# ਪੰਨਾ ਇੱਕ ਇਤਿਹਾਸ ਦਾ

ਨਕਸਲਵਾੜੀ-ਲਹਿਰ ਦੇ ਇਤਿਹਾਸਿਕ ਪਿਛੋਕੜ 'ਤੇ ਅਧਾਰਿਤ ਨਾਵਲ

ਬਾਰੂ ਸਤਵਰਗ

ਪੰਨਾ ਇੱਕ ਇਤਿਹਾਸ ਦਾ
(ਨਾਵਲ)
*ਬਾਰੂ ਸਤਵਰਗ*
ਪਿੰਡ+ਡਾਕ : ਮਹਿਰਾਜ
ਤਹਿਸੀਲ : ਫੂਲ
ਜ਼ਿਲ੍ਹਾ : ਬਠਿੰਡਾ
ਫ਼ੋਨ : 76965-26937

ਪਹਿਲੀ ਵਾਰ - ਮਾਰਚ 2012
ਛਪੀ ਕਾਪੀ : 1000



ਪ੍ਰਕਾਸ਼ਕ : ਤਰਕਭਾਰਤੀ ਪ੍ਰਕਾਸ਼ਨ
ਪੁਰਾਣੀ ਸਬਜ਼ੀ ਮੰਡੀ, ਕੱਚਾ ਕਾਲਜ ਰੋਡ, ਬਰਨਾਲਾ।
ਫੋਨ : 01679-241744, 233244 ਫੈਕਸ : 241744
E-mail : tarksheel@gmail.com
www.thepunjabi.com

ਛਾਪਕ : ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।



## ਸਮਰਪਣ

ਜੋ ਟੁੱਟੇ ਗੁਲਾਬ ਟਾਹਣੀਉਂ,
ਨਾਵਲ ਉਹਨਾਂ ਦੇ ਨਾਂ ਏ।
ਜੋ ਖੁਸ਼ਬੋ ਬਣਕੇ ਬਿਖਰਗੇ,
ਨਾਵਲ ਉਹਨਾਂ ਦੇ ਨਾਂ ਏ।
ਜੋ ਦੱਸਗੇ ਭੇਤ ਜਿਉਣ ਦਾ,
ਨਾਵਲ ਉਹਨਾਂ ਦੇ ਨਾਂ ਏ।
ਜੋ ਹਿਰਦੇ ਅੰਦਰ ਵਸ ਗਏ,
ਨਾਵਲ ਉਹਨਾਂ ਦੇ ਨਾਂ ਏ।
ਜੋ ਮੁੜ-ਮੁੜ ਚੇਤੇ ਆ ਰਹੇ,
ਨਾਵਲ ਉਹਨਾਂ ਦੇ ਨਾਂ ਏ।
ਜੋ ਬਣੇ ਪੰਨਾ ਇਤਿਹਾਸ ਦਾ,
ਨਾਵਲ ਉਹਨਾਂ ਦੇ ਨਾਂ ਏ।
ਨਾਵਲ ਉਹਨਾਂ ਦੇ ਨਾਂ ਏ।

## ਧੰਨਵਾਦ-ਸ਼ੁਕਰੀਆ

ਬਾਬਾ ਬੂਝਾ ਸਿੰਘ ਯਾਦਗਾਰੀ ਪ੍ਰਕਾਸ਼ਨ ਦੇ ਸੰਚਾਲਕ ਬੂਟਾ ਸਿੰਘ ਜੀ ਵਲੋਂ ਇਸ ਨਾਵਲ ਸਬੰਧੀ ਜੋ ਬਹੁਮੁੱਲੇ ਸੁਝਾਅ ਦਿੱਤੇ ਗਏ, ਉਹਨਾਂ ਸੁਝਾਵਾਂ ਲਈ ਬੂਟਾ ਸਿੰਘ ਦਾ ਤਹਿ ਦਿਲੋਂ ਸ਼ੁਕਰਗੁਜਾਰ ਹਾਂ। ਹੈਵਨਦੀਪ, ਹਰਪਿੰਦਰ ਅਤੇ ਪ੍ਰਕਾਸ਼ ਵਲੋਂ ਇਸ ਨਾਵਲ ਦੇ ਮੁੱਢਲੇ ਖਰੜੇ ਨੂੰ ਟਾਇਪ ਕਰਨ ਲਈ ਜੋ ਮਿਹਨਤ ਕੀਤੀ ਗਈ, ਉਸ ਮਿਹਨਤ ਲਈ ਉਹਨਾਂ ਨੂੰ ਸ਼ਾਬਸ਼ ਦਿੰਦਾ ਹਾਂ। ਇਸ ਨਾਵਲ ਨੂੰ ਛਪਵਾਉਣ ਦੌਰਾਨ ਤਰਕਭਾਰਤੀ ਪ੍ਰਕਾਸ਼ਨ ਦੇ ਸੰਚਾਲਕ ਅਮਿੱਤ ਮਿੱਤਰ, ਇਸ ਪ੍ਰਕਾਸ਼ਨ ਦੇ ਦੂਸਰੇ ਸਟਾਫ਼ ਮੈਂਬਰਾਂ ਅਤੇ ਹੋਰ ਮਿੱਤਰ-ਪਿਆਰਿਆਂ ਵਲੋਂ ਜੋ ਵੀ ਸਹਿਯੋਗ ਦਿੱਤਾ ਗਿਆ, ਉਸ ਲਈ ਉਹਨਾਂ ਸਾਰਿਆਂ ਦਾ ਤਹਿ ਦਿਲੋਂ ਧੰਨਵਾਦੀ ਹਾਂ।

*- ਬਾਰੂ ਸਤਵਰਗ*



## ਸਪਸ਼ਟੀਕਰਨ

ਇਸ ਨਾਵਲ ਅੰਦਰਲੀਆਂ ਘਟਨਾਵਾਂ, ਪਾਤਰ ਅਤੇ ਥਾਵਾਂ ਮੌਜੂਦਾ ਪੰਜਾਬ ਅੰਦਰਲੇ ਸਮਾਜਿਕ ਯਥਾਰਥ ਦਾ ਪਰਛਾਵਾ ਹਨ ਪਰ ਇਸ ਪਰਛਾਵੇਂ ਨੂੰ ਹੂ-ਬ-ਹੂ ਸਮਾਜਿਕ ਯਥਾਰਥ ਨਾ ਸਮਝਿਆ ਜਾਵੇ ਇਸ ਲਈ ਨਾਵਲ ਦੀ ਬਣਤਰ ਨੂੰ ਅਤੇ ਕਲਾਤਮਿਕ ਪੱਖ ਨੂੰ ਧਿਆਨ ਵਿੱਚ ਰੱਖਦਿਆਂ ਘਟਨਾਵਾਂ, ਪਾਤਰਾਂ ਅਤੇ ਥਾਵਾਂ ਦੇ ਕਲਪਨਿਕ ਨਾਂ ਰੱਖੇ ਗਏ ਹਨ ਤਾਂ ਕਿ ਇਹੇ ਘਟਨਾਵਾਂ, ਪਾਤਰ ਅਤੇ ਥਾਵਾਂ ਸਰਵ-ਵਿਆਪੀ ਯਥਾਰਥ ਦੀ ਪ੍ਰਤੀਨਿਧਤਾ ਵਾਲਾ ਥਾਂ ਲੈ ਸਕਣ ਅਤੇ ਕਿਸੇ ਨਾਲ ਮੇਲ ਨਾ ਖਾ ਸਕਣ। ਪਰ ਫੇਰ ਵੀ ਜੇ ਘਟਨਾ, ਪਾਤਰ ਜਾਂ ਥਾਂ ਦਾ ਸਬੱਬ ਨਾਲ ਕਿਸੇ ਘਟਨਾ, ਪਾਤਰ ਜਾਂ ਥਾਂ ਨਾਲ ਮੇਲ ਮਿਲ ਵੀ ਜਾਵੇ ਤਾਂ ਇਸ ਨੂੰ ਯਥਾਰਥ ਨਾ ਸਮਝਿਆ ਜਾਵੇ।

## ਲੇਖਕ ਦੀ ਕਲਮ ਬਾਰੇ

1. ਲਹੂ ਪਾਣੀ ਨਹੀਂ ਬਣਿਆ (ਨਾਵਲ)
2. ਵੱਟੜ ਸ਼ੀਹਣੀ (ਨਾਵਲ)
3. ਨਿੱਘੀ ਬੁੱਕਲ (ਨਾਵਲ)
4. ਸ਼ਰਧਾ ਦੇ ਫੁੱਲ (ਨਾਵਲ)
5. ਸਜ਼ਾ ਸੱਚ ਨੂੰ (ਨਾਟਕ)
6. ਪੰਨਾ ਇੱਕ ਇਤਿਹਾਸ ਦਾ (ਨਾਵਲ)

ਬੀਤੇ 'ਚ ਸੰਪਾਦਤ ਕੀਤੇ ਗਏ ਮੈਗਜ਼ੀਨ

1. ਕਿਰਤੀ ਕਿੱਸਾ
2. ਕਿਰਤੀ ਯੁੱਗ
3. ਪ੍ਰਚੰਡ
4. ਮਸਾਲ
5. ਦਿਸ਼ਾ
6. ਅਗਨਵਾਣ (ਕਾਵਿ ਸੰਗ੍ਰਹਿ)



# ਮੇਰੇ ਵਲੋਂ ਆਪਣੇ ਇਸ ਨਾਵਲ ਬਾਰੇ

ਸਾਲ 1969 ਦੀ ਗੱਲ ਹੈ। ਓਦੋਂ ਰਾਏਪੁਰ ਪਿੰਡ ਬਠਿੰਡਾ ਜ਼ਿਲ੍ਹੇ ਵਿਚ ਹੁੰਦਾ ਸੀ, ਜਿਹੜਾ ਹੁਣ ਮਾਨਸਾ ਜਿਲ੍ਹੇ 'ਚ ਹੈ। ਮੈਂ ਇਸ ਪਿੰਡ ਦੇ ਸਰਕਾਰੀ ਸਕੂਲ 'ਚ ਜੇ. ਬੀ. ਟੀ. ਅਧਿਆਪਕ ਸੀ। ਉਹਨੀਂ ਦਿਨੀਂ ਨਕਸਲਵਾੜੀ ਲਹਿਰ ਪੰਜਾਬ 'ਚ ਵੀ ਪ੍ਰਵੇਸ਼ ਕਰ ਚੁੱਕੀ ਸੀ। ਓਦੋਂ ਇਸ ਲਹਿਰ ਬਾਰੇ ਜਾਣਕਾਰੀ ਪੱਖੋਂ ਮੈਂ ਕੋਰਾ ਹੀ ਸੀ। ਸਰਕਾਰੀ ਅਤੇ ਅਰਧ-ਸਰਕਾਰੀ ਪ੍ਰਚਾਰ ਮਾਧਿਅਮ ਇਸ ਲਹਿਰ ਨੂੰ "ਸਮਾਜ ਵਿਰੋਧੀ ਅਨਸਰਾਂ" "ਸੀ. ਆਈ. ਦੇ ਏਜੰਟਾ" "ਦੇਸ਼ ਧ੍ਰੋਹੀਆਂ" ਅਤੇ "ਅੱਤਵਾਦੀਆਂ" ਦੀ ਲਹਿਰ ਦੱਸ ਰਹੇ ਸਨ, ਪਰ ਮੈਨੂੰ ਉਹਨਾਂ ਮਧਿਅਮਾਂ ਦੀਆਂ ਅਜਿਹੀਆਂ ਗੱਲਾਂ ਜਚ ਨਹੀਂ ਰਹੀਆਂ ਸਨ। ਕਿਉਂਕਿ ਰਾਏਪੁਰ ਪਿੰਡ ਦੇ ਜੋ ਨੌਜਵਾਨ ਨਕਸਲਵਾੜੀ ਲਹਿਰ ਵਿਚ ਕੁੱਦੇ ਹੋਏ ਸਨ, ਉਹਨਾਂ ਵਿਚੋਂ ਕਿਸੇ ਵੀ ਨੌਜਵਾਨ ਵਿਚ ਉਹ ਔਗੁਣ ਨਹੀਂ ਸੀ ਜਿਹੜੇ ਔਗੁਣਾਂ ਦੀ ਉਹ ਪ੍ਰਚਾਰ ਮਧਿਅਮ ਗੱਲ ਕਰ ਰਹੇ ਸਨ। ਸਗੋਂ ਉਹ ਨੌਜਵਾਨ ਜੋ ਬੰਤ ਰਾਏਪੁਰ, ਨਛੱਤਰ ਰਾਏਪੁਰ, ਗੁਰਵੰਤ ਰਾਏਪੁਰ, ਲਛਮਣ ਰਾਏਪੁਰ, ਬਲਵੰਤ ਅਤੇ ਹਰਦੇਵ ਨਾਵਾਂ ਦੇ ਸਨ, ਗਰੀਬ ਕਿਸਾਨ ਪਰਿਵਾਰਾਂ ਦੇ ਜੰਮਪਲ, ਨੈਤਿਕ, ਮਿਹਨਤੀ ਅਤੇ ਸਾਊ ਸੁਭਾਵਾਂ ਦੇ ਸਨ। ਨੇਕ ਹੋਣ ਕਾਰਨ ਪਿੰਡ 'ਚ ਉਹਨਾਂ ਦੀ ਤਕੜੀ ਸੋਭਾ ਸੀ। ਪ੍ਰਚਾਰ ਮਾਧਿਅਮਾਂ ਅਤੇ ਰਾਏਪੁਰ ਦੇ ਉਹਨਾਂ ਨੌਜਵਾਨਾਂ ਦੇ ਹਕੀਕੀ ਚਰਿੱਤਰ ਦਰਮਿਆਨ ਦੇ ਵਿਰੋਧਭਾਸ ਕਾਰਨ ਮੇਰੇ ਮਨ 'ਚ ਨਕਸਲਵਾੜੀ ਲਹਿਰ ਦੀ ਹਕੀਕਤ ਨੂੰ ਸਮਝਣ ਦੀ ਤੀਬਰ ਤਾਂਘ ਪੈਦਾ ਹੋਈ।

ਮੈਂ ਆਪਣੇ ਮਨ ਵਿਚਲੀ ਤੀਬਰ ਤਾਂਘ ਦੇ ਫਲਸਰੂਪ, ਉਹਨਾਂ ਸਮਿਆਂ 'ਚ ਨਕਸਲੀ ਲਹਿਰ ਦੇ ਪ੍ਰਭਾਵ ਅਧੀਨ ਛਪਣੇ ਸ਼ੁਰੂ ਹੋਏ ਮੈਗਜ਼ੀਨ, ਹੇਮ ਜੋਯਤੀ, ਮਾਂ ਅਤੇ ਰੋਹਲੇ ਬਾਣ ਆਦਿ ਦਾ ਪਾਠਕ ਬਣਿਆ। ਨਕਸਲੀ ਲਹਿਰ ਦਾ ਗੁਣਗਾਣ ਕਰਨ ਕਾਰਨ, ਅੰਮ੍ਰਿਤਸਰ ਦੇ ਪੁੱਛ-ਗਿੱਛ ਕੇਂਦਰ ਦੇ ਤਸੀਹੇ ਆਪਣੇ ਤਨਾਂ-ਮਨਾਂ 'ਤੇ ਹੰਢਾਅ ਕੇ ਆਏ, ਲੋਕ ਕਵੀ ਸੰਤ ਰਾਮ ਉਦਾਸੀ ਅਤੇ ਅਵਤਾਰ ਪਾਸ਼ ਹੋਰਾਂ ਦੀਆਂ ਸਟੇਜਾਂ ਦਾ ਸਰੋਤਾ ਬਣਿਆ। ਸੰਤ ਰਾਮ ਉਦਾਸੀ ਕੋਲੋਂ ਪ੍ਰੇਰਿਤ ਹੋ ਕੇ, ਮੈਂ, ਸੁਰਜੀਤ ਅਰਮਾਨੀ, ਕਰਮਜੀਤ ਜੋਗਾ, ਸਵਰਗਵਾਸੀ ਸਾਇੰਸ ਮਾਸਟਰ ਮੁਖਤਿਆਰ ਸਿੰਘ ਭਾਈਰੂਪ ਅਤੇ ਬੋਗੜ ਸਿੰਘ ਆਦਿ ਨੇ ਕਿਰਤੀ-ਕਿੱਸਾ ਨਾਮ ਦਾ ਮੈਗਜੀਨ ਛਾਪਣਾ ਸ਼ੁਰੂ ਕੀਤਾ, ਪਰ ਉਹ ਮੈਗਜ਼ੀਨ ਸਾਲ 1975 'ਚ ਲੱਗੀ ਐਮਰਜੰਸੀ ਦੀ ਮਾਰ ਹੇਠ ਆਉਣ ਕਾਰਨ ਛਪਣਾ ਬੰਦ ਹੋਇਆ। ਮੈਨੂੰ, ਸੁਰਜੀਤ ਅਰਮਾਨੀ ਅਤੇ ਬੋਗੜ ਨੂੰ ਫੜਕੇ ਜੇਲ੍ਹ 'ਚ ਬੰਦ ਕੀਤਾ ਗਿਆ। ਜਿਸ ਕਾਰਨ ਮੈਨੂੰ ਜ਼ੋਰਦਾਰ ਅਹਿਸਾਸ ਹੋਇਆ ਕਿ ਸਾਨੂੰ ਅਤੇ ਹੋਰਾਂ ਨੂੰ ਸਿਰਫ ਕਿਰਤੀਆਂ ਦੀ ਗੱਲ ਕਰਨ ਬਦਲੇ ਹੀ ਜੇਲ੍ਹ ਵਿਚ ਬੰਦ ਕੀਤਾ ਗਿਆ ਸੀ। ਕਿਉਂਕਿ ਸਾਡੇ 'ਤੇ ਜੋ ਕੇਸ ਬਦਾਏ ਗਏ ਸਨ ਉਹ ਉਵੇਂ ਨਿਰਆਧਾਰ ਸਨ, ਜਿਵੇਂ ਸਰਕਾਰੀ ਅਤੇ ਅਰਧ-ਸਰਕਾਰੀ ਪ੍ਰਚਾਰ ਮਾਧਿਅਮਾਂ ਵਲੋਂ ਨਕਸਲੀ ਲਹਿਰ ਨੂੰ ਦਿੱਤੇ ਜਾਣ ਵਾਲੇ ਫਤਵੇ ਨਿਰਆਧਾਰ ਸਨ। ਹੋਰ ਕਿੰਨੇ ਕਾਮਰੇਡ ਫੜਕੇ ਬੰਦ ਕੀਤੇ ਹੋਏ ਸਨ। ਜੇਲ ਇੱਕ ਤਰ੍ਹਾਂ ਮੇਰੇ ਲਈ ਸਕੂਲ ਸਿੱਧ ਹੋਈ। ਬਠਿੰਡੇ

ਦੀ ਕੇਂਦਰੀ ਜ਼ੇਲ ਅੰਦਰ ਬੰਦ ਪ੍ਰੋ: ਹਰਭਜਨ ਸਿੰਘ ਸੋਹੀ ਅਤੇ ਫਿਰੋਜਪੁਰ ਦੀ ਕੇਂਦਰੀ ਜੇਲ ਅੰਦਰ ਬੰਦ ਬਾਬਾ ਦੇਵਾ ਸਿੰਘ ਮਾਹਲਾ, ਡਾ: ਸੁਰਜਰੀਤ ਘੋਲੀਆ ਅਤੇ ਅਮਰ ਸਿੰਘ ਅੱਚਰਵਾਲ ਅਜਿਹੇ ਕਾਮਰੇਡਾਂ ਕੋਲੋਂ ਮੈਨੂੰ ਨਕਸਲੀ ਲਹਿਰ ਬਾਰੇ ਮੋਟੀ-ਮੋਟੀ ਜਾਣਕਾਰੀ ਮਿਲੀ। ਗੁਰਦਿਆਲ ਸਿੰਘ ਸ਼ੇਰਪੁਰ ਅਤੇ ਸਮਰਜੀਤ ਖੀਵਾ ਵਰਗੇ ਕਾਮਰੇਡਾਂ ਕੋਲੋਂ ਵੀ ਮੈਨੂੰ ਇਸ ਲਹਿਰ ਬਾਰੇ ਜਾਣਕਾਰੀ ਮਿਲਦੀ ਰਹੀ। ਮੈਂ ਇਹ ਜਾਣਕਾਰੀ ਉਸ ਸਾਹਿਤ ਤੋਂ ਵੀ ਪ੍ਰਾਪਤ ਕੀਤੀ ਜਿਸ ਸਾਹਿਤ ਰਾਹੀਂ ਇਹ ਜਾਣਕਾਰੀ ਮਿਲ ਸਕਦੀ ਸੀ। ਕੁੱਲ ਮਿਲਾ ਕੇ ਮੈਨੂੰ ਨਕਸਲੀ ਲਹਿਰ, ਭਾਰਤੀ ਕਮਿਊਨਿਸਟ ਲਹਿਰ ਦੀ ਨਿਰੰਤਰਤਾ ਦੀ ਸ਼ਕਲ 'ਚ ਨਜ਼ਰ ਆਉਣ ਲੱਗੀ। ਕਿਉਂਕਿ ਪਹਿਲੀ ਗੱਲ ਇਸ ਲਹਿਰ ਦਾ ਵਿਚਾਰਧਾਰਕ-ਰਾਜਨੀਤਕ ਪ੍ਰੋਗਰਾਮ ਮਾਰਕਸਵਾਦੀ-ਲੈਨਿਨਵਾਦੀ ਅਤੇ ਮਾਉਵਾਦੀ ਫਲਾਸਫੇ ਦੀ ਰੋਸ਼ਨੀ 'ਚ ਨਿਰਧਾਰਤ ਕੀਤਾ ਹੋਇਆ ਸੀ। ਦੂਸਰੀ ਗੱਲ ਇਸ ਲਹਿਰ ਵਿਚ ਬਾਬਾ ਬੂਝਾ ਸਿੰਘ ਅਤੇ ਹਰੀ ਸਿੰਘ ਮਰਗਿੰਦ ਵਰਗੇ ਪੁਰਾਣੇ ਦੇਸ਼ ਭਗਤ ਅਤੇ ਕਿੰਨੇ ਹੋਰ ਪੁਰਾਣੇ ਅਤੇ ਕੁਰਬਾਨੀ ਵਾਲੇ ਕਾਮਰੇਡ ਸੀ. ਪੀ. ਆਈ. ਅਤੇ ਸੀ. ਪੀ. ਆਈ. ਐਮ ਵਰਗੀਆਂ ਕਮਿਊਨਿਸਟ ਪਾਰਟੀਆਂ ਨਾਲੋਂ ਬੁਨਿਆਦੀ ਵਿਚਾਰਧਾਰਕ-ਸਿਆਸੀ ਮੱਤਭੇਦ ਹੋਣ ਕਾਰਨ ਵੱਖ ਹੋ ਕੇ ਇਸ ਲਹਿਰ ਵਿੱਚ ਸ਼ਾਮਲ ਹੋਏ ਸਨ। ਤੀਜੀ ਗੱਲ ਇਸ ਲਹਿਰ ਦਾ ਪ੍ਰੋਗਰਾਮ, ਭਾਰਤ ਦੇ ਲੋਕਾਂ ਦੀ ਰਾਜਸਤ੍ਹਾ ਕਾਇਮ ਕਰਨਾ ਸੀ। ਇਸ ਲਹਿਰ ਦੇ ਪ੍ਰੋਗਰਾਮ ਨੂੰ ਅਮਲੀ ਜਾਮਾ ਪਹਿਨਾਉਣ ਲਈ ਕੀਤੇ ਜਾਣ ਵਾਲੇ ਸੰਘਰਸ਼ ਨਾਲ ਮੇਰੇ ਜਾਂ ਕਿਸੇ ਦੇ ਹੋਰ ਸੋ ਵਿਚਾਰਧਾਰਕ-ਰਾਜਨੀਤਕ ਮੱਤਭੇਦ ਹੋ ਸਕਦੇ ਹਨ। ਪਰ ਫੇਰ ਵੀ ਇਹ ਲਹਿਰ ਬਕਾਇਦਾ ਵਿਚਾਰਧਾਰਕ-ਸਿਆਸੀ ਲਹਿਰ ਬਣਦੀ ਸੀ ਅਤੇ ਹੁਣ ਵੀ ਬਣਦੀ ਹੈ। ਅਜੋਕੇ ਸਮੇਂ ਦੇ ਮੌਜੂਦਾ ਪ੍ਰਧਾਨ ਮੰਤਰੀ ਅਤੇ ਸੰਸਾਰ ਪ੍ਰਸਿੱਧ ਆਰਥਿਕ ਵਿਗਿਆਨੀ ਡਾ. ਮਨਮੋਹਨ ਸਿੰਘ ਨੂੰ ਇਸ ਲਹਿਰ ਦੀ ਸ਼ੁਰੂਆਤ ਤੋਂ ਚਾਰ ਦਹਾਕੇ ਬਾਅਦ ਵੀ ਇਸ ਲਹਿਰ ਦਾ ਸਰੋਤ ਭਾਰਤ ਅੰਦਰਲੀ ਆਰਥਕ-ਨਾ ਬਰਾਬਰੀ ਨੂੰ ਮੰਨਣ ਲਈ ਮਜਬੂਰ ਹੋਣਾ ਪਿਆ ਹੈ। ਗਾਂਧੀਵਾਦੀ ਫ਼ਲਾਸਫੇ ਦੇ ਕਈ ਨਾਮਵਰ ਚਿੰਤਕ ਇਸ ਲਹਿਰ ਨੂੰ ਭਾਰਤ ਦੇ ਲੁੱਟੇ-ਲਤਾੜੇ ਲੋਕਾਂ ਦੀ ਲਹਿਰ ਤਸਲੀਮ ਕਰਨ ਲੱਗੇ ਹਨ। ਮੈਂ ਵੀ ਇਸ ਲਹਿਰ ਨੂੰ ਸਦੀਆਂ ਤੋਂ ਭਾਰਤ ਦੇ ਲੁੱਟੇ-ਲਤਾੜੇ ਲੋਕਾਂ ਦੀ ਲਹਿਰ ਦੇ ਰੂਪ 'ਚ ਦੇਖਦਾ ਆ ਰਹਿਆ ਹਾਂ। ਇਸੇ ਕਰਕੇ ਇਸ ਲਹਿਰ ਦੇ ਝਲਕਾਰੇ ਮੇਰੀਆਂ ਪਹਿਲੀਆਂ ਸਾਹਿਤਕ ਲਿਖਤਾਂ ਵਿਚ ਵੀ ਪ੍ਰਗਟ ਹੁੰਦੇ ਰਹੇ ਹਨ।

ਪਿਛਲੇ ਕਈ ਵਰ੍ਹਿਆਂ ਤੋਂ ਮੈਂ ਸੋਚਦਾ ਆ ਰਹਿਆ ਸੀ ਕਿ ਇਸ ਲਹਿਰ ਬਾਰੇ ਸਥਾਪਤ ਪ੍ਰਚਾਰ ਮਾਧਿਅਮਾਂ ਵਲੋਂ ਜੋ ਭਰਮ-ਭੁਲੇਖੇ ਫੈਲਾਏ ਹੋਏ ਹਨ ਜਾਂ ਫੈਲਾਏ ਜਾ ਰਹੇ ਹਨ, ਉਹਨਾ ਭਰਮ-ਭੁਲੇਖਿਆਂ ਦੇ ਨੇਰ੍ਹੇ ਵਿਚੋਂ ਪੰਜਾਬ ਦੇ ਸਧਾਰਣ ਲੋਕਾਂ ਨੂੰ ਬਾਹਰ ਕੱਢਣ ਲਈ, ਪੰਜਾਬ ਅੰਦਰਲੀ ਨਕਸਲਵਾੜੀ-ਲਹਿਰ ਦੀ ਹਕੀਕੀ ਤਸਵੀਰ ਨਾਵਲ ਰਾਹੀਂ ਉਹਨਾਂ ਦੇ ਰੂ-ਬਰ-ਰੂ ਕੀਤੀ ਜਾਵੇ। ਪਰ ਅਜਿਹਾ ਨਾਵਲ ਲਿਖਣ ਲਈ ਜਿਸ ਪੱਧਰ ਦੀ ਜਾਣਕਾਰੀ ਦੀ ਜ਼ਰੂਰਤ ਸੀ, ਉਸ ਪੱਧਰ ਦੀ ਜਾਣਕਾਰੀ ਮੈਨੂੰ ਨਹੀਂ ਸੀ। ਜਿਸ ਕਾਰਨ ਮੈਂ ਆਪਣੀ ਸੋਚ ਨੂੰ ਅਮਲੀ ਜਾਮਾਂ ਪਹਿਨਾਉਣ ਤੋਂ ਪਛੜਦਾ ਰਹਿਆ।

ਫੇਰ ਸਬੱਬ ਇਹ ਬਣਿਆ ਕਿ ਸਾਲ 1998 'ਚ, ਮੈਂ ਅਤੇ ਮਰਹੂਮ ਹਰੀ ਸਿੰਘ



ਤਰਕ, ਕੁਲ ਹਿੰਦ ਇਨਕਲਾਬੀ ਸੱਭਿਆਚਾਰਕ ਲੀਗ (AILRC) ਵਲੋਂ ਕਰਵਾਏ ਜਾ ਰਹੇ ਸਾਹਿਤਕ-ਸੈਮੀਨਾਰ 'ਚ ਹਿੱਸਾ ਲੈਣ ਲਈ ਕਲੱਕਤੇ ਨੂੰ ਜਾ ਰਹੇ ਸੀ। ਐਕਸਪਰੈਂਸ ਰੇਲ ਗੱਡੀ ਰਾਤ ਦੇ ਨੇਰ੍ਹੇ ਨੂੰ ਚੀਰਦੀ ਅਤੇ ਹਵਾ ਨੂੰ ਗੰਢਾਂ ਦਿੰਦੀ ਜਾ ਰਹੀ ਸੀ। ਸਾਡੇ ਦੋਵਾਂ ਦਰਮਿਆਨ, ਮੇਰੇ ਨਾਵਲਾਂ ਬਾਰੇ ਗੱਲ ਛਿੜੀ ਹੋਈ ਸੀ। ਮੈਂ ਗੱਲ ਕਰਦੇ-ਕਰਦੇ ਨੇ, ਪੰਜਾਬ ਦੀ ਨਕਸਲਵਾੜੀ ਲਹਿਰ ਬਾਰੇ ਨਾਵਲ ਲਿਖਣ ਵਾਲੀ ਆਪਣੀ ਸੋਚ ਪ੍ਰਗਟ ਕਰਨ ਦੇ ਨਾਲ-ਨਾਲ ਇਸ ਲਹਿਰ ਬਾਰੇ ਆਪਣੀ ਸੀਮਤ ਜਾਣਕਾਰੀ ਦੀ ਸਮੱਸਿਆ ਰੱਖੀ। ਮੇਰੀ ਇਸ ਸਮੱਸਿਆ ਨੂੰ ਦੂਰ ਕਰਨ ਦੇ ਮਨ ਨਾਲ ਤਰਕ ਬੋਲਿਆ-"ਬਈ ਸਤਵਰਗ! ਜੇ ਕਿਤੇ ਤੇਰੀ ਕਾਮਰੇਡ ਜਗਜੀਤ ਸੋਹਲ ਨਾਲ ਮੁਲਾਕਾਤ ਹੋ ਜਾਵੇ ਤਾਂ ਤੇਰੀ ਇਹ ਸਮੱਸਿਆ ਹੱਲ ਹੋ ਸਕਦੀ ਹੈ। ਸੋਹਲ ਇੱਕ ਤਰ੍ਹਾਂ ਜਿਉਦਾ-ਜਾਗਦਾ ਇਤਿਹਾਸ ਹੀ ਐ...." "ਤਰਕ ਜੀ! ਮੈਂ ਉਸ ਬਾਰੇ ਸੁਣਿਆ ਤਾਂ ਹੈ, ਪਰ ਕਿਤੇ ਮਿਲਣ ਦਾ ਸਬੱਬ ਨਹੀਂ ਬਣਿਆ। ਨਾ ਹੀ ਉਸ ਨੂੰ ਕੋਈ ਮਿਲਾਉਣ ਵਾਲਾ ਸਰੋਤ ਹੈ ਮੇਰੀ ਨਿਗ੍ਹਾ 'ਚ" "ਮੈਂ ਕੋਸ਼ਿਸ਼ ਕਰੂ" ਹਰੀ ਸਿੰਘ ਤਰਕ ਨੇ ਕਲਕੱਤਿਉਂ ਵਾਪਿਸ ਆਉਣ ਬਾਅਦ, ਜਗਜੀਤ ਸੋਹਲ ਨਾਲ ਸੰਪਰਕ ਕਰਨ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ, ਪਰ ਕੋਸ਼ਿਸ਼ਾਂ ਨੂੰ ਫੁੱਲ ਨਾ ਲੱਗੇ। ਕਿਉਂਕਿ ਚਾਲੀ ਸਾਲਾਂ ਤੋਂ ਵੱਧ ਸਮੇਂ ਤੋਂ ਗੁਪਤਵਾਸ ਜੀਵਨ ਜਿਉਂਦੇ ਆ ਰਹੇ ਸੋਹਲ ਨਾਲ ਸੰਪਰਕ ਕਰਨਾ ਸੌਖਾ ਕੰਮ ਨਹੀਂ ਸੀ।

ਹਰੀ ਸਿੰਘ ਤਰਕ ਮੇਰੀ ਜਗਜੀਤ ਸੋਹਲ ਨਾਲ ਮੁਲਾਕਾਤ ਤਾਂ ਨਾ ਕਰਵਾਅ ਸਕਿਆ ਪਰ ਉਸ ਨੇ ਮੈਨੂੰ ਉਜਾਗਰ ਮਾਹਮਦਪੁਰ ਅਤੇ ਜਗਰੂਪ ਸਿੰਘ ਹੋਰਾਂ ਨਾਲ ਜ਼ਰੂਰ ਮਿਲਾਇਆ। ਉਜਾਗਰ ਮਾਹਮਦਪੁਰ ਦੂਸਰੀ ਸੰਸਾਰ ਜੰਗ ਦੇ ਸਮੇਂ ਤੋਂ ਲੈ ਕੇ ਤਕਰੀਬਨ ਸਾਲ 1994-95 ਤੱਕ ਸੋਹਲ ਦਾ ਸੰਗੀ-ਸਾਥੀ ਰਹਿਆ ਸੀ। ਜਗਰੂਪ, ਸੋਹਲ ਦੇ ਪਿੰਡ ਦਾ ਸੀ ਅਤੇ ਲੰਮਾਂ ਸਮਾਂ ਸੋਹਲ ਦਾ ਸਿਆਸੀ ਕੋਰੀਅਰ ਰਹਿਆ ਸੀ। ਉਹ ਸੀ. ਓ. ਸੀ. 'ਚ ਫੁੱਟ ਪੈਣ ਬਾਅਦ ਸੋਹਲ ਨਾਲੋਂ ਸਿਆਸੀ-ਨਾਤਾ ਤੋੜਕੇ ਆਰ. ਪੀ. ਸਰਾਫ, ਹੋਰਾਂ ਦ ਗਰੁੱਪ 'ਚ ਚਲਾ ਗਿਆ ਸੀ। ਉਜਾਗਰ ਮਾਹਮਦਪੁਰ, ਵਾਇਆ ਪੈਗਾਮ ਗਰੁੱਪ ਆਪਣੇ ਘਰ ਚਲਾ ਗਿਆ ਸੀ। ਸ਼ੂਗਰ ਦੀ ਬਿਮਾਰੀ ਕਾਰਨ ਮੌਤ ਦੇ ਨੇੜੇ ਢੁੱਕੇ ਉਜਾਗਰ ਮਾਹਮਦੁਪਰ ਖਿਲਾਫ ਸਰਕਾਰ ਵਲੋਂ ਵੀ ਕੋਈ ਕਾਰਵਾਈ ਨਹੀਂ ਕੀਤੀ ਗਈ ਸੀ। ਉਹ ਆਪਣੇ ਖੇਤ ਵਿਚਲੀ ਮੋਟਰ ਵਾਲੇ ਕੋਠੜੇ 'ਚ ਰਹਿਣ ਲੱਗ ਪਿਆ ਸੀ। ਅਜਿਹੀਆਂ ਹਾਲਤਾਂ ਹੋਣ ਕਾਰਨ, ਉਜਾਗਰ ਮਾਹਮਦਪੁਰ ਅਤੇ ਜਗਰੂਪ ਨੂੰ ਮਿਲਣ 'ਚ ਮੈਨੂੰ ਅਤੇ ਹਰੀ ਸਿੰਘ ਤਰਕ ਨੂੰ ਕੋਈ ਦਿੱਕਤ ਨਹੀਂ ਆਈ ਸੀ। ਖੈਰ, ਇਹਨਾਂ ਦੋਵਾਂ ਕਾਮਰੇਡਾਂ ਕੋਲੋਂ ਮੈਨੂੰ ਨਕਸਲਵਾੜੀ ਲਹਿਰ ਬਾਰੇ ਉਹ ਜਾਣਕਾਰੀ ਤਾਂ ਨਹੀਂ ਮਿਲ ਸਕੀ ਜੋ ਜਗਜੀਤ ਸੋਹਲ ਕੋਲੋਂ ਮਿਲ ਸਕਦੀ ਸੀ, ਪਰ ਫਿਰ ਵੀ ਮੈਨੂੰ ਮਾਹਮਦਪੁਰ ਅਤੇ ਜਗਰੂਪ ਹੋਰਾਂ ਕੋਲੋਂ ਖਾਸ਼ੀ-ਜ਼ਿਆਦਾ ਜਾਣਕਾਰੀ ਮਿਲੀ। ਇਹਨਾਂ ਸਾਬਕਾ ਨਕਸਲੀ ਕਾਮਰੇਡਾਂ ਕੋਲੋਂ ਜਾਣਕਾਰੀ ਪ੍ਰਾਪਤ ਕਰਨ ਦੇ ਨਾਲ-ਨਾਲ ਮੈਂ ਉਜਾਗਰ ਮਾਹਮਦਪੁਰ ਵਲੋਂ ਲਿਖੇ-"ਨਕਸਲਵਾੜੀ ਤੋਂ ਲੈ ਕੇ ਸੀ. ਓ. ਸੀ. ਦੇ ਅਰਸੇ ਤੱਕ ਦੇ ਸਬਕ" ਦਸਤਾਵੇਜ, ਸੁਰਖ ਰੇਖਾ ਪ੍ਰਕਾਸ਼ਨ ਵਲੋਂ ਪ੍ਰਕਾਸ਼ਤ ਕੀਤੀ ਪੁਸਤਕ "ਸ਼ਹੀਦਾਂ ਦੀ ਵੰਗ੍ਹਾਰ", ਦੇਸ ਰਾਜ ਛਾਂਜਲੀ ਵਲੋਂ ਲਿਖੀ "ਗਾਥਾ ਕ੍ਰਿਸ਼ਨਗੜ੍ਹ", ਕ-ਅਨਤੋਨੋਵਾ, ਗ-ਬੋਨਗਾਰਦ ਲੈਵਿਨ, ਗ.ਕੋਤੋਵਸਕੀ ਹੋਰਾਂ ਵਲੋਂ ਲਿਖਿਆ "ਭਾਰਤ ਦਾ ਇਤਿਹਾਸ", ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ

ਪ੍ਰਕਾਸ਼ਤ ਕੀਤੀ ਪੁਸਤਕ "ਪੰਜਾਬ ਦੀਆਂ ਕਿਸਾਨ ਲਹਿਰਾਂ" ਅਤੇ ਕਾਫੀ ਨਕਸਲੀ ਸਾਹਿਤ ਦਾ ਅਧਿਆਨ ਕੀਤਾ।

ਅਜਿਹੇ ਸਾਰੇ ਸਰੋਤਾਂ ਤੋਂ ਪ੍ਰਾਪਤ ਹੋਈ ਜਾਣਕਾਰੀ ਆਧਾਰਤ "ਪੰਨਾ ਇੱਕ ਇਤਿਹਾਸ ਦਾ" ਨਾਵਲ ਲਿਖਣ ਦੌਰਾਨ ਮੈਂ ਅਜਿਹੀ ਕਲਪਨਾ ਨਹੀਂ ਕੀਤੀ, ਜਿਹੜੀ ਯਥਾਰਥ ਦੇ ਵਿਚਾਰਧਾਰਕ-ਰਾਜਨੀਤਕ ਤੱਤ ਦੇ ਅਰਥਾਂ ਦਾ ਅਨਰਥ ਕਰਨ ਵਾਲੀ ਹੋਵੇ। ਯਥਾਰਥ ਦੇ ਵਿਚਾਰਧਾਰਕ-ਰਾਜਨੀਤਕ ਤੱਤ ਨੂੰ ਰੌਚਿਕ ਢੰਗ ਨਾਲ ਪੇਸ਼ ਕਰਨ ਅਤੇ ਵਧੇਰੇ ਸਪਸ਼ਟ ਕਰਨ ਦੀ ਨੁਕਤਾ-ਨਜ਼ਰ ਤੋਂ ਕਲਪਨਾ ਦਾ ਸਹਾਰਾ ਜ਼ਰੂਰ ਲਿਆ ਗਿਆ ਹੈ। ਨਾਵਲ ਦੇ ਨਾਇਕ ਦਾ ਬਹੁਤਾ ਕੁਝ ਭਾਵੇਂ ਕਾ. ਜਗਜੀਤ ਸਿੰਘ ਸੋਹਲ ਦੇ ਪਰਿਵਾਰਕ ਪਿਛੋਕੜ ਅਤੇ ਜੀਵਨ ਸਫ਼ਰ ਨਾਲ ਮਿਲਦਾ ਹੈ, ਪਰ ਫਿਰ ਵੀ ਮੈਂ ਨਾਇਕ ਦਾ ਅਸਲੀ ਨਉਂ ਨਹੀਂ ਰੱਖਿਆ। ਕਲਪਨਿਕ ਨਉਂ ਸੱਤਿਆਜੀਤ ਰੱਖਿਆ ਹੈ। ਕਲਪਨਿਕ ਨਉਂ ਰੱਖਣ ਦੇ ਕੁਝ ਕਾਰਨ ਹਨ। ਪਹਿਲਾ ਕਾਰਨ ਹੈ ਕਿ ਮੈਂ ਖੁਦ ਸੋਹਲ ਨਾਲ ਮੁਲਾਕਾਤ ਨਹੀਂ ਕਰ ਸਕਿਆ ਸੀ। ਦੂਸਰਾ ਕਾਰਨ ਹੈ ਕਿ ਨਾਵਲ ਲਿਖਣ ਦੌਰਾਨ ਕੁਝ ਕਲਪਨਾ ਦਾ ਸਹਾਰਾ ਲੈਣਾ ਪਿਆ ਹੈ। ਇਹਨਾਂ ਦੋਵਾਂ ਕਾਰਨਾਂ ਕਰਕੇ ਤੱਥਾਂ ਨੂੰ ਸਕਾਰ ਕਰਨ 'ਚ ਫਰਕ ਰਹਿਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ ਸੀ। ਪਰ ਫਿਰ ਵੀ ਇਹ ਕਿਹਾ ਜਾ ਸਕਦਾ ਹੈ ਕਿ ਨਾਵਲ ਦੇ ਨਾਇਕ ਸੱਤਿਆਜੀਤ ਦੇ ਪਰਿਵਾਰ ਦਾ ਪਿਛੋਕੜ ਕਾਫੀ ਹੱਦ ਤੱਕ ਸੋਹਲ ਦੇ ਪਰਿਵਾਰਕ ਪਿਛੋਕੜ ਨਾਲ ਮੇਲ ਖਾਂਦਾ ਹੈ। ਸੱਤਿਆਜੀਤ ਦੇ ਜੀਵਨ ਦਾ ਸਫਰ ਉੱਨੀ-ਇੱਕੀ ਦੇ ਫਰਕ ਨਾਲ ਸੋਹਲ ਦੇ ਜੀਵਨ-ਸਫਰ ਨਾਲ ਮਿਲਦਾ-ਜੁਲਦਾ ਹੈ। ਉਜਾਗਰ ਮਾਹਮਦਪੁਰ ਅਤੇ ਕਈ ਹੋਰ ਪਾਤਰਾਂ ਦੇ ਨਾਮ ਇਸ ਕਰਕੇ ਅਸਲੀ ਵਰਤੇ ਗਏ ਹਨ, ਕਿਉਂਕਿ ਮੈਂ ਉਹਨਾਂ ਨਾਲ ਖੁਦ ਆਪ ਲੰਮੀਆਂ ਮੁਲਾਕਾਤਾਂ ਕਰ ਸਕਿਆ ਸੀ। ਕੁਲ ਮਿਲਾ ਕੇ ਮੈਂ ਇਹ ਆਖ ਸਕਦਾ ਹਾਂ ਕਿ ਮੇਰਾ ਇਹ ਨਾਵਲ ਭਾਰਤੀ ਇਤਿਹਾਸ ਦੇ ਅਟੁੱਟ ਅੰਗ, ਕਮਿਊਨਿਸਟ ਲਹਿਰ ਦੀ ਨਿਰੰਤਰਤਾ ਇੱਕ ਪੰਨੇ, ਅਰਥਾਤ ਨਕਸਲਵਾੜੀ-ਲਹਿਰ ਦਾ ਇਤਿਹਾਸਿਕ ਪਿਛੋਕੜ, ਬਾਹਰੀ ਹਾਲਤ, ਅੰਦਰੂਨੀ ਖਿੰਡਾਅ, ਖੱਬੇ-ਸੱਜੇ ਰੁਝਾਨਾ ਦੇ ਬਾਵਜੂਦ ਭਾਰਤ ਵਿਚਲੇ ਮੌਜੂਦਾ ਵਿਚਾਰਧਾਰਕ-ਰਾਜਨੀਤਿਕ ਖੇਤਰ ਦੀਆਂ ਸ਼ਕਤੀਆਂ ਵਿੱਚੋਂ ਬਣਦੀ ਸਕਾਰਾਤਮਕ ਸ਼ਕਤੀ ਦੇ ਦਰਸ਼ਨ ਕਰਵਾਉਣ 'ਚ ਕਿਸੇ ਨਾ ਕਿਸੇ ਹੱਦ ਤੱਕ ਜ਼ਰੂਰ ਸਹਾਈ ਸਿੱਧ ਹੋਵੇਗਾ।

ਇਨਕਲਾਬੀ ਸੁਭ ਇਛਾਵਾਂ ਨਾਲ

*- ਬਾਰੂ ਸਤਵਰਗ*



## ਇੱਕ

ਘੋੜ-ਸਵਾਰ ਨੇ ਸਿਰ ਉਤਾਹਾਂ ਉਠਾਕੇ ਅਸਮਾਨ ਵੱਲ ਦੇਖਿਆ। ਤਾਰਿਆਂ ਦੀ ਸੰਘਣੀ ਖਿੱਤੀ ਪੂਰਬ 'ਚੋਂ ਦੱਖਣ 'ਚ ਢਲ਼ੀ ਹੋਈ ਸੀ। ਉਸਨੇ ਆਪਣੇ ਹੱਥ ਵਿਚਲੀਆਂ ਵਾਗਾਂ ਨੂੰ ਤੁਣਕਾ ਮਾਰਦਿਆਂ ਘੋੜੇ ਨੂੰ ਅੱਡੀ ਲਾਈ। ਘੋੜਾ ਪਹਿਲਾਂ ਨਾਲੋਂ ਤੇਜ਼ ਭੱਜਣ ਲੱਗਿਆ। ਘੋੜੇ ਦੇ ਖੁਰਾਂ ਦੀ "ਠੱਪ-ਠੱਪ" ਦਾ ਪਹਿਲਾਂ ਨਾਲੋਂ ਉੱਚਾ ਹੋਇਆ ਖੜਕਾ ਰੋਹੀ-ਬੀਆਵਾਨ 'ਚ ਪਸਰੀ ਸ਼ਾਂਤੀ 'ਚ ਵਧੇਰੇ ਵਿਘਨ ਪਾਉਣ ਲੱਗਿਆ। ਰੇਤਲੇ ਰਾਹ 'ਚੋਂ ਉਡਦੀ ਧੂੜ ਹੋਰ ਸੰਘਣੀ ਹੋਈ। ਘੋੜ-ਸਵਾਰ ਦੇ ਮੋਢੇ ਲਮਕਦੀ ਦੁਨਾਲ਼ੀ ਬੰਦੂਕ ਦੇ ਹਿਚਕੋਲਿਆਂ ਨੇ ਤੇਜ਼ੀ ਫੜੀ।

ਉਸ ਨੇ ਘੋੜਾ, ਰੇਤਲੇ ਰਾਹੋਂ ਪੱਛਮ-ਦਿਸ਼ਾ ਨੂੰ ਜਾਂਦੀ ਪਹੀ, ਮੋੜਿਆ। ਪਹੀ ਦੇ ਨਾਲ-ਨਾਲ, ਦੋਵੀਂ ਪਾਸੀਂ, ਅੱਕ, ਸਰਕੜੇ ਤੇ ਝਾੜਾਂ-ਬੂਟਿਆਂ ਦੀਆਂ ਵਿਰਲੀਆਂ-ਵਿਰਲੀਆਂ ਲਾਇਨਾਂ ਹਨ। ਪਹੀ ਮੀਲ-ਸਵਾ-ਮੀਲ ਪੱਧਰੀ ਹੈ। ਫੇਰ ਉਸਦੀ ਉਚਾਣ ਸ਼ੁਰੂ ਹੁੰਦੀ ਹੈ। ਉਚਾਣ ਦੀ ਸਿਖ਼ਰ ਤੋਂ ਫੇਰ ਪਹੀ ਦੀ ਨਿਵਾਣ ਸ਼ੁਰੂ ਹੁੰਦੀ ਹੈ। ਅਗਾਹਾਂ ਪੱਚੀ-ਤੀਹ ਕਰਮਾਂ ਦੀ ਵਿੱਥ 'ਤੇ, ਨਿਵਾਣ 'ਚ ਝੋਤਾਂ ਵਾਲੀ ਛਪੜੀ ਤੇ ਭਾਰੀ-ਪੁਰਾਣਾ ਬੋਹੜ ਹੈ। ਬੋਹੜ ਦੀ ਦਾੜ੍ਹੀ ਦੀਆਂ ਮੋਟੀਆਂ-ਲੰਮੀਆਂ ਤੇ ਜ਼ਮੀਨ 'ਚ ਲੱਗੀਆਂ ਲਿਟਾਂ ਨੇ ਆਪਣੇ-ਆਪ ਹੀ, ਬੋਹੜ ਦੇ ਮੋਟੇ ਮੁੱਢ ਨੂੰ ਅੜਤਲਾ ਜਿਹਾ ਕੀਤਾ ਹੋਇਆ ਹੈ। ਉਸ ਅੜਤਲੇ 'ਚ ਦੋ ਜਣੇ ਚੁੱਪ-ਚਾਪ ਬੈਠੇ ਹਨ। ਕੁੰਢੀਆਂ ਮੁੱਛਾਂ, ਖਾਖੀ ਪਾਪਲੀਨ ਦੇ ਕੁੜਤੇ ਚਾਦਰੇ ਅਤੇ ਅੱਧਾ ਹੱਥ ਲੰਮਾਂ ਲੜ ਛੱਡਕੇ ਬੰਨ੍ਹੀ ਟੇਢੀ ਪੱਗ ਵਾਲਾ ਤੀਹ-ਪੈਂਤੀ ਸਾਲ ਦੀ ਉਮਰ ਦਾ ਨਜਰ ਆ ਰਿਹਾ ਬੰਦਾ, ਘੋੜ-ਸਵਾਰ ਦਾ ਸਾਥੀ ਹੈ। ਚਿੱਟੇ ਖੱਦਰ ਦੇ ਕਮੀਜ-ਪਜਾਮੇ, ਲੜ ਟੰਗਕੇ ਬੰਨੀ ਨੀਲੀ ਪੱਗ, ਸਫੈਦ ਤੇ ਲੰਮੀ ਦਾੜ੍ਹੀ ਤੇ ਨਿੱਕੀ ਕਿਰਪਾਨ ਦੇ ਗਾਤਰੇ ਵਾਲਾ, ਘੋੜ-ਸਵਾਰ ਦਾ ਵੱਡਾ ਭਰਾ ਹੈ। ਘੋੜ-ਸਵਾਰ ਦੇ ਹੁਕਮ ਮੁਤਾਬਿਕ ਹੀ, ਕੁੰਢੀਆਂ ਮੁੱਛਾਂ ਵਾਲਾ ਲੰਘੀ ਸ਼ਾਮ, ਘੋੜ-ਸਵਾਰ ਦੇ ਭਰਾ ਨੂੰ ਇੱਥੇ ਬੁਲਾਅ ਕੇ ਲਿਆਉਣ ਲਈ ਉਹਨਾਂ ਦੇ ਪਿੰਡ ਗਿਆ ਸੀ ਤੇ ਬਹੁਤ ਹੀ ਚੌਕਸੀ ਨਾਲ ਉਹ ਉਸਨੂੰ ਰਾਤ ਦੇ ਪਿਛਲੇ ਪਹਿਰ ਇਸ ਝੋਤਾਂ ਵਾਲੇ ਬੋਹੜ ਹੇਠ ਲੈਕੇ ਆਇਆ ਸੀ।

ਉਹ ਦੋਵੇਂ ਤਕਰੀਬਨ ਵੀਹ-ਪੱਚੀ ਮਿੰਟਾਂ ਤੋਂ, ਬੋਹੜ ਦੀਆਂ ਲਿਟਾਂ ਦੇ ਅੜਤਲੇ 'ਚ ਬੈਠੇ, ਘੋੜ-ਸਵਾਰ ਦਾ ਇੰਤਜ਼ਾਰ ਕਰੀ ਜਾ ਰਹੇ ਸਨ। ਉਹਨਾਂ ਦਾ ਇੰਤਜ਼ਾਰ ਓਦੋਂ ਖਤਮ ਹੋਇਆ, ਜਦੋਂ ਉਹਨਾਂ ਦੇ ਕੰਨੀਂ ਘੋੜੇ ਦੇ ਖੁਰਾਂ ਦੀ "ਠੱਪ-ਠੱਪ" ਪੈਣੀ ਸ਼ੁਰੂ ਹੋਈ ਤੇ ਅੜਤਲੇ ਦੀਆਂ ਵਿਰਲਾਂ ਵਿਚਦੀ, ਪਹੀ-ਪਹੀ ਘੋੜੇ 'ਤੇ ਆਉਂਦਾ ਘੋੜ-ਸਵਾਰ ਦਿਸਿਆ। ਪੰਛੀ, ਪਰਿੰਦੇ ਰੌਲਾ ਪਾਉਂਦੇ ਬੋਹੜ ਤੋਂ ਉੱਡੇ। ਕੁੰਢੀਆਂ ਮੁੱਛਾਂ ਵਾਲੇ ਨੇ ਖੜਾ ਹੋਕੇ, ਘੋੜੇ 'ਤੋਂ ਹੇਠਾਂ ਉਤਰੇ ਸਵਾਰ ਕੋਲੋਂ ਅਦਬ ਨਾਲ ਘੋੜੇ ਦੀਆਂ ਵਾਂਗਾਂ ਫੜੀਆਂ। ਘੋੜ-ਸਵਾਰ ਅਤੇ ਉਸ ਦਾ ਗਾਤਰੇ ਵਾਲਾ ਭਰਾ, ਇੱਕ-ਦੂਜੇ ਨੂੰ ਬਾਹਵਾਂ 'ਚ ਲੈਕੇ ਤੇ ਛਾਤੀ ਨਾਲ ਲਾ ਕੇ ਵੈਰਾਗਮਈ ਅੰਦਾਜ਼ 'ਚ ਮਿਲੇ। ਫੇਰ ਉਹ ਦੋਵੇਂ ਬੋਹੜ ਦੇ ਮੁੱਢ ਨਾਲ ਇੱਕ-ਦੂਜੇ ਦੇ ਨੇੜੇ-ਨੇੜੇ ਬੈਠੇ। ਘੋੜੇ ਨੂੰ ਬੋਹੜ ਦੀ ਦਾੜ੍ਹੀ ਦੀ ਇੱਕ ਪਤਲੀ ਲਿਟ ਨਾਲ ਬੰਨ ਕੇ, ਕੁੰਢੀਆਂ ਮੁੱਛਾਂ ਵਾਲਾ ਵੀ ਉਹਨਾਂ ਕੋਲ ਬੈਠਾ। ਪਸਰੀ ਚੁੱਪ ਨੂੰ ਤੋੜਨ ਦੀ ਘੋੜ-ਸਵਾਰ ਨੇ ਪਹਿਲ ਕੀਤੀ,

"ਵੱਡੇ-ਭਾਈ! ਹੋਰ ਮਹੈਣ ਦੀ, ਦੇ ਗੱਲ?"

"ਮਹੈਣ ਨਾਲ ਓਵੇਂ ਬੀਤ ਰਹੀ ਐ ਭਰਾਵਾ! ਜਿਵੇਂ ਡਕੈਤਾਂ ਦੇ ਮਹੈਣਾਂ ਨਾਲ ਬੀਤਦੀ ਐ!"

ਵੱਡੇ ਭਰਾ ਦੀ ਮਿਹਣੇ ਵਰਗੀ ਗੱਲ ਨੇ ਛੋਟੇ-ਭਰਾ ਨੂੰ ਦੁੱਖ ਪਹੁੰਚਾਇਆ। ਉਹ ਦੁੱਖ ਦੀ ਪੀੜ ਨੂੰ ਅੰਦਰੋ-ਅੰਦਰ ਪੀਂਦਾ, ਆਪਣਾ ਪੱਖ ਸਪੱਸ਼ਟ ਕਰਨ ਲੱਗਿਆ, "ਮਾਂ-ਜਾਇਆ! ਜੇ ਬੁੱਚੜ-ਗੋਰਿਆਂ ਦੇ ਕੌਲੀ-ਚੱਟ, ਨੰਬਰਦਾਰ ਤੇ ਸਫੈਦਪੋਸ਼, ਮਾਲੀਏ ਪਿੱਛੇ ਆਪਾਂ ਨੂੰ ਫ੍ਹਾਲੇ ਵਾਂਗੂ ਨਾ ਤਪਾਉਂਦੇ ਤਾਂ ਮੈਂ ਡਾਕੂ ਕਾਹਨੂੰ ਬਣਦਾ! ਬੰਦਾ ਦੁੱਖੀ ਹੋਇਆ ਹੀ ਤਾਂ ਕੌੜਾ ਅੱਕ ਚੱਬਦੈ..."

ਛੋਟੇ-ਭਰਾ ਦੀ ਗੱਲ ਸੱਚੀ ਸੀ। ਉਹ ਅੰਗਰੇਜ਼ ਹਕੂਮਤ ਦੇ, ਮਾਲੀਆ ਵਸੂਲਣ ਵਾਲੇ ਅਨਿਆਂ-ਪੂਰਬਕ ਕਨੂੰਨ ਕਾਰਨ ਹੀ ਡਕੈਤ ਬਣਿਆ ਸੀ। ਉਹਨਾਂ ਦਾ ਅੰਮ੍ਰਿਤਸਰ ਨੇੜਲਾ ਪਿੰਡ ਅੰਗਰੇਜ਼ੀ ਰਾਜ 'ਚ ਸ਼ਾਮਲ ਸੀ। ਅੰਗਰੇਜ ਮਾਲੀਆ ਫ਼ਸਲ ਦੀ ਪੈਦਾਵਾਰ ਮੁਤਾਬਿਕ ਨਹੀਂ ਵਸੂਲਦੇ ਸਨ। ਉਹਨਾਂ ਦੇ ਕਨੂੰਨ ਮੁਤਾਬਿਕ ਤਾਂ ਕਿਸਾਨਾਂ ਨੂੰ ਜ਼ਮੀਨ ਮਾਲਕੀ ਮੁਤਾਬਿਕ ਨੰਬਰਦਾਰਾਂ ਤੇ ਸਫੈਦਪੋਸ਼ਾਂ ਵਿਚੋਂ ਕਿਸੇ ਇੱਕ ਕੋਲ ਮਾਲੀਆ ਹਰ-ਹਾਲਤ 'ਚ ਜਮ੍ਹਾਂ ਕਰਵਾਉਣਾ ਹੀ ਕਰਵਾਉਣਾ ਪੈਂਦਾ ਸੀ। ਫਸਲਾਂ ਦੀ ਪੈਦਾਵਾਰ ਮੀਂਹਾਂ 'ਤੇ ਨਿਰਭਰ ਸੀ। ਮੀਂਹ ਪੈ ਜਾਂਦੇ ਤਾਂ ਫ਼ਸਲਾਂ ਹੋ ਜਾਂਦੀਆਂ ਸਨ। ਮੀਂਹ ਨਹੀਂ ਪੈਂਦੇ ਸਨ ਤਾਂ ਫ਼ਸਲਾਂ ਨਾ ਹੋਣ ਕਰਕੇ ਕਿਸਾਨਾਂ ਲਈ ਮਾਲੀਆ ਭਰਨਾ ਔਖਾ ਹੋ ਜਾਂਦਾ ਸੀ। ਮਾਲੀਆ ਵਸੂਲਣ ਵਾਲੇ ਨੰਬਰਦਾਰ ਤੇ ਸਫੈਦਪੋਸ਼, ਘੋੜ-ਸਵਾਰ ਪੁਲਿਸ ਨੂੰ ਨਾਲ ਲੈਕੇ, ਕਿਸਾਨਾਂ ਦਾ ਸ਼ਿਕਾਰ ਪਿੱਛਾ ਕਰਦੇ ਸਨ। ਕਿਸਾਨਾਂ 'ਤੇ ਮਾਨਸਿਕ ਤੇ ਸਰੀਰਕ ਪੱਖਾਂ 'ਤੋਂ ਅੱਤਿਆਚਾਰ ਕਰਦੇ ਸਨ। ਜੋਰ-ਜਰਬੀ ਮਾਲੀਆ ਉਗਰਾਉਂਦੇ ਸਨ। ਪੀੜਤ ਕਿਸਾਨਾਂ ਵਿੱਚੋਂ ਕੁਝ ਘਰਾਂ 'ਚੋਂ ਭੱਜ ਕੇ ਸਾਧੂ ਦੇ ਭੇਖ 'ਚ ਛੁਪੇ ਫਿਰਦੇ ਸਨ। ਕੁਝ ਚੋਰੀਂ ਛਿਪੇ ਵਿਦੇਸ਼ਾਂ ਨੂੰ ਨਿਕਲ ਜਾਂਦੇ ਸਨ। ਕੁਝ ਡਕੈਤਾਂ ਦੇ ਟੋਲੇ ਨਾਲ ਜਾ ਰਲਦੇ ਸਨ। ਨੰਬਰਦਾਰਾਂ, ਸਫੈਦਪੋਸ਼ਾਂ ਤੇ ਘੋੜਿਆਂ ਵਾਲੇ ਪੁਲਸੀਆਂ ਵਲੋਂ, ਪਰਿਵਾਰ ਦੀ ਆਥਣ-ਉਗਣ ਕੀਤੀ ਜਾਂਦੀ ਬੇਇੱਜ਼ਤੀ ਤੋਂ ਦੁਖੀ ਹੋਕੇ ਜਦ ਛੋਟਾ ਭਰਾ ਡਕੈਤ ਬਣਿਆ ਸੀ, ਓਦੋਂ ਕਈ ਸਾਲ ਮੀਂਹ ਨਾ ਪੈਣ ਕਾਰਨ ਕਾਲ ਪਿਆ ਹੋਇਆ ਸੀ। ਲੋਕ ਦਾਣੇ-ਦਾਣੇ ਨੂੰ ਤਰਸਦੇ ਫਿਰਦੇ ਸਨ। ਮਾਲੀਆ ਵਸੂਲਣ ਵਾਲਿਆਂ ਦਾ ਨਿਰਦਈ ਟੋਲਾ, ਹੱਥਕੜੀਆਂ ਚੁੱਕੀ ਕਿਸਾਨਾਂ ਦਾ ਸ਼ਿਕਾਰ-ਪਿੱਛਾ ਕਰ ਰਿਹਾ ਸੀ। ਵੱਡੇ ਨੂੰ ਛੋਟੇ-ਭਰਾ ਦੇ ਡਾਕੂ ਬਣਨ 'ਚ, ਕਸੂਰ ਤਾਂ ਅੰਗਰੇਜ਼ਾਂ ਤੇ ਉਸ ਦੇ ਮਾਲੀਆ ਵਸੂਲਣ ਵਾਲੇ ਟੋਲੇ ਦਾ ਹੀ ਮਹਿਸੂਸ ਹੁੰਦਾ ਸੀ, ਪਰ ਛੋਟੇ ਦੇ ਡਾਕੂ ਬਨਣ ਕਰਕੇ ਘਰ ਦੀ ਹੋਈ ਬਰਬਾਦੀ ਕਾਰਨ, ਵੱਡੇ ਨੂੰ ਛੋਟੇ ਨਾਲ ਅਪਣਤ ਭਰਿਆ ਰੋਸ ਸੀ। ਮਨੁੱਖ ਜਦ ਅੱਖਾਂ 'ਤੇ ਅੰਤਰਮੁਖਤਾ ਦੀ ਐਨਕ ਲਾਕੇ, ਬਾਹਰੀ ਹਕੀਕਤ ਨੂੰ ਸਮਝਣ ਦਾ ਯਤਨ ਕਰਦਾ ਹੈ ਤਾਂ ਉਹ ਅਚੇਤ ਤੌਰ 'ਤੇ ਹੀ ਬਾਹਰੀ ਹਕੀਕਤ ਨੂੰ ਸਮਝਣੋਂ ਟਪਲੇ ਖਾ ਜਾਂਦਾ ਹੈ। ਇਸੇ ਕਰਕੇ ਹੀ ਅੰਗਰੇਜ ਹਕੂਮਤ ਦੀ ਥਾਂ ਵੱਡੇ ਭਰਾ ਨੂੰ ਆਪਣਾ ਛੋਟਾ ਭਰਾ ਹੀ ਕਸੂਰਵਾਰ ਨਜਰ ਆ ਰਹਿਆ ਸੀ,

"ਭਰਾਵਾ! ਤੂੰ ਤਾਂ ਡਾਕੂ ਬਣਕੇ ਗੋਰੇ-ਦੁੱਸ਼ਟਾਂ ਦੇ ਅੱਤਿਆਚਾਰਾਂ ਤੋਂ ਖਹਿੜਾ ਛਡਾ ਗਿਆ।...। ਪਰ ਮੈਂ ਤਾਂ ਤੇਰੇ ਭਤੀਜੇ ਨੂੰ... ਤੇਰੀ ਭਤੀਜ-ਨੂੰਹ ਨੂੰ... ਨਿਆਣੇ ਪੋਤਰੇ-ਪੋਤਰੀਆਂ ਨੂੰ ਇਕੱਲੇ ਛੱਡ ਕੇ ਕਿਸੇ ਪਾਸੇ ਭੱਜ ਨਹੀਂ ਸਕਦਾ ਸੀ..." ਵੱਡਾ ਗੱਲ ਕਰਦਾ-ਕਰਦਾ ਭਰੇ ਫੋੜੇ ਵਾਂਗ ਫਿਸਿਆ, "... ਪਾਪੀ ਗੋਰਿਆਂ ਦੀ ਪੁਲਿਸ



ਨੇ ਰੱਸੇ ਵੱਢਕੇ ਪਸ਼ੂ-ਢਾਂਡਾ ਰੋਹੀਏਂ ਵਾੜਤਾ।... ਭਾਂਡਾ-ਟੀਂਡਾ ਭੰਨਕੇ ਠੀਕਰੇ ਬਣਾਤਾ।... ਜੁਲੀ-ਮੰਜਾ ਫੂਕ ਕੇ ਸੁਆਹ ਕਰਤਾ।... ਘਰ ਦੀ ਇੱਟ-ਇੱਟ ਕਰਤੀ।... ਭੋਏਂ ਜ਼ਬਤ ਕਰਲੀ।... ਸਕੇ-ਸਕੇਲੇ ਤੇ ਅੰਗ-ਸਕੀਰੀਆਂ ਆਲੇ ਮੂੰਹ ਮੋੜਗੇ।... ਹੁਣ ਧਰਮਸ਼ਾਲਾ 'ਚ ਬਾਲ-ਬੱਚੇ ਨੂੰ ਲੈਕੇ ਬੈਠਾ ਟੈਮ-ਟਪਾ ਰਹਿਆਂ।" ਵੱਡੇ ਦੀ ਇਸ ਦੁਖਦਾਇਕ ਗੱਲ ਨੇ ਛੋਟੇ ਦੇ ਦਿਲ ਨੂੰ ਧੁਰ ਅੰਦਰ ਤੱਕ ਝੰਜੋੜਿਆ। ਉਸਦੇ ਦਿਮਾਗ ਵਿਚਲੀ ਇਸ ਨਫ਼ਰਤ ਤੇ ਗੁੱਸੇ ਨੇ ਜਰਬਾਂ ਖਾਦੀਆਂ। ਬਰਤਾਨਵੀ-ਰਾਜ ਵਿਰੋਧੀ ਨਫਰਤ ਤੇ ਗੁੱਸੇ ਨੂੰ ਆਪਣੇ ਅੰਦਰ ਸਮੋਂਦਿਆਂ, ਉਹ ਆਪਣੇ ਭਰਾ ਦੇ ਦੁੱਖਾਂ 'ਚ ਘਿਰੇ ਪਰਿਵਾਰ ਦੀ ਮਦਦ ਕਰਨ ਬਾਰੇ ਸੋਚਣ ਲੱਗਿਆ। ਉਹ ਉਸਨੂੰ ਧਨ-ਦੌਲਤ ਦੇ ਰੂਪ 'ਚ ਸਹਾਇਤਾ ਕਰਨ ਦੀ ਪੇਸ਼ਕਸ ਕਰਨ ਦਾ ਹੀਆ ਨਾ ਕਰ ਸਕਿਆ, ਕਿਉਂਕਿ ਉਸਨੂੰ ਭਲੀ-ਭਾਂਤ ਪਤਾ ਸੀ ਕਿ ਉਸਨੇ ਉਸ ਦੀ ਡਾਕਿਆਂ ਰਾਹੀਂ ਇਕੱਠੀ ਕੀਤੀ ਧਨ-ਦੌਲਤ ਕਿਸੇ ਵੀ ਹਾਲਤ 'ਚ ਕਬੂਲ ਨਹੀਂ ਕਰਨੀ ਕਿਉਂਕਿ ਉਸਦਾ ਤਾਂ ਇਹ ਪੱਕਾ ਵਿਸ਼ਵਾਸ ਸੀ ਕਿ ਲੁੱਟ, ਚੋਰੀਆਂ, ਡਾਕਿਆਂ ਅਤੇ ਠੱਗੀਆਂ ਰਾਹੀਂ ਪ੍ਰਾਪਤ ਕੀਤੀ ਧਨ-ਦੌਲਤ ਨਿਰੀ ਜ਼ਹਿਰ ਹੁੰਦੀ ਹੈ ਜੋ ਬੰਦੇ ਦੀ ਬੁੱਧੀ ਨੂੰ ਭਰਿਸ਼ਟ ਕਰ ਦਿੰਦੀ ਹੈ। ਇਸ ਲਈ ਛੋਟੇ ਵੱਲੋਂ ਵੱਡੇ ਨੂੰ ਧਨ-ਦੌਲਤ ਦੀ ਪੇਸ਼ਕਸ਼ ਕਰਨ ਦੀ ਥਾਂ, ਉਸ ਦੇ ਉੱਜੜੇ ਪਰਿਵਾਰ ਦੇ ਮੁੜ-ਵਸੇਬੇ ਬਾਰੇ ਪੇਸ਼ਕਸ਼ ਕੀਤੀ ਗਈ,

"ਵੱਡੇ-ਭਾਈ! ਪਟਿਆਲਾ ਰਿਆਸਤ ਦਾ ਇੱਕ ਨਗਰ ਹੈ ਸ਼ਾਜਪੁਰ! ਉਸ ਨਗਰ ਦੇ ਬਾਹਰ-ਬਾਹਰ ਇੱਕ ਗੁਰੂ ਘਰ ਐ। ਉਸ ਗੁਰੂ-ਘਰ ਖਾਤਰ ਸ਼ਾਜਪੁਰ ਦੀ ਸੰਗਤ ਨੂੰ ਪਾਠੀ ਸਿੰਘ ਦੀ ਬਹੁਤ ਜ਼ਰੂਰਤ ਐ।... ਪਾਠ ਤੂੰ ਤੇ ਮੇਰਾ ਭਤੀਜਾ ਕਰ ਹੀ ਲੈਨੇ ਓਂ।..." ਛੋਟੇ ਨੇ ਬੋਲਦੇ-ਬੋਲਦੇ ਨੇ ਆਪਣੇ ਵੱਡੇ ਭਰਾ ਨੂੰ ਪੁੱਛਿਆ, "... ਜੇ ਠੀਕ ਸਮਝੇਂ ਤਾਂ ਅਸੀਂ ਥੋਨੂੰ ਸ਼ਾਜਪੁਰ ਭੇਜਣ ਤੇ ਉਸ ਗੁਰੂ-ਘਰ ਦਾ ਸੇਵਾਦਾਰ ਬਨਾਉਣ ਦਾ ਪ੍ਰਬੰਧ ਕਰ ਸਕਦੇ ਆਂ?" ਛੋਟੇ ਭਰਾ ਦੀ ਗੱਲ ਸੁਣਦਿਆਂ ਵੱਡੇ ਨੂੰ ਆਪਣੇ ਉਜੜੇ ਪਰਿਵਾਰ ਦੇ ਮੁੜ-ਵਸੇਬੇ ਦੀ ਆਸ ਬੱਝੀ। ਪਰ ਨਾਲ ਦੀ ਨਾਲ ਉਸ ਦੇ ਮਨ 'ਚ ਆਪਣਾ ਜੱਦੀ ਪਿੰਡ ਛੱਡ ਜਾਣ ਦਾ ਫ਼ਿਕਰ ਵੀ ਪੈਦਾ ਹੋਇਆ। ਉਹ ਆਪਣੇ ਛੋਟੇ ਭਰਾ ਦੇ ਸਵਾਲ ਦੇ ਜਵਾਬ 'ਚ ਤੁਰੰਤ ਬੋਲਣ ਦੀ ਥਾਂ ਚੁੱਪ ਰਹਿਆ, ਕਿਉਂਕਿ ਪਰਿਵਾਰ ਦੇ ਮੁੜ-ਵਸੇਬੇ ਦੀ ਅਹਿਮ ਜ਼ਰੂਰਤ ਉਸਨੂੰ ਸਾਜ਼ਪੁਰ ਜਾਣ ਲਈ ਮਨਾਉਣ ਲੱਗੀ ਸੀ। ਪਰ ਜੱਦੀ ਪਿੰਡ ਪ੍ਰਤੀ ਮੋਹ ਉਸਨੂੰ ਜੱਦੀ ਪਿੰਡ ਦੀ ਧਰਮਸ਼ਾਲਾ 'ਚ ਹੀ ਦਿਨ-ਕਟੀ ਕਰਨ ਲਈ ਮਨਾ ਰਿਹਾ ਸੀ। ਕੁਝ ਮਿੰਟਾਂ ਦੇ ਸੰਘਰਸ਼ 'ਚ ਪਰਿਵਾਰ ਦੇ ਮੁੜ-ਵਸੇਬੇ ਦੀ ਅਣਸਰਦੀ ਜ਼ਰੂਰਤ ਨੇ ਜੱਦੀ ਪਿੰਡ ਪ੍ਰਤੀ ਭਾਵਨਾਤਮਕ ਮੋਹ ਨੂੰ ਪਿੱਛੇ ਧੱਕਿਆ। ਵੱਡੇ ਨੇ ਆਪਣੇ ਤੇ ਉਹਨਾਂ ਦਰਮਿਆਨ ਪਸਰੀ ਚੁੱਪ ਤੋੜੀ,

"ਦੇਖਲਾ ਭਾਈ! ਉੱਜੜੇ ਟੱਬਰ ਨੂੰ ਕਿਸੇ ਤਣ-ਪੱਤਣ ਤਾਂ ਲਾਉਣਾ ਹੀ ਪਊ।"

"ਕਿਸੇ ਵੀ ਬਾਤ ਦੀ ਚਿੰਤਾ ਕਰਨ ਦੀ ਲੋੜ ਨਹੀਂ ਵੱਡੇ ਭਾਈ! ਸ਼ਾਜਪੁਰ ਦੀ ਸੰਗਤ ਵੈਸੇ ਵੀ ਭਲੀ ਐ। ਬਾਕੀ ਉਸ ਨੱਗਰ 'ਚ ਸਾਡਾ ਵੀ ਤਕੜਾ ਅਸਰ-ਰਸੂਖ ਐ।..." ਛੋਟੇ ਦੀ ਗੱਲ ਪੂਰੀ ਹੋਣ ਦੇ ਨਾਲ ਹੀ ਕੁੰਢੀਆਂ ਮੁੱਛਾਂ ਵਾਲਾ ਕਹਿਣ ਲੱਗਿਆ, "ਵੱਡੇ ਬਾਈ! ਸ਼ਾਜਪੁਰ 'ਚ ਥੋਨੂੰ ਕਿਸੇ ਵੀ ਤਰਾਂ ਦੀ ਦਿੱਕਤ ਪੇਸ਼ ਨਹੀਂ ਆਉਣੀ। ਉਥੋਂ ਦੀ ਗੁਰਮੁਖ ਸੰਗਤ ਥੋਨੂੰ ਹੱਥੀਂ ਛਾਵਾਂ ਕਰੂ।"

ਵੱਡੇ ਨੇ ਉਹਨਾਂ ਨੂੰ ਆਪਣੇ ਵੱਲੋਂ ਸ਼ਾਜਪੁਰ ਦੇ ਗੁਰੂ-ਘਰ 'ਚ ਜਾਕੇ ਵਸਣ ਦੀ ਸਹਿਮਤੀ ਦਿੱਤੀ। ਫੇਰ ਉਹ ਤਿੰਨੇ ਜਣੇ ਪਰਿਵਾਰ ਨੂੰ ਜੱਦੀ ਪਿੰਡ ਵਿੱਚੋਂ ਚੌਕਸੀ

ਨਾਲ ਕੱਢਣ ਅਤੇ ਸ਼ਾਜਪੁਰ ਚੌਕਸੀ ਨਾਲ ਪਹੁੰਚਾਉਣ ਦੀ ਵਿਉਂਤ ਬਣਾਉਣ ਲੱਗੇ। ਉਹਨਾਂ ਦੇ ਵਿਉਂਤ ਬਣਾਉਂਦਿਆਂ-ਬਣਾਉਂਦਿਆਂ, ਪੂਰਬ ਦੀ ਕੁੱਖੋਂ ਪੈਦਾ ਹੋ ਰਹੇ ਸੂਹੇ ਉਭਾਰ ਦੀ ਲਾਲੀ, ਪੁਰਾਣੇ ਭਾਰੀ ਬੋਹੜ ਦੀ ਦਾੜ੍ਹੀ ਦੀਆਂ ਜਟਾਂ ਵਿਚਲੀਆਂ ਵਿਰਲਾਂ ਵਿਚਦੀ ਉਹਨਾਂ ਨੂੰ ਦਿਖਾਈ ਦੇਣ ਲੱਗੀ। ਦਿਨ ਚੜ੍ਹਨ ਦਾ ਅਹਿਸਾਸ ਹੁੰਦਿਆਂ ਉਹਨਾਂ ਨੇ ਉੱਥੇ ਹੋਰ ਸਮਾਂ ਬੈਠਣਾ ਚੌਕਸੀ ਪੱਖੋਂ ਠੀਕ ਨਾ ਸਮਝਿਆ। ਇਸੇ ਲਈ ਛੋਟਾ ਅਤੇ ਕੁੰਢੀਆਂ ਮੁੱਛਾਂ ਵਾਲਾ ਵੱਡੇ ਨਾਲ ਹੱਥ ਮਿਲਾਕੇ ਘੋੜੇ 'ਤੇ ਸਵਾਰ ਹੋਏ। ਉਹਨਾਂ ਦਾ ਘੋੜਾ ਉਸੇ ਪਹੀ ਭੱਜਿਆ, ਜਿਸ ਆਇਆ ਸੀ। ਵੱਡਾ ਬੰਦੇ ਨਾਲੋਂ ਉੱਚੇ ਜਵਾਰ ਤੇ ਬਾਜਰੇ ਦੇ ਖੇਤਾਂ ਵਿਚਦੀ ਚੌਕਸੀ ਨਾਲ ਤੁਰਦਾ-ਤੁਰਦਾ ਅੱਧੇ-ਪੌਣੇ ਘੰਟੇ ਦੇ ਸਮੇਂ 'ਚ ਆਪਣੇ ਜੱਦੀ ਪਿੰਡ ਦੀ ਧਰਮਸ਼ਾਲਾ 'ਚ ਪਹੁੰਚਿਆ।

ਉਹ ਚਾਰੇ ਪਾਸੇ ਚੋਰਾਂ ਵਾਂਗ ਤੱਕਦਾ ਆਪਣੇ ਪੁੱਤਰ ਅਤੇ ਨੂੰਹ ਨੂੰ, ਧਰਮਸ਼ਾਲਾ ਦੇ ਅੰਦਰਲੇ ਕਮਰੇ 'ਚ ਲੈਕੇ ਗਿਆ। ਉਸਨੇ ਉਹਨਾਂ ਨਾਲ ਹੌਲੀ-ਆਵਾਜ਼ 'ਚ ਉਹ ਵਿਉਂਤ ਸਾਂਝੀ ਕੀਤੀ, ਜਿਹੜੀ ਉਹ ਝੋਤਾਂ ਵਾਲੇ ਬੋਹੜ ਹੇਠ ਛੋਟੇ ਤੇ ਕੁੰਡੀਆਂ ਮੁੱਛਾਂ ਵਾਲੇ ਨਾਲ ਬਣਾਕੇ ਆਇਆ ਸੀ। ਉਹ ਵਿਉਂਤ ਉਸਦੇ ਪੁੱਤਰ-ਨੂੰਹ ਨੂੰ ਵੀ ਠੀਕ ਲੱਗੀ।

ਵਿਉਂਤੀ ਵਿਉਂਤ ਅਨੁਸਾਰ ਰਾਤ ਦੇ ਇਕ ਵਜੇ, ਉਹ ਆਪਣਾ ਜੱਦੀ ਪਿੰਡ ਛੱਡਣ ਲਈ ਤਿਆਰ ਹੋਣ ਲੱਗੇ। ਵੱਡੇ ਨੇ ਇੱਕ ਹੱਥ ਲੋਹੇ ਦਾ ਪੁਰਾਣਾ ਟਰੰਕ ਉਠਾਕੇ ਦੂਸਰੇ ਹੱਥ ਨਾਲ ਆਪਣੇ ਦਸ ਸਾਲ ਦੇ ਪੋਤੇ ਭਗਵਾਨ ਦੀ ਉਂਗਲ ਫੜੀ। ਉਸ ਦੇ ਪੁੱਤਰ ਨੇ ਪਰਿਵਾਰ ਦੇ ਨਵੇਂ-ਪੁਰਾਣੇ ਕੱਪੜਿਆਂ ਦੀ ਗਠੜੀ ਆਪਣੇ ਸਿਰ 'ਤੇ ਰੱਖ, ਆਪਣੀ ਚਾਰ ਸਾਲ ਦੀ ਧੀ ਗੋਦੀ ਚੁੱਕੀ। ਵੱਡੇ ਦੀ ਨੂੰਹ ਨੇ ਆਪਣੀ ਚਾਰ-ਪੰਜ ਮਹੀਨਿਆਂ ਦੀ ਧੀ ਮੋਢੇ ਲਾਕੇ ਅੱਠ ਸਾਲ ਦੀ ਧੀ ਦੀ ਉਂਗਲ ਫੜੀ। ਸਾਰਾ ਪਰਿਵਾਰ ਚੁੱਪ-ਚਾਪ ਧਰਮਸ਼ਾਲਾ 'ਚੋਂ ਬਾਹਰ ਨਿਕਲਿਆ। ਚੋਰਾਂ ਵਾਂਗ, ਸੰਘਣੇ ਹਨੇਰੇ ਨਾਲ ਭਰੀ ਬੀਹੀ ਵਿਚਦੀ ਦੀ ਤੁਰਦੇ-ਤੁਰਦੇ, ਉਹ ਪਿੰਡ ਦੀ ਫਿਰਨੀ 'ਤੇ ਪਹੁੰਚੇ। ਪਿੰਡ ਦੀ ਫਿਰਨੀ ਤੋਂ ਨਿਸ਼ਚਿਤ ਥਾਂ ਵੱਲ ਨੂੰ ਪਛਾਵਿਆਂ ਵਾਂਗ ਤੁਰੇ। ਉਸ ਥਾਂ 'ਤੇ ਕੁੰਢੀਆਂ ਮੁੱਛਾਂ ਵਾਲਾ, ਜੋਤੇ ਬੈਲਾਂ ਵਾਲੇ ਗੱਡੇ ਦੇ ਪੱਟ 'ਤੇ ਬੈਠਾ ਸੀ। ਪਰਿਵਾਰ ਦੇ ਸਾਰੇ ਜੀਅ ਬਿਨਾਂ ਬੋਲੇ ਤੇ ਬਿਨਾਂ ਖੜ੍ਹਕਾ ਕੀਤੇ ਅਪਣਾ ਸਮਾਨ ਗੱਡੇ 'ਚ ਰੱਖ ਆਪ ਵੀ ਗੱਡੇ 'ਤੇ ਸਵਾਰ ਹੋਏ। ਕੁੰਢੀਆਂ ਮੁੱਛਾਂ ਵਾਲੇ ਨੇ ਬੈਲਾਂ ਨੂੰ ਤੋਰਿਆ। ਗੱਡਾ ਚੀਕੂੰ-ਚੀਕੂੰ ਕਰਦਾ ਰੇਤਲੇ ਰਾਹ ਰਿੜ੍ਹਨਾ ਸ਼ੁਰੂ ਹੋਇਆ।

ਮਲ੍ਹਿਆਂ-ਝਾੜੀਆਂ ਵਾਲੇ ਮੈਰ੍ਹਿਆਂ ਅਤੇ ਸਾਉਣੀ ਦੀਆਂ ਫਸਲਾਂ ਵਾਲੇ ਖੇਤਾਂ ਵਿਚਦੀ ਲੰਘਦੇ ਰੇਤਲੇ-ਰੜੇ ਰਾਹੀਂ, ਰਿੜ੍ਹਦਾ-ਰਿੜ੍ਹਦਾ ਗੱਡਾ ਤੀਜੇ ਦਿਨ ਦੀ ਸਵੇਰ ਨੂੰ, ਪਟਿਆਲਾ ਰਿਆਸਤ ਦੇ ਸਾਜਪੁਰ ਪਿੰਡ ਨੇੜਲੀ ਝਿੜੀ ਵਿਚਲੇ ਗੁਰੂ-ਘਰ ਪਹੁੰਚਿਆ। ਕੁੰਢੀਆਂ ਮੁੱਛਾਂ ਵਾਲਾ ਬੈਲ-ਗੱਡੇ ਵਿੱਚ ਬੈਠੇ ਪਰਿਵਾਰ ਨੂੰ ਗੁਰੂ-ਘਰ 'ਚ ਛੱਡ ਕੇ ਤੇ ਵੱਡੇ ਨੂੰ ਆਪਣੇ ਸ਼ਾਜਪੁਰ ਪਿੰਡ ਜਾਣ ਦੇ ਮਕਸਦ ਬਾਰੇ ਦੱਸ ਕੇ, ਸ਼ਾਜਪੁਰ ਪਿੰਡ ਨੂੰ ਜਾਂਦੇ ਰਾਹ ਤੁਰਿਆ। ਨਿਆਣੇ ਗੱਡੇ 'ਚ ਸੁੱਤੇ ਪਏ ਸਨ। ਵੱਡੇ ਦੇ ਨੂੰਹ-ਪੁੱਤ ਗੱਡੇ 'ਚ ਜਾਗਦੇ ਬੈਠੇ ਸਨ। ਪਰ ਉਹਨਾਂ ਦੇ ਚਿਹਰਿਆਂ ਉੱਤੇ ਜੱਦੀ ਪਿੰਡ ਛੱਡਕੇ ਆਉਣ ਦਾ ਦੁੱਖ, ਉਨੀਂਦਰਪਣ ਤੇ ਸਫ਼ਰ ਦੀ ਥਕਾਵਟ ਦਾ ਰਲਿਆ-ਮਿਲਿਆ ਪ੍ਰਭਾਵ ਪ੍ਰਤੱਖ ਝਲਕ ਰਿਹਾ ਸੀ। ਵੱਡਾ, ਗੱਡੇ ਤੋਂ ਹੇਠਾਂ ਉਤਰਕੇ ਗੁਰੂ-ਘਰ ਦੇ ਆਲੇ-ਦੁਆਲੇ ਨੂੰ ਤੇ ਗੁਰੂ-ਘਰ ਨੂੰ ਆਪਣੀਆਂ ਅੱਖਾਂ ਦੀ ਬੁਝੀ-ਬੁਝੀ ਤੇ



ਪੜਤਾਲੀਆ ਨਜ਼ਰ ਨਾਲ ਦੇਖਣ ਲੱਗਿਆ।

ਗੁਰੂ-ਘਰ, ਵਣਾਂ, ਜੰਡਾਂ, ਕਰੀਰ ਤੇ ਝਾੜਾਂ-ਬੂਟਾਂ ਵਾਲੀ ਲੰਬੀ, ਚੌੜੀ ਤੇ ਸੰਘਣੀ ਝਿੜੀ ਦੇ ਐਨ ਵਿਚਾਲੇ ਹੈ। ਜਿਸ ਦੇ, ਨਿੱਕੀਆਂ ਇੱਟਾਂ ਤੇ ਚੂਨੇ ਨਾਲ ਬਣੇ, ਪੁਰਾਣੇ ਤੇ ਖੁੱਲ੍ਹੇ-ਡੁੱਲ੍ਹੇ ਦੋ ਕੋਠੜੇ ਹਨ। ਜਿਨ੍ਹਾਂ ਦੀਆਂ ਛੱਤਾਂ 'ਤੇ ਘਾਹ-ਫੂਸ ਉੱਗਿਆ ਹੋਇਆ ਹੈ। ਰੁੱਖਾਂ ਦੇ ਸੁੱਕੇ ਪੱਤੇ, ਜਾਨਵਰਾਂ ਦੀਆਂ ਮੀਂਗਣਾਂ, ਸੁੱਕੇ ਗੋਹੇ ਦੇ ਟੁੱਕੜੇ ਤੇ ਪੰਛੀਆਂ ਦੇ ਖੰਭ ਵਗੈਰਾ ਖਿੱਲਰ੍ਹੇ ਪਏ ਹਨ। ਛੱਤਾਂ ਤੇ ਕੰਧਾਂ ਤੇ ਨ੍ਹੇਰੀਆਂ ਦਾ ਰੇਤਾ ਤੇ ਮੋਟੇ-ਮੋਟੇ ਜਾਲੇ ਚਿੰਬੜੇ ਹੋਏ ਹਨ। ਗੁਰੂ-ਘਰ ਦੇ ਪੱਛਮ ਵਾਲੇ ਪਾਸੇ ਛੱਪੜੀ ਹੈ। ਜਿਸ ਦੀਆਂ ਪੱਤਣਾਂ 'ਤੇ ਛੱਪੜੀ 'ਚੋਂ ਕੱਢੀ ਮਿੱਟੀ ਦੀਆਂ ਪਈਆਂ ਢੇਰੀਆਂ ਤੋਂ ਵੱਡੇ ਨੇ ਮਨ ਹੀ ਮਨ ਅੰਦਾਜ਼ਾ ਲਾਇਆ ਕਿ ਲੋਕ ਇਸ ਛੱਪੜੀ ਵਿਚੋਂ ਸ਼ਰਧਾ ਨਾਲ ਮਿੱਟੀ ਕੱਢਣ ਆਉਂਦੇ ਹੋਣਗੇ ਅਤੇ ਸੁੱਖਾਂ ਸੁਖਦੇ ਹੋਣਗੇ। ਉਸ ਨੇ ਗੁਰੂ-ਘਰ ਦੀ ਹਾਲਤ ਤੋਂ ਸਹਿਜੇ ਹੀ ਇਹ ਵੀ ਅੰਦਾਜ਼ਾ ਲਾਇਆ ਕਿ ਇਸ 'ਚ ਲੰਮੇਂ ਸਮੇਂ ਤੋਂ ਕੋਈ ਨਹੀਂ ਰਹਿੰਦਾ ਰਿਹਾ ਹੋਣਾ।

ਗੱਡੇ ਵਿੱਚ ਬੈਠੇ ਪਤੀ-ਪਤਨੀ ਕੁਝ ਸਮੇਂ ਬਾਅਦ ਆਪਣੇ ਨਿੱਕੇ-ਨਿਆਣਿਆਂ ਨੂੰ ਲੈਕੇ, ਗੱਡੇ ਵਿੱਚੋਂ ਹੇਠਾਂ ਉੱਤਰੇ। ਉਹਨਾਂ ਨੇ ਗੱਡੇ ਵਿੱਚਲਾ ਸਮਾਨ ਹੇਠਾਂ ਲਾਹਕੇ, ਭੁੰਜੇ ਰੋੜ 'ਚ ਰੱਖਿਆ। ਆਪ ਆਪਣੇ ਸਮਾਨ ਨੇੜੇ ਸ਼ਰਨਾਰਥੀਆਂ ਵਾਂਗੂ ਬੈਠ ਗਏ, ਵੱਡਾ ਕੁਝ ਮਿੰਟਾਂ ਬਾਅਦ ਉਠਕੇ ਛੱਪੜੀ ਵੱਲ ਗਿਆ। ਉਸ ਨੇ ਪੰਦਰਾਂ-ਵੀਹ ਮਿੰਟਾਂ ਬਾਅਦ ਓਧਰੋਂ ਛੱਪੜੀ ਵੱਲੋਂ ਪੁੱਟ ਕੇ ਲਿਆਂਦੀ ਘਾਹ ਦੀ ਸੱਥਰੀ, ਥਕਾਵਟ ਉਤਾਰ ਰਹੇ ਬੈਲਾਂ ਮੂਹਰੇ ਰੱਖੀ। ਬੈਲ ਘਾਹ ਨੂੰ ਮੂੰਹ ਮਾਰਨ ਲੱਗੇ।

ਗੱਡੇ ਕੋਲ ਖੜੇ ਵੱਡੇ ਦੀ ਨਜ਼ਰ ਸ਼ਾਜਪੁਰ ਵੱਲੋਂ ਝਿੜੀ ਵਿਚਦੀ ਆਉਂਦੇ ਰਾਹ ਵੱਲ ਗਈ। ਉਸਨੂੰ, ਕੁੰਢੀਆਂ ਮੁੱਛਾਂ ਵਾਲੇ ਨਾਲ, ਸ਼ਾਜਪੁਰ ਪਿੰਡ ਦੇ ਸਿਆਣੀ ਉਮਰ ਦੇ ਪੰਦਰਾਂ-ਸੋਲਾਂ ਬੰਦੇ ਆਉਂਦੇ ਦਿਸੇ। ਉਹਨਾਂ ਵਿੱਚੋਂ ਕੁਝ ਕੋਲ ਗਲਾਸ, ਦਾਲ ਵਾਲੀ ਬਾਲਟੀ, ਬਾਟੀਆਂ ਤੇ ਰੋਟੀਆਂ ਵਗੈਰਾ ਚੁੱਕੀਆਂ ਹੋਈਆਂ ਸਨ, ਪੰਜ ਜਣਿਆਂ ਨੇ ਆਪਣੇ-ਆਪਣੇ ਸਿਰ 'ਤੇ ਮੰਜੇ ਚੁੱਕੇ ਹੋਏ ਸਨ। ਆਉਣ ਵਾਲਿਆਂ ਨੇ ਵੱਡੇ ਨੂੰ ਅਦਬ ਨਾਲ "ਵਾਹਿਗੁਰੂ ਜੀ ਕਾ ਖਾਲਸਾ....ਸ੍ਰੀ ਵਾਹਿਗੁਰੂ ਜੀ ਕੀ ਫਤ੍ਹੇ" ਆਖੀ। ਹੱਥ ਜੋੜ ਕੇ ਉਸ ਵੱਲੋਂ ਵੀ ਉਹਨਾਂ ਨੂੰ ਇਹੋ ਜਵਾਬ ਦਿੱਤਾ ਗਿਆ।

ਵੱਡੇ ਦਾ ਪਰਿਵਾਰ ਮੰਜਿਆਂ 'ਤੇ ਬੈਠ, ਰੋਟੀ ਖਾਣ ਲੱਗਿਆ। ਕੁੰਢੀਆਂ ਮੁੱਛਾਂ ਵਾਲਾ ਤੇ ਉਸ ਨਾਲ ਆਏ ਸ਼ਾਜਪੁਰ ਵਾਲੇ ਬੰਦੇ ਗੁਰੂ-ਘਰ ਦੇ ਕੋਠੜਿਆਂ ਨੂੰ ਓਪਰੋਂ ਤੇ ਅੰਦਰੋ-ਬਾਹਰੋਂ ਸਾਫ਼ ਕਰਨ ਲੱਗੇ। ਵੱਡਾ ਤੇ ਉਸਦਾ ਪੁੱਤਰ ਵੀ ਗੁਰੂ-ਘਰ ਦੀ ਸਫ਼ਾਈ ਕਰਨ 'ਚ, ਉਹਨਾਂ ਦਾ ਹੱਥ ਵਟਾਉਣ ਲੱਗੇ। ਦੋ-ਢਾਈ ਘੰਟਿਆਂ ਦੀ ਮਿਹਨਤ ਨਾਲ ਉਹਨਾਂ ਸਾਰਿਆਂ ਨੇ ਗੁਰੂ-ਘਰ ਰਿਹਾਇਸ਼-ਯੋਗ ਬਣਾਇਆ। ਸ਼ਾਜਪੁਰ ਵਾਲਿਆਂ ਨੇ ਸ਼ਾਮ ਹੋਣ ਤੋਂ ਪਹਿਲਾਂ-ਪਹਿਲਾਂ, ਉੱਜੜ ਕੇ ਆਏ ਪਰਿਵਾਰ ਦੀ ਰਿਹਾਇਸ਼ ਲਈ ਫੌਰੀ ਚਾਹੀਦੀਆਂ ਚੀਜ਼ਾਂ-ਵਸਤਾਂ ਪਹੁੰਚਾਈਆਂ। ਵੱਡੇ ਦੀ ਨੂੰਹ ਨੇ ਦਿਨ ਛਿਪਣ ਤੋਂ ਪਹਿਲਾਂ, ਚੱਪਣ ਵਿਚਲੀ ਅੱਗ 'ਤੇ ਗੁਗਲ੍ਹ ਪਾ ਕੇ ਗੁਰੂ ਘਰ ਦੇ ਅੰਦਰ-ਬਾਹਰ ਧੂਫ ਦਿੱਤੀ।

ਦੂਸਰੇ ਦਿਨ ਗੁਰੂ ਘਰ 'ਚ ਸ੍ਰੀ ਗੁਰੂ-ਗ੍ਰੰਥ ਸਾਹਿਬ ਦਾ ਪਾਠ ਪ੍ਰਕਾਸ਼ਤ ਕੀਤਾ ਗਿਆ। ਭੋਗ ਵਾਲੇ ਦਿਨ ਉਥੇ ਤਕਰੀਬਨ ਸੌ-ਸਵਾ ਸੌ ਮਰਦਾਂ-ਔਰਤਾਂ ਇਕੱਠੇ ਹੋਏ। ਸ਼ਾਜਪੁਰ ਦੇ ਲੋਕਾਂ 'ਚ ਆਪੋ-ਆਪਣੇ ਘਰੀਂ, ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ

ਕਰਵਾਉਣ ਦੀ ਇੱਕ ਤਰ੍ਹਾਂ ਰੀਤ ਜਿਹੀ ਚਾਲੂ ਹੋਈ। ਵੱਡੇ ਦਾ ਪੁੱਤਰ ਪਾਠਾਂ ਤੇ ਵੈਦਗੀ ਦੇ ਕੰਮਾਂ 'ਚ ਆਪਣੇ ਪਿਤਾ ਦਾ ਹੱਥ-ਵਟਾਉਣ ਦੇ ਨਾਲ-ਨਾਲ, ਆਥਣ-ਉਗਣ ਸ਼ਾਜਪੁਰੋਂ ਰੋਟੀ, ਦਾਲ ਤੇ ਦੁੱਧ ਦੀ ਗੜ੍ਹਾ ਵੀ ਕਰਕੇ ਲਿਆਉਂਦਾ। ਉਹ ਦੋਵੇਂ ਪਿਉ-ਪੁੱਤ, ਭਗਵਾਨ ਨੂੰ ਗੁਰਮਖੀ ਪੜ੍ਹਾਉਣ ਦੇ ਨਾਲ-ਨਾਲ ਪਾਠ ਕਰਨ ਤੇ ਵੈਦਗੀ ਦੀ ਸਿੱਖਿਆ ਵੀ ਦਿੰਦੇ। ਵੱਡੇ ਨੂੰ ਤੇ ਉਸ ਦੇ ਪੁੱਤਰ ਨੂੰ ਜਦ ਪਾਠਾਂ ਤੇ ਵੈਦਗੀ ਦੇ ਕੰਮਾਂ 'ਚੋਂ ਵਿਹਲ ਮਿਲਦੀ ਤਾਂ ਉਹ ਆਪਣੇ ਬਾਲ-ਬੱਚੇ ਤੇ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਨਾਲ ਲੈਕੇ ਗੁਰੂ ਘਰ ਮੂਹਰਲੀ ਥਾਂ 'ਚੋਂ ਵਣ, ਕਰੀਰ, ਜੰਡ, ਝਾੜ-ਬੂਟ ਵਗੈਰਾ ਪੁੱਟਣ 'ਚ ਜੁਟ ਜਾਂਦੇ। ਦੋ-ਸਵਾ ਦੋ ਸਾਲਾਂ 'ਚ ਉਹਨਾਂ ਨੇ ਘੁਮਾਂ ਤੋਂ ਵੱਧ ਥਾਂ ਵਾਹੀ ਯੋਗ ਬਣਾ ਲਈ ਸੀ। ਰਾਹੀ-ਪਾਂਧੀ ਗੁਰੂ ਘਰ 'ਚ ਦੁਪਹਿਰਾ ਕੱਟਣ ਤੇ ਰਾਤ ਕੱਟਣ ਲਈ ਠਹਿਰਨ ਲੱਗੇ ਸਨ। ਮਨੁੱਖੀ-ਮਿਹਨਤ ਨੇ ਜੰਗਲ਼ 'ਚ ਮੰਗਲ ਲਾਉਣਾ ਸ਼ੁਰੂ ਕਰ ਦਿੱਤਾ ਸੀ। ਸ਼ਾਜਪੁਰ ਦੇ ਲੋਕਾਂ ਨੇ ਸ਼ਰਧਾ ਤੇ ਅਦਬ ਨਾਲ ਵੱਡੇ ਨੂੰ "ਵੱਡਾ-ਬਾਬਾ" ਤੇ ਵੱਡੇ ਦੇ ਪੁੱਤਰ ਨੂੰ "ਛੋਟਾ-ਬਾਬਾ" ਕਹਿਣਾ ਸ਼ੁਰੂ ਕੀਤਾ ਹੋਇਆ ਸੀ।

## ਦੋ

ਸਮੇਂ ਦਾ ਚੱਕਰ, ਦਿਨਾਂ, ਮਹੀਨਿਆਂ ਤੇ ਸਾਲਾਂ 'ਚ ਘੁੰਮਦਾ ਰਿਹਾ। ਵੱਡਾ ਆਪਣੇ ਛੋਟੇ ਡਕੈਤ ਭਰਾ ਅਤੇ ਉਸ ਦੇ ਬੇਲੀ ਕੁੰਢੀਆਂ ਮੁੱਛਾਂ ਵਾਲੇ ਦੇ, ਅੰਗਰੇਜ਼ਾਂ ਦੀ ਪੁਲਿਸ ਹੱਥੋਂ ਮਾਰੇ ਜਾਣ ਦੇ ਸਦਮੇ ਨੂੰ ਨਾ ਸਹਾਰਦਾ ਹੋਇਆ, ਮੰਜੇ 'ਤੇ ਡਿੱਗਿਆ। ਮੰਜੇ ਨਾਲ ਮੰਜਾ ਬਣਿਆ। ਉਹ ਆਖਰ ਉਹਨਾਂ ਦੀ ਮੌਤ ਤੋਂ ਤਕਰੀਬਨ ਛੇ ਮਹੀਨੇ ਪਿਛੋਂ ਸਦੀਵੀ ਚਲਾਣਾ ਕਰ ਗਿਆ। ਛੋਟੇ ਬਾਬੇ ਦੇ ਮੋਢਿਆਂ 'ਤੇ ਗੁਰੂ-ਘਰ, ਪਾਠਾਂ ਵੈਦਗੀ ਤੇ ਪਰਿਵਾਰਕ ਕਬੀਲਦਾਰੀ ਜਿਹੇ ਕੰਮਾਂ ਦਾ ਬੋਝ ਆ ਪਿਆ। ਇਹਨਾਂ ਕੰਮਾਂ 'ਚ ਛੋਟੇ ਬਾਬੇ ਦਾ ਪੁੱਤਰ ਭਗਵਾਨ, ਆਪਣੇ ਪਿਤਾ ਦੀ ਮੱਦਦ ਕਰਦਾ। ਵੱਡੇ ਬਾਬੇ ਨੇ ਆਪਣੇ ਗੱਭਰੂ ਹੋਏ ਪੁੱਤਰ ਭਗਵਾਨ ਸਿੰਘ ਦੀ ਸ਼ਾਦੀ ਸਲੇਮਪੁਰ ਦੇ ਇੱਕ ਗੁਰਸਿੱਖ ਪਰਿਵਾਰ ਦੀ ਲੜਕੀ ਮੁਕੰਦ ਕੁਰ ਨਾਲ ਕੀਤੀ।

ਮੁਕੰਦ ਕੁਰ ਨਿਹੰਗ-ਸਿੰਘਾਂ ਵਾਲਾ ਪਹਿਰਾਵਾ ਪਹਿਨਦੀ ਸੀ। ਉਹ ਸਵੇਰੇ ਚਾਰ ਵਜੇ ਉਠਕੇ ਰੋਜ਼ਾਨਾ ਇਸ਼ਨਾਨ ਕਰਦੀ। ਤੇੜ ਚਿੱਟੇ ਖੱਦਰ ਦੀ ਰੇਵ-ਪਜਾਮੀ, ਗਲ ਗੋਡਿਆਂ ਤੋਂ ਨੀਵਾਂ ਖੱਦਰ ਦਾ ਚੋਲ੍ਹਾ, ਦੋਵਾਂ ਹੱਥਾਂ 'ਚ ਲੋਹੇ ਦੇ ਮੋਟੇ-ਮੋਟੇ ਕੜੇ ਤੇ ਚੋਲ੍ਹੇ ਉਤਦੀ ਨਿੱਕੀ ਕਿਰਪਾਨ ਵਾਲਾ ਗਾਤਰਾ ਪਹਿਨਦੀ। ਸਿਰ ਦੇ ਲੰਮੇ ਵਾਲਾਂ ਦੇ ਜੂੜੇ 'ਚ ਕੰਘਾ ਟੰਗਕੇ, ਨੀਲੇ ਰੰਗ ਦਾ ਪੱਗੜ ਬੰਨ੍ਹਦੀ। ਪੱਗੜ ਉੱਪਰ ਦੀ ਚਮਕਦਾਰ ਲੋਹੇ ਦਾ ਤਿੱਖੀ ਧਾਰ ਵਾਲਾ ਗੋਲ ਚੱਕਰ ਪਾਉਂਦੀ। ਗੁਰੂ ਘਰੋਂ ਬਾਹਰ ਜਾਣ ਸਮੇਂ ਹੱਥ 'ਚ ਲੰਮੇ ਦਸਤੇ ਤੇ ਤਿੱਖੇ ਮੂੰਹ ਵਾਲਾ ਬਰਛਾ ਰੱਖਦੀ। ਸਵੇਰ-ਸ਼ਾਮ ਜਪੁਜੀ ਸਾਹਿਬ ਦਾ ਪਾਠ ਕਰਦੀ। ਸਵੇਰੇ ਕੁੱਕੜ ਦੀ ਬਾਂਗ ਨਾਲ ਉਠਦੀ ਤੇ ਰਾਤ ਨੂੰ ਪੈਂਦੀ ਆਪਣੇ ਸੱਸ ਸਹੁਰੇ ਦੇ ਚਰਨ ਛੂੰਹਦੀ। ਉਸ ਦਾ ਸੁਭਾਅ ਮਰਦਾਂ ਵਾਂਗ ਕੰਮ ਕਰਨ ਦਾ ਸੀ।

ਮੁਕੰਦ ਕੁਰ ਦਾ ਇੱਕ ਭਰਾ ਫੌਜ ਵਿੱਚ ਸੀ। ਉਹ ਜਦੋਂ ਛੁੱਟੀ ਆਉਂਦਾ ਤਾਂ ਛੁੱਟੀ ਦਾ ਬਹੁਤਾ ਸਮਾਂ ਉਹ ਆਪਣੀ ਭੈਣ ਦੇ ਪਰਿਵਾਰ ਕੋਲ ਸ਼ਾਜਪੁਰ ਵਾਲੇ ਗੁਰੂ ਘਰ ਵਿੱਚ ਲੰਘਾਉਂਦਾ। ਇਸ ਦਾ ਅਸਲ ਕਾਰਨ ਇਹ ਸੀ ਕਿ ਉਹ ਆਪਣੇ ਜੀਜੇ



ਭਗਵਾਨ ਸਿੰਘ ਦੀ ਛੋਟੀ- ਕੁਆਰੀ ਭੈਣ 'ਚ ਰੁਚਿਤ ਸੀ। ਦੋਵਾਂ ਦੀਆਂ ਉਮਰਾਂ, ਰੰਗ-ਰੂਪ, ਕੱਦ-ਕਾਠ ਤੇ ਸੋਚ ਜਿਹੇ ਪੱਖ ਕਾਫੀ ਹੱਦ ਤੱਕ ਆਪਸ 'ਚ ਮਿਲਦੇ ਸਨ। ਉਹਨਾਂ ਨੇ ਸਥਾਪਿਤ ਜਗੀਰੂ-ਸਮਾਜਿਕ ਕਦਰਾਂ- ਕੀਮਤਾਂ ਤੋਂ ਬਾਗੀ ਹੋ ਕੇ ਆਪਸ 'ਚ ਵਿਆਹ ਕਰਾਇਆ। ਉਹਨਾਂ ਦੀ ਇਸ ਬਾਗੀਆਨਾ ਕਾਰਵਾਈ ਨਾਲ ਸ਼ਾਜਪੁਰ ਤੇ ਸਲੇਮਪੁਰ ਦੇ ਪਰਿਵਾਰਾਂ ਦੀ ਜਗੀਰੂ-ਸੋਚ ਬੁਰੀ ਤਰਾਂ ਫੱਟੜ ਹੋਈ। ਉਹ ਸਕੇ ਸਬੰਧੀਆਂ ਤੋਂ, ਇੱਕ-ਦੂਸਰੇ ਦੇ ਦੁਸ਼ਮਣ ਬਣੇ। ਮਰਦ-ਪ੍ਰਧਾਨਤਾ ਕਰਕੇ ਮੁਕੰਦ ਕੁਰ ਲਈ ਸਲੇਮਪੁਰ ਪ੍ਰਦੇਸ ਬਣਿਆ। ਭਗਵਾਨ ਦੀ ਬਾਗੀ ਭੈਣ ਲਈ ਸ਼ਾਜਪੁਰ ਪ੍ਰਦੇਸ ਬਣਿਆ। ਦੋਵਾਂ ਪਰਿਵਾਰਾਂ ਦੀ ਰਿਸ਼ਤੇਦਾਰੀ ਸਦਾ-ਸਦਾ ਲਈ ਟੁੱਟੀ। ਨਿਮੋਸ਼ੀ ਦਾ ਸ਼ਿਕਾਰ ਹੋਇਆ ਛੋਟਾ ਬਾਬਾ ਦੋ ਮਹੀਨੇ ਅੰਦਰ ਪੈਣ ਬਾਅਦ ਮਰ ਗਿਆ। ਛੋਟੇ ਬਾਬੇ ਦੀ ਮੌਤ ਤੋਂ ਕੁਝ ਮਹੀਨੇ ਬਾਅਦ 'ਚ ਉਸ ਦੀ ਪਤਨੀ ਵੀ ਸੰਸਾਰ 'ਚ ਨਾ ਰਹੀ। ਪਰਿਵਾਰ ਦੇ ਸਿਰਫ਼ ਚਾਰ ਜੀ ਰਹਿ ਗਏ। ਭਗਵਾਨ, ਮੁਕੰਦ ਕੁਰ ਤੇ ਉਹਨਾਂ ਦੇ ਅੱਗੜ-ਪਿੱਛੜ ਦੇ ਪੁੱਤਰ, ਪਛਮਣ ਤੇ ਸੱਤਿਆਜੀਤ। ਪੱਛਮਣ ਵੱਡਾ ਤੇ ਸੱਤਿਆਜੀਤ ਛੋਟਾ ਸੀ। ਉਹ ਦੋਵੇਂ, ਭਗਵਾਨ ਸਿੰਘ ਅਤੇ ਮੁਕੰਦ ਕੁਰ, ਜਿੱਥੇ ਗੁਰੂ-ਘਰ ਦੀ ਇਮਾਰਤ ਨੂੰ ਵਧਾਉਣ, ਛਪੜੀ ਨੂੰ ਪੱਕੇ ਤਲਾਬ 'ਚ ਬਦਲਣ, ਖੂਹੀ ਨੂੰ ਹਲ੍ਹਟੀ ਵਾਲੀ ਖੂਹੀ 'ਚ ਤਬਦੀਲ ਕਰਨ, ਝਿੜੀ ਦੀ ਵਾਹੀ ਯੋਗ ਬਣਾਈ ਜ਼ਮੀਨ 'ਚ ਖੇਤੀ ਕਰਨ ਤੇ ਵੈਦਗੀ ਦੇ ਕੰਮ ਨੂੰ ਨੇੜੇ-ਨੇੜੇ ਦੇ ਪਿੰਡਾਂ 'ਚ ਵਧਾਉਣ ਫੈਲਾਉਣ ਲਈ ਸਖਤ ਮਿਹਨਤ ਕਰਦੇ ਸਨ, ਉਥੇ ਉਹ ਆਪਣੇ ਪੁਤਰਾਂ ਪੱਛਮਣ ਤੇ ਸੱਤਿਆਜੀਤ ਨੂੰ ਵੀ ਵੱਡੇ ਅਫ਼ਸਰ ਬਨਾਉਣ ਦੇ ਸੁਪਨੇ ਦੇਖਦੇ ਸਨ । ਉਹ ਪੱਛਮਣ ਨੂੰ ਥਾਣੇਦਾਰ ਅਤੇ ਸੱਤਿਆਜੀਤ ਨੂੰ ਜ਼ਿਲ੍ਹੇਦਾਰ ਬਣਾਉਣਾ ਚਾਹੁੰਦੇ ਸਨ।

ਸ਼ਾਜਪੁਰ ਮੁੱਢਲਾ ਸਕੂਲ ਵੀ ਨਹੀਂ ਸੀ। ਇਸੇ ਲਈ ਉਹਨਾਂ ਨੂੰ ਆਪਣੇ ਦੋਵੇਂ ਪੁੱਤਰ ਨੇੜਲੇ ਸ਼ੇਰੋਂ ਪਿੰਡ ਦੇ ਪ੍ਰਾਇਮਰੀ ਸਕੂਲ 'ਚ ਦਾਖਲ ਕਰਵਾਉਣੇ ਪਏ ਸਨ। ਸੱਤਿਆਜੀਤ ਨੂੰ ਜਦੋਂ ਪਹਿਲੀ ਜਮਾਤ 'ਚ ਦਾਖਲ ਕਰਵਾਇਆ ਗਿਆ ਉਦੋਂ ਵੱਡਾ ਪਛਮਣ ਚੌਥੀ ਜਮਾਤ 'ਚ ਪੜ੍ਹਦਾ ਸੀ। ਉਹ ਦੋਵੇਂ ਭਰਾ ਇਕੱਠੇ, ਤਕਰੀਬਨ ਇੱਕ ਸਾਲ, ਸ਼ੇਰੋਂ ਦੇ ਸਕੂਲ 'ਚ ਪੜ੍ਹਨ ਜਾਂਦੇ ਰਹੇ। ਸ਼ੇਰੋਂ ਦਾ ਸਕੂਲ ਸਿਰਫ਼ ਚੌਥੀ ਜਮਾਤ ਤੱਕ ਸੀ। ਇਸ ਲਈ ਵੱਡੇ ਨੇ ਜਦ ਚੌਥੀ ਜਮਾਤ ਪਾਸ ਕਰ ਲਈ ਤਾਂ ਉਸ ਨੂੰ, ਪੰਜਵੀਂ ਜਮਾਤ 'ਚ ਮਸਤੂਆਣੇ ਦੇ ਸਕੂਲ 'ਚ ਪੜ੍ਹਨ ਲੱਗਣਾ ਪਿਆ। ਬਾਅਦ 'ਚ ਸੱਤਿਆਜੀਤ ਨੂੰ ਇਕੱਲੇ ਨੂੰ ਸ਼ੇਰੋਂ ਦੇ ਸਕੂਲ 'ਚ ਪੜ੍ਹਨ ਜਾਣ ਲਈ ਮਜ਼ਬੂਰ ਹੋਣਾ ਪਿਆ।

ਸ਼ਾਜਪੁਰ ਵਾਲੇ ਗੁਰੂ-ਘਰ ਤੋਂ ਸ਼ੇਰੋਂ ਦੇ ਸਕੂਲ ਨੂੰ ਜਾਂਦਾ ਰਾਹ, ਕਈ ਘੁੰਮਾ 'ਚ ਫੈਲੇ ਸੰਘਣੇ ਬੰਨੇ ਵਿਚਦੀ ਲੰਘਦਾ ਸੀ। ਸੱਤਿਆਜੀਤ ਨੂੰ ਆਪਣੇ ਵੱਡੇ ਭਰਾ ਪੱਛਮਣ ਨਾਲ ਉਸ ਬੰਨ੍ਹੇ ਵਿਚਦੀ ਲੰਘਣ ਸਮੇਂ ਤਾਂ ਬਹੁਤਾ ਡਰ ਨਹੀਂ ਲੱਗਦਾ ਹੁੰਦਾ ਸੀ। ਪਰ ਜਦ ਉਸ ਨੂੰ ਇਕੱਲੇ ਨੂੰ ਬੰਨੇ ਵਿਚਦੀ ਲੰਘਣ ਦੀ ਮਜ਼ਬੂਰੀ ਦਾ ਸਾਹਮਣਾ ਕਰਨਾ ਪਿਆ ਤਾਂ ਉਸ ਦਾ ਦਿਲ; ਬੰਨੇ ਤੋਂ ਪਹਿਲਾਂ ਆਉਂਦੇ ਉੱਚੇ ਟਿੱਬੇ ਦੀ ਚੜ੍ਹਾਈ ਚੜ੍ਹਦਿਆਂ ਹੀ, ਧੜਕਣ ਲੱਗ ਜਾਂਦਾ। ਉਹ ਮੱਥੇ ਉੱਤੋਂ ਪਸੀਨਾ ਪੂੰਝਦਾ ਆਪਣੀ ਮਾਂ ਮੁਕੰਦ ਕੁਰ ਕੋਲੋਂ ਸੁਣੀ ਗੁਰੂ ਗੋਬਿੰਦ ਸਿੰਘ ਦੇ ਦੋਵੇਂ ਸਾਹਿਬਜ਼ਾਦਿਆਂ ਦੀ, ਸਰਹੰਦ ਦੀ ਕੰਧ 'ਚ ਚਿਣੇ ਜਾਣ ਵਾਲੇ ਦਲੇਰਾਨਾ ਸਾਕੇ ਦੀ ਸੁਣੀ ਕਹਾਣੀ, ਮਨ ਈ ਮਨ 'ਚ ਚਿਤਾਰਦਾ। ਤੇ ਮੂੰਹ 'ਚ "ਵਾਹਿਗੁਰੂ-ਵਾਹਿਗੁਰੂ" ਕਰਨ ਲੱਗਦਾ। ਫੇਰ ਵੀ ਉਸ

ਨੂੰ ਉੱਚੇ-ਟਿੱਬੇ ਦੀ ਢਲ਼ਾਣ ਉਤਰਦੇ ਤੇ ਸੰਘਣੇ ਬੰਨੇ 'ਚ ਦਾਖਲ ਹੁੰਦੇ ਨੂੰ ਤਰੇਲੀਆਂ ਛੁਟਣੀਆਂ ਸ਼ੁਰੂ ਹੋ ਜਾਂਦੀਆਂ। ਆਸੇ-ਪਾਸੇ ਦੇ ਵਣਾਂ, ਕਿੱਕਰਾਂ, ਜੰਡਾਂ-ਰੇਰੂਆਂ, ਕਰੀਰਾਂ, ਮਲ੍ਹੇ-ਝਾੜੀਆਂ ਆਦਿ ਦਾ ਅੱਲ-ਝੱਲ ਉਸ ਨੂੰ ਖਾਣ ਨੂੰ ਆਉਂਦਾ ਮਹਿਸੂਸ ਹੁੰਦਾ। ਬੰਨੇ ਵਿਚਦੀ ਗੁਜ਼ਰਦਿਆਂ, ਉਸ ਨੂੰ ਇਉਂ ਲੱਗਣ ਲੱਗਦਾ ਕਿ ਜਿਵੇਂ ਬੰਨੇ ਵਿਚਲਾ ਕੋਈ ਖ਼ੂੰਖਾਰ ਜਾਨਵਰ, ਕੋਈ ਭੂਤ-ਚੜੇਲ ਉਸ ਤੇ ਝਪਟੀ ਕਿ ਝਪਟੀ। ਸਿਰ ਤੋਂ ਸ਼ੁਰੂ ਹੋਇਆ ਪਸੀਨਾ ਲੱਤਾਂ ਦੀਆਂ ਪਿੰਝਣੀਆਂ ਉੱਤੋਂ ਦੀ ਤੈਰਦਾ ਹੋਇਆ ਅੱਡੀਆਂ ਤੱਕ ਪਹੁੰਚਦਾ। ਜਦ ਉਹ ਬੰਨੇ ਤੋਂ ਅਗਲੇ ਟਿੱਬੇ ਦੀ ਉਚਾਈ ਚੜ੍ਹਨ ਪਿਛੋਂ ਢਲਾਣ ਉਤਰਨ ਲੱਗਦਾ ਤੇ ਉਸਨੂੰ ਸ਼ੇਰੋਂ ਦਾ ਸਕੂਲ ਦਿਸਣ ਲੱਗਦਾ ਤਾਂ ਫੇਰ ਕਿਤੇ ਜਾਕੇ ਉਸ ਦਾ ਮਨ ਟਿਕਾਣੇ ਆਉਣਾ ਸ਼ੁਰੂ ਹੁੰਦਾ। ਇਹੋ ਹਾਲ ਉਸ ਦਾ ਸਕੂਲੋਂ ਵਾਪਿਸ ਆਉਣ ਸਮੇਂ ਹੁੰਦਾ।

ਬੰਨੇ ਵਿਚਦੀ ਰੋਜ਼ਾਨਾ ਦੇ ਜਾਣ-ਆਉਣ ਦੇ ਅਭਿਆਸ ਨਾਲ, ਸੱਤਿਆਜੀਤ ਦੇ ਮਨ ਵਿਚੋਂ 'ਬੰਨੇ' ਦਾ ਡਰ ਘਟਦਾ-ਘਟਦਾ, ਖਤਮ ਹੋਣ ਦੇ ਕਿਨਾਰੇ ਪਹੁੰਚਿਆ। ਇਸ ਕੀਮਤੀ ਅਭਿਆਸ ਨੇ ਸੱਤਿਆਜੀਤ ਦੇ ਦਿਮਾਗ 'ਚ ਨਿੱਡਰਤਾ ਦੀ ਨੀਂਹ ਰੱਖੀ। ਉਹ ਸਵੈ-ਵਿਸ਼ਵਾਸ ਨਾਲ ਬੰਨੇ ਵਿਚਦੀ ਜਾਣ-ਆਉਣ ਲੱਗਿਆ। ਸੱਤਿਆਜੀਤ ਦੇ ਸ਼ੇਰੋਂ ਦੇ ਸਕੂਲ 'ਚੋਂ ਪਹਿਲੀ ਜਮਾਤ ਪਾਸ ਕਰ ਲੈਣ ਬਾਅਦ, ਉਸ ਦੀ ਵੱਡੀ ਭੂਆ ਨੇ ਉਸ ਨੂੰ ਆਪਣੇ ਪਿੰਡ, ਲੌਂਗੋਵਾਲ ਦੇ ਮਿਡਲ ਸਕੂਲ ਦੀ ਦੂਜੀ ਜਮਾਤ 'ਚ ਪੜ੍ਹਨ ਲਾਇਆ। ਵੱਡੀ ਭੂਆ ਤੇ ਵੱਡੀ ਭੂਆ ਦੇ ਆਂਢੀਆਂ-ਗੁਆਂਢੀਆਂ ਦੇ ਘਰੀਂ, ਨਿਆਣੀ-ਉਮਰ ਦਾ ਮੁੰਡਾ ਸਿਰਫ ਉਹੀ ਸੀ। ਭੂਆ ਦਾ ਆਪਣਾ ਮੁੰਡਾ ਹਾਲੇ ਛੇ-ਸਤ ਮਹੀਨਿਆਂ ਦੀ ਉਮਰ ਦਾ ਹੀ ਸੀ। ਭੂਆ ਤੇ ਆਂਢਣਾਂ-ਗੁਆਂਢਣਾਂ ਨੂੰ, ਜਦ ਔਰਤਾਂ ਦੇ ਵਰਤਣ ਵਾਲੀਆਂ ਚੀਜ਼ਾਂ-ਵਸਤਾਂ, ਲੋਗੜੀ, ਦੰਦਾਸਾ, ਸੁਰਮਾ ਵਗੈਰਾ ਦੀ ਜ਼ਰੂਰਤ ਹੁੰਦੀ ਤਾਂ ਉਹਨਾਂ ਨੂੰ, ਇਹ ਚੀਜ਼ਾਂ-ਵਸਤਾਂ ਮੰਗਵਾਉਣ ਲਈ, ਘਰਾਂ ਦੇ ਮਰਦਾਂ ਤੋਂ ਚੋਰੀਉਂ, ਕਪਾਹ, ਮੱਕੀ, ਸਰੋਂ, ਤਾਰਾ-ਮੀਰਾ ਸੁਕੀਆਂ ਦਾਲਾਂ ਜਾਂ ਘਰ ਵਿਚਲੀ ਕੋਈ ਨਾ ਕੋਈ ਹੋਰ ਜਿਣਸ, ਸੱਤਿਆਜੀਤ ਨੂੰ ਦੇਕੇ ਹੱਟੀ ਭੇਜਣਾ ਪੈਂਦਾ। ਜਿਣਸਾਂ ਦੀ ਚੋਰੀ ਔਰਤਾਂ ਨੂੰ ਤਾਂ ਕਰਨੀ ਪੈਂਦੀ, ਕਿਉਂਕਿ ਘਰਾਂ 'ਚ ਜੋ ਕੁਝ ਨਾ ਕੁਝ ਨਕਦੀ ਪੈਸਾ ਹੁੰਦਾ ਸੀ, ਉਸ ਨੂੰ ਘਰਾਂ ਦੇ ਮੋਢੀ ਮਰਦ ਆਪਣੇ ਲੰਗੋਟਿਆਂ ਨਾਲ ਬੰਨ ਕੇ  ਆਪਣੇ ਕੋਲ ਰੱਖਦੇ ਸਨ। ਉਹ ਔਰਤਾਂ ਦੀਆਂ ਔਰਤਾਂ ਵਾਲੀਆਂ ਜ਼ਰੂਰਤਾਂ ਨੂੰ ਕੋਈ ਅਹਿਮੀਅਤ ਨਹੀਂ ਦਿੰਦੇ ਸਨ। ਜਿਸ ਕਾਰਨ ਆਪਣੀਆਂ ਜਰੂਰਤਾਂ ਪੂਰੀਆਂ ਕਰਨ ਲਈ ਔਰਤਾਂ ਨੂੰ ਜਿਣਸ ਦੀ ਚੋਰੀ ਕਰਨੀ ਪੈਂਦੀ ਸੀ। ਚੋਰੀ ਦੀ ਜਿਣਸ ਸੱਤਿਆਜੀਤ ਨੂੰ ਫੜਾਉਂਦਿਆਂ ਉਹ ਸਹਿਮੇਂ ਅੰਦਾਜ਼ 'ਚ ਉਸ ਨੂੰ ਚੌਕਸ ਕਰਨ ਲਈ ਕਹਿੰਦੀਆਂ,

"ਵੇ-ਪੁੱਤ-ਜੀਤੂ! ਲੁਕੋਕੇ ਲੈਕੇ ਜਾਈਂ। ਕਿਸੇ ਨੂੰ ਪਤਾ ਨਾ ਲੱਗਣ ਦਈਂ। ਜੇ ਤੇਰੇ ਫੁੱਫੜ ਹੋਣਾਂ ਨੂੰ ਪਤਾ ਲੱਗ ਗਿਆ ਤਾਂ ਕਲੇਸ਼ ਕਰਨਗੇ। ਸਮਝਗਿਆ ਨਾ ਮੇਰਾ ਸ਼ੇਰ?"

"ਚੰਗਾ ਭੂਆ! " ਆਖ ਸੱਤਿਆਜੀਤ ਔਰਤਾਂ ਕੋਲੋਂ ਝੋਲ੍ਹੇ 'ਚ ਪਾਈ ਜਾਂ ਕੱਪੜੇ 'ਚ ਬੰਨੀਂ ਜਿਣਸ ਕੱਛ 'ਚ ਲੈ, ਚੋਰਾਂ ਵਾਂਗੂ ਹੱਟੀ ਵੱਲ ਤੁਰਦਾ। ਹੱਟੀ ਵਾਲੇ ਨੂੰ ਜਿਣਸ ਦੇ ਕੇ ਉਸ ਕੋਲੋਂ ਭੂਆ ਹੋਰਾਂ ਵਲੋਂ ਮੰਗਵਾਈ ਚੀਜ਼ ਫੜਦਾ। ਹੱਟੀ ਵਾਲਾ ਉਸ ਨੂੰ ਰੂੰਗਾ ਦੇਣਾ ਨਾ ਭੁੱਲਦਾ। ਰੂੰਗੇ ਦੇ ਮਖਾਣੇ ਜਾਂ ਰਿਉੜੀਆਂ ਜਾਂ ਪਤਾਸੇ ਵਗੈਰਾ ਦੀ



ਮਿਠਾਸ ਨੇ ਸੱਤਿਆਜੀਤ ਦੇ ਜੀਭ ਦੇ ਸਵਾਦ ਨੂੰ ਵਧਾਇਆ। ਜੇ ਕਿਤੇ ਹੱਟੀ ਵਾਲਾ ਰੂੰਗਾ ਦੇਣਾ ਭੁੱਲ ਜਾਂਦਾ ਤਾਂ ਉਹ ਜੀਭ ਦੇ ਸੁਆਦ ਕਰਕੇ ਰੂੰਗਾ ਮੰਗਣ ਦੀ ਘੌਲ ਨਾ ਕਰਦਾ। ਜੀਭ ਦੇ ਸੁਆਦ ਨੇ ਉਸ ਨੂੰ ਮਾਲਟੇ, ਅਮਰੂਦਾਂ, ਸੰਗਤਰੇ, ਖਰਬੂਜ਼ਿਆਂ ਤੇ ਛੱਲੀਆਂ ਵਗੈਰਾ ਦੇ ਖੇਤਾਂ ਵਿਚੋਂ ਚੋਰੀ ਕਰਨ ਦੀ ਆਦਤ ਵੀ ਪਾਈ। ਉਹ ਅਤੇ ਉਸ ਦਾ ਜਮਾਤੀ ਬਚਨ, ਸਮਾਂ ਹੱਥ ਲੱਗਣ 'ਤੇ ਫਲਾਂ ਦੇ ਖੇਤਾਂ 'ਚੋਂ ਚੋਰੀਉਂ ਫਲ ਤੋੜਕੇ ਖਾਣ ਦੀ ਮਹਿਮ 'ਤੇ ਚੜ੍ਹਨ ਦੀ ਘੌਲ ਨਾ ਕਰਦੇ। ਉਹਨਾਂ ਦੀਆਂ ਅਜਿਹੀਆਂ ਹਰਕਤਾਂ ਦਾ ਉਲਾਂਭਾ ਭੂਆ ਕੇ ਘਰ ਅਕਸਰ ਆਉਂਦਾ ਹੀ ਰਹਿੰਦਾ। ਭੂਆ ਜਦ ਉਲਾਂਭਿਆਂ ਤੋਂ ਅੱਕੀ ਹੁੰਦੀ ਤਾਂ ਉਸ ਦਾ ਮਨ ਆਪਣੇ ਭਰਾ ਭਗਵਾਨ ਕੋਲ ਸੱਤਿਆਜੀਤ ਦੀ ਸ਼ਿਕਾਇਤ ਲਾਉਣ ਨੂੰ ਕਰਦਾ। ਪਰ ਜਦ ਉਸ ਦਾ ਅਕੇਵਾਂ ਲਹਿ ਜਾਂਦਾ ਤਾਂ ਉਸਨੂੰ, ਨੀਲੇ ਰੰਗ ਦੀ ਦਸਤਾਰ, ਸਫੈਦ ਕਮੀਜ, ਰੇਵ ਪੰਜਾਮੀ, ਤੇ ਗਾਤਰੇ ਵਾਲੀ ਨਿੱਕੀ ਕ੍ਰਿਪਾਨ ਨਾਲ ਸਜੇ-ਧਜੇ ਸੱਤਿਆਜੀਤ ਦਾ ਮੋਹ ਆਉਣਾ ਸ਼ੁਰੂ ਹੋ ਜਾਂਦਾ। ਉਹ ਮੋਹ ਭਰੇ ਜਜ਼ਬੇ ਨਾਲ ਗੜੁੱਚ ਹੋਈ ਉਸ ਨੂੰ ਬੁਕਲ 'ਚ ਲੈਕੇ, ਚੋਰੀ ਨਾ ਕਰਨ ਤੇ ਦਿਲ ਲਾਕੇ ਪੜ੍ਹਨ ਦੀਆਂ ਨਸੀਹਤਾਂ ਦੇਣ ਲੱਗਦੀ। ਮਹੀਨੇ-ਦੋ-ਮਹੀਨਿਆਂ ਬਾਅਦ, ਭੂਆ ਸਕੂਲ 'ਚ ਜਾਕੇ, ਜਮਾਤ ਦੇ ਇੰਚਾਰਜ ਮਾਸਟਰ ਬਹਿਬਲਦੀਨ ਕੋਲੋਂ ਸੱਤਿਆਜੀਤ ਦੀ ਪੜ੍ਹਾਈ ਦਾ ਪਤਾ-ਸੁਤਾ ਵੀ ਕਰਦੀ।

ਬਹਿਬਲਦੀਨ ਸਲਾਨਾ ਇਮਤਿਹਾਨਾਂ ਤੋਂ ਤਕਰੀਬਨ ਦੋ-ਢਾਈ ਮਹੀਨੇ ਪਹਿਲਾਂ, ਆਪਣੀ ਜਮਾਤ ਦੇ ਬੱਚਿਆਂ ਨੂੰ, ਸਵੇਰ ਦੇ ਚਾਰ ਵਜੇ ਆਪਣੇ ਚੁਬਾਰੇ 'ਚ ਮੁਫ਼ਤ ਪੜ੍ਹਾਉਂਦਾ। ਬੱਚੇ ਚਾਈਂ-ਚਾਈਂ ਪੜ੍ਹਨ ਜਾਂਦੇ, ਕਿਉਂਕਿ ਉਹ ਜਿਸ ਲ਼ਾਲਟੈਣ ਦੀ ਰੌਸ਼ਨੀ 'ਚ ਬੱਚਿਆਂ ਨੂੰ ਪੜ੍ਹਾਉਂਦਾ ਸੀ ਉਸ ਲ਼ਾਲਟੈਣ ਦਾ ਘੋੜਾ ਛੱਡਣ ਸਮੇਂ 'ਕੜੱਕ' ਦੀ ਆਵਾਜ਼ ਪੈਦਾ ਹੁੰਦੀ। ਪੰਜ-ਸੱਤ ਇੱਟਾਂ ਰੱਖ ਕੇ ਬਣਾਏ ਥੜ੍ਹੇ 'ਤੇ ਰੱਖੀ ਲਾਲਟੈਣ ਦੇ ਦੁਆਲੇ, ਗੋਲ-ਚੱਕਰ ਬਣਾ ਕੇ ਬੈਠੇ ਬੱਚਿਆਂ ਨੂੰ "ਕੜੱਕ" ਦੀ ਉਹ ਅਵਾਜ਼ ਅਥਾਹ ਖੁਸ਼ੀ ਦਿੰਦੀ। 'ਕੜੱਕ' ਦੀ ਆਵਾਜ਼ ਦਾ ਸੁਆਦ ਲੈਣ ਲਈ ਬੱਚਿਆਂ 'ਚ ਲ਼ਾਲਟੈਣ ਦਾ ਘੋੜਾ ਛੱਡਣ ਖਾਤਰ, ਆਪਸ 'ਚ ਖਿੱਚੋਤਾਣ ਹੁੰਦੀ ਰਹਿੰਦੀ। ਉਹਨਾਂ ਦੀ ਖਿੱਚੋਤਾਣ ਤੋਂ ਅੱਕੇ ਬਹਿਬਲਦੀਨ ਨੇ ਇਹ ਅਸੂਲ ਲਾਗੂ ਕੀਤਾ ਕਿ ਜਿਹੜਾ ਬੱਚਾ ਸਵੇਰੇ ਸਭ ਤੋਂ ਪਹਿਲਾਂ ਆਊ, ਉਹੀ ਲ਼ਾਲਟੈਣ ਬਾਲੂ ਤੇ ਉਹੀ ਘੋੜਾ ਦੱਬਕੇ 'ਕੜੱਕ' ਦੀ ਅਵਾਜ਼ ਦਾ ਆਨੰਦ ਲਊ। ਬੱਚਿਆਂ 'ਚ ਸਵੇਰੇ ਸਭ ਤੋਂ ਪਹਿਲਾਂ ਆਉਣ ਦੀ ਇਕ ਤਰ੍ਹਾਂ ਮੁਕਾਬਲੇਬਾਜੀ ਜਿਹੀ ਸ਼ੁਰੂ ਹੋਈ।

ਸੱਤਿਆਜੀਤ ਸਵੇਰੇ ਸਾਰਿਆਂ ਨਾਲੋਂ ਪਹਿਲਾਂ ਆਉਣ ਦੀ ਕੋਸ਼ਿਸ਼ ਕਰਦਾ। ਪਰ ਫਿਰ ਵੀ ਕੋਈ ਨਾ ਕੋਈ ਹੋਰ ਮੁੰਡਾ ਉਸ ਤੋਂ ਪਹਿਲਾਂ ਆਕੇ 'ਕੜੱਕ' ਦਾ ਅਨੰਦ ਮਾਣ ਚੁੱਕਿਆ ਹੁੰਦਾ। ਇੱਕ ਰਾਤ ਸੱਤਿਆਜੀਤ ਸਵੇਰ ਦੇ ਪੌਣੇ ਤਿੰਨ ਵਜੇ ਹੀ ਉੱਠਿਆ। ਬਿਨਾਂ ਚਾਹ ਪੀਤਿਆਂ, ਉਸ ਨੇ ਕਿਤਾਬਾਂ-ਕਾਪੀਆਂ ਵਾਲਾ ਥੈਲਾ ਕੱਛ 'ਚ ਲਿਆ। ਨੀਲੀਆਂ-ਚਿੱਟੀਆਂ ਡੱਬੀਆਂ ਵਾਲੀ ਖੇਸੀ ਦੀ ਬੁੱਕਲ ਮਾਰੀ। ਹਨੇਰੇ ਨਾਲ ਭਰੀ ਬੀਹੀ ਵਿੱਚ ਦੀ ਬਹਿਬਲਦੀਨ ਦੇ ਚੁਬਾਰੇ ਵੱਲ ਨੂੰ ਤੁਰਿਆ। ਚੁਬਾਰੇ ਦਾ ਅੰਦਰੋਂ ਅੜਿਆ ਬੂਹਾ ਉਸ ਨੇ ਤਖ਼ਤਿਆਂ ਦੀਆਂ ਵਿਰਲਾਂ ਵਿਚਦੀ ਹੱਥ ਪਾਕੇ, ਬਿਨਾਂ ਖੜ੍ਹਕਾ ਕੀਤੇ ਖੋਲ੍ਹਿਆ। ਹਨੇਰੇ ਨਾਲ ਭਰੇ ਚੁਬਾਰੇ 'ਚ, ਅੰਦਾਜ਼ੇ ਨਾਲ ਹੱਥ ਮਾਰਦਿਆਂ, ਉਸ ਨੇ ਮਾਚਿਸ ਵਾਲ਼ੀ ਡੱਬੀ ਚੁੱਕੀ। ਲ਼ਾਲਟੈਣ ਦਾ ਘੋੜਾ ਉਤਾਹਾ ਕੀਤਾ। ਮਾਚਿਸ ਦੀ ਤੀਲੀ ਬਾਲਕੇ ਲ਼ਾਲਟੈਣ ਦੀ ਬੱਤੀ ਨੂੰ ਲਾਈ। ਘੋੜਾ ਛੱਡਣ ਨਾਲ ਹੋਈ "ਕੜੱਕ"

ਦਾ ਸੁਆਦ ਮਾਣਿਆ। ਪਰ ਉਸ ਦਾ ਸੁਆਦ ਜਲਦੀ ਹੀ ਓਦੋਂ ਬੇਸੁਆਦੀ 'ਚ ਬਦਲਿਆ ਜਦ ਉਸ ਦੀ ਨਜ਼ਰ, ਬਹਿਬਲਦੀਨ ਵਲੋਂ ਉੱਭੜਬਾਹੇ ਛੇਤੀ-ਛੇਤੀ ਆਪਣੇ ਮੂੰਹ ਉੱਤੋਂ ਰਜਾਈ ਲਾਹੁਣ ਕਾਰਨ, ਸੱਤਿਆਜੀਤ ਦੀ ਨਜ਼ਰ ਉਸ ਦੇ ਨਾਲ ਪਏ ਚੌਥੀ ਜਮਾਤ ਵਾਲੇ ਗੋਰੇ-ਪੋਲੜ ਮੁੰਡੇ ਦੇ ਨੰਗੇ ਹੋਏ ਮੂੰਹ 'ਤੇ ਪਈ। ਅਧਿਆਪਕ ਦੀ ਹਾਲਤ ਸੰਨ 'ਚ ਫੜੇ ਗਏ ਚੋਰ ਵਰਗੀ ਹੋਈ। ਉਹ ਥੱਥਲਾਉਂਦੀ ਅਵਾਜ਼ 'ਚ ਚੀਕਿਆ,

"ਓ... ਝੱਲੇ ਇੱਤਨਾ ਸਵੱਖਤੇ..."

ਬਹਿਬਲਦੀਨ ਦੀ ਇਨੀ ਗੱਲ ਸੁਣਦਿਆਂ ਹੀ ਸੱਤਿਆਜੀਤ ਚੁਬਾਰੇ 'ਚੋਂ ਹਵਾ ਦੇ ਬੁਲ੍ਹੇ ਵਾਂਗ ਬਾਹਰ ਨਿਕਲਿਆ। ਉਸ ਦੇ ਮਨ 'ਚ ਉਸ ਬਾਰੇ ਜੋ ਇੱਜ਼ਤ-ਸਤਿਕਾਰ ਸੀ ਉਹ ਨ੍ਹੇਰੀ ਨਾਲ ਉਡਦੇ, ਟਿੱਬੇ ਦੇ ਰੇਤ ਵਾਂਗ ਉੱਡਿਆ, ਕਿਉਂਕਿ ਜੋ ਗੋਰਾ "ਪੋਲੜ" ਨਾਂ ਦਾ ਮੁੰਡਾ, ਬਹਿਬਲਦੀਨ ਨਾਲ ਪਿਆ ਸੀ, ਉਸ ਨੂੰ ਸਕੂਲ ਦੇ ਮੁੰਡੇ, ਅਧਿਆਪਕ ਤੇ ਪਿੰਡ ਦੇ ਕੁਝ ਲੋਕ ਇਖ਼ਲਾਕੀ ਪੱਖੋਂ ਠੀਕ ਨਹੀਂ ਸਮਝਦੇ ਸਨ। ਉਹਨਾਂ ਵਿੱਚੋਂ ਬਹੁਤਿਆਂ ਨੇ ਉਸਦਾ ਨਾਂਓ "ਕੱਚੇ ਚੱਲਣ ਵਾਲਾ" ਰੱਖਿਆ ਹੋਇਆ ਸੀ। ਚੁਬਾਰੇ ਵਾਲੀ ਘਟਨਾ ਤੋਂ ਸੱਤਿਆਜੀਤ ਨੂੰ ਬਹਿਬਲਦੀਨ ਵਲੋਂ ਪੜ੍ਹਾਏ ਜਾਣ ਵਾਲੇ ਸਬਕ ਤੇ ਸਮਝਾਏ ਜਾਣ ਵਾਲੇ ਸਵਾਲ ਸਮਝ ਆਉਣੋਂ ਹਟ ਗਏ। ਉਸਤਾਦ ਦੀ ਨਜ਼ਰ ਵੀ ਆਪਣੇ ਵਿਦਿਆਰਥੀ ਸੱਤਿਆਜੀਤ ਦੀ ਨਜ਼ਰ ਕੋਲੋਂ ਕੰਨੀ ਕਤਰਾਉਣ ਲੱਗੀ।

## ਤਿੰਨ

ਮੁਕੰਦ ਕੁਰ, ਸੱਤਿਆਜੀਤ ਨੂੰ ਆਪਣੇ ਨਾਲ ਸ਼ਾਜਪੁਰ ਲੈਕੇ ਜਾਣ ਲਈ ਲੌਂਗੋਵਾਲ ਆਈ ਹੋਈ ਸੀ। ਉਂਝ ਤਾਂ ਉਸ ਦੀ ਭੂਆ ਦਾ, ਉਸ ਨੂੰ ਮੁਕੰਦ ਕੁਰ ਨਾਲ ਤੋਰਨ ਮੌਕੇ ਦਿਲ ਖੁੱਸਿਆ। ਪਰ ਫੇਰ ਵੀ ਉਸ ਨੂੰ ਉਹ ਉਸ ਨਾਲ ਤੋਰਨਾ ਪਿਆ ਕਿਉਂਕਿ ਉਸ ਦੀ ਤੀਜੀ ਜਮਾਤ ਦਾ ਸਲਾਨਾ-ਇਮਤਿਹਾਨ ਹੋ ਚੁੱਕਿਆ ਸੀ। ਅਗਲੀ ਜਮਾਤ ਦੀ ਪੜ੍ਹਾਈ, ਨਤੀਜਾ ਨਿੱਕਲਣ ਬਾਅਦ ਸ਼ੁਰੂ ਹੋਣੀ ਸੀ। ਭੂਆ ਦਾ ਸੱਤਿਆਜੀਤ ਨੂੰ ਉਸ ਦੀ ਮਾਂ ਨਾਲ ਸ਼ਾਜਪੁਰ ਆਉਣ ਤੋਂ ਰੋਕਣ ਖਾਤਰ, ਉਸ ਦੀ ਪੜ੍ਹਾਈ ਖਰਾਬ ਹੋਣ ਦਾ ਬਹਾਨਾ ਚੱਲਣਾ ਵੀ ਮੁਸ਼ਕਲ ਸੀ। ਅਜਿਹੀ ਸਥਿਤੀ 'ਚ ਫਸੀ ਭੂਆ ਨੂੰ ਦਿਲ ਕਰੜਾ ਕਰਕੇ ਸੱਤਿਆਜੀਤ ਮੁਕੰਦ ਕੁਰ ਨਾਲ ਤੋਰਨਾ ਪਿਆ।

ਉਹ ਦੋਵੇਂ, ਮਾਂ-ਪੁੱਤ, ਸਵੇਰ ਦੀ ਰੋਟੀ ਖਾਣ ਪਿੱਛੋਂ ਭੂਆ ਕੋਲੋਂ ਵਿਦਾਇਗੀ ਲੈਕੇ ਸ਼ਾਜਪੁਰ ਨੂੰ ਪੈਦਲ ਤੁਰੇ। ਪੈਦਲ ਤੁਰਦੇ...ਤੁਰਦੇ...ਜਦ ਉਹ ਗੁਰੂ ਘਰ ਵਿਚਲੇ ਆਪਣੇ ਘਰ ਪਹੁੰਚੇ ਤਾਂ ਓਦੋਂ ਉੱਥੇ ਘਰ ਵਿਚ, ਭਗਵਾਨ ਸਿੰਘ ਅਤੇ ਜਖੇਪਲ ਪਿੰਡ ਵਾਲਾ ਪ੍ਰਤਾਪ ਸਿੰਘ ਬਾਗੀ, ਆਥਣ ਦੀ ਸਬਜੀ 'ਚ ਪਾਉਣ ਲਈ ਲਛਣ ਛਿੱਲੀ ਜਾ ਰਹੇ ਸਨ। ਮੁਕੰਦ ਕੁਰ ਵਲੋਂ ਬੁਲਾਈ "ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਿਹ" ਦਾ ਜਵਾਬ, ਬਾਗੀ ਨੇ ਵੀ ਇਹਨਾਂ ਸ਼ਬਦਾਂ 'ਚ ਹੀ ਦਿੱਤਾ ਅਤੇ ਸੱਤਿਆਜੀਤ ਦਾ ਮੋਹ ਭਰੇ ਅੰਦਾਜ਼ ਨਾਲ ਸਿਰ ਪਲੋਸਿਆ।

ਪ੍ਰਤਾਪ ਸਿੰਘ ਬਾਗੀ, ਅੰਗਰੇਜ਼-ਸਰਕਾਰ ਦਾ ਓਦੋਂ ਤੋਂ ਇਸ਼ਤਿਹਾਰੀ-ਮੁਜ਼ਰਮ ਕਰਾਰ ਦਿੱਤਾ ਹੋਇਆ ਸੀ ਜਦੋਂ ਤੋਂ ਉਸ ਨੇ ਅਕਾਲੀ ਪਾਰਟੀ ਦਾ ਕੁਲਵਕਤੀ



ਬਣਕੇ ਸਿਆਸੀ ਜੀਵਨ ਸ਼ੁਰੂ ਕੀਤਾ ਸੀ। ਉਹ ਓਦੋਂ ਅਕਾਲੀ-ਪਾਰਟੀ ਛੱਡਕੇ ਪਰਜਾ ਮੰਡਲ ਪਾਰਟੀ 'ਚ ਸ਼ਾਮਲ ਹੋ ਗਿਆ ਸੀ ਜਦੋਂ ਇਸ ਪਾਰਟੀ ਦਾ ਸੂਬਾ ਪ੍ਰਧਾਨ ਭਗਵਾਨ ਸਿੰਘ ਲੌਂਗੋਵਾਲੀਆਂ ਹੁੰਦਾ ਸੀ। ਫੇਰ ਜਿਨ੍ਹੀਂ ਦਿਨੀਂ ਭਗਵਾਨ ਸਿੰਘ ਲੌਂਗੋਵਾਲੀਆ ਸਮਾਜਵਾਦੀ ਵਿਚਾਰਾਂ ਦਾ ਧਾਰਨੀ ਬਣਿਆ ਸੀ ਭਗਵਾਨ ਸਿੰਘ ਦੇ ਨਾਲ ਹੀ ਉਹਨੀਂ ਦਿਨੀਂ ਪ੍ਰਤਾਪ ਸਿੰਘ ਬਾਗੀ ਵੀ ਸਮਾਜਵਾਦੀ ਵਿਚਾਰਾਂ ਦਾ ਧਾਰਨੀ ਬਣ ਗਿਆ ਸੀ। ਉਹਨੀਂ ਦਿਨੀ ਰੂਸ 'ਚ ਆ ਰਹਿਆ ਸਮਾਜਵਾਦ ਦੁਨੀਆਂ ਦੇ ਲੁਟੇਰਿਆਂ ਨੂੰ ਕੰਬਣੀਆਂ ਛੇੜ ਗਿਆ ਸੀ। ਬਾਗੀ, ਲੌਂਗੋਵਾਲੀਆਂ ਅਤੇ ਹੋਰ ਕਿੰਨੇ ਦੇਸ਼ ਭਗਤ, ਕਮਿਊਨਿਸਟ ਪਾਰਟੀ ਵਿਚ ਕੁਲਵਕਤੀ ਦੇ ਰੂਪ 'ਚ ਕੰਮ ਕਰਦੇ ਹੋਣ ਕਰਕੇ ਉਸ ਸਮੇਂ ਵੀ, ਅੰਗਰੇਜ਼ ਸਰਕਾਰ ਦੇ ਇਸ਼ਤਿਹਾਰੀ ਮੁਜ਼ਰਮ ਹੀ ਗਰਦਾਨੇ ਹੋਏ ਸਨ।

ਭਗਵਾਨ ਸਿੰਘ ਲੌਂਗੋਵਾਲੀਏ ਅਤੇ ਕਈ ਹੋਰ ਦੇਸ਼-ਭਗਤਾਂ ਦਾ, ਸੱਤਿਆਜੀਤ ਦੇ ਪਿਤਾ ਭਗਵਾਨ ਸਿੰਘ ਕੋਲ ਆਉਣ-ਜਾਣ ਸੀ। ਕਿਉਂਕਿ ਭਗਵਾਨ ਸਿੰਘ ਦੇਸ-ਭਗਤਾਂ ਨੂੰ ਭਲੇ-ਬੰਦੇ ਸਮਝਕੇ ਉਹਨਾਂ ਦੀ ਕਦਰ ਕਰਦਾ ਸੀ। ਮੁਕੰਦ ਕੁਰ ਵੀ ਦੇਸ਼-ਭਗਤਾਂ ਦੀ ਕਦਰਦਾਨ ਸੀ। ਉਹਨਾਂ ਦੇ ਵੱਡੇ ਪੁੱਤਰ ਪਛਮਣ ਨੂੰ ਤਾਂ ਕਮਿਊਨਿਸਟ-ਵਿਚਾਰਾਂ ਦਾ ਪਾਹ ਵੀ ਚੜ੍ਹਨਾ ਸ਼ੁਰੂ ਹੋਇਆ ਹੋਇਆ ਸੀ। ਪ੍ਰਤਾਪ ਸਿੰਘ ਬਾਗੀ ਤਾਂ, ਮਹੀਨੇ-ਵੀਹੀਂ ਦਿਨੀਂ, ਰਾਤ-ਬਰਾਤੇ ਉਹਨਾਂ ਕੋਲ ਆਉਂਦਾ ਹੀ ਰਹਿੰਦਾ ਸੀ। ਉਹ, ਉਹਨਾਂ ਦੇ ਰਹਾਇਸ਼ੀ ਕਮਰੇ ਦੇ ਨਾਲ ਲੱਗਵੇਂ ਕੋਠੜੇ 'ਚ ਬੈਠੇ, ਵੱਡੀ-ਵੱਡੀ ਰਾਤ ਤੱਕ ਗੱਲਾਂ ਕਰਦੇ ਰਹਿੰਦੇ ਸਨ। ਆਮ ਤੌਰ 'ਤੇ ਉਹਨਾਂ ਦੀਆਂ ਗੱਲਾਂ ਦਾ ਵਿਸ਼ਾ, ਭਖਵੇ ਸਿਆਸੀ-ਹਾਲਤ ਹੁੰਦੇ ਸਨ।

ਉਹਨਾਂ ਨੂੰ ਸ਼ਾਮ ਦੀ ਰੋਟੀ ਤਿਆਰ ਕਰਨ ਅਤੇ ਖਾਣ 'ਚ ਖਾਸਾ ਸਮਾਂ ਲੱਗਿਆ। ਰਾਤ ਦਾ ਹਨੇਰਾ ਸੰਘਣਾ ਹੋ ਗਿਆ ਸੀ। ਜਦ ਭਗਵਾਨ ਸਿੰਘ ਅਤੇ ਪ੍ਰਤਾਪ ਸਿੰਘ ਬਾਗੀ ਰਿਹਾਇਸੀ ਕਮਰੇ ਦੇ ਨਾਲ ਲੱਗਵੇਂ ਕੋਠੜੇ 'ਚ ਬੈਠੇ ਗੱਲਾਂ ਕਰੀ ਜਾ ਰਹੇ ਸਨ ਤਾਂ ਉਦੋਂ ਬਸ ਕੋਠੜੇ 'ਚ ਲਾਲਟੈਣ ਦਾ ਨਿੰਮਾ-ਨਿੰਮਾ ਚਾਨਣ ਫੈਲਿਆ ਹੋਇਆ ਸੀ। ਬਾਗੀ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰ ਰਹੇ ਭਗਵਾਨ ਸਿੰਘ ਵਾਲੇ ਮੰਜੇ 'ਤੇ, ਸੱਤਿਆਜੀਤ ਵੀ ਆਕੇ ਬੈਠ ਗਿਆ ਸੀ। ਉਸ ਤੋਂ ਵੱਡਾ ਪਛਮਣ ਘਰ ਨਹੀਂ ਸੀ ਕਿਉਂਕਿ ਹਾਲੇ ਉਸ ਦਾ ਸਲਾਨਾ ਇਮਤਿਹਾਨ ਨਹੀਂ ਮੁੱਕਿਆ ਸੀ। ਜਿਸ ਕਾਰਨ ਉਹ ਮਸਤੂਆਣਾ ਸਾਹਿਬ ਦੇ ਸਕੂਲ ਦੇ ਹੋਸਟਲ ਵਿੱਚ ਹੀ ਸੀ। ਰਾਤ ਦੀ ਰੋਟੀ ਵਾਲਾ ਭਾਂਡਾ-ਟੀਂਡਾ ਸੰਭਾਲਣ ਬਾਅਦ ਮੁਕੰਦ ਕੁਰ ਵੀ ਕੋਠੜੇ 'ਚ, ਉਹਨਾਂ ਦੇ ਮੰਜਿਆਂ ਨੇੜਲੇ ਖਾਲੀ ਪਏ ਮੰਜੇ 'ਤੇ ਆ ਬਿਰਾਜਮਾਨ ਹੋਈ। ਬਾਗੀ ਉਹਨਾਂ ਨੂੰ ਹਕੀਮਾਂ ਪਿੰਡ ਦੇ ਜਗੀਰਦਾਰ ਵਿਰੁੱਧ, ਚੱਲ ਰਹੇ ਮੁਜ਼ਾਰਿਆਂ ਦੇ ਘੋਲ ਬਾਰੇ ਜਾਣਕਾਰੀ ਦੇਣ ਲੱਗਿਆ ਹੋਇਆ ਸੀ।

"... ਭਾਈ-ਗੁਰਮੁਖੋ! ਤੁਸੀਂ ਆਪਣੀ ਪਟਿਆਲਾ ਰਿਆਸਤ ਦੇ ਨੱਗਰ ਹਕੀਮਾਂ ਦਾ ਨਾਓਂ ਤਾਂ ਸੁਣਿਆ ਹੋਵੇਗਾ?..." "ਆਹੋ, ਬਾਗੀ ਸਾਹਬ ਸੁਣਿਐ। ਏਹ ਨੱਗਰ ਕਾਂਝਲੇ ਨੱਗਰ ਦੇ ਗੁਆਂਢ 'ਚ ਈ ਐ।" ਭਗਵਾਨ ਸਿੰਘ ਵਲੋਂ ਦਿੱਤਾ ਜਵਾਬ ਸੁਣ ਕੇ ਪ੍ਰਤਾਪ ਸਿੰਘ ਬਾਗੀ ਦੱਸਣ ਲੱਗਿਆ, "... ਠੀਕ, ਏਹ ਉਹੀ ਨੱਗਰ ਐ ਭਾਈ!... ਉਸ ਨੱਗਰ ਦਾ ਇੱਕ ਬਿਸਵੇਦਾਰ ਐ।...ਜਿਹੜਾ ਕਈ ਸੈਂਕੜੇ ਘੁੰਮਾਂ ਭੋਏਂ ਦਾ ਮਾਲਕ ਐ!... ਉਹਦੇ ਕਬਜ਼ੇ ਹੇਠ ਕਈ ਹੋਰ ਨੱਗਰਾਂ 'ਚ ਵੀ ਹਜ਼ਾਰਾਂ ਘੁਮਾਂ ਭੋਏਂ ਐ।

ਮਹਾਰਾਜਾ ਭੁਪਿੰਦਰ ਸਿਉਂ ਪਟਿਆਲੇ ਵਾਲੇ ਦੀ ਸਿਫ਼ਾਰਸ 'ਤੇ ਬਰਤਾਨਵੀਂ-ਹਕੂਮਤ ਨੇ ਉਸ-ਹਕੀਮਾਂ ਵਾਲੇ ਬਿਸਵੇਦਾਰ ਦੇ ਲੜਕੇ ਨੂੰ, ਫ਼ੌਜ 'ਚ ਸਿੱਧਾ ਵੱਡਾ ਔਹਦਾ ਦਿੱਤੈ।... ਤੇ ਉਹ ਬਿਸਵੇਦਾਰ ਸਹੁਰਾ ਬੜਾ ਦੁਸ਼ਟ ਬੰਦੈ।-ਹਕੀਮਾਂ ਨੱਗਰ ਦੀ ਬੇਜ਼ਮੀਨੀ ਸੰਗਤ ਨੇ ਉਸ ਦੁਸ਼ਟ ਦੀ ਅਣਉਪਜਾਊ ਭੋਏਂ, ਸੱਪਾਂ ਦੀਆਂ ਸਿਰੀਆਂ ਲਤੜ-ਲਤੜ ਉਪਜਾਊ ਬਣਾਈ ਤੀ..." ਬਾਗੀ ਦੀ ਚਲਦੀ ਗੱਲ ਧਿਆਨ ਨਾਲ ਸੁਣ ਰਹੇ ਤੇ ਮੁਕੰਦ ਕੁਰ ਵਾਲੀ ਰਜਾਈ 'ਚ ਬੈਠੇ, ਸੱਤਿਆਜੀਤ ਦੇ ਬਾਲ-ਮਨ 'ਚ ਸੁਭਾਵਿਕ ਸਵਾਲ ਉਪਜਿਆ। ਜੋ ਸਵਾਲ ਉਸ ਨੇ ਹੈਰਾਨੀ ਭਰੇ ਅੰਦਾਜ਼ 'ਚ ਪੁੱਛਿਆ, "ਬਾਬਾ ਜੀ ! ਸੱਪਾਂ ਨੇ ਉਹਨਾਂ ਦੇ ਦੰਦੀ ਨੀ ਵੱਢੀ ਜਦੋਂ ਉਹ ਉਹਨਾਂ ਨੂੰ ਲਤੜਦੇ ਤੀ? ਮੁਕੰਦ ਕੁਰ ਬਾਗੀ ਤੋਂ ਪਹਿਲਾਂ ਉਸਦੇ ਸਵਾਲ ਦੇ ਜਵਾਬ 'ਚ ਬੋਲਣ ਲੱਗੀ।"

"ਬੱਚਾ! ਕਿਰਸਾਨ-ਭਾਈਆਂ ਨੇ ਸੱਪ ਖੁੱਡਾਂ ਵਿਚਲੇ ਲਤੜੇ ਹੋਣਗੇ। ...ਊਂ ਵੀ ਉਹਨਾਂ ਨੇ ਗਹੁ ਰੱਖਿਆ ਹੋਊ ਝਾੜ-ਬੂਟ ਪੁਟਦਿਆਂ।" ਮੁਕੰਦ ਕੁਰ ਦੇ ਬੋਲਣੋਂ ਹਟਣ ਦੇ ਨਾਲ ਹੀ ਬਾਗੀ ਸੱਤਿਆਜੀਤ ਦੇ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ,

"ਭਚੰਗੀਆ! ਹੋ ਸਕਦੈ ਬੀੜ ਦੇ ਝਾੜ-ਬੂਟ ਪੁੱਟਦੇ ਬੇਜ਼ਮੀਨੇ ਕਿਰਸਾਨਾਂ 'ਚੋਂ ਕਿੰਨਿਆਂ ਕ ਦੇ ਸੱਪ ਲੜੇ ਹੋਣ.. ਹੋ ਸਕਦੈ ਕੋਈ ਮਰ ਵੀ ਗਿਆ ਹੋਵੇ।.. ਏਹ ਵੀ ਮਲੂਮ ਨਹੀਂ ਕਿ ਕਿਰਸਾਨਾਂ ਨੇ ਕਿੰਨੇ-ਕੁ ਸੱਪ ਮਾਰੇ ਹੋਣ।... ਏਹ ਪੱਕੀ ਬਾਤ ਐ ਬਿਸਵੇਦਾਰ ਦੀ ਭੋਏਂ ਵਿਚਲਾ ਭਾਰਾ ਬੀੜ ਓਥੋਂ ਦੇ ਬੇਜ਼ਮੀਨੇ ਕਿਰਸਾਨ ਭਰਾਵਾਂ ਨੇ ਵਹਿਕ ਬਣਾਇਆ ਤੀ।... ਔਰ ਬੀੜ 'ਚ ਸੱਪ ਵੀ ਬਹੁਤ ਜਿਆਦਾ ਤੀ।..." ਬਾਗੀ ਵਿਸਤਾਰ 'ਚ ਜਵਾਬ ਦੇਣ ਬਾਅਦ ਅਧੂਰੀ ਗੱਲ ਅਗਾਂਹ ਤੋਰਨ ਲਈ ਬੋਲਣ ਲੱਗਿਆ, "...ਤੇ ਹਾਂ ਗੁਰਮੁਖੋ! ਬੇਜ਼ਮੀਨੇ ਕਿਸਾਨ ਭਾਈਆਂ ਤਰਫੋਂ ਜਿਹੜੀ ਭੋਏਂ ਵਹਿਕ ਬਣਾਈ ਗਈ ਤੀ ਉਹ ਭੋਏਂ, ਬਿਸਵੇਦਾਰ ਨੇ ਉਹਨਾਂ ਹੀ ਬੇਜਮੀਨੇ ਭਾਈਆਂ ਨੂੰ ਵਟਾਈ 'ਤੇ ਦੇਣੀ ਸ਼ੁਰੂ ਕੀਤੀ। ਲਹੂ-ਪਸੀਨਾ ਇੱਕ ਕਰਕੇ ਖੇਤੀ ਕਰਨ ਵਾਲੇ ਬੇਜ਼ਮੀਨੇ ਕਿਰਸਾਨ ਭਾਈਆਂ ਨੂੰ ਤਾਂ ਸਹੁਰਾ ਬਿਸਵੇਦਾਰ ਰੋ-ਪਿੱਟ ਕੇ ਜਿਣਸ ਦਾ ਮਸਾਂ ਇੱਕ ਹਿੱਸਾ ਦਿੰਦਾ ਤੀ।... ਆਪ ਵਿਹਲਾ ਬੈਠਾ ਜਿਣਸ ਦੇ ਤਿੰਨ ਹਿੱਸੇ ਲੈ ਜਾਂਦਾ ਤੀ। ਬੇਈਮਾਨ ਬਿਸਵੇਦਾਰ ਤਰਫੋਂ ਕੀਤੀ ਜਾਂਦੀ ਅੰਨ੍ਹੀਂ ਲੁੱਟ-ਖਸੁਟ ਤੋਂ ਦੁਖੀ ਕਿਸਾਨ ਭਾਈਆਂ ਨੇ ਆਖਰ ਆਪਣੀ ਪਾਰਟੀ ਜਥੇਬੰਦ ਕੀਤੀ।... ਉਸ ਪਾਰਟੀ ਦੀ ਆਗਵਾਈ 'ਚ ਸੈਂਕੜੇ ਮੁਜ਼ਾਰੇ ਸਾਥੀ "ਵਟਾਈ-ਬੰਦ ਕਰੋ" ਦੀ ਹੱਕੀ ਮੰਗ ਨੂੰ ਲੈਕੇ ਘੋਲ ਦੇ ਮੈਦਾਨ 'ਚ ਨਿੱਤਰੇ।... ਨੱਗਰ ਹਕੀਮਾਂ ਬਟਾਈ-ਵਿਰੁੱਧ ਉੱਠੇ ਮੁਜ਼ਾਰਿਆਂ ਔਰ ਬਿਸਵੇਦਾਰਾਂ ਦੀ ਲੜਾਈ ਦਾ ਮੈਦਾਨ ਬਣਿਆ। ਜਦ ਹੱਕ-ਸੱਚ ਲਈ ਲੜ ਰਹੇ ਮੁਜ਼ਾਰਿਆਂ ਨੇ ਲੁਟੇਰੇ-ਬੇਈਮਾਨ ਬਿਸਵੇਦਾਰਾਂ ਨੂੰ ਮੂਹਰੇ ਲਾ ਲਿਆ ਤਾਂ ਫਿਰ ਮਹਾਰਾਜਾ ਪਟਿਆਲਾ ਦੇ ਕਹਿਣ 'ਤੇ ਅੰਗਰੇਜ-ਹਕੂਮਤ ਨੇ ਘੋੜ-ਸਵਾਰ ਪੁਲਸੀਆਂ ਦੀਆਂ ਧਾੜਾਂ ਭੇਜੀਆਂ। ਪੁਲਸੀਆਂ ਦੀਆਂ ਬੰਦੂਕਾਂ ਮੂਹਰੇ ਮੁਜ਼ਾਰੇ ਸਾਥੀਆਂ ਦੀਆਂ ਡਾਂਗਾਂ-ਸੋਟੀਆਂ ਦੀ ਬਾਹਲੀ ਪੇਸ਼ ਨਾਂ ਗਈ। ਮੁਜ਼ਾਰਿਆਂ ਵਿਚੋਂ ਦੋ ਯੋਧੇ ਸ਼ਹੀਦੀ ਵੀ ਪ੍ਰਾਪਤ ਕਰ ਗਏ।.. ਨੌਂ ਜਣੇ ਜ਼ਖਮੀ ਹੋ ਗਏ।.... " ਬਾਗੀ ਦੀ ਚਲਦੀ ਗੱਲ ਦੇ ਵਿਚਦੀ ਬੋਲਦੇ ਭਗਵਾਨ ਸਿੰਘ ਨੇ ਪੁੱਛਿਆ, "ਇਹ ਵਾਕਿਆ ਕਿੱਦਣ ਦਾ ਬਾਗੀ 'ਸ੍ਹਾਬ'?" "ਇਸੇ ਵਰ੍ਹੇ, ਜਾਣੀ ਕੇ 1937 ਦੇ ਨਵੰਬਰ ਮਹੀਨੇ ਦੀ ਪੱਚੀ ਤਰੀਕ ਦਾ ਵਾਕਿਆ ਗੁਰਮਖਾ!" "ਫੇਰ ਤਾਂ ਵੀਰਾ! ਗੋਰਿਆਂ ਤੇ ਬਿਸਵੇਦਾਰ ਨੇ ਰਲਕੇ, ਤੁਰਕਾਂ ਨਾਲੋਂ ਵੀ ਜ਼ਿਆਦਾ ਜ਼ੁਲਮ ਕੀਤੇ ਬੁੱਚੜਾਂ ਨੇ।" ਮੁਕੰਦ ਕੁਰ ਨੂੰ ਮਨ ਈ ਮਨ 'ਚ ਅੰਗਰੇਜਾਂ



ਤੇ ਬਿਸਵੇਦਾਰਾਂ ਖਿਲਾਫ਼ ਕਰੋਧ ਆਇਆ ਸੀ। ਬਾਗੀ ਮੁਕੰਦ ਕੁਰ ਨੂੰ ਸੰਬੋਧਨ ਹੁੰਦਾ ਬੋਲਣ ਲੱਗਿਆ, "ਬੀਬਾ! ਗੋਰੇ, ਰਜਵਾੜੇ ਔਰ ਬਿਸਵੇਦਾਰ ਤੁਰਕਾਂ ਦੀ ਕਿਸਮ 'ਚੋਂ ਤਾਂ ਹੈ। ਇਹ ਸਾਰੇ ਉੱਨੀ-ਇੱਕੀ ਦੇ ਅੰਤਰ ਨਾਲ ਪਰਜਾ ਦਾ ਮਾਸ ਖਾਣ ਵਾਲੇ ਹੱਡਾ ਰੋੜੀ ਦੇ ਕੁੱਤੇ ਤਾਂ ਹੁੰਦੇ ਐ ਭਾਈ।"

ਉਹ ਤਿੰਨੇ ਹਕੀਮਾਂ 'ਚ ਹੋਏ ਅੱਤਿਆਚਾਰ ਬਾਰੇ ਚਰਚਾ ਕਰਨ ਲੱਗ ਪਏ ਸਨ। ਸੱਤਿਆਜੀਤ ਬਾਗੀ ਕੋਲੋਂ ਸੁਣੀ ਰਿਪੋਰਟ ਨਾਲ, ਮਨ ਈ ਮਨ 'ਚ ਬੇਹੱਦ ਪ੍ਰਭਾਵਤ ਹੋ ਰਿਹਾ ਸੀ। ਭਗਵਾਨ ਸਿੰਘ ਨੇ ਸਵਾਲ ਕੀਤਾ, "ਅੱਛਾ, ਬਾਗੀ 'ਸ੍ਹਾਬ! ਅਗਾਹਾਂ ਹਕੀਮਾਂ ਵਾਲੇ ਝਗੜੇ ਦਾ ਕੀ ਬਣਿਆ?"

"ਬਣਿਆ ਏਹ ਗੁਰਮਖਾ! ਹਕੀਮਾਂ ਨੱਗਰ 'ਚ ਵਟਾਈ ਖਿਲਾਫ਼ ਚਾਲੂ ਹੋਇਆ ਯੁੱਧ ਅਗਾਹਾਂ ਪਟਿਆਲਾ ਰਿਆਸਤ ਦੇ ਕਈ ਹੋਰ ਨੱਗਰਾਂ ਤੱਕ ਵਧ ਗਿਆ। ਭਦੌੜ, ਕਿਸ਼ਨਗੜ੍ਹ, ਫਰਮਾਹੀਂ ਔਰ ਰਾਜੋਮਾਜਰਾ ਦੇ, ਮੁਜ਼ਾਰੇ-ਭਾਈ ਆਪਣੇ-ਆਪਣੇ ਨੱਗਰ ਦੇ ਬਿਸਵੇਦਾਰਾਂ ਖਿਲਾਫ਼ ਕਮਰਕਸੇ-ਕਸ ਕੇ ਉਠ ਖੜੇ ਹੋਏ ..." ਗੱਲ ਕਰ ਰਹੇ ਪ੍ਰਤਾਪ ਸਿੰਘ ਬਾਗੀ ਦੀ ਨਜ਼ਰ, ਤੇਲ ਮੁੱਕਦਾ ਹੋਣ ਕਾਰਨ ਪਲੋ-ਪਲ ਮੱਧਮ ਪੈ ਰਹੀ, ਲਾਲਟੈਣ ਦੀ ਬੱਤੀ ਵੱਲ ਗਈ। ਉਸਨੇ ਚਲਦੀ ਗੱਲ ਰੋਕ ਕੇ ਸੱਤਿਆਜੀਤ ਨੂੰ ਕਿਹਾ, "ਬਈ-ਭੁਚੰਗੀਆ! ਲਾਲਟੈਣ ਤੇਲ ਭਾਲਦੀ ਐ ਹੁਣ।"

ਸੱਤਿਆਜੀਤ ਲਾਲਟੈਣ 'ਚ ਤੇਲ ਪਾਉਣ ਖਾਤਰ ਆਪਣੀ ਮਾਂ ਵਾਲੀ ਰਜਾਈ 'ਚੋਂ, ਰਜਾਈ ਦਾ ਨਿੱਘ ਛੱਡ ਕੇ ਉੱਠਿਆ। ਉਹ ਤਿੰਨੇ ਸੁਭਾਵਿਕ ਬਟਾਈ-ਪ੍ਰਬੰਧ ਬਾਰੇ ਆਪਣੀ-ਆਪਣੀ ਸਮਝ ਮੁਤਾਬਿਕ ਚਰਚਾ ਕਰਨ ਲੱਗੇ। ਲਾਲਟੈਣ 'ਚ ਤੇਲ ਪਾਕੇ, ਆਪਣੇ ਪਿਤਾ ਕੋਲ ਬੈਠੇ ਸੱਤਿਆਜੀਤ ਨੇ, ਭਗਵਾਨ ਸਿੰਘ ਦੇ ਹੱਥ ਵਿਚਲਾ, ਗੁਰਮਖੀ ਲਿਪੀ 'ਚ ਛਪਿਆ ਅਖਬਾਰ ਜੰਗੇ-ਆਜ਼ਾਦੀ ਫੜਿਆ। ਇਹ ਅਖਬਾਰ,ਗੱਲਾਂ ਕਰਦੇ-ਕਰਦੇ ਪ੍ਰਤਾਪ ਸਿੰਘ ਬਾਗੀ ਨੇ ਭਗਵਾਨ ਸਿੰਘ ਨੂੰ ਦਿੱਤਾ ਸੀ। ਸੱਤਿਆਜੀਤ ਨੇ ਦੂਸਰੇ ਦਿਨ ਲੌਂਗੋਵਾਲ ਨੂੰ ਜਾਣ ਸਮੇਂ, ਥੈਲੇ 'ਚ ਆਪਣੇ ਧੋਤੇ ਕੱਪੜੇ ਪਾਉਣ ਦੇ ਨਾਲ ਜੰਗੇ ਆਜ਼ਾਦੀ ਅਖਬਾਰ ਵੀ, ਥੈਲੇ 'ਚ ਪਾਇਆ।

## ਚਾਰ

ਤੀਜੀ ਜਮਾਤ ਦਾ ਨਤੀਜਾ ਆਇਆ। ਸੱਤਿਆਜੀਤ ਚੰਗੇ ਨੰਬਰ ਲੈਕੇ ਪਾਸ ਹੋਇਆ। ਚੌਥੀ ਜਮਾਤ ਦੀ ਪੜ੍ਹਾਈ ਕਰਨ ਦੇ ਨਾਲ-ਨਾਲ, ਸੱਤਿਆਜੀਤ ਨੇ ਪ੍ਰਤਾਪ ਸਿੰਘ ਬਾਗੀ ਕੋਲੋਂ ਮਿਲਣਾ ਸ਼ੁਰੂ ਹੋਇਆ ਅਖਬਾਰ ਜੰਗੇ ਆਜ਼ਾਦੀ ਵੀ ਪੜ੍ਹਨ ਸ਼ੁਰੂ ਕਰ ਦਿੱਤਾ। ਉਹ ਇਹ ਅਖ਼ਬਾਰ, ਆਪਣੇ ਜਮਾਤੀ ਤੇ ਲੰਗੋਟੀਏ ਆੜੀ ਬਚਨ ਨੂੰ ਵੀ ਪੜ੍ਹਨ ਲਈ ਦਿੰਦਾ। ਬਚਨ ਅਖਬਾਰ 'ਤੇ ਤਰਸੀਂ ਨਜ਼ਰ ਮਾਰ, ਅਖਬਾਰ ਉਸ ਨੂੰ ਵਾਪਿਸ ਕਰ ਦਿੰਦਾ। ਚੌਥੀ ਦੇ ਇਮਤਿਹਾਨ ਨੇੜੇ ਆਉਣ ਕਾਰਨ, ਸੱਤਿਆਜੀਤ ਅਖਬਾਰ ਨਾਲੋਂ ਚੌਥੀ ਜਮਾਤ ਦੇ ਸਲੇਬਸ ਦੀਆਂ ਪੁਸਤਕਾਂ ਪੜ੍ਹਨ ਵਲ ਵਧੇਰੇ ਧਿਆਨ ਦੇਣ ਲੱਗ ਪਿਆ ਸੀ। ਆਖਰ ਇਮਤਿਹਾਨ ਦੀ ਤਾਰੀਖ ਆਈ। ਚੌਥੀ ਜਮਾਤ ਦਾ ਪਹਿਲਾ ਪਰਚਾ ਹਿਸਾਬ ਦਾ ਸੀ। ਭੂਆ ਨੇ ਸ਼ਗਨ ਵਜੋਂ ਦਹੀਂ ਖਵਾਕੇ ਸੱਤਿਆਜੀਤ ਨੂੰ ਚਾਈਂ-ਚਾਈਂ ਸਕੂਲ ਤੋਰਿਆ। ਹਿਸਾਬ ਦਾ ਹੱਲ ਕਰਨ ਲਈ ਮਿਲਿਆ ਪਰਚਾ ਪੜ੍ਹਕੇ ਚੌਥੀ ਜਮਾਤ ਦੇ ਦੂਸਰੇ ਮੁੰਡਿਆਂ ਦੇ ਨਾਲ-ਨਾਲ ਸੱਤਿਆਜੀਤ

ਦਾ ਦਿਮਾਗ ਵੀ ਚਕਰਾਇਆ। ਕਿਉਂਕਿ ਤਕਰੀਬਨ ਸਾਰਾ ਪਰਚਾ ਸਲੇਬਸ ਤੋਂ ਬਾਹਰ ਦਾ ਸੀ। ਪ੍ਰੀਖਿਆ ਹਾਲ 'ਚ ਘਬਰਾਏ ਬੱਚੇ, ਫੜੇ ਕਾਂ ਵਾਂਗੂ ਇੱਕ-ਦੂਸਰੇ ਦੇ ਮੂੰਹ ਵੱਲ ਤੱਕਣ ਲੱਗ ਪਏ ਸਨ। ਉਹਨਾਂ ਨੇ ਨਿਗਰਾਨ ਸਾਹਮਣੇ ਪਰਚਾ ਸਲੇਬਸ ਤੋਂ ਬਾਹਰੋਂ ਹੋਣ ਦਾ ਬਥੇਰਾ ਰੌਲਾ ਪਾਇਆ ਪਰ ਨਿਗਰਾਨ ਨੇ ਉਹਨਾਂ ਦੀ ਇੱਕ ਨਾ ਸੁਣੀ। ਸਗੋਂ ਉਸ ਨੇ ਚੁੱਪ-ਚਾਪ ਪਰਚਾ ਕਰਨ ਦਾ ਉਪਦੇਸ਼ ਦਿੱਤਾ। ਪਰਚਾ ਸਲੇਬਸ ਦੇ ਬਾਹਰੋਂ ਆਇਆ ਹੋਣ ਕਾਰਨ ਉਹਨਾਂ ਨੇ ਕੀ ਕਰਨਾ ਸੀ, ਪਰ ਫਿਰ ਵੀ ਵਿਚਾਰੇ ਮਾਸੂਮ ਉਂਝ ਹੀ ਔਧੇ ਟਾਇਮ ਤੱਕ ਬੈਠੇ ਰਹੇ। ਫੇਰ ਖਾਲੀ ਪਰਚੇ ਨਿਗਰਾਨ ਦੇ ਹਵਾਲੇ ਕਰਕੇ ਅਤੇ ਹਿਸਾਬ ਮਾਸਟਰ ਕੋਲ ਜਾ ਕੇ ਉਸਦੇ ਦੁਆਲੇ, ਝੁੰਡ ਦੀ ਸ਼ਕਲ 'ਚ ਇਕੱਠੇ ਹੋਏ। ਪਰਚਾ ਸਲੇਬਸੋਂ ਬਾਹਰੋਂ ਆਉਣ ਕਰਕੇ ਆਪਣੇ ਮਜਮੂਨ ਦਾ ਨਤੀਜਾ ਮਾੜਾ ਆਉਣ ਦੇ ਡਰੋਂ, ਹਿਸਾਬ ਮਾਸਟਰ ਨੇ, ਚੌਥੀ ਜਮਾਤ ਦੇ ਬੱਚਿਆਂ ਨੂੰ ਹਿਸਾਬ ਦਾ ਪਰਚਾ ਦੁਬਾਰਾ ਕਰਵਾਉਣ ਦੇ ਲਈ ਇੱਕ ਵਿਉਂਤ ਬਣਾਕੇ ਦਿੱਤੀ। ਉਸ ਨੇ ਉਹਨਾਂ ਨੂੰ ਵਿਉਂਤ ਗੁਪਤ ਰੱਖਣ ਦੀ ਤਾਕੀਦ ਵੀ ਕੀਤੀ।

ਜਦ ਦੂਸਰੇ ਦਿਨ ਸੱਤਿਆਜੀਤ ਹਿਸਾਬ ਮਾਸਟਰ ਦੀ ਦੱਸੀ ਵਿਉਂਤ ਨੂੰ ਲਾਗੂ ਕਰਨ ਲਈ ਲੌਂਗੋਵਾਲ ਦੇ ਸਕੂਲ 'ਚ ਪਹੁੰਚਿਆ ਤਾਂ ਉਦੋਂ ਸਕੂਲ ਦੀ ਚੌਥੀ ਜਮਾਤ ਦੇ ਬੱਚੇ, ਹਾਲ-ਕਮਰੇ 'ਚ ਲਾਇਨਾਂ ਬਣਾਈ ਬੈਠੇ ਸਨ। ਉਹਨਾਂ ਬੱਚਿਆਂ ਦੀਆਂ ਲਾਇਨਾਂ ਵਿੱਚੋਂ, ਇੱਕ ਲਾਇਨ ਵਿੱਚ ਸੱਤਿਆਜੀਤ ਵੀ ਬਚਨ ਦੇ ਮੂਹਰੇ ਜਾ ਕੇ ਬੈਠਾ। ਨਿਗਰਾਨ ਮਾਸਟਰ ਸਾਰੇ ਬੱਚਿਆਂ ਨੂੰ ਹੱਲ ਕਰਨ ਲਈ ਪੰਜਾਬੀ ਦਾ ਪਰਚਾ ਵੰਡ ਕੇ, ਉਹਨਾਂ ਵਲ ਮੂੰਹ ਕਰ, ਕੁਰਸੀ ਲੈ ਕੇ ਬੈਠਾ। ਉਸ ਦੀ ਨਜ਼ਰ ਸੱਤਿਆਜੀਤ ਤੇ ਪਈ, ਜਿਹੜਾ ਹਿਸਾਬ ਮਾਸਟਰ ਦੀ ਦੱਸੀ ਵਿਉਂਤ ਮੁਤਾਬਿਕ ਬਿਨਾਂ-ਹੱਲ ਕੀਤਾ ਪਰਚਾ ਲਈ ਖੜ੍ਹਾ ਸੀ। ਨਿਗਰਾਨ ਮਾਸਟਰ ਨੇ ਰੁੱਖੇ ਅੰਦਾਜ਼ 'ਚ ਪੁੱਛਿਆ,

"ਉਏ! ਕਿਵੇਂ ਪਰਚਾ ਮਿਲਨ-ਸਾਰ ਹੀ ਖੜ੍ਹ ਗਿਆ?"

"ਪੇਪਰ ਫੜਾਉਣੈ ਜੀ!"

"ਕਿਉਂ? ਐਨੀ ਜਲਦੀ ਪਰਚਾ ਹੱਲ ਵੀ ਕਰ ਲਿਆ?"

"ਜੀ! ਏਹ ਪੇਪਰ ਹੱਲ ਕਰਕੇ ਕੀ ਕਰਾਂਗੇ? ਫੇਲ ਤਾਂ ਹੋਈ ਜਾਣੈ!"

"ਓਏ-ਉਹ ਕਿਵੇਂ?" ਨਿਗਰਾਨ ਹੈਰਾਨੀ ਭਰੇ ਅੰਦਾਜ਼ 'ਚ ਪੁੱਛਦਾ, ਕੁਰਸੀ 'ਚੋਂ ਉਠ ਕੇ, ਖੜੇ ਸੱਤਿਆਜੀਤ ਵਲ ਤੁਰਿਆ। ਸੱਤਿਆਜੀਤ ਫੇਲ ਹੋਣ ਦਾ ਕਾਰਨ ਨਿਧੱੜਕ ਹੋ ਕੇ ਦੱਸਣ ਲੱਗਿਆ, "ਜੀ! ਜੇਹੜਾ ਕੱਲ੍ਹ ਸਾਡਾ ਹਿਸਾਬ ਦਾ ਪਰਚਾ ਹੋਇਐ ਉਹ ਸਾਰੇ ਦਾ ਸਾਰਾ ਸਲੇਬਸ ਦੇ ਬਾਹਰੋਂ ਤਾਂ ਤੀ। ਹਿਸਾਬ 'ਚੋਂ ਪਾਸ ਹੋਣਾ ਲਾਜ਼ਮੀ ਐ। ਉਹਦੇ 'ਚੋਂ ਪਾਸ ਹੋਇਆ ਨੀ ਜਾਣਾ ਸਾਥੋਂ। ਫੇਰ ਫੇਲ ਹੀ ਹੋਵਾਂਗੇ ਜੀ...." ਸੱਤਿਆਜੀਤ ਹਾਲੇ ਬੋਲ ਹੀ ਰਿਹਾ ਸੀ ਕਿ ਇਨ੍ਹੇ ਨੂੰ ਹਿਸਾਬ ਮਾਸਟਰ ਦੀ ਦੱਸੀ ਵਿਉਂਤ ਮੁਤਾਬਿਕ ਚੌਥੀ ਜਮਾਤ ਦੇ, ਲਾਇਨਾਂ 'ਚ ਬੈਠੇ ਸਾਰੇ ਬੱਚੇ, ਖਾਲੀ ਪਰਚੇ ਫੜੀ, ਆਪਣੀ-ਆਪਣੀ ਥਾਂ 'ਤੋਂ ਉੱਠ, ਖੜ੍ਹੇ ਹੋਏ। "ਪਰਚਾ ਫੜੋ ਜੀ!... ਪਰਚਾ ਫੜੋ ਜੀ!" ਦਾ ਰੌਲਾ ਪੈਣਾ ਸ਼ੁਰੂ ਹੋਇਆ। ਪਰਚਾ ਫੜਨ ਦੇ ਨਿਸ਼ਚਿਤ ਸਮੇਂ ਤੋਂ ਪਹਿਲਾਂ ਨਿਗਰਾਨ, ਪਰਚਾ ਫੜਨੋ ਕੋਰਾ ਜਵਾਬ ਦੇਣ ਲੱਗਿਆ। ਬੱਚੇ ਪਰਚਾ ਫੜਾਉਣ ਦੀ ਜਿੱਦ ਕਰਨ ਲੱਗੇ। ਕੁਝ ਸਮਾਂ ਨਿਗਰਾਨ ਆਪਣੀ ਗੱਲ 'ਤੇ ਅੜਿਆ। ਪਰ ਫੇਰ ਉਸਨੇ ਬੱਚਿਆਂ ਵੱਲੋਂ ਪਾਏ ਜਾ ਰਹੇ ਰੌਲੇ ਤੋਂ ਅੱਕੇ ਨੇ, ਇਮਤਿਹਾਨ ਦੇ ਮੁੱਖ ਪ੍ਰਬੰਧਕ (ਜਿਹੜਾ ਸਕੂਲ ਦਾ ਹੈੱਡਮਾਸਟਰ ਸੀ) ਕੋਲ ਦਫ਼ਤਰ 'ਚ ਜਾਕੇ ਉਸਨੂੰ



ਸਾਰੀ ਗੱਲ ਦੱਸੀ। ਪ੍ਰਬੰਧਕ ਹੈੱਡਮਾਸਟਰ ਨੇ ਪਹਿਲਾਂ ਤਾਂ ਪਰਚੇ ਲਈ ਖੜ੍ਹੇ ਬੱਚਿਆਂ ਨੂੰ ਬੈਠ ਕੇ ਪਰਚਾ ਹੱਲ ਕਰਨ ਲਈ ਡਰਾਇਆ-ਧਮਕਾਇਆ। ਪਰ ਜਦ ਉਸ ਦੀ ਇਹ ਕੋਸ਼ਿਸ਼ ਸਫਲ ਨਾ ਹੋਈ ਤਾਂ ਫਿਰ ਉਸ ਨੇ, ਉਹਨਾਂ ਨੂੰ ਪਿਆਰ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਬੱਚੇ ਪੰਜਾਬੀ ਦੇ ਪੇਪਰ ਦਾ ਬਾਈਕਾਟ ਕਰਨ ਲਈ ਡਟੇ ਰਹੇ। ਫੇਰ ਜਦ ਪ੍ਰਬੰਧਕੀ-ਹੈੱਡਮਾਸਟਰ ਨੇ ਬੱਚਿਆਂ ਨਾਲ, ਦੂਸਰੇ ਦਿਨ ਸਲੇਬਸ ਵਿੱਚੋਂ ਹਿਸਾਬ ਦਾ ਪਰਚਾ ਲੈਣ ਦਾ ਵਾਅਦਾ ਕੀਤਾ ਤਾਂ ਫੇਰ ਕਿਤੇ ਜਾਕੇ ਬੱਚੇ ਪੰਜਾਬੀ ਦਾ ਪਰਚਾ ਹੱਲ ਕਰਨ ਲਈ ਆਪਣੇ-ਆਪਣੇ ਰੋਲ-ਨੰਬਰ ਵਾਲੀ ਥਾਂ 'ਤੇ ਬੈਠੇ।

ਪ੍ਰਬੰਧਕੀ-ਹੈੱਡਮਾਸਟਰ ਨੇ ਕਸੂਤੀ ਹਾਲਤ 'ਚ ਫਸਿਆ ਹੋਣ ਕਾਰਨ ਬੱਚਿਆਂ ਨਾਲ ਕੀਤਾ ਵਾਅਦਾ ਪੂਰਾ ਤਾਂ ਕੀਤਾ ਪਰ ਉਸਨੇ ਉਹਨਾਂ ਦੀ ਜਿੱਤ ਨੂੰ ਆਪਣੀ ਹੈੱਡਮਾਸਟਰੀ ਦੀ ਹੱਤਕ ਦੇ ਰੂਪ 'ਚ ਲਿਆ। ਉਸਨੂੰ ਇਹ ਯਕੀਨ ਸੀ ਕਿ ਬੱਚਿਆਂ ਵਲੋਂ ਪਰਚੇ ਦਾ ਕੀਤਾ ਗਿਆ ਬਾਈਕਾਟ ਬੱਚਿਆਂ ਦੇ ਆਪਣੇ ਦਿਮਾਗਾਂ ਦੀ ਕਾਢ ਨਹੀਂ ਹੋ ਸਕਦੀ, ਲਾਜ਼ਮੀ ਇਹ ਵਿਚਾਰ ਕਿਸੇ ਸਿਆਣੀ ਉਮਰ ਵਾਲੇ ਦੇ ਦਿਮਾਗ ਦੀ ਕਾਢ ਹੈ। ਉਸਨੇ ਬੱਚਿਆਂ ਕੋਲੋਂ ਪਰਚੇ ਦਾ ਬਾਈਕਾਟ ਕਰਵਾਉਣ ਵਾਲੇ ਦਾ ਪਤਾ ਲਾਉਣ ਲਈ ਪੜਤਾਲ ਕਰਨੀ ਸ਼ੁਰੂ ਕੀਤੀ। ਚੌਥੀ ਜਮਾਤ ਦੇ ਕੁਝ ਕਮਦਿਲ ਬੱਚਿਆਂ ਕੋਲੋਂ ਉਸਨੂੰ ਪਤਾ ਵੀ ਲੱਗ ਗਿਆ ਕਿ ਪਰਚੇ ਦਾ ਬਾਈਕਾਟ ਕਰਨ ਦੀ ਪੂਰੀ ਵਿਉਂਤ ਸਕੂਲ ਦੇ ਹਿਸਾਬ ਮਾਸਟਰ ਵੱਲੋਂ ਬੱਚਿਆਂ ਨੂੰ ਬਣਾਕੇ ਦਿੱਤੀ ਗਈ ਸੀ, ਕਿਉਂਕਿ ਉਸਨੂੰ ਆਪਣੇ ਵਿਸ਼ੇ ਦਾ ਨਤੀਜਾ ਮਾੜਾ ਆਉਣ ਦਾ ਡਰ ਸੀ। ਇਹ ਪਤਾ ਲੱਗਣ 'ਤੇ ਹੈੱਡਮਾਸਟਰ, ਹਿਸਾਬ ਮਾਸਟਰ ਤੇ ਸੱਤਿਆਜੀਤ ਕੋਲੋਂ ਆਪਣੀ ਹੋਈ ਬੇਇੱਜ਼ਤੀ ਦਾ ਬਦਲਾ ਲੈਣ ਦੇ ਰਾਹ ਤੁਰਿਆ। ਉਸ ਨੇ ਹਿਸਾਬ ਮਾਸਟਰ ਦਾ ਤਬਾਦਲਾ ਕਰਵਾਕੇ ਤੇ ਸੱਤਿਆਜੀਤ ਨੂੰ ਲੌਂਗੋਵਾਲ ਦੇ ਸਕੂਲ ਵਿਚੋਂ ਪੜ੍ਹਨੋ ਹਟਾ ਕੇ ਦਮ ਲਿਆ।

ਹੈਡਮਾਸਟਰ ਦੇ ਬਦਲਾਖੋਰ ਵਰਤਾਉ ਕਾਰਨ ਸੱਤਿਆਜੀਤ ਨੂੰ ਚੌਥੀ ਜਮਾਤ ਦਾ ਨਤੀਜਾ ਆਉਣ ਬਾਅਦ, ਮਜ਼ਬੂਰਨ ਮਸਤੂਆਣੇ ਦੇ ਸਕੂਲ ਦੀ ਪੰਜਵੀਂ ਜਮਾਤ ਵਿੱਚ ਦਾਖਲਾ ਲੈਣਾ ਪਿਆ। ਹਿਸਾਬ ਮਾਸਟਰ ਦੀ ਬਦਲੀ ਕਰਕੇ ਅਤੇ ਸੱਤਿਆਜੀਤ ਨੂੰ ਲੌਂਗੋਵਾਲ ਪਿੰਡ ਦੇ ਸਕੂਲ ਵਿਚੋਂ ਪੜ੍ਹਨੋਂ ਹਟਣ ਲਈ ਮਜਬੂਰ ਕਰਨ ਕਰਕੇ, ਲੌਂਗੋਵਾਲ ਦੇ ਇਨਸਾਫ-ਪਸੰਦ ਵਿਅਕਤੀਆਂ, ਸਕੂਲ ਦੇ ਇਨਸਾਫ਼ ਪਸੰਦ ਅਧਿਆਪਕਾਂ ਤੇ ਵਿਦਿਆਰਥੀਆਂ, ਦੇ ਮਨਾਂ 'ਚ ਉਸ ਹੰਕਾਰੀ ਤੇ ਬਦਲਾਖੋਰ ਹੈਡਮਾਸਟਰ ਖਿਲਾਫ਼ ਗੁੱਸੇ ਦੀ ਅੱਗ ਭੜਕੀ। ਲੌਂਗੋਵਾਲ ਪਿੰਡ ਦੇ ਭਲੇਮਾਣਸ ਵਿਅਕਤੀਆਂ ਨੇ ਵਿਦਿਅਕ ਮਹਿਕਮੇ ਦੇ ਵੱਡੇ ਅਫ਼ਸਰਾਂ ਨੂੰ ਮਿਲ ਕੇ, ਧੱਕੇਸ਼ਾਹੀ ਕਰਨ ਵਾਲੇ ਹੈੱਡਮਾਸਟਰ ਦੀ, ਲੌਂਗੋਵਾਲ ਦੇ ਸਕੂਲ ਵਿਚੋਂ ਬਦਲੀ ਕਰਵਾਈ। ਇਕ ਨੇਕ ਸੁਭਾਅ ਦਾ ਹੈੱਡਮਾਸਟਰ ਕਿਸੇ ਹੋਰ ਸਕੂਲ ਵਿੱਚੋਂ ਬਦਲਾਅ ਕੇ ਆਪਣੇ ਲੌਂਗੋਵਾਲ ਪਿੰਡ ਦੇ ਸਕੂਲ ਵਿਚ ਵਾਪਸ ਲਿਆਂਦਾ। ਇਹ ਸਾਰਾ ਘਟਨਾ-ਕਰਮ ਵਾਪਰ ਜਾਣ ਬਾਅਦ, ਸੱਤਿਆਜੀਤ ਮਸਤੂਆਣਾ ਸਕੂਲ ਵਿਚੋਂ ਆਪਣਾ ਪੰਜਵੀਂ ਦਾ ਸਰਟੀਫਿਕੇਟ ਕਟਵਾਅ ਕੇ ਮੁੜ ਲੌਂਗੋਵਾਲ ਦੇ ਸਕੂਲ 'ਚ ਦਾਖਲ ਹੋਇਆ।

ਨਵਾਂ ਆਇਆ ਹੈੱਡਮਾਸਟਰ ਅਗਾਂਹਵਧੂ ਵਿਚਾਰਾਂ ਤੇ ਮਿਲਾਪੜੇ ਸੁਭਾਓ ਵਾਲਾ ਬੰਦਾ ਸੀ। ਉਸ ਨੇ ਬੱਚਿਆਂ ਦੀ ਸ਼ਖ਼ਸੀਅਤ ਨੂੰ ਨਿਖਾਰਨ ਦੇ ਇਰਾਦੇ ਨਾਲ ਸਕੂਲ 'ਚ ਕੁਝ ਨਵੇਂ ਕੰਮ ਸ਼ੁਰੂ ਕੀਤੇ। ਜਿਵੇਂ ਰੋਜ਼ਾਨਾ ਇੱਕ ਵਿਦਿਆਰਥੀ ਨੂੰ ਕੋਈ

ਨਾ ਕੋਈ ਵਿਸ਼ਾ ਦੇਕੇ, ਸਵੇਰ ਦੀ ਸਭਾ 'ਚ ਬੁਲਾਰੇ ਦੇ ਤੌਰ 'ਤੇ, ਕੁਝ ਮਿੰਟ ਬੁਲਾਇਆ ਜਾਣ ਲੱਗਿਆ। ਇੱਕ ਵਿਦਿਆਰਥੀ ਦੀ, ਨਿੱਤ ਦੀ ਅਹਿਮ ਖ਼ਬਰ, ਸਕੂਲ ਦੇ ਬੋਰਡ 'ਤੇ ਲਿਖਣ ਦੀ ਜਿੰਮੇਂਵਾਰੀ ਲਾਈ ਜਾਣ ਲੱਗੀ। ਸ਼ਨਿੱਚਰਵਾਰ ਨੂੰ ਸਕੂਲ ਦੇ ਪਿਛਲੇ ਟਾਇਮ ਲੱਗਣ ਵਾਲੀ ਬਾਲ-ਸਭਾ, ਜੋ ਪਿੱਛਲੇ ਲੰਮੇਂ ਸਮੇਂ ਤੋਂ ਬੰਦ ਸੀ, ਮੁੜ ਲਾਉਣੀ ਸ਼ੁਰੂ ਕੀਤੀ ਗਈ। ਇਹਨਾਂ ਤਿੰਨਾਂ ਕੰਮਾਂ 'ਚ, ਸੱਤਿਆਜੀਤ ਦੂਸਰੇ ਵਿਦਿਆਰਥੀਆਂ ਨਾਲੋਂ ਵਧੇਰੇ ਦਿਲਚਸਪੀ ਲੈਂਦਾ ਸੀ। ਉਸ ਦੀ ਦਿਲਚਸਪੀ ਨੂੰ ਭਾਂਪਦਿਆਂ, ਹੈੱਡਮਾਸਟਰ ਵਲੋਂ ਉਸ ਨੂੰ ਬਾਲ-ਸਭਾ ਦਾ ਸਟੇਜ ਸਕੱਤਰ ਬਣਾਇਆ ਜਾਣ ਲੱਗਿਆ। ਅਧਿਆਪਕ ਤੇ ਵਿਦਿਆਰਥੀ, ਸੱਤਿਆਜੀਤ ਦੇ ਸਵੇਰ ਦੀ ਪ੍ਰਾਰਥਨਾ ਤੇ ਬਾਲ-ਸਭਾ 'ਚ, ਆਤਮਵਿਸ਼ਵਾਸ ਨਾਲ ਬੋਲਣ ਤੋਂ ਪ੍ਰਭਾਵਤ ਹੋਏ, ਉਸ ਨੂੰ ਗਿਆਨੀ ਕਹਿਣ ਲੱਗ ਪਏ ਸਨ। ਉਸ ਦੀ ਭੂਆ ਦੇ ਗੁਆਂਢੀ ਘਰਾਂ ਦੇ ਮੁੰਡੇ, ਬਚਨ ਤੇ ਚਰਨ, ਸੱਤਿਆਜੀਤ ਨੂੰ ਆਪਣਾ ਆੜੀ ਬਣਾਕੇ, ਮਨੋਂ-ਮਨੀਂ ਮਾਣ ਮਹਿਸੂਸ ਕਰਨ ਲੱਗੇ ਸਨ। ਬਚਨ ਤਾਂ ਸੱਤਿਆਜੀਤ ਦੀ ਆਪਣੇ ਪਰਿਵਾਰ ਦੇ ਮੈਂਬਰਾਂ ਕੋਲ , ਪ੍ਰਸ਼ੰਸਾ ਕਰਦਾ ਵੀ ਨਹੀਂ ਥਕਦਾ ਸੀ। ਬਚਨ, ਚਰਨ ਤੇ ਸੱਤਿਆਜੀਤ, ਭੂਆ ਕਿ ਘਰ ਦੀ, ਕੜੀ-ਬਾਲਿਆਂ ਦੀ ਛੱਤ ਵਾਲੀ ਕੋਠੜੀ 'ਚ, ਇੱਕਠੇ ਵੱਡੀ ਰਾਤ ਤੱਕ ਪੜ੍ਹਦੇ।

ਜਿਹਨੀਂ ਦਿਨੀਂ ਸੱਤਿਆਜੀਤ ਛੇਵੀਂ ਪਾਸ ਕਰਕੇ, ਸੱਤਵੀਂ ਜਮਾਤ 'ਚ ਹੋਇਆ ਉਨੀਂ ਦਿਨੀਂ, ਦੁਨੀਆਂ ਦੀ ਪਹਿਲੀ ਲੜਾਈ ਸ਼ੁਰੂ ਹੋਈ-ਹੋਈ ਸੀ। ਜਿਸ ਦਿਨ ਸੱਤਿਆਜੀਤ, ਕੈਂਸਰ ਦੀ ਬਿਮਾਰੀ ਨਾਲ ਪੀੜਤ ਆਪਣੀ ਮਾਂ ਮੁਕੰਦ ਕੁਰ ਦਾ ਪਤਾ ਲੈਣ ਲਈ ਸਾਜ਼ਪੁਰ ਗਿਆ ਹੋਇਆ ਸੀ ਉਸ ਦਿਨ ਉਹਨਾਂ ਦੇ ਘਰ ਉਸ ਦੇ ਦੋਵੇਂ ਮਾਤਾ-ਪਿਤਾ ਹੀ ਸਨ। ਉਹ ਆਪਣੀ ਮਾਂ ਕੋਲ ਬੈਠਾ ਉਸ ਨਾਲ ਉਸ ਦੀ ਸਿਹਤ ਬਾਰੇ ਉਦਾਸ ਅੰਦਾਜ਼ 'ਚ ਗੱਲਾਂ ਕਰੀ ਜਾ ਰਿਹਾ ਸੀ। ਇੰਨੇ ਨੂੰ, ਉਸ ਨੂੰ ਆਪਣੇ ਵੱਡੇ ਭਰਾ ਪੱਛਮਣ ਨਾਲ, ਕਮਿਊਨਿਸਟ ਪਾਰਟੀ ਦੇ ਅੰਡਰ-ਗਰਾਊਂਡ-ਕਾਰਕੁੰਨ, ਪ੍ਰਤਾਪ ਸਿੰਘ ਬਾਗੀ, ਧਰਮ ਸਿੰਘ ਫੱਕਰ ਤੇ ਹਰਨਾਮ ਸਿੰਘ ਧਰਮਗੜ੍ਹ ਹੋਰੀਂ ਆਉਂਦੇ ਦਿਸੇ। ਸੱਤਿਆਜੀਤ ਨੇ ਦੋਵੇਂ ਹੱਥ ਜੋੜਕੇ, ਉਹਨਾਂ ਨੂੰ ਸਾਂਝੀ 'ਸਤਿਸ੍ਰੀਅਕਾਲ' ਬੁਲਾਈ। ਉਹਨਾਂ ਵਿਚੋਂ ਹਰਨਾਮ ਸਿੰਘ ਧਰਮਗੜ੍ਹ ਨੇ ਉਸਨੂੰ ਬੁੱਕਲ 'ਚ ਲਿਆ। ਧਰਮ ਸਿੰਘ ਫੱਕਰ ਨੇ ਲਾਡ ਨਾਲ ਉਸ ਦੀ ਪਿੱਠ 'ਤੇ ਹੱਥ ਫੇਰਿਆ। ਪ੍ਰਤਾਪ ਸਿੰਘ ਬਾਗੀ ਨੇ ਉਸ ਦੀ ਪੜ੍ਹਾਈ ਦਾ ਹਾਲ-ਚਾਲ ਪੁਛਿਆ। ਦੂਸਰੇ ਦਿਨ, ਸਤਿਅਜੀਤ ਨੇ ਲੌਂਗੋਵਾਲ ਨੂੰ ਮੁੜਦੇ ਸਮੇਂ, ਉਹ ਕਿਤਾਬਚਾ ਆਪਣੇ ਥੈਲੇ ਵਿੱਚ ਪਾਇਆ, ਜਿਹੜਾ ਉਸ ਨੂੰ, ਉਹਨਾਂ ਅੰਡਰ-ਗਰਾਊਂਡ ਕਾਮਰੇਡਾਂ ਕੋਲੋਂ ਪੜ੍ਹਨ ਨੂੰ ਮਿਲਿਆ ਸੀ। ਸੱਤਿਆਜੀਤ ਮਨ ਈ ਮਨ 'ਚ ਸੋਚਦਾ ਜਾਂਦਾ ਸੀ, ਕਿ ਉਹ ਕਿਹੜੇ ਵੇਲੇ ਲੌਂਗੋਵਾਲ ਪਹੁੰਚੇ ਅਤੇ ਉਸ ਕਿਤਾਬਚੇ ਵਿਚਲੀਆਂ ਤਸਵੀਰਾਂ, ਬਚਨ ਅਤੇ ਚਰਨ ਹੋਰਾਂ ਨੂੰ ਦਿਖਾਵੇ।

ਬਚਨ ਤੇ ਚਰਨ, ਕਈ ਦਿਨਾਂ ਪਿੱਛੋਂ ਸ਼ਾਜਪੁਰ ਮੁੜੇ ਸੱਤਿਆਜੀਤ ਨੂੰ ਮਿਲਣ ਲਈ, ਉਸ ਦੀ ਭੂਆ ਕਿ ਘਰ ਆਏ। ਉਹ ਉਹਨਾਂ ਦੋਵਾਂ ਨੂੰ ਨਾਲ ਲੈ ਕੇ, ਕੜੀ-ਬਾਲੇ ਦੀ ਛੱਤ ਵਾਲੇ ਕੋਠੜੇ 'ਚ ਗਿਆ। ਉਹਨਾਂ ਵਲ ਖੁਸ਼ੀ ਤੇ ਚਾਅ ਨਾਲ ਤੱਕਦਾ ਬੋਲਿਆ, "ਮੰਜੇ 'ਤੇ ਬੈਠੋ ਕੇਰਾਂ ਆੜੀਓ, ਮੈਂ ਥੋਨੂੰ ਐਸੀ ਚੀਜ਼ ਦਿਖਾਉਨੈ, ਦੇਖ ਕੇ ਤੁਸੀਂ ਬਾਗੋ-ਬਾਗ ਹੋਜੋਂਗੇ।" "ਹੈਂ ਉਏ ਗਿਆਨੀ ਐਸੀ ਚੀਜ਼ ਕੀ ਐ?" ਮੰਜੇ 'ਤੇ



ਬੈਠੇ ਬਚਨ ਕੋਲ, ਬੈਠਦੇ ਚਰਨ ਨੇ ਸੱਤਿਆਜੀਤ ਵਲ ਉਤਸੁਕਤਾ ਨਾਲ ਦੇਖਿਆ। ਸੱਤਿਆਜੀਤ ਨੇ ਸਕੂਲ ਦੀਆਂ ਕਿਤਾਬਾਂ ਕੋਲ ਪਿਆ ਉਹ ਕਿਤਾਬਚਾ ਚੁੱਕਦੇ ਨੇ ਕਿਹਾ, "ਬੜੀ ਵਧੀਆ ਚੀਜ਼ ਐ। ਦੇਖਕੇ ਮੰਨਜੋਂਗੇ।" ਸੱਤਿਆਜੀਤ ਦਾ ਜਵਾਬ ਸੁਣ, ਉਹਨਾਂ ਦੀ ਉਸ ਦੇ ਹੱਥਾਂ ਵਿਚਲੀ ਚੀਜ਼ ਨੂੰ ਦੇਖਣ ਲਈ ਉਤਸੁਕਤਾ ਹੋਰ ਵਧੀ। ਉਹ ਰੰਗੀਨ ਤਸਵੀਰਾਂ ਵਾਲਾ ਕਿਤਾਬਚਾ ਚਰਨ ਤੇ ਬਚਨ ਨੂੰ ਹਾਲੇ ਦਿਖਾਉਣ ਹੀ ਲੱਗਿਆ ਸੀ, ਕਿ ਇੰਨੇ ਨੂੰ, ਉਹ ਦੋਵੇਂ ਕਿਤਾਬਚੇ ਨੂੰ ਆਪਣੇ-ਆਪਣੇ ਹੱਥ 'ਚ ਲੈਣ ਲਈ, ਉਸ ਕੋਲੋਂ ਖੋਹਣ ਲੱਗੇ। ਉਹਨਾਂ ਵਲੋਂ ਸ਼ੁਰੂ ਕੀਤੀ ਖਿੱਚ-ਧੂ ਕੋਲੋਂ ਕਿਤਾਬਚੇ ਨੂੰ ਫਟਣ ਤੋਂ ਬਚਾਉਣ ਲਈ, ਆਪਣੀ ਕੱਛ 'ਚ ਲੈਂਦਿਆਂ, ਸੱਤਿਆਜੀਤ ਨੇ ਕਿਹਾ, "ਜੇ ਇਉਂ ਐਨੀ ਸੋਹਣੀ ਚੀਜ਼ ਖਿੱਚ-ਖਿੱਚ ਕੇ ਪਾੜੋਗੇ ਤਾਂ ਫੇਰ ਮੈਂ ਭਰਾਵੋ! ਇਹ ਥੋਨੂੰ ਦਿਖਾਉਣਾ ਵੀ ਨਹੀਂ।"

"ਯਾਰ! ਨਹੀਂ ਪਾੜਦੇ।"

"ਦਿਖਾਦੇ ਯਾਰ-ਗਿਆਨੀ। ਆਕੜ ਕਿਉਂ ਕਰਦੈ?"

"ਪਹਿਲਾਂ ਦੱਸੋ ਹੁਣ ਖੋਂਹਦੇ ਤਾਂ ਨਹੀਂ ਮੈਥੋਂ ਏਹ?"

ਉਹਨਾਂ ਦੋਹਾਂ ਨੇ ਉਸ ਕਿਤਾਬਚੇ ਵਿਚਲੀਆਂ ਤਸਵੀਰਾਂ ਦੇਖਣ ਦੇ ਲਾਲਚ 'ਚ, ਮੂਹਰੇ-ਮਗਰ ਕਿਹਾ "ਨਹੀਂ" "ਸੱਚੀਓਂ ਨਹੀਂ ਖੋਂਹਦੇ।" ਉਹਨਾਂ ਵਲੋਂ ਨਾ-ਖੋਹਣ ਦੇ ਦਿੱਤੇ ਭਰੋਸੇ ਬਾਅਦ, ਸੱਤਿਆਜੀਤ ਨੇ ਕਿਤਾਬਚਾ, ਆਪਣੇ ਤਿੰਨਾਂ ਵਿਚਕਾਰ ਰੱਖਿਆ। ਉਹ ਦੋਵੇਂ ਤਸਵੀਰਾਂ ਦੇਖਣ ਲਈ ਕਾਹਲੇ ਹੋਏ, ਆਪਣੀ-ਆਪਣੀ ਥਾਂ 'ਤੇ ਟਿਕ ਕੇ ਬੈਠੇ। ਇਨ੍ਹੇ ਨੂੰ ਭੂਆ ਤੇ ਭੂਆ ਕੇ ਗੁਆਂਢੀ, ਮੁਸਲਮਾਨ ਘੁਮਿਆਰਾਂ ਦੀ ਲੜਕੀ ਬੇਗਮ, ਜੋ ਉਹਨਾਂ ਦੀ ਹਾਨਣ ਸੀ, ਉਹਨਾਂ ਕੋਲ ਆਕੇ ਖੜੀਆਂ। ਸੱਤਿਆਜੀਤ ਕਿਤਾਬਚੇ ਦੀਆਂ ਤਸਵੀਰਾਂ ਦਿਖਾਉਣ ਦੇ ਨਾਲ-ਨਾਲ, ਉਹਨਾਂ ਨੂੰ ਤਸਵੀਰਾਂ ਬਾਰੇ ਉਸੇ ਤਰ੍ਹਾਂ ਦੀਆਂ ਗੱਲਾਂ ਦੱਸਣ ਲੱਗਿਆ ਹੋਇਆ ਸੀ। ਜਿਸ ਤਰ੍ਹਾਂ ਦੀਆਂ ਗੱਲਾਂ ਉਸ ਨੇ ਉਸ ਦਿਨ ਪ੍ਰਤਾਪ ਸਿੰਘ ਬਾਗੀ, ਧਰਮ ਸਿੰਘ ਫੱਕਰ ਤੇ ਹਰਨਾਮ ਸਿੰਘ ਧਰਮਗੜ੍ਹ ਹੋਰਾਂ ਕੋਲੋਂ ਸੁਣੀਆਂ ਸਨ, ਜਿਸ ਦਿਨ ਉਹਨਾਂ ਨੇ ਉਸ ਨੂੰ ਇਹ ਕਿਤਾਬਚਾ ਦਿੱਤਾ ਸੀ। ਸੱਤਿਆਜੀਤ ਨੇ ਉਹਨਾਂ ਨੂੰ ਦੱਸਿਆ,

"....ਬਈ! ਆਹ ਬੰਦੂਕਾਂ ਵਾਲੇ ਬੰਦੇ-ਬੁੜੀਆਂ ਰੂਸੀ ਨੇ...ਏਹ ਸਾਰੇ ਦੇ ਸਾਰੇ ਕਮਿਊਨਿਸਟ ਐ।....ਬੰਦੂਕਾਂ ਚੱਕ ਕੇ ਏਹ ਜਰਮਨ-ਜਾਪਾਨ ਤੇ ਇਟਲੀ ਦੇ ਲੁਟੇਰਿਆਂ ਖਿਲਾਫ਼ ਲੜਨ ਲਈ ਜਾ ਰਹੇ ਐ...ਕਿਉਂਕਿ ਜਰਮਨ, ਜਾਪਾਨ ਤੇ ਇਟਲੀ ਦੇ ਲੋਟੂਆਂ-ਮੋਟੂਆਂ ਦੀਆਂ ਫ਼ੌਜਾਂ, ਰੂਸ ਦੇ ਮਜ਼ਦੂਰਾਂ-ਕਿਸਾਨਾਂ ਦੇ ਰਾਜ ਨੂੰ ਤੋੜਨ ਖਾਤਰ, ਹਮਲੇ ਤੇ ਹਮਲਾ ਕਰ ਰਹੀਐਂ।....ਰੂਸੀ ਮਜ਼ਦੂਰਾਂ-ਕਿਸਾਨਾਂ ਦੇ ਇਹ ਬੱਬਰ-ਸ਼ੇਰ, ਧੀਆਂ-ਪੁੱਤ ਆਪਣੇ ਰਾਜ ਨੂੰ ਬਚਾਉਣ ਖਾਤਰ, ਉਹਨਾਂ ਬੁੱਚੜਾਂ ਨੂੰ ਨਾਨੀ ਯਾਦ ਕਰਾ ਰਹੇ ਐ।....ਆਹ! ਜਿਹੜੇ ਇਹਨਾਂ ਦੇ ਹੱਥਾਂ 'ਚ ਦਾਤੀ ਹਥੌੜੇ ਵਾਲੇ ਲਾਲ ਝੰਡੇ ਫੜੇ ਹੋਏ ਨੇ, ਇਹ ਝੰਡੇ ਇਨ੍ਹਾਂ ਦੀ ਪਾਰਟੀ ਦੇ ਝੰਡੇ ਨੇ...." ਸੱਤਿਆਜੀਤ ਕਿਤਾਬਚੇ ਵਿਚਲੀਆਂ ਤਸਵੀਰਾਂ ਦਿਖਾਉਣ ਦੇ ਨਾਲ-ਨਾਲ, ਆਪਣੀ ਸਮਝ ਮੁਤਾਬਕ ਤਸਵੀਰਾਂ ਬਾਰੇ ਜਾਣਕਾਰੀ ਦਿੰਦਾ ਰਿਹਾ। ਉਹ ਸਾਰੇ ਹੈਰਾਨੀ ਭਰੇ ਅੰਦਾਜ਼ ਨਾਲ, ਤਸਵੀਰਾਂ ਦੇਖਦੇ-ਦੇਖਦੇ, ਵਿਚਦੀ ਤਸਵੀਰਾਂ ਬਾਰੇ ਦੱਸ ਰਹੇ ਸੱਤਿਆਜੀਤ ਦੇ, ਸਵੈ-ਵਿਸ਼ਵਾਸ ਨਾਲ ਭੂਰੇ ਗੋਰੇ ਗੋਲ ਮੂੰਹ ਵਲ ਵੀ ਦੇਖ ਰਹੇ ਸਨ। ਉਹ ਉਹਨਾਂ ਨੂੰ ਆਪਣੇ ਨਾਲੋਂ ਕਿਤੇ ਵੱਧ ਸਿਆਣਾ ਮਹਿਸੂਸ ਹੋਣ ਲੱਗਿਆ ਸੀ। ਬੇਗਮ ਨੇ

"ਜੀ! ਫੇਰ ਤੁਸੀਂ ਤਾਂ ਨ੍ਹੀਂ ਸਾਨੂੰ ਕੁਛ ਆਖਦੇ?" ਆਪਣੀ ਥਾਂ 'ਤੇ ਬੈਠੇ ਅਤੇ ਪੀ. ਟੀ. ਮਾਸਟਰ ਵੱਲ ਮੁਸਕਰਾਕੇ ਤੱਕਦੇ ਸੱਤਿਆਜੀਤ ਨੇ ਸਵਾਲ ਕੀਤਾ। ਪੀ. ਟੀ. ਮਾਸਟਰ ਜਿਹੜਾ ਮਨ ਹੀ ਮਨ 'ਚ ਪ੍ਰਬੰਧਕੀ ਕਮੇਟੀ ਦੇ ਲਾਲਚ ਨੂੰ ਕੋਸਦਾ, ਮੁੰਡਿਆਂ ਦੇ ਪੱਖ ਨੂੰ ਠੀਕ ਸਮਝ ਰਿਹਾ ਸੀ, ਬੋਲਿਆ "ਭਾਈ-ਮੁੰਡਿਓ! ਜੇ ਕੋਈ ਕੰਮ ਕਰਵਾਕੇ ਵੀ ਖਾਣ ਨੂੰ ਨਾ ਦੇਵੇ ਤਾਂ ਫੇਰ ਬਾਗੀ ਹੋਕੇ ਖਾ ਲੈਣਾ ਪਾਪ ਨਹੀਂ ਹੁੰਦਾ।" ਪੀ. ਟੀ. ਮਾਸਟਰ ਦੀ ਇਹ ਗੱਲ ਸੁਣ ਕੇ, ਤਕਰੀਬਨ ਸਾਰੇ ਮੁੰਡੇ ਮਨੋਂ-ਮਨੀਂ ਖੁਸ਼ ਹੋਏ। ਮਾਸਟਰ ਨੇ ਮੁੰਡਿਆਂ ਨੂੰ ਗੁਰੀਲਾ ਢੰਗ ਨਾਲ ਸੰਗਤਰੇ ਤੋੜਨ ਦੀ ਵਿਉਂਤ ਵੀ ਦੱਸੀ। ਫੇਰ ਨੌਵੀਂ ਜਮਾਤ ਦੇ ਸਾਰੇ ਮੁੰਡੇ ਲਾਇਨ ਬਣਾਕੇ, ਸੰਤਰਿਆਂ ਦੇ ਬਾਗ ਵੱਲ ਨੂੰ ਤੁਰੇ।

ਉਸ ਦਿਨ ਫਲ ਤੁੜਵਾਉਣ ਤੋਂ ਬਾਅਦ, ਨੌਵੀਂ-ਦਸਵੀਂ ਦੇ ਮੁੰਡਿਆਂ ਨੇ ਪੀ. ਟੀ ਮਾਸਟਰ ਦੀ ਦੱਸੀ ਵਿਉਂਤ ਮੁਤਾਬਿਕ ਰਾਤ ਨੂੰ, ਚੋਰੀਂਓਂ ਫ਼ਲ ਤੋੜ ਕੇ ਖਾਣੇ ਸ਼ੁਰੂ ਕਰ ਦਿੱਤੇ ਸਨ। ਉਹਨਾਂ ਨੇ ਦਸ-ਦਸ ਜਾਂ ਬਾਰਾਂ-ਬਾਰਾਂ ਮੁੰਡਿਆਂ ਦੀਆਂ ਟੋਲੀਆਂ ਬਣਾ ਲਈਆਂ ਸਨ। ਇੱਕ ਟੋਲੀ ਰੋਜ਼ਾਨਾ, ਰਾਤ ਨੂੰ ਬਾਰਾਂ ਜਾਂ ਸਵਾ-ਬਾਰਾਂ ਵਜੇ ਦੇ ਕਰੀਬ ਹੋਸਟਲ 'ਚੋਂ ਸੰਘਣੇ ਹਨੇਰੇ 'ਚ ਤੁਰਦੀ। ਦੱਬਵੇਂ ਪੈਰੀਂ, ਚੁਪ-ਚਾਪ ਪ੍ਰਛਾਵਿਆਂ ਵਾਂਗੂ ਤੁਰਦੀ-ਤੁਰਦੀ, ਹੋਸਟਲ ਦੇ ਪਿਛਲੇ ਪਾਸੇ ਵਾਲੇ ਸੰਤਰਿਆਂ ਦੇ ਬਾਗ ਕੋਲ ਪਹੁੰਚਦੀ। ਬਾਗ ਦੇ ਆਲੇ-ਦੁਆਲੇ ਵਗਲੀ ਕੰਡਿਆਂ ਵਾਲੀ ਤਾਰ, ਪੂਰੀ ਚੌਕਸੀ ਨਾਲ ਪਾਰ ਕਰਦੀ। ਫੇਰ ਉਹ ਟੋਲੀ, ਦੋ-ਦੋ ਜਾਂ ਤਿੰਨ-ਤਿੰਨ ਜਣਿਆਂ ਦੀਆਂ, ਨਿੱਕੀਆਂ ਟੋਲੀਆਂ 'ਚ ਖਿੰਡਦੀ। ਉਹਨਾਂ ਨੂੰ ਬਾਗ ਵਿਚਲੇ ਕੀੜਿਆਂ-ਮਕੌੜਿਆਂ ਦੀਆਂ ਵੰਨ-ਸਵੰਨੀਆਂ ਆਵਾਜ਼ਾਂ ਸੁਣਾਈ ਦਿੰਦੀਆਂ। ਕਈ ਡਰਾਕਲ ਕਿਸਮ ਦੇ ਪੰਛੀ, ਉਹਨਾਂ ਦੇ ਬਾਗ 'ਚ ਦਾਖਲ ਹੋਣ ਦੇ ਨਾਲ ਹੀ, ਡਰ ਕੇ ਚੀਕ-ਚਿਹਾੜਾ ਪਾਉਂਦੇ, ਬਾਗ ਅੰਦਰਲੇ ਰੁੱਖਾਂ 'ਤੋਂ ਉਡਾਰੀਆਂ ਮਾਰ ਜਾਂਦੇ। ਫ਼ਲ ਦੇ ਭਾਰ ਨਾਲ ਲਿਫਕੇ ਧਰਤੀ ਨੂੰ ਛੂੰਹਦੀਆਂ ਟਾਹਣੀਆਂ ਨਾਲੋਂ, ਉਹ ਪੂਰੀ ਚੌਕਸੀ ਅਤੇ ਫੁਰਤੀ ਨਾਲ ਸੰਤਰੇ ਤੋੜਦੇ। ਹਰ ਇੱਕ ਬੂਟੇ ਨਾਲੋਂ ਫ਼ਲ ਹਿਸਾਬ ਨਾਲ ਤੋੜਦੇ, ਤਾਂ ਕਿ ਦੇਖਣ ਵਾਲੇ ਨੂੰ, ਟੁਟਦੇ ਫ਼ਲਾਂ ਦਾ ਅੰਦਾਜ਼ਾ ਨਾ ਲੱਗ ਸਕੇ। ਹਰ ਇੱਕ ਬੂਟੇ ਨਾਲੋਂ ਪੰਜ-ਪੰਜ ਜਾਂ ਸਤ-ਸਤ ਫ਼ਲ ਮਸਾਂ ਤੋੜਦੇ। ਇਹ ਕੰਮ ਉਹ ਪੰਦਰਾਂ-ਵੀਹਾਂ ਮਿੰਟ ਵਿਚ ਪੂਰਾ ਕਰਕੇ ਮੁੜ ਚੌਕਸੀ ਨਾਲ ਹੋਸਟਲ 'ਚ ਆਉਂਦੇ। ਹੇਰਾਫੇਰੀ, ਧਰਮ ਜਾਂ ਦਾਬਾ ਜਦ ਕਿਰਤ ਅਤੇ ਇੱਜ਼ਤ-ਆਬਰੂ ਨੂੰ ਲੁਟਵਾਉਣ ਦਾ ਵਸੀਲਾ ਬਣੇ ਹੋਣ ਤਾਂ ਇਹਨਾਂ ਖਿਲਾਫ ਬਾਗੀਆਨਾਂ ਚੇਤਨਾ ਅਤੇ ਅਮਲ ਦਾ ਜਨਮ ਲੈ ਲੈਣਾ ਵੀ ਸੁਭਾਵਿਕ ਵਰਤਾਰਾ ਬਣ ਜਾਂਦਾ ਹੈ।

ਹੋਸਟਲ 'ਚ ਰਹਿੰਦੇ ਮੁੰਡੇ ਫਲ ਵੰਡ ਕੇ ਖਾਂਦੇ। ਜੋ ਫ਼ਲ ਖਾਣ ਤੋਂ ਬਚ ਜਾਂਦੇ ਉਹਨਾਂ ਨੂੰ ਉਹ ਰਾਤੋ-ਰਾਤ, ਹੋਸਟਲ ਦੇ ਇੱਕ ਕਮਰੇ 'ਚ ਰਹਿੰਦੇ ਪੀ. ਟੀ. ਮਾਸਟਰ ਦੇ ਟਰੰਕ 'ਚ ਰੱਖਕੇ, ਜ਼ਿੰਦਰਿਓਂ ਅੰਦਰ ਕਰ ਦਿੰਦੇ। ਜੇ ਦਿਨੇ ਖਾਣ ਦੀ ਲੋੜ ਮਹਿਸੂਸ ਹੁੰਦੀ ਤਾਂ ਉਹ ਚੌਕਸੀ ਨਾਲ ਪੀ. ਟੀ. ਮਾਸਟਰ ਦੇ ਕਮਰੇ 'ਚ ਪਹੁੰਚਕੇ ਤੇ ਟਰੰਕ 'ਚੋਂ ਫ਼ਲ ਕੱਢਕੇ, ਛਕ ਲੈਂਦੇ। ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਬੋਰੀ 'ਚ ਪਾਏ ਸੰਤਰਿਆਂ ਦੇ ਛਿਲਕਿਆਂ ਨੂੰ ਗੁਰਦਵਾਰੇ ਨੇੜ ਦੀ ਜਾਂਦੇ ਰਾਹ ਨੇੜਲੇ ਟੋਇਆਂ 'ਚ ਸਿੱਟ ਕੇ ਮੁੱਦਾ ਗਾਇਬ ਕਰ ਦਿੰਦੇ।

ਦੋ-ਤਿੰਨ ਦਿਨ ਤਾਂ ਗੁਰਦਵਾਰੇ ਦੀ ਪ੍ਰਬੰਧਕੀ ਕਮੇਟੀ ਨੂੰ, ਫ਼ਲ ਟੁੱਟਣ ਦਾ



ਅੰਦਾਜ਼ਾ ਨਾ ਹੋਇਆ। ਫੇਰ ਜਦ ਗੁਰਦੁਆਰੇ ਦੇ ਪ੍ਰਬੰਧਕਾਂ ਨੂੰ, ਫ਼ਲ ਬੂਟਿਆਂ 'ਤੇ ਵਿਰਲੇ-ਵਿਰਲੇ ਨਜ਼ਰ ਆਉਣ ਲੱਗੇ, ਤਾਂ ਉਹਨਾਂ ਨੂੰ ਫ਼ਲ ਚੋਰੀਓਂ ਟੁੱਟਣ ਦਾ ਸ਼ੰਕਾ ਖੜ੍ਹਾ ਹੋਇਆ। ਉਹਨਾਂ ਨੇ ਆਪਣੇ ਬੰਦਿਆਂ ਦਾ ਗੁਪਤ ਤੌਰ ਤੇ ਪਹਿਰਾ ਲਾਉਣਾ ਸ਼ੁਰੂ ਕੀਤਾ। ਮੁੰਡਿਆਂ ਨੂੰ ਪਹਿਰਾ ਲੱਗਣ ਦੀ ਹੋਈ ਸ਼ੁਰੂਆਤ ਦਾ ਪਤਾ ਨਾ ਲੱਗਿਆ। ਇਸ ਲਈ ਉਹ ਪਹਿਲਾਂ ਦੀ ਤਰ੍ਹਾਂ ਹੀ ਚੌਕਸੀ ਨਾਲ ਫ਼ਲ ਤੋੜਨ ਜਾਂਦੇ ਰਹੇ। ਚੌਕਸੀ ਰੱਖਣ ਦੇ ਬਾਵਜੂਦ ਵੀ ਪਹਿਰੇ, 'ਤੇ ਬੈਠੇ ਬੰਦਿਆਂ ਨੂੰ ਉਹਨਾਂ ਦੇ, ਬਾਗ 'ਚ ਦਾਖਲ ਹੋਣ ਦਾ ਕੁਝ ਰਾਤਾਂ ਤਾਂ ਪਤਾ ਨਾ ਲੱਗ ਸਕਿਆ। ਪਰ ਜਿਸ ਰਾਤ ਸੰਗਤਰੇ ਦੇ ਬੂਟੇ ਉਤੇ ਚੜ੍ਹੇ ਬੈਠੇ, ਦਸਵੀਂ ਜਮਾਤ ਦੇ ਸ਼ੇਖਚਿਲੀ ਨਾਂ ਦੇ ਮੁੰਡੇ ਨੇ ਫ਼ਲ ਤੋੜ-ਤੋੜ, ਹੇਠਾਂ ਜ਼ੋਰ-ਜ਼ੋਰ ਦੀ ਸਿੱਟਣੇ ਸ਼ੁਰੂ ਕੀਤੇ ਤਾਂ ਸਿੱਟੇ ਜਾ ਰਹੇ ਫ਼ਲਾਂ ਦੀ ਧਰਤੀ 'ਤੇ ਡਿੱਗਣ ਨਾਲ ਪੈਦਾ ਹੋਈ 'ਦੜਕ-ਦੜਕ' ਦੀ ਆਵਾਜ਼ ਉਸ ਰਾਤ ਪਹਿਰੇਦਾਰਾਂ ਦੇ ਕੰਨੀਂ ਪੈਣ ਲੱਗੀ। ਪੱਛਮ ਵਾਲੇ ਪਾਸੇ ਛੁਪਕੇ ਬੈਠੇ ਪਹਿਰੇਦਾਰਾਂ ਨੇ ਡਿੱਗਦੇ ਫ਼ਲਾਂ ਦੀ ਆਵਾਜ਼ ਸੁਣਦਿਆਂ ਹੀ, ਪੂਰਬ ਵਾਲੇ ਪਾਸੇ ਛੁੱਪਕੇ ਬੈਠੇ ਪਹਿਰੇਦਾਰਾਂ ਨੂੰ ਖਬਰਦਾਰ ਕਰਨ ਲਈ, ਉੱਚੀ ਆਵਾਜ਼ 'ਚ ਲਲਕਾਰਾ ਮਾਰਿਆ, "ਐਧਰ ਦੀ ਹੋਇਓ ਮੂਹਰਦੀ.." ਪਹਿਰੇਦਾਰਾਂ ਦੇ ਲਲਕਾਰੇ ਤੇ ਭੱਜੇ ਆ ਰਹੇ ਕਦਮਾਂ ਦੀ ਆਵਾਜ਼ ਕੰਨੀਂ ਪੈਦਿਆਂ ਹੀ, ਫ਼ਲ ਤੋੜਨ ਵਾਲੇ, ਬਾਗ 'ਚੋਂ ਛੇਤੀ ਨਿਕਲਣ ਲਈ ਸਿਰ-ਮੂਧ ਉਵੇਂ ਦੌੜੇ ਜਿਵੇਂ ਫਾਇਰ ਦੀ ਆਵਾਜ਼ ਸੁਣ, ਫ਼ਸਲ ਚਰਦੇ ਰੋਝਾਂ ਦੀ ਡਾਰ ਦੌੜਦੀ ਹੈ। ਉਹ ਪੂਰਬ ਵਲੋਂ ਭੱਜੇ ਆ ਰਹੇ ਪਹਿਰੇਦਾਰਾਂ ਦੇ, ਆਪਣੇ ਮੂਹਰੇ ਆਉਣ ਤੋਂ ਪਹਿਲਾਂ ਹੀ, ਬਾਜ਼ੀਗਰਾਂ ਵਾਂਗੂ ਛਾਲਾਂ ਮਾਰ ਕੇ ਕੰਡੇਦਾਰ ਤਾਰ ਟੱਪ ਗਏ ਸਨ। ਪਹਿਰੇਦਾਰ ਖੜ੍ਹਕਾ ਹੋਣ ਵਾਲੇ ਪਾਸੇ ਨੂੰ ਭੱਜੇ। ਪਰ ਸੰਘਣਾ ਹਨੇਰਾ ਅਤੇ ਧਰਤੀ ਨੂੰ ਛੂੰਹਦੇ ਬੂਟਿਆਂ ਦਾ ਅੱਲ-ਝੱਲ ਹੋਣ ਕਾਰਨ ਬੂਟੇ ਤੋਂ ਹੇਠਾਂ ਉਤਰਿਆ ਸ਼ੇਖਚਿਲੀ ਉਹਨਾਂ ਨੂੰ ਦਿਸਿਆ ਤਾਂ ਨਹੀਂ ਸੀ ਪਰ ਉਸ ਦੇ ਕਦਮਾਂ ਦਾ ਖੜਾਕ, ਉਹਨਾਂ ਦੇ ਕੰਨੀਂ ਜ਼ਰੂਰ ਜਾ ਪਿਆ ਸੀ ਇਸ ਲਈ ਉਹ ਸੂਹ ਨਾਲ ਉਸ ਵਲ ਨੂੰ ਭੱਜੇ ਸਨ। ਆਪਣੇ ਵੱਲ ਆਉਂਦੀ ਖੜੱਪ-ਖੜੱਪ ਸੁਣ, ਸ਼ੇਖਚਿਲੀ ਭੱਜਣ ਦੀ ਬਿਜਾਏ, ਧਰਤੀ ਨੂੰ ਛੂੰਹਦੇ ਬੂਟਿਆਂ ਦੇ ਸੰਘਣੇ ਟਾਹਣੇ-ਟਾਹਣੀਆਂ ਵਲੋਂ ਬਣਾਈ ਹੋਈ ਡੂੰਘੀ ਤੇ ਲੰਮੀਂ ਗੁਫਾ 'ਚ ਜਾ ਛੁਪਿਆ। ਉਹ ਆਪਣੇ ਸ਼ਰੀਰ 'ਤੇ ਵੱਜਦੇ ਤਿੱਖੇ ਕੰਡਿਆਂ ਵਲੋਂ ਬੇਪ੍ਰਵਾਹ ਹੋਇਆ, ਉਸ ਲੰਬੀ-ਡੂੰਘੀ ਗੁਫਾ 'ਚ ਅਗਾਂਹ ਹੀ ਅਗਾਂਹ ਜਾਈ ਗਿਆ। ਇੱਕ ਪਹਿਰੇਦਾਰ ਹੈਰਾਨੀ ਭਰੇ ਅੰਦਾਜ਼ 'ਚ ਕਹਿਣ ਲੱਗਾ "ਬੰਦਾ ਤਾਂ ਇੱਥੇ ਹੀ ਸੀ।..."

"ਫੇਰ ਉਹ ਕਿੱਧਰ ਸਿਤਮ ਹੋ ਗਿਆ?"

ਪਹਿਰੇਦਾਰ ਸਿੱਖ ਆਪਣੇ ਹੱਥਾਂ ਵਿਚਲੀਆਂ ਡਾਗਾਂ-ਸੋਟੀਆਂ ਦੀਆਂ ਹੁੱਝਾਂ ਉਸ ਗੁਫਾ 'ਚ ਉਵੇਂ ਮਾਰਨ ਲੱਗੇ ਜਿਵੇਂ ਸ਼ਿਕਾਰੀ, ਸ਼ਿਕਾਰ ਭਾਲਣ ਖਾਤਰ ਝਾੜਾਂ-ਬੂਟਾਂ 'ਚ ਹੁਝਾਂ ਮਾਰਦੇ ਹੁੰਦੇ ਹਨ। ਝਾੜਾਂ-ਬੂਟਾਂ 'ਚ ਛਾਪਲੇ ਬੈਠੇ ਸ਼ਿਕਾਰ ਵਾਂਗੂ, ਸੇਖ਼ਚਿਲੀ ਛਾਪਲਿਆ ਬੈਠਾ ਰਿਹਾ। ਵੱਜੇ ਕੰਡਿਆਂ ਨਾਲ ਲਹੂ-ਲੁਹਾਣ ਹੋਇਆ ਉਹ ਉਸ ਕੰਡਿਆਲੀ ਗੁਫਾ 'ਚੋਂ ਉਦੋਂ ਬਾਹਰ ਨਿਕਲਿਆ ਜਦੋਂ ਉਸ ਨੂੰ ਪਹਿਰੇਦਾਰਾਂ ਦੇ ਦੂਰ ਜਾਣ ਦਾ ਪੱਕਾ ਯਕੀਨ ਹੋਇਆ। ਹੋਸਟਲ 'ਚ ਲਹੂ-ਲੁਹਾਣ ਹੋਕੇ ਆਏ ਸ਼ੇਖਚਿਲੀ ਨੂੰ ਦੇਖ-ਦੇਖ ਕੁੱਝ ਮੁੰਡੇ ਹੱਸਣ ਲੱਗੇ। ਕਈ ਭੈ-ਭੀਤ ਹੋਏ। ਕੁਝ ਉਸ ਵੱਲ ਹਮਦਰਦੀ ਭਰੀ ਨਜ਼ਰ ਨਾਲ ਦੇਖਣ ਲੱਗੇ। ਸੱਤਿਆਜੀਤ, ਸ਼ੇਖੀਆਂ ਮਾਰਦੇ ਸ਼ੇਖਚਿਲੀ ਦੇ ਵੱਜੇ ਕੰਡੇ ਕੱਢਣ

ਲੱਗਿਆ। ਉਸ ਨੂੰ ਕੰਡੇ ਕੱਢਦੇ ਨੂੰ ਸਿੱਖ ਪਹਿਰੇਦਾਰਾਂ ਉੱਤੇ ਗੁੱਸਾ ਆ ਰਿਹਾ ਸੀ। ਉਸ ਦੀ ਰੀਸ ਨਾਲ ਕਈ ਹੋਰ ਮੁੰਡੇ ਵੀ ਸ਼ੇਖਚਿਲੀ ਦੀਆਂ ਲੱਤਾਂ, ਬਾਹਾਂ, ਪਿੱਠ ਤੇ ਮੂੰਹ-ਮੱਥੇ 'ਚੋਂ ਕੰਡੇ ਕੱਢਣ ਲੱਗ ਗਏ ਸਨ। ਉਸ ਦੇ ਜਿਸਮ ਵਿੱਚੋਂ ਸਿੰਮ ਰਹਿਆ ਖੂਨ ਪੂੰਝਣ ਲੱਗ ਗਏ ਸਨ। ਸ਼ੇਖਚਿਲੀ ਦੇ ਕੰਡੇ ਕੱਢਦੇ ਸੱਤਿਆਜੀਤ ਦੇ ਸੁਚੇਤ ਮਨ 'ਚ, ਗੁਰਦਵਾਰੇ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰਾਂ ਦੀਆਂ ਧੌਲੀਆਂ-ਦਾੜ੍ਹੀਆਂ, ਚਿੱਟੀਆਂ-ਗੋਲ ਪੱਗਾਂ, ਗੋਡਿਆਂ ਤੋਂ ਨੀਵੇਂ ਚਿੱਟੇ ਕਮੀਜ ਤੇ ਲੰਮੇਂ-ਖੁਲ੍ਹੇ ਕਛੈਹਰੇ ਤੇ ਗਾਤਰਿਆਂ ਦੀਆਂ ਨਿੱਕੀਆਂ ਕਿਰਪਾਨਾਂ ਉਭਰਨ ਲੱਗੀਆਂ ਸਨ। ਚਿਹਰੇ 'ਤੇ ਦੁੱਖ ਤੇ ਅਸ਼ਾਂਤੀ ਝਲਕਣ ਲੱਗੀ ਸੀ। ਦੂਸਰੇ ਦਿਨ ਸਕੂਲ 'ਚ ਪੈਦਾ ਹੋਣ ਵਾਲੀਆਂ ਹਾਲਤਾਂ ਬਾਰੇ, ਸ਼ੇਖਚਿਲੀ ਦੇ ਕੰਡੇ ਕੱਢ ਰਹੇ ਮੁੰਡੇ ਆਪਣਾ-ਆਪਣਾ ਅੰਦਾਜ਼ਾ, ਇੱਕ-ਦੂਜੇ ਨਾਲ ਸਾਂਝਾ ਕਰਨ ਲੱਗ ਪਏ ਸਨ। ਉਹਨਾਂ ਸਾਰਿਆਂ ਦੇ ਅੰਦਾਜ਼ਿਆਂ ਦਾ ਤੱਤ ਇਹ ਸੀ ਕਿ ਪ੍ਰਬੰਧਕੀ ਕਮੇਟੀ ਦੇ ਮੈਂਬਰ ਰਾਤ ਵਾਲੀ ਘਟਨਾ ਦੀ ਸ਼ਿਕਾਇਤ ਲਾਜ਼ਮੀ ਹੈੱਡਮਾਸਟਰ ਕੋਲ ਕਰਨਗੇ। ਲੰਮੇਂ ਕੱਦ, ਭਾਰੀ ਸਰੀਰ, ਭਰਵੀਂ-ਧੌਲੀ ਦਾੜ੍ਹੀ ਤੇ ਖੂੰਢੇ ਵਾਲਾ ਹੈੱਡਮਾਸਟਰ ਜ਼ਰੂਰ ਲੋਹਾ-ਲਾਖਾ ਹੋਵੇਗਾ। ਆਪਣਾ ਖੂੰਢਾ ਖੜਕਾਵੇਗਾ। ਦੂਜੇ ਦਿਨ, ਸਵੇਰ ਦੀ ਪ੍ਰਾਰਥਨਾ ਬਾਅਦ ਉਹਨਾਂ ਦਾ ਅੰਦਾਜ਼ਾ ਉਦੋਂ ਸੱਚਾ ਸਾਬਤ ਹੋਣਾ ਸ਼ੁਰੂ ਹੋਇਆ। ਜਦੋਂ ਵਿਦਿਆਰਥੀਆਂ ਦੀਆਂ ਲਾਇਨਾਂ ਮੂਹਰੇ, ਅਤੇ ਦੂਸਰੇ ਮਾਸਟਰਾਂ ਦੇ ਵਿਚਕਾਰ, ਖੂੰਢੇ 'ਤੇ ਭਾਰ ਦੇਈਂ ਖੜ੍ਹਾ ਹੈੱਡਮਾਸਟਰ ਗੁਸੈਲੇ ਅੰਦਾਜ਼ 'ਚ ਬੋਲਣ ਲੱਗਿਆ,

"ਨੌਵੀਂ-ਦਸਵੀਂ ਸ਼੍ਰੇਣੀ ਦੇ ਮੁੰਡੇ ਇੱਥੇ ਹੀ ਲਾਇਨਾਂ 'ਚ ਖੜ੍ਹੇ ਰਹੋ। ਦੂਸਰੇ ਆਪੋ-ਆਪਣੀਆਂ ਸ਼੍ਰੇਣੀਆਂ 'ਚ ਜਾਉ।" ਨੌਵੀਂ-ਦਸਵੀਂ ਜਮਾਤ ਦੇ ਮੁੰਡੇ ਭੈ-ਭੀਤ ਹੋਏ ਥਾਂ ਦੀ ਥਾਂ ਬੁੱਤਾਂ ਵਾਂਗੂ ਖੜ੍ਹੇ ਰਹੇ। ਦੂਸਰੀਆਂ ਸ਼੍ਰੇਣੀਆਂ ਦੇ ਸਹਿਮੇਂ ਮੁੰਡੇ, ਲਾਇਨਾਂ 'ਚ, ਆਪਣੇ-ਆਪਣੇ ਕਮਰੇ ਨੂੰ ਤੁਰੇ। ਹੈੱਡਮਾਸਟਰ ਪਹਿਲਾਂ ਨਾਲੋਂ ਉੱਚੀ ਆਵਾਜ਼ 'ਚ, ਅਸਮਾਨੀ ਬਿਜਲੀ ਵਾਂਗ ਕੜਕਨ ਦੇ ਨਾਲ-ਨਾਲ ਵਿਦਿਆਰਥੀਆਂ ਵੱਲ ਵੱਢ ਖਾਣ ਵਾਲਿਆਂ ਵਾਂਗ ਤੱਕਦਾ ਬੋਲਿਆ, "ਜਿਹੜੇ ਰਾਤ ਸੰਤਰੇ ਤੋੜਨ ਗਏ ਤੀ ਉਹ ਆਪਣੇ ਆਪ ਐਧਰ ਆਜੋ ਭਲੀ-ਭਲੀਪਤ ਨਾਲ" ਹੈਡਮਾਸਟਰ ਹੱਥ ਵਿਚਲੇ ਖੂੰਡੇ ਦਾ ਹੇਠਲੇ ਸਿਰਾ ਜ਼ੋਰ ਨਾਲ ਧਰਤੀ 'ਤੇ ਮਾਰਦਾ ਹੋਇਆ ਪਹਿਲਾਂ ਨਾਲੋਂ ਹੋਰ ਉੱਚੀ ਆਵਾਜ਼ 'ਚ ਗੱਜਿਆ-"...ਨਹੀਂ ਐਸ ਧਗੜੇ ਦੀ ਵਰਤੋਂ ਕਰਨੀ ਪਊ ਮੈਨੂੰ।" ਦੋਵਾਂ ਜਮਾਤਾਂ ਦੀਆਂ ਲਾਇਨਾਂ ਵਿਚੋਂ ਕੋਈ ਵੀ ਮੁੰਡਾ ਬਾਹਰ ਨਿੱਕਲਕੇ, ਓਧਰ ਹੈੱਡਮਾਸਟਰ ਨੇੜੇ ਨਾ ਗਿਆ। ਦੂਸਰੇ ਮਾਸਟਰਾਂ ਵਿਚੋਂ ਕਈ ਮਾਸਟੋਰਾਂ ਨੇ ਮੁੰਡਿਆਂ ਨੂੰ ਮੰਨ ਜਾਣ ਲਈ ਨਰਮ-ਸੁਰ 'ਚ ਪ੍ਰੇਰਨ ਦੇ ਯਤਨ ਕੀਤੇ। ਪਰ ਸਾਰੇ ਮੁੰਡੇ ਬੁੱਤਾਂ ਵਾਂਗ ਖੜੇ ਰਹੇ। ਪੀ. ਟੀ. ਮਾਸਟਰ ਨੇ ਹੈੱਡਮਾਸਟਰ ਵੱਲ ਹਲੀਮੀਂ ਨਾਲ ਤੱਕਦਿਆਂ ਕਿਹਾ,

"ਹੈੱਡਮਾਸਟਰ ਸਾਹਿਬ! ਕਰੋਧ ਨੂੰ ਮਾਰੋ ਤੁਸੀਂ। ਮੈਨੂੰ ਏਹਨਾਂ ਤੋਂ ਵਰਾਅਕੇ ਪੁੱਛਣ ਖਾਤਰ ਅੱਜ ਦਾ ਦਿਨ ਦਿਉ।"

"ਪੀ. ਟੀ. ਸਾਹਿਬ! ਠੀਕ ਹੀ ਆਖਦੇ ਐ ਹੈਡਮਾਸਟਰ ਸਾਹਿਬ।" ਸਾਇੰਸ ਮਾਸਟਰ ਨੇ ਪੀ. ਟੀ. ਦੀ ਹਮਾਇਤ ਕੀਤੀ। ਦੂਸਰੇ ਮਾਸਟਰ ਵੀ ਹੈੱਡਮਾਸਟਰ ਨੂੰ ਪੀ. ਟੀ. ਦੀ ਗੱਲ ਮੰਨਣ ਲਈ ਬੇਨਤੀ ਕਰਨ ਲੱਗੇ। ਹੈੱਡਮਾਸਟਰ ਫੱਟੜ ਸੱਪ ਵਾਂਗ ਵਿਸ ਘੋਲਦਾ ਅਤੇ ਪੀ. ਟੀ. ਮਾਸਟਰ ਵੱਲ ਤੱਕਦਾ ਬੋਲਿਆ,

"ਲੈ ਬਈ ਪੀ. ਟੀ.! ਕੱਲ ਤੱਕ ਸੰਤਰਿਆਂ ਦੇ ਚੋਰ ਮੇਰੇ ਦਫ਼ਤਰ 'ਚ ਪੇਸ਼ ਹੋਣੇ



ਚਾਹੀਦੇ ਐ?"

"ਠੀਕ ਐ ਸਾਹਿਬ! ਏਹ ਮੇਰੀ ਜ਼ੁੰਮੇਵਾਰੀ ਰਹੀ" ਪੀ. ਟੀ. ਮਾਸਟਰ ਦੇ ਜ਼ੁੰਮੇਵਾਰੀ ਲੈਣ ਦੇ ਨਾਲ ਹੀ ਖੂੰਡੇ 'ਤੇ ਭਾਰ ਦਿੰਦਾ ਹੈੱਡਮਾਸਟਰ ਆਪਣੇ ਦਫ਼ਤਰ ਵੱਲ ਨੂੰ ਉਵੇਂ ਤੁਰਿਆ, ਜਿਵੇਂ ਜ਼ਹਿਰੀ ਸੱਪ ਖੁੱਡ ਵੱਲ ਜਾਂਦਾ ਹੁੰਦੈ। ਪੀ. ਟੀ. ਮਾਸਟਰ ਨੇ ਖੜ੍ਹੀਆਂ ਦੋਵੇਂ ਜਮਾਤਾਂ, ਜਿੰਨ੍ਹਾਂ ਜਮਾਤਾਂ ਦੇ ਮੁੰਡੇ ਪਹਿਲਾਂ ਨਾਲੋਂ ਕੁਝ ਰਾਹਤ ਮਹਿਸੂਸ ਕਰਦੇ ਨਜ਼ਰ ਆ ਰਹੇ ਸਨ, ਲਾਇਨਾਂ 'ਚ ਉਹਨਾਂ ਦੇ ਕਮਰਿਆਂ ਵੱਲ ਤੋਰੀਆਂ। ਬਾਅਦ 'ਚ ਉਹ ਦੂਸਰੇ ਸਾਰੇ ਮਾਸਟਰਾਂ ਨੂੰ ਨਾਲ ਲੈ ਕੇ ਸਟਾਫ਼-ਰੂਮ 'ਚ ਗਿਆ। ਸਟਾਫ਼-ਰੂਮ 'ਚ ਉਹਨਾਂ ਸਾਰਿਆਂ ਨੇ ਮੀਟਿੰਗ ਕੀਤੀ। ਮੀਟਿੰਗ 'ਚ ਸਰਬਸੰਮਤੀ ਨਾਲ ਇਹ ਫੈਸਲਾ ਲਿਆ ਕਿ ਸਮੁੱਚਾ ਸਟਾਫ਼ ਹੈੱਡਮਾਸਟਰ ਨੂੰ ਮਿਲਕੇ ਇਹ ਬੇਨਤੀ ਕਰੇ ਕਿ ਸੰਤਰਿਆਂ ਦੀ ਚੋਰੀ ਕਰਨ ਵਾਲੇ ਮੁੰਡਿਆਂ ਨੂੰ ਕੁੱਟਣ ਦੀ ਸਜ਼ਾ ਦੇਣ ਦੀ ਬਜਾਏ ਸਮਝਾਇਆ ਜਾਵੇ, ਕਿਉਂਕਿ ਜੇ ਬਾਗ 'ਚ ਕੰਮ ਕਰਵਾਉਣ ਵਾਲੇ, ਗੁਰਦਵਾਰਾ ਪ੍ਰਬੰਧਕੀ ਕਮੇਟੀ ਦੇ ਮੈਂਬਰ, ਮੁੰਡਿਆਂ ਨੂੰ ਖਾਣ ਲਈ ਸੰਤਰੇ ਦੇ ਦਿਆ ਕਰਦੇ ਤਾਂ ਮੁੰਡੇ ਸੰਤਰੇ ਚੋਰੀ ਕਰਨ ਦੇ ਰਾਹ ਕਾਨੂ ਪੈਂਦੇ ਅਤੇ ਅਗਾਹਾਂ ਤੋਂ ਮੁੰਡਿਆਂ ਨੂੰ ਬਾਗ ਵਿੱਚ ਕੰਮ ਕਰਨ ਖਾਤਰ ਭੇਜਣ ਤੋਂ ਗੁਰੇਜ਼ ਕੀਤਾ ਜਾਵੇ। ਸਟਾਫ਼ ਨੇ ਦਫ਼ਤਰ ਵਿੱਚ ਜਾ ਕੇ ਆਪਣੇ ਵਲੋਂ ਲਏ ਫੈਸਲੇ ਹੈੱਡਮਾਸਟਰ ਨਾਲ ਸਾਂਝੇ ਕੀਤੇ। ਸਟਾਫ ਦੇ ਫੈਸਲਿਆਂ ਨਾਲ ਤਾਂ ਹੈੱਡਮਾਸਟਰ ਸਹਿਮਤ ਹੋ ਗਿਆ ਪਰ ਸੰਗਤਰਿਆਂ ਦੀ ਚੋਰੀ ਕਰਨ ਵਾਲੇ ਮੁੰਡਿਆਂ ਨੂੰ ਦਫਤਰ 'ਚ ਸੱਦਣ ਲਈ ਅੜਿਆ। ਸਟਾਫ਼ ਨੇ ਉਸ ਦੀ ਅੜੀ ਦਾ ਵਿਰੋਧ ਨਾ ਕੀਤਾ। ਪੀ. ਟੀ. ਮਾਸਟਰ ਸੰਤਰੇ ਚੋਰੀ ਕਰਨ ਵਾਲੀ ਟੋਲੀ ਦੇ ਮੁੰਡਿਆਂ ਨੂੰ ਲਾਇਨ 'ਚ, ਦਫ਼ਤਰ 'ਚ ਲੈ ਕੇ ਗਿਆ। ਹੈੱਡਮਾਸਟਰ ਨੇ ਗੁਸੈਲੇ-ਅੰਦਾਜ਼ 'ਚ ਮੁੰਡਿਆਂ ਨੂੰ ਚੋਰੀ ਨਾ ਕਰਨ ਦਾ ਉਪਦੇਸ਼ ਦਿੱਤਾ। ਮੁੰਡਿਆਂ ਨੇ ਹੈੱਡਮਾਸਟਰ ਤੋਂ ਖਿਮਾ ਮੰਗਣ ਦਾ ਦਿਖਾਵਾ ਕੀਤਾ। ਪਰ ਗੁਰਦਵਾਰਾ ਪ੍ਰਬੰਧਕੀ ਕਮੇਟੀ ਦੇ ਮੈਂਬਰ ਉਹਨਾਂ ਨੂੰ ਮਾਫ਼ੀ ਨਹੀ ਦੇਣੀ ਚਾਹੁੰਦੇ ਸਨ। ਉਹ ਤਾਂ ਉਹਨਾਂ ਨੂੰ ਆਪਣੀ ਹਿਰਾਸਤ 'ਚ ਲੈਕੇ ਮਨ ਮਰਜੀ ਦੀ ਸਜ਼ਾ ਦੇਣੀ ਚਾਹੁੰਦੇ ਸਨ। ਪਰ ਸਕੂਲ ਦੇ ਸਾਰੇ ਸਟਾਫ਼ ਨੇ ਆਪਣੇ ਏਕੇ ਨਾਲ, ਉਹਨਾਂ ਮੁੰਡਿਆਂ ਨੂੰ ਗੁਰਦਵਾਰੇ ਦੇ ਪ੍ਰਬੰਧਕਾਂ ਹਵਾਲੇ ਨਾ ਕੀਤਾ। ਸਾਰੇ ਸਟਾਫ ਦੀ ਇਹ ਬਾਗੀਆਨਾ ਕਾਰਵਾਈ ਉਹਨਾਂ ਨੂੰ ਹਜਮ ਨਾ ਹੋਈ। ਜਿਸ ਕਾਰਨ ਉਹ ਸਟਾਫ ਖ਼ਿਲਾਫ਼, ਚੋਰਾਂ ਦੇ ਹਮਾਇਤੀ ਅਤੇ ਨਾਸਤਕ ਹੋਣ ਦਾ ਪ੍ਰਚਾਰ ਕਰਨ ਲੱਗ ਪਏ ਸਨ। ਸਹਿਣਸ਼ੀਲ ਸਟਾਫ ਨੇ ਉਹਨਾਂ ਦੇ ਇਸ ਪ੍ਰਚਾਰ ਦਾ ਨੋਟਿਸ ਲੈਣਾ ਠੀਕ ਨਹੀਂ ਸਮਝਿਆ ਸੀ। ਕਿਉਂਕਿ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ, ਸਕੂਲ ਦੇ ਵਿਦਿਆਰਥੀਆਂ, ਸਟਾਫ ਅਤੇ ਗੁਰਦਵਾਰੇ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰਾਂ ਦੇ ਸੁਭਾਵਾਂ ਬਾਰੇ ਭਲੀ-ਭਾਂਤ ਜਾਣਦੇ ਸਨ। ਪਰ ਉਸ ਕਮੇਟੀ ਦੀ ਬਦਲਾ-ਲਊ ਗਲਤ ਕਾਰਵਾਈ ਸੱਤਿਆਜੀਤ ਦੇ ਮਨ ਨੂੰ ਸਰਕੜੇ ਦੀ ਕੰਡ ਵਾਂਗੂ ਲੜਨੋਂ ਨਹੀਂ ਹਟੀ ਸੀ। ਉਸ ਦਾ ਮਨ ਤਾਂ ਉਸ ਦਿਨ ਭਰੇ ਫੋੜੇ ਵਾਂਗ ਆਪਮੁਹਾਰਾ ਫਿੱਸਿਆ, ਜਿਸ ਦਿਨ ਉਹ ਸਾਜਪੁਰ ਵਾਲੇ ਗੁਰਦੁਆਰੇ ਵਿਚਲੇ ਆਪਣੇ ਘਰ ਮੰਜੇ 'ਤੇ ਪਈ ਆਪਣੀ ਮਾਂ ਕੋਲ ਬੈਠਾ ਸੀ। ਉਸਨੇ ਭਰੇ ਮਨ ਨਾਲ ਕਿਹਾ ਸੀ, "ਬੇਬੇ! ਤੂੰ ਤਾਂ ਦਸਦੀ ਹੁੰਦੀ ਤੀ... ਕਿਰਤ ਕਰੋ, ਵੰਡ ਛਕੋ, ਸਿੱਖਾਂ ਦਾ ਰੂਲ ਐ?"

"ਕਿਵੇਂ? ਬੱਚਾ! ਏਹ ਸਿੱਖੀ ਰੂਲ ਹੈਨੀ?" ਲਿੱਸੇ ਮੂੰਹ ਵਾਲੀ ਮੁਕੰਦ ਕੁਰ ਨੇ ਆਪਣੀ ਹੈਰਾਨੀ ਭਰੀ ਬਿਮਾਰ ਨਜ਼ਰ ਨਾਲ, ਰੋਸ ਦੇ ਰੰਗ 'ਚ ਡੁੱਬੇ ਸੱਤਿਆਜੀਤ

ਦੇ ਗੋਰੇ-ਗੋਲ ਮੂੰਹ ਵੱਲ ਦੇਖਿਆ। ਉਸ ਨੇ ਰੋਸ ਜ਼ਾਹਿਰ ਕਰਦਿਆਂ ਖਿਝੇ ਅੰਦਾਜ਼ 'ਚ ਕਿਹਾ,

"ਸੁਆਹ ਐ ਸਿੱਖਾਂ ਦਾ ਰੂਲ ਏਹ।"

"ਬਾਤ ਤਾਂ ਦੱਸ ਬੱਚਾ! ਕੀ ਹੋਗੀ?"

ਸੱਤਿਆਜੀਤ ਨੇ ਮੁਕੰਦ ਕੁਰ ਨੂੰ ਮਸਤੂਆਣੇ ਦੇ ਸਕੂਲ 'ਚ ਵਾਪਰੀ ਘਟਨਾ, ਸ਼ੁਰੂ ਤੋਂ ਦੱਸਣੀ ਸ਼ੁਰੂ ਕੀਤੀ। ਮੁਕੰਦ ਕੁਰ ਦੇ ਨਾਲ-ਨਾਲ, ਅੰਦਰੋਂ ਉਹਨਾਂ ਕੋਲ ਆ ਕੇ ਬੈਠਾ, ਸੱਤਿਆਜੀਤ ਦਾ ਵੱਡਾ ਭਰਾ ਪੱਛਮਣ, ਜਿਸ ਨੇ ਦਸਵੀਂ ਪਾਸ ਕਰਨ ਪਿੱਛੋਂ ਗਿਆਨੀ ਦੀ ਪੜ੍ਹਾਈ ਪੜ੍ਹਨੀ ਸ਼ੁਰੂ ਕੀਤੀ ਹੋਈ ਸੀ, ਉਹ ਵੀ ਉਸ ਵਲੋਂ ਦੱਸੀ ਜਾ ਰਹੀ ਗੱਲ ਨੂੰ ਪੂਰੇ ਗਹੁ ਨਾਲ ਸੁਣਨ ਲੱਗਿਆ ਸੀ। ਉਸ ਦੀ ਪੂਰੀ ਗੱਲ ਸੁਣਨ ਬਾਅਦ ਪੱਛਮਣ, ਮੁਕੰਦ ਕੁਰ ਦੇ ਬੋਲਣਾ ਸ਼ੁਰੂ ਕਰਨ ਤੋਂ ਪਹਿਲਾਂ, ਬੋਲਣ ਲੱਗਿਆ,

"ਬਈ-ਜੀਤਿਆ! ਜਿੱਥੇ ਮਸਤੂਆਣਾ ਸਾਹਿਬ ਦੇ ਸਿੱਖਾਂ ਨੇ ਥੋਥੋਂ ਸੰਤਰੇ ਤੜਵਾਕੇ ਵੀ ਥੋਨੂੰ ਖਾਣ ਨੂੰ ਸੰਤਰੇ ਨਾ ਦੇਣ ਦੀ ਭੁੱਲ ਕੀਤੀ ਐ... ਉੱਥੇ ਤੁਸੀਂ ਵੀ ਸੰਤਰੇ ਚੋਰੀਓਂ ਤੋੜਕੇ ਖਾਣ ਦੀ ਭੁੱਲ ਕੀਤੀ ਐ।"

"ਬੱਚਾ! ਪੰਜੇ ਉਂਗਲੀਆਂ ਬਰਾਬਰ ਨ੍ਹੀ ਹੁੰਦੀਆਂ।" ਪੱਛਮਣ ਤੇ ਮੁਕੰਦ ਕੁਰ ਹੋਰਾਂ ਵਲੋਂ ਦਿੱਤੀਆਂ ਦਲੀਲਾਂ ਵਿਚੋਂ ਸੱਤਿਆਜੀਤ ਨੂੰ ਆਪਣੇ ਵੱਡੇ ਭਰਾ ਦੀ ਦਲੀਲ ਵਧੇਰੇ ਚੁਭੀ। ਮੁਕੰਦ ਕੁਰ ਪਛਮਣ ਦੀ ਦਲੀਲ ਨਾਲ ਅਸਹਿਮਤੀ ਪ੍ਰਗਟਾਉਣ ਲਈ ਬੋਲੀ,

"ਜੇ ਕੋਈ ਕੰਮ ਕਰਵਾਕੇ ਵੀ ਖਾਣ ਨੂੰ ਨਾ ਦੇਵੇ ਤਾਂ ਫੇਰ ਕੰਮ ਕਰਨ ਵਾਲਾ ਹੋਰ ਕੀ ਕਰੇ ਭਾਈ ਪਛਮਣਾ?" ਮੁਕੰਦ ਕੁਰ ਦੀ ਦਲੀਲ ਨੂੰ ਕੱਟਣ ਲਈ ਉਹ ਤੁਰੰਤ ਬੋਲਣ ਲੱਗਿਆ,

"ਕੰਮ ਕਰਨ ਵਾਲਾ ਆਪਣੇ ਹੱਕ ਲੈਣ ਲਈ ਲੜੇ।"

ਉਹਨਾਂ ਤਿੰਨਾਂ ਦਰਮਿਆਨ ਹਾਲੇ ਬਹਿਸ-ਵਿਚਾਰ ਚੱਲ ਹੀ ਰਹੀ ਸੀ ਕਿ ਇੰਨੇ ਨੂੰ ਸ਼ਾਜਪੁਰ ਵਾਲੇ ਗੁਰੂ ਘਰ ਵਿਚਲੇ ਆਪਣੇ ਦਵਾਖ਼ਾਨੇ ਵਿਚੋਂ ਭਗਵਾਨ ਸਿੰਘ ਆਇਆ। ਉਹ ਸੱਤਿਆਜੀਤ ਨੂੰ ਉਥੇ ਬੈਠਾ ਦੇਖ ਥੋੜ੍ਹੇ ਰੁੱਖੇ ਢੰਗ ਨਾਲ ਬੋਲਿਆ,

"ਜੀਤਿਆ! ਭਾਈ!! ਤੂੰ ਹਾਲੇ ਗਿਆ ਨ੍ਹੀ ਆਪਦੀ ਭੂਆ ਨੂੰ ਲੈਣ, ਫੇਰ ਓਧਰੋਂ ਮੁੜੇਂਗਾ ਕੇੜ੍ਹੇ ਟੈਮ? ਡੂਢ ਦਾ ਵਕਤ ਤਾਂ ਹੋ ਗਿਆ। ਉੱਤੋਂ ਮੀਂਹ-ਕਣੀ ਦੀ ਰੁੱਤ ਐ।"

"ਜਾਨੈਂ ਬਾਪੂ!" ਸੱਤਿਆਜੀਤ ਉਠ ਕੇ ਖੜ੍ਹਾ ਤਾਂ ਹੋਇਆ, ਪਰ ਜਾਣ ਲਈ, ਤਿਆਰ ਹੁੰਦਾ-ਹੁੰਦਾ, ਜਾਣ-ਬੁਝ ਕੇ ਲੇਟ ਹੋਣ ਲੱਗਿਆ। ਦਰਅਸਲ ਉਹ ਸ਼ਾਜਪੁਰ ਤੋਂ ਲੌਂਗੋਵਾਲ ਨੂੰ ਲੇਟ ਹੀ ਜਾਣਾ ਚਾਹੁੰਦਾ ਸੀ, ਕਿਉਂਕਿ ਉਸਦੀ ਲੌਂਗੋਵਾਲ ਰਾਤ ਕੱਟਣ ਦੀ ਖਾਹਿਸ਼ ਸੀ। ਇਹ ਖਾਹਿਸ਼ ਉਸ ਦੇ ਮਨ 'ਚ ਇਸ ਕਰਕੇ ਪੈਦਾ ਹੋਈ ਸੀ, ਕਿਉਂਕਿ ਉਹ ਬੇਗਮ ਨੂੰ ਮਿਲਣਾ ਚਾਹੁੰਦਾ ਸੀ। ਜੇ ਉਹ ਉੱਥੇ ਟਾਈਮ-ਸਿਰ ਜਾਂਦਾ ਸੀ ਤਾਂ ਉਸਦੇ ਮਨ ਦੀ ਇਹ ਤਾਂਘ ਪੂਰੀ ਨਹੀਂ ਹੁੰਦੀ ਸੀ। ਕਿਉਂਕਿ ਉੱਥੇ ਰਾਤ ਰਹਿਣ ਦਾ ਸਬੱਬ ਨਹੀਂ ਬਣਨਾ ਸੀ।

ਕੁਦਰਤ ਸੱਤਿਆਜੀਤ ਦੇ ਹੱਕ 'ਚ ਹੋਈ। ਅਸਮਾਨ ਉਤਲੇ ਕਾਲੇ ਬੱਦਲ ਮੀਂਹ ਵਰਸਾਉਣ ਲੱਗ ਪਏ ਸਨ। ਪੂਰੇ ਵੀਹ ਬਾਈ ਮਿੰਟ ਮੀਂਹ ਵਰਸਦਾ ਰਹਿਆ। ਮੀਂਹ ਬੰਦ ਹੋਣ ਮਗਰੋਂ ਜਦ ਉਹ ਆਪਣੀ ਕੈਂਸਰ ਦੀ ਬਿਮਾਰੀ ਨਾਲ ਕਮਜੋਰ ਹੋਈ ਮਾਂ



ਦੀ ਸਾਂਭ-ਸੰਭਾਲ ਲਈ ਆਪਣੀ ਭੂਆ ਨੂੰ ਲਿਆਉਣ ਖਾਤਰ ਲੌਂਗੋਵਾਲ ਨੂੰ ਤੁਰਿਆ ਤਾਂ ਉਦੋਂ ਦਿਨ ਦੇ ਪਿਛਲੇ ਪਹਿਰ ਦਾ ਸੂਰਜ ਕਾਲੇ ਬੱਦਲਾਂ ਹੇਠੋਂ ਬਾਹਰ ਨਿਕਲਕੇ ਧੁੱਪ ਵਿਖੇਰਨ ਲੱਗਿਆ ਹੋਇਆ ਸੀ।

## ਛੇਵਾਂ

ਰਾਹ ਦੀ ਨਿਵਾਣ 'ਚ, ਚੁੱਪ-ਚਾਪ ਖੜ੍ਹੇ ਸੱਤਿਆਜੀਤ ਨੂੰ, ਰਾਤ ਦੇ ਕਾਲੇ-ਸ਼ਾਹ ਹਨੇਰੇ 'ਚ ਡੁਬੀਆਂ ਰੂੜ੍ਹੀਆਂ, ਵਾੜਿਆਂ ਦੀਆਂ ਪਾਥੀਆਂ ਤੇ ਗਹੀਰੇ ਨਜ਼ਰ ਨਹੀਂ ਆ ਰਹੇ ਸਨ। ਪਰ ਇਹਨਾਂ 'ਚੋਂ ਸੱਪ ਦੀ, "ਟਰ੍ਰ....ਟਰ੍ਰ.." ਦੀ ਲਗਾਤਾਰ ਆ ਰਹੀ ਆਵਾਜ਼ ਉਸਨੂੰ ਜ਼ਰੂਰ ਸੁਣ ਰਹੀ ਸੀ। ਦਿਨੇ ਪਏ ਮੀਂਹ ਨਾਲ, ਵਧੀ ਰੂੜ੍ਹੀਆਂ ਤੇ ਗੋਹੇ ਦੀ ਬਦਬੂ ਵੀ, ਜ਼ਰੂਰ ਮਹਿਸੂਸ ਹੋ ਰਹੀ ਸੀ। ਪਰ ਫੇਰ ਵੀ ਉਹ ਇਸ ਨਿਵਾਣ 'ਚ ਤਕਰੀਬਨ ਦਸ-ਬਾਰਾਂ ਮਿੰਟਾਂ ਤੋਂ ਏਧਰੋਂ, ਓਧਰ ਤੇ ਓਧਰੋਂ, ਏਧਰ ਤਾਣਾ ਤਣਨ ਵਾਲੀ ਵਾਂਗੂ ਚੱਕਰ ਕੱਟਦਾ-ਕੱਟਦਾ ਆਖਰ ਖੜ੍ਹ ਗਿਆ। ਸੱਪ ਦੀ, "ਟਰ੍ਰ....ਟਰ੍ਰ.." ਵਲੋਂ ਅਵੇਸਲੇ ਹੋਏ, ਉਸ ਦੇ ਕੰਨ, ਬੇਗਮ ਦੀ ਪੈੜ-ਚਾਲ ਸੁਣਨ ਲਈ ਤਾਂਘ ਰਹੇ ਸਨ। ਦਿਲ ਉਸਦੇ ਮੇਲ ਲਈ ਵਿਆਕੁਲ ਹੋ ਰਿਹਾ ਸੀ। ਉਹ ਮਨ ਹੀ ਮਨ 'ਚ ਆਪਣੇ ਆਪ ਨੂੰ ਧਰਵਾਸ ਦੇਣ ਲੱਗਿਆ ਸੀ,

"ਕਿਸੇ ਦਿੱਕਤ ਕਰਕੇ ਉਹ ਕੁਛ ਟੈਮ ਆਉਣੋਂ ਪਛੜ ਤਾਂ ਸਕਦੀ ਆ, ਪਰ..ਐਂ ਹੋ ਹੀ ਨ੍ਹੀ ਸਕਦਾ... ਵਈ ਨਾਂ ਆਵੇ.... ਆਵੇਗੀ... ਅਵੱਸ਼ ਅਵੇਗੀ.." ਹਾਲੇ ਉਹ ਆਪਣੇ ਆਪ ਨੂੰ ਧਰਵਾਸ ਹੀ ਦੇ ਰਿਹਾ ਸੀ ਕਿ ਇੰਨੇ ਨੂੰ ਉਸਦੇ, ਸਹੇ ਦੇ ਕੰਨਾਂ ਵਾਂਗੂ, ਖੜ੍ਹੇ ਕੰਨਾਂ ਨੂੰ, ਕਿਸੇ ਦੇ ਕਦਮਾਂ ਦੀ ਬਹੁਤ ਹੌਲੀ ਪੈੜ ਚਾਲ ਸੁਣਨੀ ਸ਼ੁਰੂ ਹੋਈ। ਜਿਧਰੋਂ ਪੈੜ ਚਾਲ ਆ ਰਹੀ ਸੀ, ਉਹ ਉੱਧਰ ਈਦ ਦੇ ਚੰਨ ਵੱਲ ਤੱਕਣ ਵਾਲਿਆਂ ਵਾਂਗ, ਦੇਖਣ ਲੱਗਿਆ ਸੀ। ਕੁਝ ਨਜ਼ਰ ਨਹੀਂ ਆ ਰਿਹਾ ਸੀ, ਪਰ ਉਸਨੂੰ ਪੈੜ ਚਾਲ ਜ਼ਰੂਰ ਆਪਣੇ ਵੱਲ ਆਉਂਦੀ ਸੁਣ ਰਹੀ ਸੀ। ਆਖਰ ਪੈੜ ਚਾਲ ਬੰਦ ਹੋਈ, ਤੇ ਕਿਸੇ ਦੀ ਬੰਸਰੀ ਦੀ ਵੈਰਾਗਮਈ ਆਵਾਜ਼ ਵਰਗੀ ਆਵਾਜ਼ ਸੁਣਾਈ ਦਿੱਤੀ।

"ਜੀ....ਤ.....?"

"ਹਾਂ, ਐਨੀ ਪਛੜਗੀ ਤੂੰ ?" ਬੋਲਣ ਦੇ ਨਾਲ-ਨਾਲ ਜੀਤ ਨੇ ਆਪਣੇ ਵੱਲ ਵਧਿਆ ਬੇਗਮ ਦਾ ਲੰਮੀਆਂ ਤੇ ਰੇਸਮ ਵਰਗੀਆਂ ਕੂਲੀਆਂ ਉਂਗਲਾਂ ਵਾਲਾ ਹੱਥ ਆਪਣੇ ਹੱਥ 'ਚ ਲਿਆ। ਉਹ ਉਸ ਦੀ ਛਾਤੀ ਨਾਲ ਆਪਣੀ ਛਾਤੀ ਲਾਉਂਦੀ ਪਹਿਲਾਂ ਨਾਲੋਂ ਹੋਰ ਧੀਮੀ ਅਤੇ ਵੈਰਾਗਮਈ ਆਵਾਜ਼ 'ਚ ਬੋਲਣ ਲੱਗੀ,

"ਤੂੰ ਖੁਦਾ ਦਾ ਸ਼ੁਕਰ ਕਰ..ਮੈਂ ਆ ਗਈ..ਅੱਬਾ ਤਾਂ ਆਉਣ ਨ੍ਹੀ ਦਿੰਦੇ ਤੀ ਐਨੇ ਹਨੇਰੇ।... ਅੰਮਾਂ ਕਹਿੰਦੀ ਮੁੰਨੀਂ ਨੂੰ ਹਾਜ਼ਤ ਐ.. ਮੈਂ ਸਾਥ ਚਲੀ ਜਾਨੀ ਆਂ।..." ਬੋਲਦੀ ਤੇ ਛਾਤੀ ਨਾਲ ਲੱਗੀ ਬੇਗਮ ਨੂੰ ਬਾਹਵਾਂ 'ਚ ਲੈਕੇ ਘੁਟਦੇ ਸੱਤਿਆਜੀਤ ਨੇ ਉਸ ਦੀ ਆਵਾਜ਼ ਤੋਂ ਵੀ ਹੌਲੀ ਆਵਾਜ਼ 'ਚ ਪੁੱਛਿਆ, "ਫੇਰ ਅੰਮਾਂ ਨਾਲ ਆਈ ਐ ਜਾਂ ਨਹੀਂ?"

"ਆਈ ਐ...ਪਿੱਛੇ ਰੂੜੀਆਂ 'ਚ ਝਾੜੇ ਬੈਠੀ ਐ।...ਮੈਂ ਉਸ ਨੂੰ ਝਕਾਨੀ ਦੇ ਕੇ ..ਮਲਕ-ਮਲਕ ਤੁਰਦੀ ਤੇਰੇ ਕੋਲ ਆ ਗਈ ਆਂ ਗੂੜ੍ਹੇ ਨ੍ਹੇਰੇ ਕਰਕੇ ਮੇਰਾ ਆਉਂਦੀ

ਦਾ ਅੰਮਾਂ ਨੂੰ ਪਤਾ ਨੀ ਲੱਗਿਆ।...” ਬੇਗਮ ਬੋਲਦੀ-ਬੋਲਦੀ ਮੋਮਬੱਤੀ ਵਾਂਗ ਪੰਘਰਦੇ ਜਜ਼ਬਾਤੀ ਰਉਂ 'ਚ ਬੋਲਣ ਲੱਗੀ, “...ਖੁਦਾ ਦੀ ਕਸਮ ਜੀਤ! ਮੈਂ ਤੇਰੇ ਬਿਨਾਂ ਰਹਿ ਨੀ ਸਕਦੀ।...ਤੂੰ ਮੈਨੂੰ ਦੂਰ-ਦੁਰਾਡੇ ਕਿਤੇ ਲੈ ਚੱਲ...ਨਹੀਂ ਮੈਂ ਮਰ ਜਾਵਾਂਗੀ..ਬੋਲ! ਲੈ ਕੇ ਜਾਵੇਂਗਾ?”

“ਅਵੱਸ਼ ਲੈਕੇ ਜਾਵਾਂਗਾ।..ਮੈਨੂੰ ਵੀ ਤੇਰੇ ਬਾਝੋਂ ਜਹਾਨ ਸੁੰਨਾ-ਸੁੰਨਾ ਲਗਦੈ...” ਉਹ ਜਦ ਜਜ਼ਬਾਤੀ ਰੌਅ 'ਚ ਇੱਕ-ਦੂਜੇ ਨਾਲ ਅਜਿਹੀਆਂ ਗੱਲਾਂ ਕਰ ਰਹੇ ਸਨ ਤਾਂ ਓਦੋਂ ਉਹਨਾਂ ਨੂੰ, ਉਹਨਾਂ ਮਜਹਬੀ, ਜਾਤੀ ਤੇ ਹੋਰ ਸਮਾਜਿਕ ਬੰਦਸ਼ਾਂ ਦਾ ਚਿੱਤ-ਚੇਤਾ ਵੀ ਨਹੀਂ ਸੀ ਜਿਹੜੀਆਂ, ਉਹਨਾਂ ਨੂੰ ਜੀਵਨ ਭਰ ਦੇ ਸਾਥੀ ਬਨਣ ਤੋਂ ਰੋਕਣ ਲਈ ਦੀਵਾਰ ਬਣ ਕੇ ਖੜੀਆਂ ਹੋਈਆਂ ਸਨ। ਸੱਤਿਆਜੀਤ ਨਾਲ ਲੱਗੀ ਖੜੀ ਬੇਗਮ ਨੇ, ਉਸ ਦੇ ਲੱਕ ਉਤਦੀ ਲਮਕਦੀ ਗਾਤਰੇ ਵਾਲੀ ਨਿੱਕੀ ਕ੍ਰਿਪਾਨ, ਜਿਹੜੀ ਉਸ ਦੇ ਪੇਟ 'ਚ ਚੁੱਭ ਰਹੀ ਸੀ, ਪਾਸੇ ਕੀਤੀ।

“ਕੁੜੇ ਬੂਜੀ!... ਆ..ਜਾ.. ਹੁਣ” ਬਾਰਾਂ-ਤੇਰਾਂ ਕਰਮਾਂ ਦੀ ਦੂਰੀ ਤੋਂ, ਸੰਘਣੇ ਹਨੇਰੇ ਨੂੰ ਚੀਰ ਕੇ ਆਈ, ਬੇਗਮ ਦੀ ਅੰਮਾਂ ਦੀ ਆਵਾਜ਼ ਨੇ, ਉਹਨਾਂ ਦੇ ਰੰਗ 'ਚ ਭੰਗ ਪਾਈ। ਇੱਕ-ਦੂਜੇ ਤੋਂ ਅਲੱਗ ਹੋਣ ਨੂੰ ਉਹਨਾਂ ਦੀ ਵੱਢੀ ਰੂਹ ਨਹੀਂ ਕਰਦੀ ਸੀ। ਪਰ ਦੂਜੀ ਵਾਰ ਉਸ ਦੀ ਅੰਮਾ ਦੀ ਆਵਾਜ਼ ਆਉਣ ਕਾਰਨ, ਉਹਨਾਂ ਦੋਵਾਂ ਨੂੰ ਨਾ ਚਾਹੁੰਦਿਆਂ ਵੀ ਇੱਕ-ਦੂਜੇ ਤੋਂ ਅਲੱਗ ਹੋਣਾ ਪਿਆ।

ਦੂਸਰੇ ਦਿਨ ਸਵੱਖਤੇ ਹੀ ਸੱਤਿਆਜੀਤ ਤੇ ਉਸਦੀ ਭੂਆ ਲੌਂਗੋਵਾਲ ਤੋਂ ਸ਼ਾਜਪੁਰ ਨੂੰ ਤੁਰੇ। ਸੱਤਿਆਜੀਤ ਦੀ ਭੂਆ ਤਕਰੀਬਨ ਡੇਢ-ਪੌਣੇ ਦੋ ਮਹੀਨੇ ਮੁਕੰਦ ਕੁਰ ਦੀ ਸਾਂਭ-ਸੰਭਾਲ ਕਰਦੀ ਰਹੀ। ਪਰ ਮੁਕੰਦ ਕੁਰ ਦੀ ਸਿਹਤ ਨੂੰ ਕੈਂਸਰ ਦੀ ਬਿਮਾਰੀ ਦਿਨੋਂ-ਦਿਨ ਚੂੰਡਦੀ ਰਹੀ। ਅੰਤ ਹੱਡੀਆਂ ਦੀ ਮੁੱਠ ਬਣੀ, ਉਹ ਆਪਣੇ ਦੋਵਾਂ ਪੁੱਤਰਾਂ, ਪਤੀ ਤੇ ਨਣਦ ਦੇ ਸਾਹਮਣੇ, ਸਦੀਵੀ ਚਲਾਣਾ ਕਰ ਗਈ। ਮੁਕੰਦ ਕੁਰ ਦੀ ਮੌਤ ਦਾ ਪ੍ਰਭਾਵ ਉਂਝ ਤਾਂ ਪਛਮਣ ਤੇ ਭਗਵਾਨ ਸਿੰਘ 'ਤੇ ਵੀ ਤਕੜਾ ਗਹਿਰਾ ਪਿਆ। ਪਰ ਸੱਤਿਆਜੀਤ ਨੂੰ ਤਾਂ ਮੁਕੰਦ ਕੁਰ ਦੀ ਮੌਤ ਦਾ ਦੁੱਖ ਬਹੁਤ ਜ਼ਿਆਦਾ ਮਹਿਸੂਸ ਹੋਣਾ ਸ਼ੁਰੂ ਹੋਇਆ। ਉਸ ਨੂੰ ਮਾਂ ਤੋਂ ਬਾਝੋਂ, ਸ਼ਾਜਪੁਰ ਦੇ ਗੁਰੂ ਘਰ ਅੰਦਰਲਾ, ਆਪਣਾ ਘਰ ਸੁੰਨਾ-ਸੁੰਨਾ ਦਿਸਦਾ। ਜਦ ਉਹ ਇਕੱਲਾ ਬੈਠਾ ਹੁੰਦਾ ਤਾਂ ਉਸ ਦੀਆਂ ਅੱਖਾਂ 'ਚੋਂ ਅੱਥਰੂ ਤ੍ਰਿਪ-ਤ੍ਰਿਪ ਚੋਣ ਲਗਦੇ। ਭਗਵਾਨ ਸਿੰਘ ਨੇ ਉਸ ਦੀ ਮੰਦੀ ਹੋ ਰਹੀ ਸਰੀਰਕ ਤੇ ਮਾਨਸਿਕ ਹਾਲਤ ਨੂੰ ਦੇਖਦਿਆਂ, ਉਸਨੂੰ ਆਪਣੇ ਅਧਿਆਤਮਵਾਦੀ ਵਿਚਾਰਾਂ ਰਾਹੀਂ ਸਮਝਾਉਣਾ ਸ਼ੁਰੂ ਕੀਤਾ,

“ਉਇ ਭਾਈ ਜੀਤਿਆ! ਤੇਰੇ ਨੇਤਰਾਂ 'ਚੋਂ ਡੁਲ੍ਹ ਰਹੇ ਨੀਰ ਦਾ ਕੱਲਾ-ਕੱਲਾ ਤੁਪਕਾ,..ਤੇਰੀ ਮਾਂ ਦੀ ਮੁਕਤੀ ਦੇ ਮਾਰਗ 'ਚ, ਮਣਾਂ-ਮੂੰਹੀ ਜਲ ਬਣ ਰਹਿਐ।... ਅਗਰ ਤੂੰ ਏਦਾਂ ਨੀਰ ਡੋਲ੍ਹਦਾ ਰਿਹਾ, ਤਾਂ ਤੂੰ ਅਕਲ ਨੂੰ ਹੱਥ ਮਾਰ...ਉਹ ਏਸ ਭਵ-ਸਾਗਰ ਨੂੰ ਕਿਵੇਂ ਪਾਰ ਕਰੇਗੀ?...ਰਸਤੇ 'ਚ ਹੀ ਗੋਤੇ ਖਾਂਦੀ ਰਹੇਗੀ।...ਹੁਣ ਤੂੰ ਸੋਚਲੈ...ਆਵਦੀ ਬੇਬੇ ਏਸ ਭਵ-ਸਾਗਰ 'ਚ ਡਬੋਣੀ ਐਂ? ਜਾਂ ਇਸ ਭਵ-ਸਾਗਰ ਤੋਂ ਮੁਕਤ ਕਰਵਾਉਣੀ ਐਂ?..” ਭਗਵਾਨ ਸਿੰਘ ਦੀ ਇਹ ਗੱਲ ਸੁਣ, ਸੱਤਿਆਜੀਤ ਠਠੰਬਰਿਆ। ਉਸਦੇ ਦਿਮਾਗ 'ਚ ਆਪਣੀ ਬੇਬੇ ਮੁਕੰਦ ਕੁਰ ਨੂੰ 'ਭਵ-ਸਾਗਰ ਤੋਂ ਮੁਕਤ ਕਰਵਾਉਣ ਦੀ ਤੀਬਰ ਤਾਂਘ ਉਪਜੀ। ਆਪਣੀ ਬੇਬੇ ਦੀਆਂ ਯਾਦਾਂ ਤੋਂ ਬਚਣ ਲਈ ਉਸ ਨੇ ਆਪਣੇ ਧਿਆਨ ਨੂੰ ਉਸ ਸਾਹਿਤ 'ਚ ਰੁਝਾਉਣਾ ਸ਼ੁਰੂ ਕੀਤਾ ਜਿਹੜਾ



ਸਾਹਿਤ ਪਛਮਣ ਵਲੋਂ ਘਰ ਲਿਆਂਦਾ ਜਾਂਦਾ ਸੀ। ਸਾਹਿਤ ਪੜ੍ਹਨ, ਦਸਵੀਂ ਦੇ ਇਮਤਿਹਾਨ ਦੀ ਤਿਆਰੀ 'ਚ ਜੁਟਣ ਤੇ ਬੇਗਮ ਦੀਆਂ ਯਾਦਾਂ 'ਚ ਰੁਝਣ ਕਾਰਨ ਉਸ ਨੂੰ ਉਸ ਦੀ ਬੇਬੇ ਦੀ ਯਾਦ ਪਹਿਲਾਂ ਨਾਲੋਂ ਘੱਟ ਸਤਾਉਣ ਲੱਗੀ। ਉਸ ਵਲੋਂ ਆਰੰਭੀਆਂ ਅਜਿਹੀਆਂ ਕੋਸ਼ਿਸ਼ਾਂ, ਉਸ ਨੂੰ ਆਪਣੀ ਬੇਬੇ ਦੀ ਮੌਤ ਦੇ ਦੁੱਖ ਤੋਂ ਉਵੇਂ ਰਾਹਤ ਦਿਵਾਉਂਦੀਆਂ ਜਿਵੇਂ ਦਸੰਬਰ ਮਹੀਨੇ ਦੀ ਸੰਘਣੀ ਤੇ ਸੀਤ ਧੁੰਦ ਨੂੰ ਚੀਰ ਕੇ ਬਾਹਰ ਨਿਕਲੇ ਪੀਲੇ ਸੂਰਜ ਦੀ ਲਿਸੀ-ਲਿਸੀ ਧੁੱਪ, ਘਸੇ-ਪੁਰਾਣੇ ਪਹਿਰਾਵੇ ਵਾਲੇ ਤੇ ਠੁਰ-ਠੁਰ ਕਰਦੇ ਮਨੁੱਖ ਨੂੰ ਕੁਝ ਨਾ ਕੁਝ ਰਾਹਤ ਦੇਣ ਦੀ ਭੂਮਿਕਾ ਨਿਭਾਉਂਦੀ ਹੈ। ਸੱਤਿਆਜੀਤ ਨੂੰ ਆਪਣੀ ਬੇਬੇ ਦੀ ਯਾਦ, ਓਵੇਂ-ਓਵੇਂ ਘੱਟ ਆਉਣ ਲੱਗੀ, ਜਿਵੇਂ-ਜਿਵੇਂ ਉਸਦਾ ਦਸਵੀਂ ਦਾ ਇਮਤਿਹਾਨ ਨੇੜੇ ਆਉਂਦਾ ਗਿਆ। ਦਸਵੀਂ ਦਾ ਇਮਤਿਹਾਨ ਦੇਣ ਬਾਅਦ ਸੱਤਿਆਜੀਤ ਦਾ ਸ਼ਾਜਪੁਰ ਵਾਲਾ ਆੜੀ ਜਗਰੂਪ ਅਤੇ ਸੱਤਿਆਜੀਤ ਇੱਕ-ਦੂਜੇ ਨੂੰ ਕਦੇ-ਕਦਾਈ ਹੀ ਮਿਲਣ ਲੱਗੇ ਸਨ। ਕਿਉਂਕਿ ਉਹ ਆਪਣੇ-ਆਪਣੇ ਘਰਾਂ ਦੇ ਰੁਝੇਵਿਆਂ 'ਚ ਰੁਝਣੇ ਸ਼ੁਰੂ ਹੋ ਗਏ ਸਨ। ਜਿਸ ਦਿਨ ਪਛਮਣ ਕਈ ਦਿਨਾਂ ਬਾਅਦ ਘਰ ਆਇਆ ਸੀ, ਉਸ ਦਿਨ ਸਬੱਬ ਨਾਲ, ਜਗਰੂਪ ਵੀ ਸੱਤਿਆਜੀਤ ਨੂੰ ਮਿਲਣ ਲਈ ਆਇਆ ਹੋਇਆ ਸੀ। ਪਛਮਣ ਨੇ ਉਹਨਾਂ ਨੂੰ ਦੱਸਿਆ।

“ਆਪਣੀ ਪਾਰਟੀ ਦਾ ਰਾਏਸਰ ਪਿੰਡ ਜਲਸਾ ਹੋਣੈ, ਮੁੰਡਿਓ!”

“ਏਹ ਰਾਏਸਰ ਬਾਈ। ਹੈ ਕਿੱਥੇ ਜੇ ?...”

“ਬਰਨਾਲੇ ਤੋਂ ਛਿਪਦੇ ਬੰਨੀ, ਠੀਕਰੀਵਾਲ ਤੋਂ ਦੋ-ਢਾਈ ਕੋਹ ਅਗਾਹਾਂ ਐ! ਜੀਤੇ! ”

“ਬਾਈ! ਜਲਸਾ ਰੱਖਿਆ ਹੀ ਖਾਸੀ ਜ਼ਿਆਦਾ ਦੂਰ ਐ !”

“ਭਾਈ! ਜੇ ਜਾਣੈ ਤਾਂ ਦਸ ਕੋਹ ਉਰੇ ਹੋਇਆ ਜਾਂ ਦਸ ਕੋਹ ਪਰ੍ਹੇ ਹੋਇਆ।” ਸੱਤਿਆਜੀਤ ਦੀ ਗੱਲ ਪੂਰੀ ਹੋਣ 'ਤੇ ਪਛਮਣ ਜਲਸਾ ਰਾਏਸਰ ਰੱਖਣ ਦੇ ਕਾਰਨ ਬਾਰੇ ਉਹਨਾਂ ਨੂੰ ਜਾਣਕਾਰੀ ਦੇਣ ਲੱਗਿਆ,

“ਜਲਸਾ ਰਾਏਸਰ ਰੱਖਣ ਦੀ ਵਜ੍ਹਾ ਇਹ ਹੈ ਜੀਤ! ਪਿੰਡ ਰਾਏਸਰ ਸਿੱਧਾ ਅੰਗਰੇਜ਼ ਗੌਰਮਿੰਟ ਦੇ ਰਾਜ 'ਚ ਆਉਂਦੈ। ਅੰਗਰੇਜ਼ ਗੌਰਮਿੰਟ ਨੇ ਅੱਜ ਕਲ੍ਹ ਆਪਣੇ ਰਾਜ ਵਿਚਲੇ ਪਿੰਡਾਂ 'ਚ, ਪਾਰਟੀ ਤੋਂ ਪਾਬੰਦੀ ਉਠਾਈ ਹੋਈ ਐ।... ਪੂੰਡੂ ਰਾਜਿਆਂ ਦੀਆਂ ਰਿਆਸਤਾਂ ਅੰਦਰਲੇ ਪਿੰਡਾਂ 'ਚ, ਅੱਜ-ਕਲ੍ਹ ਵੀ ਪਾਰਟੀ ਤੇ ਪਾਬੰਦੀ ਐ। ਏਸ ਕਰਕੇ ਪਾਰਟੀ ਐਧਰ ਆਪਣੇ ਪਿੰਡਾਂ ਬੰਨੀਂ ਜਲਸਾ ਰੱਖ ਨਹੀਂ ਸਕਦੀ ਤੀ...ਕਿਉਂਕਿ ਐਧਰਲੇ ਸਾਰੇ ਪਿੰਡ ਰਿਆਸਤੀ-ਰਾਜ ਦੇ ਪਿੰਡ ਨੇ।” ਪਛਮਣ ਦੀ ਗੱਲ ਮੁਕਣ ਦੇ ਨਾਲ ਹੀ ਜਗਰੂਪ ਨੇ ਸਵਾਲ ਕੀਤਾ,

“ਵਈ! ਏਹ ਕੀ? ਗੋਰਿਆਂ ਨੇ ਤਾਂ ਪਾਰਟੀ ਤੋਂ ਪਾਬੰਦੀ ਚੱਕਤੀ ਪਰ ਦੇਸ਼ ਦੇ ਰਾਜਿਆਂ ਨੇ ਪਾਬੰਦੀ ਚੱਕੀ ਨ੍ਹੀਂ?” ਜਗਰੂਪ ਦੇ ਸਵਾਲ ਦੇ ਜਵਾਬ 'ਚ ਉਹ ਬੋਲਿਆ,

“ਰੂਪੇ! ਚੱਲ ਰਹੇ ਸੰਸਾਰ ਯੁੱਧ 'ਚ, ਬਰਤਾਨੀਆਂ ਤੇ ਰੂਸ ਮਿਲਕੇ, ਜਰਮਨ-ਜਪਾਨ ਤੇ ਇਟਲੀ ਦੇ ਧੜੇ ਖਿਲਾਫ਼ ਲੜ ਰਹੇ ਨੇ।...ਰੂਸ ਦੇ ਮਿਹਨਤੀਆਂ ਪੱਖੀ ਰਾਜ ਦੇ ਭਲੇ ਨੂੰ ਮੁੱਖ ਰੱਖਕੇ ਆਪਣੀ ਪਾਰਟੀ ਅੰਗਰੇਜ਼ਾਂ ਦੀ ਮਦਦ ਕਰਦੀ ਐ। ਪਾਰਟੀ ਤੋਂ...ਏਸ ਕਰਕੇ ਗੋਰਿਆਂ ਦੀ ਗੋਰਮਿੰਟ ਨੇ ਆਪਣੇ ਸਿੱਧੇ ਰਾਜ ਹੇਠਲੇ ਪਿੰਡਾਂ ਤੋਂ ਪਾਬੰਦੀ ਉਠਾਈ ਹੋਈ ਐ।...” ਉਹ ਹਾਲੇ ਗੱਲ ਕਰ ਹੀ ਰਿਹਾ ਸੀ ਕਿ ਇੰਨੇ ਨੂੰ

ਭਗਵਾਨ ਸਿੰਘ ਦੀ, ਗੁਰੂ ਘਰ ਵਾਲੇ ਸਪੀਕਰ ਦੇ ਮਾਇਕ ਵਿਚਲੀ ਆਵਾਜ਼ ਉਹਨਾਂ ਦੇ ਕੰਨੀਂ ਪੈਣੀ ਸ਼ੁਰੂ ਹੋਈ,

"..ਗੁਰਮੁਖ-ਪਿਆਰਿਓ!...ਕੱਲ੍ਹ ਨੂੰ ਏਥੇ ਆਪਣੇ ਝਿੜੀ ਵਾਲੇ ਗੁਰੂ ਘਰ 'ਚ ਦਸਵੀਂ ਦਾ ਜੋੜ-ਮੇਲਾ ਭਰਨੈ।...ਸੋ ਜਿਸ ਵੀ ਮਾਈ-ਭਾਈ ਨੇ ਦੇਗ ਕਰਵਾਉਣੀ ਐਂ...ਉਹ ਸਵੇਰੇ ਸਵੱਖਤੇ ਗੁਰੂ ਘਰ 'ਚ ਰਸਦ ਪਹੁੰਚਾਅ ਦੇਣ।...." ਦੂਸਰੇ ਦਿਨ ਸ਼ਾਜਪੁਰ ਦੇ ਗੁਰੂ ਘਰ 'ਚ, ਦਸਵੀਂ ਦਾ ਮੇਲਾ ਪੂਰਾ ਭਰਿਆ। ਗੁਰੂ-ਘਰ ਦੇ ਸ਼ਰਧਾਲੂਆਂ ਨੇ ਛਪੜੀ ਵਾਲੀ ਜਗ੍ਹਾ 'ਚ ਪਿਛਲੇ ਵਰ੍ਹੇ ਬਣਾਏ ਗਏ ਪੱਕੇ ਤਲਾਬ 'ਚ ਇਸ਼ਨਾਨ ਕੀਤੇ। ਗੁਰੂਦੁਆਰੇ 'ਚ ਬਿਰਾਜਮਾਨ ਗੁਰੂ ਗ੍ਰੰਥ ਸਾਹਿਬ ਮੂਹਰੇ ਮੱਥਾ ਟੇਕਣ ਵਾਲੀਆਂ ਸੰਗਤਾਂ ਦੀ ਲੰਮੀਂ ਲਾਇਨ ਲੱਗੀ। ਸੰਗਤਾਂ ਦੇ ਮੱਥਾ ਟੇਕਣ ਨਾਲ ਕਈ ਸੈਂਕੜੇ ਰੁਪਏ ਇਕੱਠੇ ਹੋ ਗਏ ਸਨ।

ਦਸਵੀਂ ਤੋਂ ਕਈ ਦਿਨ ਮਗਰੋਂ ਰਾਏਸਰ 'ਚ ਹੋਣ ਵਾਲੇ ਪਾਰਟੀ ਜਲਸੇ ਦਾ ਦਿਨ ਆਇਆ। ਉਸ ਦਿਨ ਸਬੱਬ ਨਾਲ ਰਾਤ ਨੂੰ, ਜਗਰੂਪ ਕੀ ਕੱਸੀ ਦੇ ਪਾਣੀ ਦੀ ਵਾਰੀ ਆ ਗਈ। ਕੱਸੀ ਦੇ ਪਾਣੀ ਦੀ ਖੇਤੀ ਲਈ ਬਹੁਤ ਅਹਿਮੀਅਤ ਹੁੰਦੀ ਹੈ, ਫੇਰ ਉਦੋਂ ਤਾਂ ਖੇਤੀ ਦੀ ਸਿੰਜਾਈ ਲਈ ਪਾਣੀ ਸਿਰਫ਼ ਹੈ ਹੀ ਕੱਸੀ ਦਾ ਸੀ। ਕੱਸੀ ਦੇ ਪਾਣੀ ਵਾਲੀ ਆਪਣੀ ਵਾਰੀ ਦਾ, ਬੂੰਦ-ਬੂੰਦ ਪਾਣੀ ਮੱਕੀ ਦੀ ਫ਼ਸਲ 'ਚ ਪਹੁੰਚਾਉਣ ਲਈ, ਜਗਰੂਪ ਦਾ ਆਪਣੇ ਪਿਤਾ ਨਾਲ ਪਾਣੀ ਲਵਾਉਣ ਲਈ ਜਾਣਾ ਜ਼ਰੂਰੀ ਸੀ, ਕਿਉਂਕਿ ਦੋ ਜਣਿਆਂ ਤੋਂ ਬਿਨਾਂ ਕੱਸੀ ਦਾ ਪਾਣੀ ਲਾਉਣਾ ਮੁਸ਼ਕਿਲ ਸੀ। ਉਹ ਜੇ ਸੱਤਿਆਜੀਤ ਨਾਲ ਰਾਏਸਰ ਵਾਲੇ ਜਲਸੇ 'ਚ ਜਾਂਦਾ ਸੀ ਤਾਂ ਪਾਣੀ ਦੀ ਵਾਰੀ ਹਾਲ ਖਰਾਬ ਹੁੰਦੀ ਸੀ। ਪਾਣੀ ਦੀ ਵਾਰੀ ਹਾਲ੍ਹ-ਖਰਾਬ ਹੋਣ ਕਾਰਨ, ਮੱਕੀ ਦਾ ਝਾੜ ਘਟਣਾ ਸੀ, ਤੇ ਜਗਰੂਪ ਕੀ ਘਰੇਲੂ ਆਰਥਕਤਾ ਪਹਿਲਾਂ ਨਾਲੋਂ ਹੋਰ ਵੱਧ ਵਿਗੜਨੀ ਸੀ। ਅਜਿਹੀਆਂ ਗਿਣਤੀਆਂ-ਮਿਣਤੀਆਂ 'ਚ ਪਿਆ ਜਗਰੂਪ ਚਾਹੁੰਦਾ ਵੀ, ਸੱਤਿਆਜੀਤ ਨਾਲ ਰਾਏਸਰ ਵਾਲੇ ਜਲਸੇ 'ਚ ਨਾ ਜਾ ਸਕਿਆ। ਇਸ ਲਈ ਸੱਤਿਆਜੀਤ ਇਕੱਲਾ ਹੀ, ਸਵੇਰੇ ਰੁੱਖੀ ਰੋਟੀ ਦੀਆਂ ਬੁਰਕੀਆਂ ਲੱਸੀ ਦੀਆਂ ਘੁੱਟਾਂ ਨਾਲ ਸੰਘੋਂ ਹੇਠ ਕਰਕੇ, ਰਾਏਸਰ ਪਹੁੰਚਣ ਲਈ ਘਰੋਂ ਪੈਦਲ ਤੁਰਿਆ।

ਉਹ ਜਦ ਬਰਨਾਲੇ ਦੇ ਪੱਛਮ ਵਾਲੇ ਪਾਸੇ ਦੇ ਝਾੜਾਂ-ਬਰੂਟਾਂ ਨਾਲ ਘਿਰੇ ਸੁਨਮਸੁੰਨੇ ਅਤੇ ਠੀਕਰੀਵਾਲ ਵਾਲੇ ਪਿੰਡ ਨੂੰ ਜਾਂਦੇ ਰਾਹ ਨੇੜੇ ਪਹੁੰਚਿਆ ਤਾਂ ਓਦੋਂ ਪਿਛਲੇ ਪਹਿਰ ਦਾ ਸੂਰਜ, ਅਸਮਾਨ ਵਿਚਲੇ ਮਿੱਟੀ ਰੰਗੇ ਅਤੇ ਮੋਟੇ-ਮੋਟੇ ਬੱਦਲਾਂ ਨਾਲ ਲੁਕਣ-ਮੀਟੀ ਖੇਡ ਰਿਹਾ ਸੀ। ਉਸ ਰਾਹ ਨੇੜਲੇ ਇਕ ਕਿੱਕਰ ਦੇ ਰੁੱਖ ਹੇਠ, ਕਾਲੇ ਤੇ ਨੀਲੇ ਰੰਗਾਂ ਦੀਆਂ ਪੱਗਾਂ ਵਾਲੇ ਦੋ ਮੁੱਛ-ਫੁਟ ਨੌਜਵਾਨ ਮੁੰਡੇ, ਖੜ੍ਹੇ ਸਨ। ਪਛਮਣ ਵਲੋਂ ਵਲੰਟੀਅਰਾਂ ਦੀਆਂ ਦੱਸੀਆਂ ਹੋਈਆਂ ਨਿਸ਼ਾਨੀਆਂ ਸੱਤਿਆਜੀਤ ਨੂੰ ਉਹਨਾਂ ਦੋਵਾਂ ਮੁੰਡਿਆਂ ਦੇ ਰੰਗ-ਢੰਗ ਨਾਲ ਮਿਲਦੀਆਂ ਦਿਸੀਆਂ। ਉਹ ਮੁੰਡੇ, ਉਸ ਨੂੰ ਆਪਣੇ ਵੱਲ ਆਉਂਦੇ ਨੂੰ, ਗਹੁ ਨਾਲ ਤੱਕਣ ਲੱਗੇ ਸਨ। ਕਾਲੀ ਪੱਗ ਵਾਲੇ ਮੁੰਡੇ ਨੇ ਸੱਤਿਆਜੀਤ ਤੋਂ ਪੁਛਿਆ,

"ਕੇਹੜੇ ਨੱਗਰ ਪਹੁੰਚਣੈ ਬਾਈ ਨੇ?"

"ਰਾਏਸਰ ਜਾਣੈ ਭਰਾਵਾਂ!"

"ਕਿਵੇਂ ਓਥੇ ਕੋਈ ਸਕੀਰੀ-ਸਕੂਰੀ ਐ?" ਦੂਜੇ, ਨੀਲੀ ਪੱਗ ਤੇ ਨਿੱਕੀ ਕਿਰਪਾਨ ਦੇ ਗਾਤਰੇ ਵਾਲੇ ਮੁੰਡੇ ਨੇ ਆਪਣੀ ਆਦਤ ਮੁਤਾਬਿਕ, ਥੋੜੀ ਜਿਹੀ ਖੱਬੀ ਅੱਖ



ਮੀਚਦਿਆਂ ਸਵਾਲ ਕੀਤਾ। ਸੱਤਿਆਜੀਤ ਉਸ ਦੇ ਸਵਾਲ ਦੇ ਜਵਾਬ 'ਚ ਬੋਲਿਆ,

"ਸਕੀਰੀ-ਸਕੂਰੀ ਦੀ ਗੱਲ ਤਾਂ ਭਰਾਵੋ! ਛੱਡੋ...ਪਹਿਲਾਂ ਐਂ ਦੱਸੋ, ਤੁਸੀਂ ਏਥੇ ਕਿਵੇਂ ਖੜੇ ਹੋਂ?" ਇਹ ਸਵਾਲ ਪੁੱਛਣ ਸਮੇਂ, ਸੱਤਿਆਜੀਤ ਦੇ ਦਾੜ੍ਹੀ-ਮੁੱਛ ਦੀ ਫੁਟ ਰਹੀ ਲੂਈ ਵਾਲੇ, ਗੋਲ-ਗੋਰੇ ਮੂੰਹ ਅਤੇ ਚੌੜੇ ਮੱਥੇ ਉੱਤੇ ਮੁਸਕਾਨ ਖਿੰਡੀ ਹੋਈ ਸੀ। ਕਾਲੀ ਪੱਗ ਵਾਲਾ ਹੱਸ ਕੇ ਕਹਿਣ ਲੱਗਿਆ,

"ਸਿੰਘਾ ਜਿਵੇਂ ਤੂੰ ਪੈਰਾਂ ਨਾਲ ਤੁਰਕੇ ਏਥੇ ਆਇਐਂ ਉਵੇਂ ਅਸੀਂ ਇੱਥੇ ਆਪਣੇ ਪੈਰਾਂ 'ਤੇ ਖੜੇ ਆਂ।"

"ਮੈਂ ਤਾਂ ਬਾਈ! ਰਾਏਸਰ ਵਾਲੇ ਜਲਸੇ 'ਚ ਜਾਣ ਲਈ ਆਇਆਂ।" ਸੱਤਿਆਜੀਤ ਨੇ ਨਿਧੜਕ ਹੋਕੇ ਕਿਹਾ। ਕਿਉਂਕਿ ਉਸ ਨੂੰ ਉਹਨਾਂ ਦੇ ਵਲੰਟੀਅਰ ਹੋਣ ਬਾਰੇ ਪੱਕਾ ਯਕੀਨ ਹੋ ਗਿਆ ਸੀ। ਉਸ ਦੀ ਇਹ ਗੱਲ ਸੁਣਕੇ, ਨੀਲੀ ਪੱਗ ਵਾਲੇ ਨੇ ਹੱਸਦਿਆਂ ਤੇ ਖੱਬੀ ਅੱਖ ਮੀਚਦਿਆਂ ਕਿਹਾ,

"ਫੇਰ ਅਸੀਂ ਆੜੀਆ! ਰਾਏਸਰ ਵਾਲੇ ਜਲਸੇ 'ਚ ਜਾਣ ਵਾਲਿਆਂ ਨੂੰ ਉਸ ਜਲਸੇ 'ਚ ਪਚਾਉਣ ਖਾਤਰ ਖੜੇ ਆਂ ...." ਨੀਲੀ ਪੱਗ ਵਾਲੇ ਦੀ ਗੱਲ ਦੇ ਵਿਚਦੀ ਬੋਲਦੇ ਦੂਜੇ ਕਾਲੀ ਪੱਗ ਵਾਲੇ ਮੁੰਡੇ ਨੇ ਪੁੱਛਿਆ, "ਤੂੰ ਆਇਆ ਕੇੜ੍ਹੇ ਨੱਗਰੋਂ ਐਂ?"

"ਸਾਜ਼ਪੁਰੋਂ! ਪਛਮਣ ਕਾਮਰੇਡ ਦਾ ਛੋਟਾ ਭਾਈ ਆਂ ਮੈਂ।"

"ਬਈ! ਮੈਂ ਤਾਂ ਸਿੱਖਾ ਤੈਨੂੰ ਪਛਾਣ ਲਿਆ ਤੀ" ਖੱਬੀ ਅੱਖ ਮੀਚਕੇ ਗੱਲ ਕਰਨ ਵਾਲਾ ਮੁੰਡਾ ਸੱਤਿਆਜੀਤ ਦੇ ਇਲਾਕੇ ਦਾ ਸੀ। ਉਹ ਆਪਣੇ ਵੱਡੇ ਭਰਾ ਨਾਲ ਕੁਝ ਹਫਤੇ ਪਹਿਲਾਂ, ਮੱਸਿਆ ਵਾਲੇ ਦਿਨ, ਸ਼ਾਜਪੁਰ ਵਾਲੇ ਗੁਰੂ ਘਰ 'ਚ ਲੱਗੇ ਮੇਲੇ 'ਚ ਗਿਆ ਸੀ। ਅਤੇ ਮੇਲੇ 'ਚ ਉਸਨੇ ਸੱਤਿਆਜੀਤ ਨੂੰ ਵੀ ਦੇਖਿਆ ਸੀ। ਇਸੇ ਕਰਕੇ ਸ਼ਾਜਪੁਰ ਦਾ ਨਾ ਸੁਣਨ-ਸਾਰ, ਉਸ ਦੇ ਅਚੇਤ ਮਨ 'ਚੋਂ ਸੱਤਿਆਜੀਤ ਨੂੰ ਦੇਖੇ ਹੋਣ ਦਾ ਧੁੰਦਲਾ ਜਿਹਾ ਖਿਆਲ ਉਭਰ ਆਇਆ ਸੀ। ਉਹ ਅਤੇ ਸੱਤਿਆਜੀਤ ਗੱਲਾਂ-ਗੱਲਾਂ 'ਚ ਇੱਕ-ਦੂਜੇ ਨਾਲ ਜਾਣ-ਪਛਾਣ ਕੱਢਣ ਲੱਗ ਪਏ ਸਨ। ਉਹ ਨੀਲੀ-ਪੱਗ, ਨਿੱਕੀ ਕਿਰਪਾਨ ਦੇ ਗਾਤਰੇ ਅਤੇ ਖੱਬੀ ਅੱਖ ਥੋੜੀ ਮੀਚਕੇ ਗੱਲ ਕਰਨ ਦੀ ਆਦਤ ਵਾਲਾ ਮੁੰਡਾ ਮਾਹਮਦਪੁਰ ਪਿੰਡ ਤੋਂ ਉਜਾਗਰ ਸੀ।

ਉਹਨਾਂ ਦੇ ਅਜਿਹੀਆਂ ਗੱਲਾਂ ਕਰਦਿਆਂ-ਕਰਦਿਆਂ, ਸਉਲੇ ਰੰਗ, ਲੰਮੇ ਕੱਦ, ਭਰਵੇਂ ਸਰੀਰ, ਕਾਲੀ ਭਰਵੀਂ ਦਾੜ੍ਹੀ-ਮੋਟੀਆਂ ਮੁੱਛਾਂ ਤੇ ਕਠੋਰ ਚਿਹਰੇ ਵਾਲਾ ਜੰਗੀਰ ਸਿੰਘ ਜੋਗਾ ਅਤੇ, ਅਲੱਗ-ਅਲੱਗ ਉਮਰਾਂ ਅਤੇ ਪਹਿਰਾਵਿਆਂ ਵਾਲੇ ਡਰਾਮਾ ਸੁਕੈਂਡ ਦੇ ਮੈਂਬਰ ਆਏ। ਜਿਹਨਾਂ ਵਿਚ ਦੋ ਔਰਤਾਂ ਵੀ ਸਨ। ਅਧਖੜ ਉਮਰ ਦੀ ਔਰਤ ਡਰਾਮਾ ਸੁਕਾਇਡ ਦੀ ਡਾਇਰੈਕਟਰ ਸਕੁੰਤਲਾ ਸੀ। ਡਰਾਮਾ ਸੁਕਾਇਡ ਦੇ, ਅੱਠੇ ਦੇ ਅੱਠੇ ਮੈਂਬਰਾਂ ਦੇ ਹੱਥ ਵਿਚ ਥੈਲੇ ਵਗੈਰਾ ਫੜੇ ਹੋਏ ਸਨ। ਦੇਖਣ ਨੂੰ ਉਹ ਸਾਰੇ, ਪੜ੍ਹਿਆ-ਲਿਖਿਆ ਨਾਨਕਾ ਮੇਲ, ਲੱਗਦਾ ਸੀ।

ਵਲੰਟੀਅਰਾਂ ਨੇ ਬਹੁਤਾ ਸਮਾਂ ਉਹਨਾਂ ਨੂੰ ਉਥੇ ਖੜਾਉਣਾ ਠੀਕ ਨਾ ਸਮਝਿਆ। ਕਾਲੀ ਪੱਗ ਵਾਲਾ ਵਲੰਟੀਅਰ ਮੁੰਡਾ, ਜੰਗੀਰ ਸਿੰਘ ਜੋਗਾ ਵੱਲ ਤਕਦਾ ਮੁਸਕਰਾਕੇ ਬੋਲਿਆ,

"ਜੋਗਾ ਜੀ! ਹੁਣ ਤੱਕ ਅਸੀਂ ਥੋਡਾ ਹੁਕਮ ਮੰਨਦੇ ਆਏ ਆਂ... ਅੱਜ ਥੋਨੂੰ ਸਾਡਾ ਹੁਕਮ ਮੰਨਣਾ ਪਊ।"

"ਹੁਕਮ ਕਰੋ ਗੱਭਰੂਓ!! ਅਵੱਸ਼ ਥੋਡੇ ਹੁਕਮ 'ਤੇ ਫੁੱਲ ਚੜ੍ਹਾਵਾਂਗੇ।"

"ਇਹ ਨੀਲੀ ਪੱਗ ਵਾਲਾ ਸਾਥੀ ਥੋਡੇ ਸਾਰਿਆਂ ਦੇ ਨਾਲ ਜਾਊ। ਇਸ ਸਾਥੀ ਦਾ ਨਉਂ ਉਜਾਗਰ ਸਿੰਘ ਮਾਹਮਦਪੁਰ ਐ। ਇਹ ਜਿੱਧਰ ਦੀ ਥੋਨੂੰ ਲੈਕੇ ਜਾਊ। ਥੋਨੂੰ ਓਧਰੇ ਦੀ ਜਾਣਾ ਪਊ। ਠੀਕ ਐ?"

"ਬਿਲਕੁਲ ਸੋਲਾਂ ਆਨੇ ਸਹੀ ਐ, ਜੁਆਨਾ! ਹੁਣ ਤੂੰ ਸਾਡੇ ਨਾਲ ਏਸ ਜੁਆਨ ਨੂੰ ਤੰਦੀ ਨਾਲ ਤੋਰ ਕੇਰਾਂ।"

ਕਾਲੀ ਪੱਗ ਵਾਲਾ ਵਲੰਟੀਅਰ, ਹੋਰ ਆਉਣ ਵਾਲਿਆ ਦੀ ਉਡੀਕ 'ਚ ਉੱਥੇ ਹੀ ਠਹਿਰਿਆ। ਉਜਾਗਰ ਕਾਫਲੇ ਦੇ ਮੂਹਰੇ ਲੱਗ ਕੇ ਤੁਰਿਆ। ਉਹ ਠੀਕਰੀਵਾਲਾ ਪਿੰਡ ਆਉਣ ਤੱਕ, ਕਾਫਲੇ ਨੂੰ ਰਾਹੇ-ਰਾਹ ਲਈ ਗਿਆ। ਠੀਕਰੀਵਾਲਾ ਪਿੰਡ ਲੰਘਦਿਆ ਹੀ, ਉਸ ਨੇ ਕਾਫਲੇ ਨੂੰ ਰਾਏਸਰ ਵੱਲ ਜਾਂਦੇ ਰਾਹ ਲੈਕੇ ਜਾਣ ਦੀ ਬਜਾਏ, ਬਾਜਰਿਆਂ, ਚਰ੍ਹੀਆਂ, ਮੱਕੀਆਂ ਤੇ ਕਪਾਹਾਂ ਦੀਆਂ ਫਸਲਾਂ ਦੇ ਖੇਤਾਂ ਵਿਚਦੀ ਲੈਕੇ ਜਾਣਾ ਸ਼ੁਰੂ ਕੀਤਾ। ਕਿਉਂਕਿ ਰਾਏਸਰ ਦੀ ਜੂਹ 'ਚ ਦਾਖਲ ਹੋਣ ਵਾਲੇ ਸਾਰੇ ਰਾਹ, ਪਹੇ ਤੇ ਡੰਡੀਆਂ 'ਤੇ, ਪਟਿਆਲਾ ਰਿਆਸਤ ਦੀ ਘੋੜ-ਸਵਾਰ ਤੇ ਪੈਦਲ ਪੁਲਿਸ ਨੇ ਨਾਕੇ ਲਾਏ ਹੋਏ ਸਨ। ਕਾਫਲੇ ਨਾਲ ਤੁਰੇ ਜਾ ਰਹੇ ਸੱਤਿਆਜੀਤ ਦੇ ਚਿਹਰੇ ਉੱਤੇ ਮੁਸਕਾਨ ਉਦੋਂ ਆਪ-ਮੁਹਾਰੀ ਆ ਜਾਂਦੀ ਸੀ, ਜਦੋਂ ਉਸ ਨੂੰ ਤੇ ਕਾਫਲੇ ਦੇ ਦੂਸਰੇ ਸਾਥੀਆਂ ਨੂੰ, ਮੋਢਿਆਂ ਤੋਂ ਨੀਵੀਂਆਂ ਫਸਲਾਂ ਵਿਚਦੀ, ਪੁਲਿਸ ਨੂੰ ਦਿਸਣ ਦੇ ਡਰੋਂ, ਕੋਡੇ-ਕੋਡੇ ਚੱਲਣਾ ਪੈਂਦਾ ਸੀ। ਸੰਘਣੀਆਂ ਫ਼ਸਲਾਂ ਦੀ ਭੜਦਾਅ, ਕੋਡੇ-ਕੋਡੇ ਤੁਰਨ ਤੇ ਹੱਥਾਂ ਵਿਚਲੇ ਥੈਲਿਆਂ-ਵਗੈਰਾ ਦੇ ਭਾਰ ਨੇ, ਉਹਨਾਂ ਸਾਰਿਆਂ ਨੂੰ ਪਾਣੀਓ-ਪਾਣੀ ਕੀਤਾ ਹੋਇਆ ਸੀ। ਸ਼ਕੁੰਤਲਾ ਨੂੰ ਥੈਲੇ ਵਾਲੇ ਹੱਥ ਨਾਲ, ਪਹਿਨੀ ਗੁਲਾਬੀ ਸਾੜ੍ਹੀ ਦਾ ਪੱਲਾ, ਪੈਰਾਂ ਹੇਠ ਆਉਣ ਦੇ ਡਰੋਂ, ਲਗਾਤਾਰ ਉਤਾਹਾਂ ਚੁੱਕਕੇ ਰੱਖਦਿਆਂ, ਦੂਸਰੇ ਹੱਥ ਨਾਲ ਐਨਕ ਦੇ ਸ਼ੀਸ਼ਿਆਂ ਹੇਠਲੀਆਂ ਅੱਖਾਂ ਹੇਠੋਂ ਵਾਰ-ਵਾਰ ਪਸੀਨਾ ਪੂੰਝਣਾ ਪੈ ਰਿਹਾ ਸੀ। ਜੰਗੀਰ ਸਿੰਘ ਜੋਗਾ ਨੂੰ ਆਪਣੇ ਲੰਮੇਂ ਕੱਦ ਕਰਕੇ ਤਕਰੀਬਨ ਕੋਡਾ-ਕੋਡਾ ਹੀ ਤੁਰਨਾ ਪੈ ਰਿਹਾ ਸੀ। ਆਪਸ 'ਚ ਗੱਲਾਂ ਕਰਦੇ ਜਾ ਰਹੇ, ਸੱਤਿਆਜੀਤ ਤੇ ਉਜਾਗਰ ਕਦੇ-ਕਦੇ ਹੀ ਕੋਡੇ ਹੋਕੇ ਤੁਰ ਰਹੇ ਸਨ, ਕਿਉਂਕਿ ਉਹਨਾਂ ਦੋਵਾਂ ਦੇ ਕੱਦ ਦਰਮਿਆਨੇ ਸਨ।

ਫ਼ਸਲਾਂ ਵਿਚੋਂ ਬਾਹਰ ਨਿਕਲਿਆ ਕਾਫਲਾ, ਜਦ ਰਾਏਸਰ ਦੇ ਪੈਪਸੂ ਦੀ ਜੂਹ 'ਚ ਛੇਤੀ-ਛੇਤੀ ਦਾਖਲ ਹੋਣ ਲਈ ਢਾਣ ਪਿਆ ਤਾਂ, ਕਾਫਲੇ ਤੋਂ ਤਿੰਨ-ਸਵਾ ਤਿੰਨ ਸੌ ਕਰਮਾਂ ਦੀ ਵਿੱਥ 'ਤੇ, ਪਟਿਆਲਾ ਰਿਆਸਤ ਦੀ ਜੂਹ 'ਚ ਖੜੇ ਪੁਲਸੀਆਂ ਨੇ ਆਪਣੇ ਘੋੜੇ ਕਾਫਲੇ ਵੱਲ ਸਿਰ-ਮੂਧ ਭਜਾਏ। ਕਾਫਲਾ ਪਹਿਲਾਂ ਨਾਲੋਂ ਤੇਜ਼ ਦੌੜਦਾ ਅਤੇ ਨਾਹਰੇ ਮਾਰਦਾ ਪੁਲਸੀਆਂ ਦੇ ਆਉਣ ਤੋਂ ਪਹਿਲਾਂ ਹੀ, ਰਾਏਸਰ ਦੀ ਜੂਹ ਅੰਦਰ ਨਾਹਰੇ ਗੂੰਜਾਅ ਰਹੇ ਲੋਕਾਂ 'ਚ, ਜਾ ਸ਼ਾਮਲ ਹੋਇਆ। ਪੁਲਸੀਏ ਰਿਆਸਤ ਦੀ ਜੂਹ 'ਚ ਖੜੇ, ਹੱਥ ਮਲ੍ਹਦੇ ਰਹਿ ਗਏ। ਨਾਹਰੇ ਲਗਾਤਾਰ ਗੂੰਜੀ ਜਾ ਰਹੇ ਸਨ,

"ਕਿਰਤੀ ਪਾਰਟੀ!... ਜ਼ਿੰਦਾਬਾਦ...."

"ਰਿਆਸਤੀ-ਰਜਵਾੜਿਆਂ ਦੀ ਪੁਲਿਸ।...ਮੁਰਦਾਬਾਦ।..."

"ਸੰਸਾਰ-ਯੁੱਧ!... ਤੁਰੰਤ ਬੰਦ ਕਰੋ...."

ਨਾਹਰੇ ਗੂੰਜਾਉਂਦੇ ਲੋਕਾਂ ਦਾ ਇਕੱਠ, ਕਾਫਲੇ ਨੂੰ ਰਾਏਸਰ ਦੇ ਗੁਰਦਵਾਰੇ ਵਿਚ ਲੈਕੇ ਗਿਆ। ਸੱਤਿਆਜੀਤ ਤੇ ਨੀਲੀ ਪੱਗ ਵਾਲਾ ਉਜਾਗਰ ਹਾਣੀ ਹੋਣ ਕਾਰਨ, ਰਾਹ 'ਚ ਆਪਸ 'ਚ ਗੱਲਾਂ ਕਰਦੇ ਆਉਣ ਕਾਰਨ ਤੇ ਗੁਆਂਢੀ ਪਿੰਡਾਂ ਦੇ ਹੋਣ



ਕਾਰਨ ਇੱਕ-ਦੂਜੇ ਨਾਲ ਵਾਹਵਾ ਘੁਲ੍-ਮਿਲ ਗਏ ਸਨ। ਗੁਰਦਵਾਰੇ 'ਚ ਵੀ ਉਹ ਇੱਕੋ ਮੰਜੇ ਤੇ ਬੈਠ ਕੇ, ਆਪਸ 'ਚ ਗੱਲਾਂ ਕਰਨ ਲੱਗੇ। ਕੁਝ ਮਿੰਟਾਂ ਬਾਅਦ ਉਹਨਾਂ ਕੋਲ, ਪ੍ਰੋਗਰਾਮ ਦੀ ਰਾਖੀ ਲਈ ਬਣੀ ਵਲੰਟੀਅਰਾਂ ਦੀ ਟੀਮ ਦਾ ਇੰਚਾਰਜ, ਆਇਆ। ਉਸ ਨੇ ਸੱਤਿਆਜੀਤ ਤੋਂ ਪੁੱਛਿਆ

"ਬਈ-ਕਾਕਾ! ਤੂੰ ਸ਼ਾਜਪੁਰ ਵਾਲੇ ਪਛਮਣ ਦਾ ਭਾਈ ਐਂ?"

"ਹਾਂ-ਜੀ!"

"ਫੇਰ ਰਾਤ ਨੂੰ ਜਲਸੇ 'ਚ ਤੇਰੀ ਵਲੰਟੀਅਰ ਦੀ ਡਿਊਟੀ-ਐ... ਤੇ ਆਪਾਂ ਹੁਣੇ ਵਲੰਟੀਅਰ ਸਾਥੀਆਂ ਦੀ ਮੀਟਿੰਗ ਕਰ ਰਹੇ ਆਂ। ਤੂੰ ਤੇ ਉਜਾਗਰ ਸਿਉਂ ਔਹ ਸਾਹਮਣੇ ਕੋਠੜੇ 'ਚ ਚੱਲੋ।... ਮੈਂ ਦੂਸਰੇ ਵਲੰਟੀਅਰ ਸਾਥੀਆਂ ਨੂੰ ਬੁਲਾਅ ਕੇ ਲਿਅਉਨੈਂ।"

ਵਲੰਟੀਅਰਾਂ ਦਾ ਇੰਚਾਰਜ ਕੁਝ ਕਰਮਾਂ ਪਰਾਂ ਵਿਛੀ ਦਰੀ 'ਤੇ ਬੈਠੇ ਇਕੱਠ ਵੱਲ ਨੂੰ ਤੁਰਿਆ। ਸੱਤਿਆਜੀਤ ਤੇ ਉਸ ਦਾ ਆੜੀ ਉਜਾਗਰ ਮੰਜੇ ਤੋਂ ਉੱਠਕੇ ਸਾਹਮਣੇ ਕਮਰੇ ਵੱਲ ਤੁਰੇ। ਅਗਾਹਾਂ ਕਮਰੇ 'ਚ ਵਿਛੀ ਦਰੀ 'ਤੇ ਵੱਖੋ-ਵੱਖਰੀਆਂ ਉਮਰਾਂ ਦੇ ਦਸ ਜਣੇ ਬੈਠੇ ਸਨ। ਸੱਤਿਆਜੀਤ ਤੇ ਉਜਾਗਰ ਵੀ ਉਹਨਾਂ ਕੋਲ ਬੈਠੇ। ਵਲੰਟੀਅਰ-ਇੰਚਾਰਜ ਆਪਣੇ ਨਾਲ ਹੋਰ ਅੱਠ ਜਣਿਆਂ ਨੂੰ ਲੈਕੇ ਆਇਆ। ਕਮਰੇ 'ਚ ਕੁੱਲ ਇੱਕੀ ਜਣੇ ਹੋਏ। ਬਾਈਵਾਂ ਗੋਰੇ ਰੰਗ, ਸੰਜੀਦਾ ਤੱਕਣੀ ਤੇ ਦਾੜ੍ਹੀ-ਮੁੱਛਾਂ ਵਾਲੇ ਸਾਊ ਚਿਹਰੇ ਵਾਲਾ ਧਰਮ ਸਿੰਘ ਫੱਕਰ ਉਹਨਾਂ 'ਚ ਸ਼ਾਮਲ ਹੋਇਆ। ਉਸ ਵੱਲ ਸਾਰੇ ਸਤਿਕਾਰ ਭਰੀਆਂ ਨਜ਼ਰਾਂ ਨਾਲ ਤੱਕਣ ਲੱਗ ਪਏ ਸਨ। ਵਲੰਟੀਅਰ-ਇੰਚਾਰਜ ਦੇ, ਦੋ-ਢਾਈ ਮਿੰਟ ਬੋਲ ਕੇ ਹਟਣ ਬਾਅਦ, ਧਰਮ ਸਿੰਘ ਫੱਕਰ ਨੇ ਹਲੀਮੀ ਅਤੇ ਸਮਝਾਊ ਅੰਦਾਜ਼ 'ਚ ਵਲੰਟੀਅਰਾਂ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ,

"ਦੇਖੋ ਵਲੰਟੀਅਰ ਸਾਥੀਓ! ਅੱਜ ਰਾਤ ਨੂੰ ਜਲਸੇ ਦੀ ਕਾਮਯਾਬੀ 'ਚ ਤੁਹਾਡਾ ਅਹਿਮ ਯੋਗਦਾਨ ਹੋਵੇਗਾ।....ਜਲਸੇ 'ਚ ਪੁਲਿਸ ਦੀ ਗੜਬੜ ਦੀ ਤਾਂ ਉਮੀਦ ਨਹੀਂ।...ਕਿਉਂਕਿ ਫਰੰਗੀਆਂ ਦੇ ਸਿੱਧੇ ਰਾਜ ਹੇਠ ਆਉਂਦੈ ਏਹ ਪਿੰਡ।... ਬਾਕੀ ਪਟਿਆਲਾ ਰਿਆਸਤ ਦੀ ਪੁਲਿਸ ਸਿੱਧਾ ਦਖਲ ਨਹੀਂ ਦੇ ਸਕਦੀ। ...ਖੈਰ, ਫੇਰ ਵੀ ਆਪਾਂ ਨੂੰ ਅਵੇਸਲੇ ਨਹੀਂ ਰਹਿਣਾ ਚਾਹੀਦਾ। ...ਪੁਲਿਸ ਦੇ ਮੁਖ਼ਬਰ ਵਗੈਰਾ ਕੋਈ ਨਾ ਕੋਈ ਘਤਿੱਤ ਕਰ ਸਕਦੇ ਐ ਜਾਂ ਆਪਣੇ ਕਿਸੇ ਬੰਦੇ ਕੋਲੋਂ ਕੋਈ ਨਾ ਕੋਈ ਘਤਿੱਤ ਕਰਵਾ ਸਕਦੇ ਐ।...ਪਰੰਤੂ ਤੁਸੀਂ ਜ਼ਾਬਤੇ ਦੇ ਪਾਬੰਦ ਰਹਿਣੈ। ਤੁਸੀਂ ਆਪਣੇ ਇੰਚਾਰਜ ਦੇ ਹੁਕਮ ਤੋਂ ਬਿਨਾਂ ਕਿਸੇ ਹੋਰ ਦਾ ਹੁਕਮ ਨਹੀਂ ਮੰਨਣਾ ਨਾ ਹੀ ਆਪ-ਮੁਹਾਰੇ ਕੋਈ ਕਾਰਵਾਈ ਕਰਨੀ ਐ।..ਜੇ ਇੰਚਾਰਜ ਦਾ ਹੁਕਮ ਗੜਬੜ ਕਰਨ ਵਾਲੇ ਨੂੰ ਵਰਸਾਜਣ ਦਾ ਹੋਵੇ ਤਾਂ ਵਰਸਾਜਣ ਤੋਂ ਘੌਲ ਨਹੀਂ ਕਰਨੀ।...ਪਰੰਤੂ ਜੇ ਕੋਈ ਸ਼ਰਾਬੀ ਰੌਲ੍ਹਾ-ਗੌਲ੍ਹਾ ਕਰੇ ਤਾਂ ਚਾਰ ਸਾਥੀਆਂ ਨੇ ਉਸ ਨੂੰ ਚੁੱਪ-ਚਾਪ, ਲੱਤਾਂ-ਬਾਹਾਂ ਤੋਂ ਫੜ ਕੇ ਤੇ ਉਸਦੇ ਮੂੰਹ 'ਤੇ ਹੱਥ ਰੱਖ ਕੇ ਉਸ ਨੂੰ ਜਲਸੇ 'ਚੋਂ ਬਾਹਰ ਲੈ ਜਾਣਾ। ਬਾਅਦ 'ਚ ਪਿੰਡ ਵਾਲੇ ਸਾਥੀ ਆਪੇ ਉਸ ਦਾ ਬੰਦੋਬਸਤ ਕਰਨਗੇ।...ਹਾਂ ਜੇ ਕੋਈ ਜਨ-ਸਧਾਰਨ 'ਚੋ ਅੱਚਵੀ ਵਗੈਰਾ ਕਰੇ ਤਾਂ ਉਹਨੂੰ ਹਲੀਮੀਂ ਨਾਲ, ਜਲਸਾ ਦੇਖਣ ਲਈ ਪ੍ਰੇਰਨਾ।....ਤੁਸੀਂ-ਆਪ ਤਹਿਸ਼ 'ਚ ਆ ਕੇ ਆਪਣਾ ਜਲਸਾ ਖਰਾਬ ਨਹੀਂ ਕਰਨਾ।..." ਧਰਮ ਸਿੰਘ ਫੱਕਰ ਪੰਜ-ਸੱਤ ਮਿੰਟ ਹੋਰ ਵਲੰਟੀਅਰਾਂ ਨੂੰ ਸਮਝਾਉਂਦਾ ਰਿਹਾ। ਫੇਰ ਉਹ ਵਲੰਟੀਅਰਾਂ ਦੀਆਂ ਡਿਊਟੀਆਂ ਦੀ ਵੰਡ ਕਰਨ ਲੱਗਾ। ਜਲਸੇ ਦੇ ਚਾਰੀਂ-ਪਾਸੀ, ਚਾਰ-ਚਾਰ ਜਣਿਆਂ ਦੀਆਂ ਡਿਊਟੀਆਂ ਲਾਈਆਂ ਗਈਆਂ। ਪੰਜ ਜਣਿਆਂ ਦੀ

ਡਿਊਟੀ ਸਟੇਜ ਦੇ ਆਲੇ-ਦੁਆਲੇ ਨਿਸ਼ਚਿਤ ਕੀਤੀ ਗਈ। ਸਟੇਜ ਦੇ ਆਲੇ-ਦੁਆਲੇ ਡਿਊਟੀ ਦੇਣ ਵਾਲਿਆਂ ਨੂੰ ਪੰਜ ਬੰਦੂਕਾਂ ਵੰਡੀਆਂ ਗਈਆਂ। ਦੂਸਰੇ ਸੋਲਾਂ ਜਣਿਆਂ ਨੂੰ ਬਾਂਸ ਦੀਆਂ ਮੋਟੀਆਂ ਤੇ ਮਜ਼ਬੂਤ ਡਾਂਗਾਂ ਦਿੱਤੀਆਂ ਗਈਆਂ। ਕਮਿਊਨਿਸਟ ਪਾਰਟੀ ਦੇ ਦਾਤੀ-ਹਥੌੜੇ ਵਾਲੇ ਬੈਜ ਤੇ ਬਕਸੂਏ ਸਾਰੇ ਵਲੰਟੀਅਰਾਂ ਨੂੰ ਵੰਡੇ ਗਏ। ਫੇਰ ਮੀਟਿੰਗ ਸਮਾਪਤ ਹੋਈ।

ਜਲਸਾ, ਚੰਨ-ਤਾਰਿਆਂ ਨਾਲ ਖਿੜੀ ਰਾਤ ਦੇ ਤਕਰੀਬਨ ਅੱਠ ਵਜੇ, ਪਿੰਡ ਦੀ ਖੁਲ੍ਹੀ-ਡੁਲ੍ਹੀ ਥਾਂ ਵਿੱਚ ਸ਼ੁਰੂ ਹੋਇਆ। ਜਲਸੇ ਦੀ ਸਟੇਜ ਦੇ ਦੋਵੀਂ ਪਾਸੀਂ ਮਿੱਟੀ ਦੇ ਤੇਲ ਨਾਲ ਬਲ੍ਹਣ ਵਾਲੇ ਵੱਡੇ ਲੈਂਪ ਬਲ੍ਹ ਰਹੇ ਸਨ। ਦੂਰ-ਦੂਰ ਤੱਕ ਬੈਠੇ ਹਜ਼ਾਰਾਂ ਲੋਕਾਂ ਦੇ ਚਾਰੀਂ ਪਾਸੀਂ, ਵਲੰਟੀਅਰ ਡਿਊਟੀ ਦੇ ਰਹੇ ਸਨ। ਸਟੇਜ ਦੇ ਸਾਹਮਣੇ ਬੈਠੇ ਲੋਕਾਂ ਦੇ ਪਿੱਛਲੇ ਪਾਸੇ, ਹੱਥ 'ਚ ਡਾਂਗ ਫੜੀ ਤੇ ਮੋਢੇ ਬੈਜ ਟੰਗੀ ਖੜੇ ਸੱਤਿਆਜੀਤ ਦਾ ਸਵੈਮਾਨ, ਸੂਰਜ ਦੀਆਂ ਕਿਰਨਾਂ ਪੈਣ ਨਾਲ, ਸਿਰ ਉਠਾਉਂਦੇ ਦੁਪਹਿਰ ਖਿੜੀ ਦੇ ਫੁੱਲਾਂ ਵਾਂਗੂ, ਸਿਰ ਉਠਾਅ ਰਿਹਾ ਸੀ। ਉਸ ਦੇ, ਲਵ੍ਹੀ-ਲ੍ਹਵੀ ਲੂਈ ਵਾਲੇ, ਗੋਰੇ-ਗੋਲ ਮੂੰਹ 'ਤੇ ਸਵੈ-ਵਿਸ਼ਵਾਸ਼ ਦੀ ਝਲਕ ਸੀ। ਵਲੰਟੀਅਰ ਦੀ ਡਿਊਟੀ ਨਿਭਾਉਣ ਦੇ ਨਾਲ-ਨਾਲ ਸੱਤਿਆਜੀਤ ਸਟੇਜ 'ਤੇ ਮਾਇਕ 'ਚ ਬੋਲ ਰਹੇ ਬਾਬਾ ਨਿਧਾਨ ਸਿੰਘ ਮਹੇਸ਼ਵਰੀ ਨੂੰ ਸੁਣੀ ਜਾ ਰਿਹਾ ਸੀ। ਬਾਬਾ ਮਹੇਸ਼ਵਰੀ ਕੁਝ ਸਾਲ ਪਹਿਲਾਂ ਰੂਸ ਜਾਕੇ ਆਇਆ ਸੀ। ਹੁਣ ਉਹ ਜਰਮਨ, ਜਪਾਨ ਤੇ ਇਟਲੀ ਗੁੱਟ ਅਤੇ ਬਰਤਾਨੀਆ ਤੇ ਰੂਸ ਗੁੱਟ ਦਰਮਿਆਨ ਚੱਲ ਰਹੇ, ਦੂਸਰੇ ਸੰਸਾਰ-ਯੁੱਧ ਬਾਰੇ ਬੋਲ ਰਿਹਾ ਸੀ। ਬੋਲਦੇ-ਬੋਲਦੇ ਬਾਬੇ ਮਹੇਸ਼ਵਰੀ ਨੇ ਸਾਮਰਾਜੀ ਪ੍ਰਬੰਧ ਦੇ ਮੁਕਾਬਲੇ ਰੂਸ ਦੇ ਸਮਾਜਵਾਦੀ ਪ੍ਰਬੰਧ ਦੀ ਪ੍ਰਸ਼ੰਸਾ ਕਰਦਿਆਂ-ਕਰਦਿਆਂ ਦੱਸਣਾ ਸ਼ੁਰੂ ਕੀਤਾ,

"...ਅੱਜ-ਕੱਲ੍ਹ ਰਸ਼ੀਆ ਦੀ ਸਮਾਜਵਾਦੀ ਹਕੂਮਤ ਭਾਈ! ਆਪਣੇ ਮਜ਼ਦੂਰਾਂ-ਕਿਸਾਨਾਂ ਦੇ ਜੀਵਨ ਨੂੰ ਮਿਆਰੀ ਬਣਾਉਣ ਦੀ ਨੀਤੀ ਨੂੰ ਮੁੱਖ ਰੱਖਕੇ, ਤਕਨੀਕ ਦੀ ਉੱਨਤੀ ਵੱਲ ਉਚੇਚੀ ਤਵੱਜੋਂ ਦੇ ਰਹੀ ਐ।...ਤੁਸੀਂ ਸੁਣ ਕੇ ਦੰਗ ਰਹਿ ਜਾਵੋਂਗੇ ਕਿ ਰੂਸ ਵਾਲੇ ਸਾਥੀਆਂ ਨੇ ਇੱਕ ਐਸੀ ਮਸ਼ੀਨ ਬਣਾ ਲਈ ਹੈ, ਜਿਹੜੀ ਕਪਾਹ-ਨਰਮਾਂ ਆਪ ਚੁੱਗਦੀ ਐ।..."

ਬਾਬੇ ਮਹੇਸ਼ਵਰੀ ਦੀ ਇਹ ਗੱਲ ਸੁਣਦੇ ਸੱਤਿਆਜੀਤ ਦੇ ਸਵੈ ਵਿਸ਼ਵਾਸ ਤੇ ਖੁਸ਼ੀ ਨਾਲ ਭਰੇ ਚਿਹਰੇ 'ਤੇ ਹੈਰਾਨੀ ਝਲਕੀ। ਉਹ ਜਿਸ ਥਾਂ 'ਤੇ ਵਲੰਟੀਅਰ ਦੀ ਡਿਊਟੀ ਦੇ ਰਿਹਾ ਸੀ, ਉਸ ਥਾਂ ਦੇ ਨੇੜੇ ਬੈਠੇ ਲੋਕਾਂ ਵਿਚਲੇ, ਦੋ ਅਨਪੜ੍ਹ ਤੇ ਅਧਖੜ ਉਮਰ ਦੇ ਨਜ਼ਰ ਆ ਰਹੇ ਬੰਦਿਆਂ ਦਾ ਹਾਸਾ ਤੇ ਉਹਨਾਂ 'ਚ ਚਾਲੂ ਹੋਇਆ ਵਾਰਤਾਲਾਪ ਉਸ ਦੇ ਕੰਨੀ ਪੈਣਾ ਸ਼ੁਰੂ ਹੋਇਆ,

"ਲੈ-ਦੇਖਲਾ ਰੁਲ੍ਹੀਆ ਸਿਆਂ। ਬਾਬਾ-ਮਹੇਸ਼ਵਰੀ ਸਿਆਣਾ-ਬਿਆਣਾ ਹੋ ਕੇ ਵੀ ਮਣ-ਮਣ ਦੇ ਗੱਪ ਰੋੜਨ ਲੱਗ ਗਿਆ।...ਭਲਾਂ ਐਸੀ ਕੋਈ ਮਸ਼ੀਨ ਕਿਵੇਂ ਹੋ-ਜੂ? ਜਿਹੜੀ ਆਪ ਹੀ ਨਰਮਾ-ਕਪਾਹ ਚੁਗਦੀ ਹੋਵੇ।..."

"ਵੱਡੇ-ਭਾਈ! ਹੁਣ ਤਾਂ ਏਹ ਬਾਬੇ ਵੀ ਕੁਫਰ ਤੋਲਣ ਲੱਗਗੇ।..."

ਉਹਨਾਂ ਦਾ ਇਹ ਵਾਰਤਾਲਾਪ ਸੁਣ ਕੇ, ਸੱਤਿਆਜੀਤ ਦੇ ਮਨ 'ਚ ਇੱਕ ਪਲ ਤਾਂ ਉਹਨਾਂ ਨੂੰ ਚੁੱਪ ਕਰਕੇ ਬੈਠਣ ਨੂੰ ਕਹਿਣ ਦਾ ਵਿਚਾਰ ਪੈਦਾ ਹੋਇਆ। ਪਰ ਦੂਸਰੇ ਪਲ ਉਸ ਨੇ ਮਨ ਹੀ ਮਨ 'ਚ ਆਪਣੇ-ਆਪ ਨੂੰ ਅਖਿਆ, "...ਜੇ ਮੈਂ ਇਹਨਾਂ ਨੂੰ ਟੋਕਿਆ ਤਾਂ ਏਹ ਮੇਰੇ ਨਾਲ ਐਵੇਂ ਖਾਹ-ਮ-ਖਾਹ ਬਹਿਸ 'ਚ ਪੈਣਗੇ ਤੇ ਫੇਰ ਜਿਸ



ਨਾਲ ਐਵੇਂ ਜਲਸੇ 'ਚ ਖਲਲ ਪਊ।.. ਏਹ ਆਪ ਹੀ ਚੁੱਪ ਕਰ ਜਾਣਗੇ।"

ਸੱਤਿਆਜੀਤ ਦੇ ਮਨ ਦੀ ਇਹ ਸੋਚ ਸਹੀ ਸਾਬਤ ਹੋਈ। ਉਹਨਾਂ ਦਾ ਵਾਰਤਾਲਾਪ ਆਪਣੇ-ਆਪ ਹੀ ਖਤਮ ਹੋ ਗਿਆ ਸੀ। ਬਾਬੇ ਮਹੇਸ਼ਵਰੀ ਦੇ ਭਾਸ਼ਨ ਤੋਂ ਮਗਰੋਂ ਸਟੇਜ ਸਕੱਤਰ ਪ੍ਰਤਾਪ ਸਿੰਘ ਬਾਗੀ ਨੇ ਪਹਿਲਾਂ ਭਗਵਾਨ ਸਿੰਘ ਲੌਂਗੋਵਾਲ ਨੂੰ ਅਤੇ ਉਸ ਦਾ ਭਾਸ਼ਣ ਖ਼ਤਮ ਹੋਣ ਪਿੱਛੋਂ ਜੰਗੀਰ ਸਿੰਘ ਜੋਗੇ ਨੂੰ ਬੁਲਾਇਆ। ਭਗਵਾਨ ਸਿੰਘ ਲੌਂਗੋਵਾਲੀਏ ਨੇ, ਹਕੀਮਾਂ ਪਿੰਡ ਦੇ ਜਗੀਰਦਾਰ ਵਿਰੁੱਧ ਬੇਜ਼ਮੀਨੇ ਕਿਸਾਨਾਂ ਤੇ ਖੇਤ-ਮਜ਼ਦੂਰਾਂ ਦੇ ਚੱਲ ਰਹੇ ਘੋਲ ਬਾਰੇ ਵਿਸਤਰਤ ਤੇ ਹੌਸਲਾ ਵਧਾਊ ਜਾਣਕਾਰੀ ਦਿੱਤੀ ਸੀ। ਲੌਂਗੋਵਾਲੀਏ ਤੋਂ ਮਗਰੋਂ ਬੋਲੇ ਜੰਗੀਰ ਸਿੰਘ ਜੋਗੇ ਨੇ ਜੋਸ਼ ਭਰਪੂਰ ਅੰਦਾਜ਼ 'ਚ ਬੋਲਦਿਆਂ, ਕਿਸ਼ਨਗੜ੍ਹ ਵਾਲੇ ਜਗੀਰਦਾਰ ਧਿਆਨ ਦੀਆਂ ਕਰਤੂਤਾਂ ਦੇ ਕੱਚੇ-ਚਿੱਠੇ ਫਰੋਲੇ। ਉਸ ਨੇ ਚਾਨਣਾ ਪਾਇਆ ਕਿ ਉਸ ਕਿਸ਼ਨਗੜੀਏ ਜਗੀਰਦਾਰ ਨੇ ਆਪਣੀ ਪਟਿਆਲੇ ਵਾਲੇ ਰਾਜੇ ਨਾਲ ਰਲ੍ਹਦੀ ਸਕੀਰੀ ਦਾ ਲਾਹਾ ਲੈਕੇ ਪਹਿਲਾਂ ਤਾਂ ਕਿਸ਼ਨਗੜ੍ਹ ਦੇ ਜਮੀਨੀਂ ਇੰਚਾਰਜ ਤੋਂ ਜਮੀਨੀਂ ਅਫਸਰ ਪੋਪ ਹਿੰਮਯੁੰਗ ਨਾਲ ਮਲ੍ਹਾਹਜਾ ਪਾਇਆ। ਫੇਰ ਉਸ ਅੰਗਰੇਜ਼ ਅਫਸਰ ਨੂੰ ਤੋਹਫੇ ਦੀ ਸ਼ਕਲ 'ਚ ਸਿਉਨੇ ਦੀਆਂ ਚੂੜੀਆਂ ਭੇਂਟ ਕਰਕੇ ਉਸ ਦੀ ਕਲਮ ਆਪਣੇ ਵਸ 'ਚ ਕੀਤੀ। ਫੇਰ ਲਾਲਚੀ ਪੋਪ ਹਿੰਮਯੁੰਗ ਦੀ ਕਲਮ ਨੇ ਕਿਸ਼ਨਗੜ੍ਹ ਦੇ ਕਿਸਾਨਾਂ ਦੀ ਹਜ਼ਾਰਾਂ ਘੁੰਮਾਂ ਜ਼ਮੀਨ ਜਗੀਰਦਾਰ ਧਿਆਨ ਸਿੰਘ ਦੀ ਮਲਕੀਅਤ ਬਣਾਈ। ਜ਼ਮੀਨ 'ਤੇ ਉਸ ਜਗੀਰਦਾਰ ਦਾ ਕਬਜਾ ਕਰਵਾਉਣ ਅਤੇ ਪੀੜਤ ਕਿਸਾਨਾਂ ਦੇ ਜਗੀਰਦਾਰ-ਵਿਰੋਧੀ ਘੋਲ ਨੂੰ ਕੁਚਲਣ ਲਈ ਵਹਿਸ਼ੀ-ਅੱਤਿਆਚਾਰ ਕਰਨ ਪੱਖੋਂ ਪੁਲਿਸ ਤੇ ਹੋਰ ਸਰਕਾਰੀ ਫੋਰਸਾਂ ਨੇ ਵੀ ਕੋਈ ਕਸਰ ਨਹੀਂ ਛੱਡੀ ਸੀ ਪਰ ਕਿਸਾਨਾਂ ਦਾ ਹੱਕੀ-ਘੋਲ ਫੇਰ ਵੀ ਅੱਜ ਅੱਗ ਦੀਆਂ ਲਾਟਾਂ ਵਾਂਗੂ ਵਧਦਾ ਜਾ ਰਿਹਾ ਹੈ।...

ਲੌਂਗੋਵਾਲ ਅਤੇ ਜੋਗੇ ਦੇ, ਭਾਸ਼ਨਾਂ ਦੌਰਾਨ, ਸਟੇਜ ਸਾਹਮਣੇ ਠਾਠਾਂ ਮਾਰਦੇ ਲੋਕਾਂ ਦੇ ਇਕੱਠ ਵਿੱਚ ਸਮੇਂ-ਸਮੇਂ ਸਿਰ ਅਜਿਹਾ ਨਾਹਰੇ ਵੀ ਗੂੰਜੇ।

"ਜ਼ਮੀਨ ਰੱਖਣ ਦਾ ਇੱਕੋ ਤਰੱਦਦ!..." "ਇੱਕ ਦੂਜੇ ਦੀ ਪੂਰੀ ਮਦਦ।..."

ਜੰਗੀਰ ਸਿੰਘ ਜੋਗੇ ਦੇ ਭਾਸ਼ਨ ਤੋਂ ਪਿੱਛੋਂ ਸਟੇਜ ਸਕੱਤਰ ਨੇ ਬਾਬਾ ਹਰਨਾਮ ਸਿੰਘ ਧਰਮਗੜ੍ਹ ਦਾ ਗੀਤ ਗਾਉਣ ਲਈ ਨਾਮ ਬੋਲਿਆ। ਭਰਵੇਂ ਸਰੀਰ, ਧੌਲੀ ਦਾੜ੍ਹੀ ਅਤੇ ਰੋਅਬਦਾਰ ਆਵਾਜ਼ ਵਾਲਾ ਬਾਬਾ ਹਰਨਾਮ ਸਿੰਘ ਧਰਮਗੜ੍ਹ ਮਾਇਕ ਕੋਲ ਆ ਕੇ ਤੇ ਸਾਹਮਣੇ ਬੈਠੇ ਲੋਕਾਂ ਦੇ ਠਾਠਾਂ ਮਾਰਦੇ ਇਕੱਠ ਵਲ ਹੱਥ ਕਰਕੇ ਵੰਗਾਰਮਈ ਅੰਦਾਜ਼ 'ਚ ਗਾਉਣ ਲੱਗਿਆ,

"ਤੇਰੀ ਜਾਊਗੀ ਗਰੀਬੀ ਸ਼ੇਰਾ, ਰਾਜਿਆਂ ਦੇ ਰਾਜ ਜਾਣਗੇ,
ਉੱਠ ਕਰ ਲੈ ਜ਼ਮੀਨ ਉੱਤੇ ਕਬਜ਼ਾ, ਬਿਸਵੇਦਾਰ ਭੱਜ ਜਾਣਗੇ।...."

ਧਰਮਗੜ੍ਹ ਦਾ ਗੀਤ, ਲੋਕਾਂ ਦੇ ਲੂੰ-ਕੰਡੇ ਖੜੇ ਕਰਦਾ ਅਤੇ ਉਹਨਾਂ ਦੀ ਸੋਚ 'ਤੇ ਆਪਣਾ ਪ੍ਰਭਾਵ ਛੱਡਦਾ, ਸਮਾਪਤ ਹੋਇਆ। ਫੇਰ ਸ਼ਕੁੰਤਲਾ ਦੀ ਨਿਰਦੇਸ਼ਨਾਂ ਹੇਠ ਨਾਟਕ ਸ਼ੁਰੂ ਹੋਇਆ। ਨਾਟਕ ਦੇ ਇੱਕ ਬਿੱਲੀਆਂ ਅੱਖਾਂ ਵਾਲੇ ਪਾਤਰ ਨੇ, ਭੁਚਰੇ ਨਉਂ ਦੇ ਪੁਲਿਸ ਮੁਖਬਰ ਦਾ ਰੋਲ ਕਰਕੇ, ਨਾਟਕ ਦੇਖ ਰਹੇ ਲੋਕਾਂ ਦੀਆਂ ਹਸਾਅ-ਹਸਾਅ ਕੇ ਖੂਬ ਬੱਖੀਆਂ ਤੜਵਾਈਆਂ। ਪਰ ਨਾਟਕ ਦੇਖ ਰਹੇ ਇਕੱਠ 'ਚ ਬੈਠੇ ਮੋਟੀਆਂ-ਮੋਟੀਆਂ ਅੱਖਾਂ ਵਾਲੇ ਗਿੰਦਰ ਨੇ, ਭੂੱਚਰੇ ਮੁਖਬਰ ਦੇ ਰੋਲ ਨੂੰ ਆਪਣੀ ਬੇਇੱਜ਼ਤੀ ਦੇ ਰੂਪ 'ਚ ਲਿਆ, ਕਿਉਂਕਿ ਗਿੰਦਰ ਦੇ ਦਾਦੇ ਦਾ ਨਉਂ ਵੀ ਭੁੱਚਰਾ ਹੀ

ਸੀ। ਕੁਝ ਸਮਾਂ ਤਾਂ ਗਿੰਦਰ ਭੁੱਚਰੇ ਦਾ ਰੋਲ ਦੇਖਦਾ ਬੇਚੈਨ ਹੁੰਦਾ ਰਿਹਾ। ਫੇਰ ਉਹ ਮੂੰਹ 'ਚ ਬੁੜ-ਬੁੜ ਕਰਦਾ, ਉੱਠ ਕੇ ਆਪਣੇ ਘਰ ਨੂੰ ਤੁਰਿਆ। ਤੁਰੇ ਜਾਂਦੇ ਗਿੰਦਰੇ ਨੂੰ, ਸੱਤਿਆਜੀਤ ਨੇ ਦੇਖ ਤਾਂ ਲਿਆ ਸੀ। ਪਰ ਉਸ ਨੂੰ ਉਸ ਦੀ ਬੁੜ-ਬੁੜ ਦੀ ਸਮਝ ਨਹੀਂ ਆਈ ਸੀ।

ਸੱਤਿਆਜੀਤ ਨੂੰ ਗਿੰਦਰੇ ਦੀ ਬੁੜ-ਬੁੜ ਦੀ ਸਮਝ, ਦੂਸਰੇ ਦਿਨ ਓਦੋਂ ਆਈ ਜਦੋਂ ਉਹ, ਡਰਾਮਾ ਸੁਕੈਅਡ ਦੇ ਕਲਾਕਾਰਾਂ, ਜੰਗੀਰ ਸਿੰਘ ਜੋਗੇ ਅਤੇ ਉਜਾਗਰ ਮਾਹਮਦਪੁਰ ਹੋਰਾਂ ਨਾਲ, ਰਾਏਸਰ ਤੋਂ ਬਰਨਾਲੇ ਵਲ ਨੂੰ ਵਾਪਿਸ ਜਾ ਰਿਹਾ ਸੀ। ਉਦੋਂ, ਰਾਹ ਦੇ ਛਿਪਦੇ ਵਾਲੇ ਪਾਸੇ ਦੇ ਕਮਾਦ ਵਿਚੋਂ ਬਾਹਰ ਆਏ ਗਿੰਦਰੇ ਨੇ, ਭੁੱਚਰੇ ਮੁਖਬਰ ਦਾ ਰੋਲ ਕਰਨ ਵਾਲੇ, ਅਤੇ ਸਹਿਜ-ਸੁਭਾਅ ਤੁਰੇ ਜਾ ਰਹੇ ਪਾਤਰ ਦੀ ਢੂੰਹੀ 'ਤੇ, ਪਿੱਛੋਂ ਦੀ ਧੜੈਂ ਦੇਣੇ ਡਾਂਗ ਮਾਰਦਿਆਂ ਕਿਹਾ,

"ਤੂੰ ਹੀ ਸੀ ਨਾ ਉਏ! ਜੇੜ੍ਹਾ ਰਾਤ ਸਾਡੇ ਭੂਚਰੇ ਬੁੜੇ ਦੀਆਂ ਨਕਲਾਂ ਲ੍ਹਾਉਂਦਾ ਸੀ?"

ਡਾਂਗ ਮਾਰਨ ਵਾਲਾ ਗਿੰਦਰਾ ਉਹਨੀਂ ਪੈਰੀਂ ਭੱਜਦਾ, ਮੁੜ ਕਮਾਦ 'ਚ ਜਾ ਵੜਿਆ। ਡਾਂਗ ਖਾਣ ਵਾਲਾ ਮੂਧੇ-ਮੂੰਹ ਡਿੱਗਦਾ-ਡਿੱਗਦਾ ਮਸਾਂ ਸੰਭਲਿਆ। ਸਾਰਿਆਂ 'ਚ ਖਲਬਲੀ ਜਿਹੀ ਮੱਚ ਗਈ ਸੀ। ਡਾਂਗ ਮਾਰਨ ਵਾਲੇ ਦਾ ਪਿੱਛਾ ਕਰਨ ਲਈ ਭੱਜਣ ਲੱਗੇ, ਸੱਤਿਆਜੀਤ, ਉਜਾਗਰ ਤੇ ਡਾਂਗ ਖਾਂਣ ਵਾਲੇ ਡਰਾਮਾ ਸਕੈਡ ਦੇ ਪਾਤਰ ਨੂੰ, ਜੰਗੀਰ ਸਿੰਘ ਜੋਗਾ ਨੇ ਉਸਦੇ ਮਗਰ ਭੱਜਣੋ ਰੋਕਿਆ। ਜੋਗਾ ਜੀ ਦਾ ਰੋਕਣਾ ਮਨੋ-ਮਨੀਂ ਉਹਨਾਂ ਵਿੱਚੋਂ ਬਹੁਤਿਆਂ ਨੂੰ ਚੰਗਾ ਨਾ ਲੱਗਿਆ। ਪਰ ਜੋਗਾ ਜੀ ਤੋਂ ਝਿਫਦੇ ਉਹ ਮੂੰਹੋਂ ਕੁਝ ਨਾ ਬੋਲੇ। ਜੋਗਾ ਜੀ ਦੇ ਬਰਾਬਰ ਤੁਰ ਰਹੀ ਸਕੁੰਤਲਾ ਨੇ ਉਸ ਵੱਲ ਐਨਕ ਦੇ ਸ਼ੀਸ਼ਿਆਂ ਵਿਚਦੀ ਤੱਕਕੇ, ਹੈਰਾਨੀ ਭਰੇ ਅੰਦਾਜ਼ ਨਾਲ ਪੁੱਛਿਆ,

"ਹੈਂ, ਜੋਗਾ ਜੀ! ਉਸ ਪਾਗਲ ਨੇ ਏਦਾਂ ਕਿਉਂ ਕੀਤਾ ਏ?"

"ਬੀਬਾ! ਉਹ ਡਾਂਗ ਮਾਰਦਾ ਦੱਸ ਤਾਂ ਗਿਆ ਸੀ ਵਈ ਰਾਤ ਸੁਕੈਡ ਦੇ ਏਸ ਪਾਤਰ ਨੇ ਉਨ੍ਹਾਂ ਦੇ ਭੂਚਰੇ ਬੁੜੇ ਦੀਆਂ ਨਕਲਾਂ ਲਾਹੀਆਂ ਸਨ।"

"ਰਾਤ ਵੀ ਕਾਮਰੇਡ ਜੀ! ਏਹ ਬੰਦਾ ਓਦੋਂ ਬੁੜ-ਬੁੜ ਕਰਦਾ ਉੱਠ ਕੇ ਵਗ ਗਿਆ ਤੀ, ਜਦੋਂ ਏਹ ਬਾਈ ਭੂਚਰੇ ਮੁਖਬਰ ਦੀ ਨਕਲ ਲਾ ਰਿਹਾ ਤੀ।" ਸੱਤਿਆਜੀਤ ਨੇ ਦੱਸਿਆ। ਸਕੁੰਤਲਾ ਤੇ ਦੂਸਰਿਆਂ ਨੂੰ ਵੀ ਡਾਂਗ ਵੱਜਣ ਦੀ ਗੱਲ ਸਮਝ ਪੈਗੀ ਸੀ। ਡਾਂਗ ਖਾਣ ਵਾਲਾ ਪਾਤਰ ਗਿਲ੍ਹੇ ਭਰੇ ਲਹਿਜੇ 'ਚ ਬੋਲਣ ਲੱਗਿਆ,

"ਜੋਗਾ ਜੀ! ਐਂ ਤਾਂ ਪਾਤਰਾਂ ਦੇ ਨਉਂ ਅਤੇ ਉਹਨਾਂ ਵੱਲੋਂ ਕੀਤੇ ਜਾਣ ਵਾਲੇ ਰੋਲ ਕਿਸੇ ਨਾ ਕਿਸੇ ਬੰਦੇ ਨਾਲ ਮੇਲ ਖਾ ਈ ਸਕਦੇ ਐ।"

"ਆਖਰ ਨਾਟਕਕਾਰ ਨੇ ਪਾਤਰ ਤਾਂ ਲੋਕਾਂ 'ਚੋਂ ਈ ਲੈਣੇ ਹੋਏ।... ਏਸ ਦਾ ਅਰਥ ਏਹ ਤਾਂ ਨ੍ਹੀ ਕਿ ਜੇ ਕਿਸੇ ਦਾ ਕਿਸੇ ਪਾਤਰ ਨਾਲ ਨੇਮ ਜਾਂ ਰੋਲ ਮਿਲ ਜਾਏ ਤਾਂ ਉਹ ਏਦਾਂ ਦੀ ਬੇਵਕੂਫੀ ਕਰੇ।" ਸਕੁੰਤਲਾ ਨੇ ਵੀ ਡਾਂਗ ਖਾਣ ਵਾਲੇ ਪਾਤਰ ਨਾਲ ਸੁਰ ਮਿਲਾਈ। ਜੰਗੀਰ ਸਿੰਘ ਜੋਗਾ, ਡਾਂਗ ਖਾਣ ਵਾਲੇ ਪਾਤਰ ਅਤੇ ਡਰਾਮਾ ਸੁਕੈਅਡ ਦੀ ਡਾਇਰੈਕਟਰ ਸਕੁੰਤਲਾ ਦੀਆਂ ਦਲੀਲਾਂ ਦੇ ਜਵਾਬ 'ਚ ਬੋਲਣ ਲੱਗਿਆ,

"ਓ-ਭਾਈ ਡਰਾਮੇ ਵਾਲਿਓ! ਪੇਂਡੂ ਅਣਪੜ੍ਹਾਂ ਨੂੰ ਕੀ ਇਲਮ ਐ..ਵਈ! ਨਾਟਕ ਲਿਖਣ ਵਾਲਿਆਂ ਨੂੰ ਪਾਤਰਾਂ ਦੇ ਨਉਂ ਲੋਕਾਂ 'ਚੋਂ ਰੱਖਣੇ ਪੈਂਦੇ ਐ।..ਪਾਤਰਾਂ ਦਾ



ਰੋਲ ਕਿਸੇ ਨਾ ਕਿਸੇ ਨਾਲ ਮਿਲ ਜਾਂਦੇ ਐ।....ਕਸੂਰ ਤਾਂ ਥੋੜੇ ਜਿਹੜੇ ਨਾਟਕ ਚਾਲੂ ਕਰਨ ਤੋਂ ਪਹਿਲਾਂ ਲੋਕਾਂ ਨੂੰ ਦੱਸਦੇ ਨਹੀਂ ਕਿ ਭਾਈ!...ਨਾਟਕ ਲਿਖਣ ਵਾਲੇ ਨੂੰ ਨਾਟਕ ਦੇ ਪਾਤਰਾਂ ਦੇ ਨਉਂ ਰੱਖਣੇ ਪੈਂਦੇ ਐ। ਉਹ ਨਉਂ ਕਿਸੇ ਭੈਣ-ਭਰਾ ਦੇ ਨਉ ਨਾਲ ਮਿਲ ਵੀ ਸਕਦੇ ਐ। ਇਸ ਲਈ ਜੇ ਕਿਸੇ ਪਾਤਰ ਦਾ ਨਉ ਜਾਂ ਰੋਲ ਵਗੈਰਾ ਮਿਲ ਜਾਵੇ ਤਾਂ ਉਸ ਭੈਣ-ਭਰਾ ਨੂੰ ਗੁੱਸੇ ਨਹੀਂ ਹੋਣਾ ਚਾਹੀਦਾ ਕਿਉਂਕਿ ਇਉਂ ਨਾ ਰੱਖਣੇ ਔਰ ਰੋਲ ਕਰਨੇ, ਸਾਡੀ ਮਜਬੂਰੀ ਐ। ਇਸ ਲਈ ਤੁਸੀਂ ਸਾਡੀ ਮਜਬੂਰੀ ਸਮਝਕੇ ਸਾਨੂੰ ਮੁਆਫ਼ ਕਰਨਾ।"

ਜੋਗਾ ਜੀ ਦੀ ਇਹ ਗੱਲ ਤਕਰੀਬਨ ਸਾਰਿਆਂ ਨੂੰ ਠੀਕ ਲੱਗੀ। ਪੰਜਾਬ ਦੀ ਪੇਂਡੂ ਅਣਪੜ੍ਹ ਜਨਤਾ ਦੇ ਗਿਆਨ-ਪੱਧਰ ਬਾਰੇ ਕੀਤੀ ਜੋਗਾ ਜੀ ਦੀ ਗੱਲ ਨੇ ਸੱਤਿਆਜੀਤ ਨੂੰ ਉਹ ਗੱਲ ਚੇਤੇ ਕਰਵਾਈ, ਜਿਹੜੀ ਰਾਤ ਜਲਸੇ 'ਚ ਵਾਪਰੀ ਸੀ। ਉਹ ਗੱਲ ਰਾਤ ਜਲਸੇ 'ਚ ਬਾਬਾ ਨਿਧਾਨ ਸਿੰਘ ਮਹੇਸ਼ਵਰੀ ਵਲੋਂ ਰੂਸ ਦੇ ਵਿਕਾਸ ਦੇ ਸਬੰਧ 'ਚ ਕਪਾਹ ਚੁਗਣ ਵਾਲੀ ਮਸ਼ੀਨ ਨਾਲ ਸਬੰਧਤ ਸੀ। ਜਿਸ ਨੂੰ ਰੁਲੀਏ ਤੇ ਇੱਕ ਹੋਰ ਪੇਂਡੂ ਅਣਪੜ੍ਹ ਨੇ ਮਣ-ਮਣ ਦਾ ਗੱਪ ਕਿਹਾ ਸੀ। ਇਹ ਗੱਲ ਸੱਤਿਆਜੀਤ ਆਪਣੇ ਨਾਲ ਤੁਰੇ ਜਾ ਰਹੇ, ਡਰਾਮਾ ਸੁਕੈਅਡ ਦੇ ਕਲਾਕਾਰਾਂ, ਅਤੇ ਨਾਲ ਦੇ ਦੂਸਰਿਆਂ ਨਾਲ ਸਾਂਝੀ ਕਰਨ ਲੱਗਿਆ। ਉਹ ਸਾਰੇ ਸੱਤਿਆਜੀਤ ਦੀ ਗੱਲ ਸੁਣ, ਹੱਸਣੋਂ ਨਾ ਰਹਿ ਸਕੇ। ਸਿਖ਼ਰ 'ਤੇ ਪਹੁੰਚੇ ਸੂਰਜ ਨੇ ਤਪਸ਼ ਵਰ੍ਹਾਉਣੀ ਸ਼ੁਰੂ ਕਰ ਦਿੱਤੀ ਸੀ। ਉਹ ਗੱਲਾਂ ਕਰਦੇ-ਕਰਦੇ ਬਰਨਾਲੇ ਪਹੁੰਚ ਗਏ ਸਨ।

## ਸੱਤ

ਚਾਰੇ-ਪਾਸੇ ਸੰਘਣੀ ਤੇ ਬਰਫ਼ ਵਰਗੀ ਠੰਡੀ ਧੁੰਦ ਪਸਰੀ ਹੋਈ ਹੈ। ਇਸ ਧੁੰਦ ਦੀ ਲਪੇਟ 'ਚ ਆਏ, ਪਿੰਡ ਲੌਂਗੋਵਾਲ ਦੇ ਕਿਸੇ-ਕਿਸੇ ਘਰੋਂ ਟਿਮਟਿਮਾਉਂਦੇ ਦੀਵੇ ਦਾ ਸਿਰਫ਼ ਧੁੰਦਲਾ ਚਾਨਣ ਹੀ ਨਜ਼ਰ ਆ ਰਿਹਾ ਹੈ। ਪਿੰਡ ਦੀ ਫਿਰਨੀ 'ਤੇ, ਬੁਝੀ ਧੂਣੀਂ ਦੀ ਸੁਆਹ 'ਚ ਧੁਸਣ ਦੇ ਯਤਨ ਕਰਦਾ, ਇੱਕ ਕੁੱਤਾ ਦਿਸ ਰਿਹਾ ਹੈ। ਜਿਸ ਨੂੰ ਸ਼ਾਇਦ ਸੁਆਹ 'ਚੋਂ ਨਿੱਘ ਮਿਲਣ ਦੀ ਆਸ ਹੈ। ਪਰ ਜਦ ਉਸ ਦੀ ਇਸ ਆਸ ਤੋਂ ਉਲਟ ਠੰਡ ਉਸਨੂੰ ਵਧੇਰੇ ਮਹਿਸੂਸ ਹੋਣ ਲਗਦੀ ਹੈ ਤਾਂ ਉਹ ਆਪ-ਮੁਹਾਰਾ "ਚਊਂ....ਚਊਂ...." ਕਰਦਾ ਹੈ। ਫਿਰਨੀ ਤੋਂ ਖੇਤਾਂ ਵੱਲ ਨੂੰ ਜਾਂਦੇ ਰਾਹੇ-ਰਾਹ, ਬਾਹਰ ਨੂੰ ਨਿਕਲੇ ਹੱਡਾਂ ਤੇ ਪਕਰੋੜ ਚਮੜੀ ਵਾਲਾ ਬਲਦ ਜਾ ਰਿਹਾ ਹੈ। ਜੋ ਪੇਟ ਦੀ ਭੁੱਖ ਬੁਝਾਉਣ ਲਈ ਉਹਨਾਂ ਖੇਤਾਂ ਵੱਲ ਜਾ ਰਿਹਾ ਹੈ, ਜਿਹਨਾਂ ਖੇਤਾਂ 'ਚ ਇਸ ਬਲਦ ਨੇ ਹਲ ਤੇ ਗੱਡਾ ਖਿੱਚਦਿਆਂ-ਖਿੱਚਦਿਆਂ ਆਪਣੀ ਜਵਾਨੀ ਅਤੇ ਬੁਢਾਪੇ ਦੇ, ਵਰ੍ਹਿਆਂ ਦੇ ਵਰ੍ਹੇ ਗੁਜ਼ਾਰੇ ਸਨ। ਪਰ ਜਦ ਇਹ ਬਲਦ ਹਲ ਤੇ ਗੱਡਾ ਖਿੱਚਣ ਤੋਂ ਅਸਮਰੱਥ ਹੋ ਗਿਆ ਸੀ ਤਾਂ ਮਾਲਕਾਂ ਨੇ ਰੱਸਾ ਲਾਹਕੇ ਅਤੇ ਟੰਬੇ ਮਾਰਕੇ ਉਸ ਮੌਲੇ ਬਲਦ ਨੂੰ ਆਪਣੇ ਘਰੋਂ ਕੱਢ ਦਿੱਤਾ ਸੀ। ਇਸ ਲਈ ਹੁਣ ਇਸ ਬਲਦ ਦੇ ਤੁਰਨ ਦਾ ਅੰਦਾਜ਼ ਚੋਰ ਦੇ ਤੁਰਨ ਦੇ ਅੰਦਾਜ਼ ਨਾਲ ਮਿਲਦਾ ਹੈ। ਠੰਡੀ ਤੇ ਸੰਘਣੀ ਧੁੰਦ ਨੂੰ ਪਰਾਂ ਕਰਨ ਦੇ ਮਨ ਨਾਲ ਇਹ ਬਲਦ ਆਪਣੇ ਕੰਨ ਫਰਕਾ ਰਿਹਾ ਹੈ। ਪੂਛ ਹਿਲਾ ਰਿਹਾ ਹੈ ਤੇ ਸਿਰ ਖੱਬੇ-ਸੱਜੇ ਕਰ ਰਿਹਾ ਹੈ। ਖੇਤਾਂ ਵਿਚਲੀਆਂ ਕਣਕਾਂ, ਸਰੋਆਂ ਤੇ ਤਾਰੇਮੀਰੇ ਦੀਆਂ ਫ਼ਸਲਾਂ ਦੇ ਪੱਤਿਆਂ ਤੋਂ ਧੁੰਦ ਪਾਣੀ ਦੇ ਤੁਪਕਿਆਂ ਦੀ ਸ਼ਕਲ 'ਚ

ਇਓਂ ਡਲ੍ਹਕ ਰਹੀ ਹੈ, ਜਿਵੇਂ ਉਹ ਤ੍ਰਪਕੇ ਫ਼ਸਲਾਂ ਦੇ ਅੱਥਰੂ ਹੋਣ। ਰੁੱਖ ਧੁੰਦ 'ਚ ਚੁੱਪ-ਚਾਪ ਖੜ੍ਹੇ ਬੁੱਤਾਂ ਵਾਂਗ ਨਜ਼ਰ ਆ ਰਹੇ ਹਨ।

ਬਚਨ ਕੇ ਖੇਤ ਵਿਚਲੇ ਖੁੱਲ੍ਹੇ ਤੇ ਕੱਚੇ ਕੋਠੇ ਦੇ ਅੰਦਰੋਂ ਭਿੜੇ ਬੂਹੇ ਦੇ ਤਖਤਿਆਂ ਦੀ ਵਿਰਲ ਰਾਹੀਂ, ਬਾਹਰ ਆ ਰਹੀ ਚਾਨਣ ਦੀ ਲੀਕ, ਸੰਘਣੀ ਤੇ ਠੰਡੀ ਧੁੰਦ ਨਾਲ ਦੋ ਹੱਥ ਕਰਦੀ ਜਾਪਦੀ ਹੈ। ਕੋਠਾ ਅੰਦਰੋਂ ਚਾਨਣ ਨਾਲ ਭਰਿਆ ਹੋਇਆ ਹੈ। ਮੱਕੀ ਦੇ ਸੁੱਕੇ ਟਾਂਡਿਆਂ ਦੀ ਵਿਛਾਈ ਪੱਤਰੀ 'ਤੇ ਲੰਮੀ-ਚੌੜੀ ਦਰੀ ਵਿਛੀ ਹੋਈ ਹੈ। ਦਰੀ 'ਤੇ ਅਲੱਗ-ਅਲੱਗ ਉਮਰਾਂ-ਮੁਹਾਂਦਰਿਆਂ ਅਤੇ ਪਹਿਰਾਵਿਆਂ ਵਾਲੇ ਬਾਰਾਂ ਜਣੇ ਖੇਸ-ਖੇਸੀਆਂ ਦੀਆਂ ਬੁੱਕਲਾਂ ਮਾਰੀ ਬੈਠੇ ਹਨ। ਤਕਰੀਬਨ ਸਾਰਿਆਂ ਦੇ ਮੂੰਹਾਂ 'ਤੇ ਖੁਸ਼ੀ ਦੀ ਝਲਕ ਹੈ। ਉਹ ਇੱਕ-ਦੂਜੇ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਹੱਸੀ ਜਾ ਰਹੇ ਹਨ।

"ਮੇਰਾ ਖਿਆਲ ਐ ਸਾਰੇ ਸਾਥੀ ਆਗੇ, ਜਿਹੜਿਆਂ ਨੇ ਆਉਣਾ ਤੀ...." ਗੋਰੇ ਰੰਗ, ਲੰਮੇਂ ਕੱਦ, ਭੂਰੇ ਵਾਲਾ ਵਾਲੀ ਦਾੜ੍ਹੀ ਤੇ ਕਮੀਜ਼-ਪੰਜਾਮੇ ਵਾਲੇ ਪਛਮਣ ਨੇ ਆਪਣੇ ਗੁੱਟ ਉਤਲੀ ਘੜੀ ਵਲ ਦੇਖਕੇ ਬੋਲਣਾ ਜਾਰੀ ਰੱਖਿਆ, "ਵਕਤ ਵੀ ਅੱਠ ਦਾ ਹੋ ਗਿਆ, ਆਪਾਂ ਨੂੰ ਹੁਣ ਸਕੂਲਿੰਗ ਦਾ ਕੰਮ ਆਰੰਭ ਕਰ ਲੈਣਾ ਚਾਹੀਦਾ।..." ਪਛਮਣ ਦੇ ਬੋਲਣਾ ਸ਼ੁਰੂ ਕਰਨ ਦੇ ਨਾਲ ਹੀ ਸਾਰੇ ਆਪਸ 'ਚ ਗੱਲਾਂ ਕਰਨੀਆਂ ਬੰਦ ਕਰਕੇ, ਉਸਦੀ ਗੱਲ ਧਿਆਨ ਨਾਲ ਸੁਣਨ ਲੱਗ ਪਏ ਸਨ, ਉਹਨਾਂ ਵਿਚੋਂ ਕਈਆਂ ਨੇ ਤਾਂ ਮੂਹਰੇ-ਮਗਰ ਬੋਲਦਿਆਂ ਨੇ ਉਸਦੀ ਗੱਲ ਨਾਲ ਸਹਿਮਤੀ ਵੀ ਪ੍ਰਗਟਾਅ ਦਿੱਤੀ ਸੀ। ਪਛਮਣ ਦੇ ਬੋਲਣੋਂ ਬੰਦ ਹੋਣ ਤੋਂ ਪਿੱਛੋਂ, ਧੌਲੀ-ਦਾੜ੍ਹੀ, ਖੱਦਰ ਦੇ ਪਹਿਨੇ ਲੰਮੇਂ ਕੋਟ ਅਤੇ ਸਿੱਧੇ ਢੰਗ ਨਾਲ ਬੰਨੀ ਕਾਲੀ ਪੱਗ ਵਾਲੇ ਬਜ਼ੁਰਗ ਨੇ ਸੁਝਾਅ ਦੇਣ ਵਾਲੇ ਅੰਦਾਜ਼ 'ਚ, ਬੋਲਣਾ ਸ਼ੁਰੂ ਕੀਤਾ,

"ਵਈ-ਜੁਆਨੋਂ! ਸਕੂਲਿੰਗ ਚਾਲੂ ਕਰਨ ਤੋਂ .ਪਹਿਲਾਂ ਜੇ ਆਪਣੀ ਇੱਕ-ਦੂਸਰੇ ਨਾਲ ਵਾਕਫ਼ੀਅਤ ਹੋ-ਜਾਏ ਤਾਂ ਵੇਤਰ ਰਹੂ।"

ਉਸ ਬਜ਼ੁਰਗ ਦੇ ਸੁਝਾਅ ਦੀ ਤਕਰੀਬਨ ਸਾਰਿਆਂ ਨੇ ਪ੍ਰੋੜਤਾ ਕੀਤੀ। ਪਛਮਣ ਨੂੰ ਜਾਣ-ਪਛਾਣ ਕਰਵਾਉਣ ਦੀ ਜ਼ੁੰਮੇਂਵਾਰੀ ਸੌਂਪੀ ਗਈ। ਉਸਨੇ ਇਹ ਜ਼ੁੰਮੇਂਵਾਰੀ, ਆਪਣੀ ਜਾਣ-ਪਛਾਣ ਕਰਵਾਉਣ ਦੇ ਨਾਲ ਹੀ, ਨਿਭਾਉਣੀ ਸ਼ੁਰੂ ਕੀਤੀ।

"ਸਾਥੀਓ! ਮੇਰਾ ਨਉਂ ਪਛਮਣ ਸਿੰਘ ਹੈ ਤੇ ਮੇਰਾ ਨੱਗਰ ਸਾਜਪੁਰ ਹੈ, ਮੈਂ ਗਿਆਨੀ ਪਾਸ ਕਰਨ ਤੋਂ ਮਗਰੋਂ ਬੀ.ਏ. ਕੀਤੀਐ।....ਤੇ ਹੁਣ ਬਤੌਰ ਕੁਲਵਕਤੀ ਪਾਰਟੀ ਦਾ ਕੰਮ ਕਰ ਰਹਿਆਂ...." ਉਸਨੇ ਆਪਣੀ ਜਾਣ-ਪਛਾਣ ਕਰਵਾ ਕੇ ਹਟਣ ਦੇ ਨਾਲ ਹੀ ਆਪਣੇ ਖੱਬੇ ਪਾਸੇ ਬੈਠੇ, ਸਾਉਲੇ ਰੰਗ, ਦਰਮਿਆਨੇ ਕੱਦ ਤੇ ਪੰਦਰਾਂ-ਸੋਲਾਂ ਸਾਲ ਦੇ ਮੁੰਡੇ ਬਾਰੇ ਦੱਸਣਾ ਸ਼ੁਰੂ ਕੀਤਾ,

"ਏਹ ਸਾਥੀ ਸੰਗਰੂਰ ਤੋਂ ਐ।..ਏਹਦਾ ਨਉਂ ਹੈ ਮੈਂਗਲ ਸਿੰਘ! ਕਿੱਤਾ ਇਹ ਅੱਜ-ਕੱਲ੍ਹ ਦਰਜੀਪਣੇ ਦਾ ਸਿੱਖ ਰਹਿਐ।...ਕੁਛ ਮਹੀਨਿਆਂ ਤੋਂ ਪਾਰਟੀ ਦੇ ਵਾਹ-ਵਾਸਤੇ 'ਚ ਆਇਐ ਹੋਇਐ।..."

ਮੈਂਗਲ ਬਾਰੇ ਦੱਸਣ ਬਾਅਦ ਉਹ ਮੈਂਗਲ ਦੇ ਨਾਲ ਬੈਠੇ ਕਣਕ ਵੰਨੇ ਰੰਗ, ਭਰਵੇਂ ਸਰੀਰ, ਰੋਡੇ ਸਿਰ ਤੇ ਸੰਗਾਲੂ-ਚਿਹਰੇ ਵਾਲੇ ਸੋਲਾਂ-ਸਤਾਰਾਂ ਸਾਲ ਦੀ ਉਮਰ ਦੇ ਮੁੰਡੇ ਵਲ ਹੱਥ ਕਰਦਾ ਬੋਲਣ ਲੱਗਿਆ ਸੀ,

"ਏਹ ਨੌਜਵਾਨ, ਸਾਡੀ ਪਾਰਟੀ ਦੇ ਸਰਗਰਮ ਸਾਥੀ ਪੰਡਤ ਬੁੱਧੀ ਦੇਵ ਜੀ ਦਾ



ਲੜਕਾ, ਰਾਧੇ ਰਾਮ ਹੈ। ਏਹਨਾਂ ਦਾ ਤਕਰੀਬਨ ਸਾਰਾ ਪਰਿਵਾਰ ਹੀ ਆਪਣੀ ਪਾਰਟੀ ਨਾਲ ਲਗਾਓ ਰੱਖਦੈ। ਰਾਧੇ ਰਾਮ ਨੇ ਹੁਣੇ-ਹੁਣੇ ਪ੍ਰਭਾਕਰ ਪਾਸ ਕੀਤੀ ਐ। ਪਾਰਟੀ ਦੇ ਵਾਹ-ਵਾਸਤੇ 'ਚ ਤਾਂ ਏਹ ਬਚਪਨ ਤੋਂ ਹੀ ਹੈ।" ਬੋਲਦੇ-ਬੋਲਦੇ ਪਛਮਣ ਨੇ ਰਾਧੇ ਰਾਮ ਤੋਂ ਅਗਲੇ, ਗੋਰੇ ਰੰਗ, ਦਰਮਿਆਨੇ ਕੱਦ, ਚਾਪੜ ਵਰਗੇ ਮੂੰਹ ਤੇ ਖੱਬੀ ਅੱਖ ਮੀਚ ਕੇ ਬੋਲਣ ਦੇ ਸੁਭਾਅ ਵਾਲੇ ਸੋਲਾਂ-ਅਠਾਰਾਂ ਸਾਲ ਦੀ ਉਮਰ, ਦੇ ਸਿੱਖ-ਪਹਿਰਾਵੇ ਵਾਲੇ ਮੁੰਡੇ ਬਾਰੇ ਦੱਸਣਾ ਸ਼ੁਰੂ ਕੀਤਾ,

"...ਔਹ ਮੁੰਡੇ ਦਾ ਨੱਗਰ ਹੈ ਮਾਹਮਦਪੁਰ ਤੇ ਨਉਂ ਹੈ ਉਜਾਗਰ ਸਿਓਂ। ਪੜ੍ਹਾਈ ਪੱਖੋਂ ਇਹ ਸਾਥੀ ਅਣਪੜ੍ਹ ਹੀ ਮੰਨੋ।...ਪਾਰਟੀ ਨਾਲ ਆਪਣੇ ਰਾਏਸਰ ਵਾਲੇ ਜਲਸੇ ਤੋਂ ਕੁਝ ਹਪਤੇ ਪਹਿਲਾਂ ਦਾ ਹੀ ਜੁੜਿਆ ਹੋਇਐ..."

ਉਜਾਗਰ ਬਾਰੇ ਦੱਸਣ ਤੋਂ ਬਾਅਦ ਪਛਮਣ ਨੇ ਸਾਜਪੁਰ ਵਾਲੇ ਜਗਰੂਪ, ਲੌਂਗੋਵਾਲ ਵਾਲੇ ਬਚਨ, ਚਰਨੇ ਤੇ ਵੱਖੋ-ਵੱਖਰੇ ਪਿੰਡਾਂ ਦੇ ਹੋਰ ਤਿੰਨ ਜਾਣਿਆਂ ਦੀ ਜਾਣ-ਪਛਾਣ, ਸੱਤ-ਅੱਠ ਮਿੰਟਾਂ 'ਚ ਕਰਵਾਈ। ਫੇਰ ਉਹ ਉਸ ਬਜ਼ੁਰਗ ਦੇ ਸੱਜੇ ਪਾਸੇ ਬੈਠੇ, ਗੋਰੇ ਗੋਲ ਮੂੰਹ, ਲਵੀ-ਲਵੀ ਦਾੜ੍ਹੀ-ਮੁੱਛਾਂ, ਦਰਮਿਆਨੇ ਕੱਦ, ਫੁਰਤੀਲਾ ਸਰੀਰ ਤੇ ਨਿੱਕੀ ਕ੍ਰਿਪਾਨ ਦੇ ਗਾਤਰੇ ਵਾਲੇ ਸੱਤਿਆਜੀਤ ਬਾਰੇ ਦੱਸਣ ਲੱਗਿਆ,

"....ਏਸ ਦਾ ਨਉਂ ਸੱਤਿਆਜੀਤ ਸਿੰਘ ਹੈ।..ਮੇਰਾ ਛੋਟਾ ਭਾਈ ਐ। ਏਹਨੇ ਦਸਵੀਂ ਪਾਸ ਕਰਨ ਬਾਅਦ ਗਿਆਨੀ ਕਰਨੀ ਆਰੰਭੀ ਹੋਈਐ।...ਕਾਫੀ ਵਰਿਆਂ ਤੋਂ ਪਾਰਟੀ ਦੇ ਵਾਹ-ਵਾਸਤੇ 'ਚ ਐ। ਰਾਏਸਰ ਵਾਲੇ ਜਲਸੇ 'ਚ ਏਸ ਨੇ ਵਲੰਟੀਅਰ ਦੀ ਡਿਊਟੀ ਵੀ ਦਿੱਤੀ ਤੀ..." ਉਹਨਾਂ ਸਾਰਿਆਂ ਦੀ ਆਪਸ 'ਚ ਜਾਣ-ਪਛਾਣ ਕਰਵਾਉਣ ਮਗਰੋਂ, ਪੱਛਮਣ ਉਸ ਬਜ਼ੁਰਗ ਦੀ, ਉਹਨਾਂ ਸਾਰਿਆਂ ਨਾਲ ਜਾਣ-ਪਛਾਣ ਕਰਵਾਉਣ ਲੱਗਿਆ,

"ਇਹ ਸਾਥੀ ਜੋ ਆਪਣੇ ਸਾਰਿਆਂ ਨਾਲੋਂ ਵੱਡੀ ਉਮਰ ਦੇ ਐ...ਪੂਜਨੀਕ ਭਗਵਾਨ ਸਿੰਘ ਜੀ ਲੌਂਗੋਵਾਲ ਨੇ।...ਜਿਹਨਾਂ ਨੇ ਦੇਸ਼ ਦੀ ਖਾਤਰ ਔਰ ਦੇਸ਼ ਦੇ ਲੋਕਾਂ ਖਾਤਰ ਬਹੁਤ ਜਿਆਦਾ ਘਾਲਣਾ ਘਾਲੀਐ।...ਹੁਣ ਵੀ ਦਿਨ-ਰਾਤ ਇੱਕ ਕਰਕੇ ਲੋਕ ਸੇਵਾ ਕਰਨ 'ਚ ਜੁਟੇ ਹੋਏ ਐ।...ਪਹਿਲਾਂ-ਪਹਿਲਾਂ ਲੌਂਗੋਵਾਲ ਜੀ ਨੇ ਕਾਂਗਰਸ ਪਾਰਟੀ 'ਚ ਕੰਮ ਕਰਨਾ ਸ਼ੁਰੂ ਕੀਤਾ ਤੀ।...ਪ੍ਰੰਤੂ ਜਦ ਕਾਂਗਰਸ ਦੇ ਗਾਂਧੀ, ਨਹਿਰੂ ਔਰ ਜਿਨਾਹ ਜੈਸੇ ਨੇਤਾਵਾਂ ਨੇ, ਪੰਜਾਬ ਦੇ ਜਵਾਨਾਂ, ਭਗਤ ਸਿਓਂ, ਰਾਜਗੁਰੂ ਔਰ ਸੁਖਦੇਵ ਹੋਰਾਂ ਨੂੰ ਬਚਾਉਣ ਦੀ ਜਗ੍ਹਾ ਅੰਗਰੇਜ਼ਾਂ ਦੀ ਸੇਵਾ 'ਚ ਭੁਗਤਣਾ ਅਰੰਭ ਕਰ ਦਿੱਤਾ ਤਾਂ ਲੌਂਗੋਵਾਲ ਜੀ ਵਰਗੇ ਅਣਖੀ ਯੋਧਿਆਂ ਨੇ ਪਰਜਾ-ਮੰਡਲ ਨਓਂ ਦੀ ਪਾਰਟੀ ਬਣਾ ਲਈ ਤੀ। ਪਰਜਾ ਮੰਡਲ ਪਾਰਟੀ ਦੇ ਲੌਂਗੋਵਾਲ ਜੀ ਪ੍ਰਧਾਨ ਵੀ ਰਹੇ ਤੀ। ਫੇਰ ਜਦ ਭਾਰਤੀ ਕਮਿਊਨਿਸਟ ਪਾਰਟੀ ਨੇ ਅੰਗਰੇਜ਼ਾਂ, ਰਜਵਾੜਿਆਂ, ਜਗੀਰਦਾਰਾਂ ਔਰ ਬਿਸਵੇਦਾਰਾਂ ਖਿਲਾਫ਼ ਜ਼ਮੀਨੀ ਘੋਲ ਲੜਨ ਖਾਤਰ ਡੰਕਾ ਵਜਾਇਆ ਤਾਂ ਪਰਜਾ ਮੰਡਲੀਆਂ ਦਾ ਵੱਡਾ ਹਿੱਸਾ ਏਸ ਪਾਰਟੀ 'ਚ ਸ਼ਾਮਲ ਹੋ ਗਿਆ।...ਜਿਹਨਾਂ 'ਚ ਭਗਵਾਨ ਸਿਓਂ ਲੌਂਗੋਵਾਲ ਜੀ ਸ਼ਾਮਲ ਤੀ।...ਸੋ ਆਪਣੀ ਪਾਰਟੀ ਦੇ ਇਹ ਉੱਚ-ਕੋਟੀ ਦੇ ਨੇਤਾ, ਹਨ। ਜੋ ਹੁਣ ਆਪਾਂ ਨੂੰ ਸਿੱਖਿਅਤ ਕਰਨ ਖਾਤਰ ਸਕੂਲ ਲਾਉਣਗੇ।.. ਆਪਾਂ ਸਾਰੇ ਜਾਣਿਆਂ ਨੇ ਏਹਨਾਂ ਦੇ ਇੱਕ-ਇੱਕ ਲਫਜ਼ ਨੂੰ ਗਹੁ ਨਾਲ ਸੁਣਨੈ ਔਰ ਇਹਨਾਂ ਤਰਫੋ ਪਰਗਟ ਕੀਤੇ ਜਾਣ ਵਾਲੇ ਅਨਮੋਲ ਵਿਚਾਰਾਂ ਨੂੰ ਗ੍ਰਹਿਣ ਕਰਨੈ।..." ਪਛਮਣ ਨੇ ਇੱਕ-ਡੇਢ ਮਿੰਟ ਹੋਰ ਬੋਲਕੇ ਆਪਣੀ ਗੱਲ ਮੁਕਾਈ।

ਭਗਵਾਨ ਸਿੰਘ ਲੌਂਗੋਵਾਲ ਠਰੰਮੇ ਅਤੇ ਹਲੀਮੀ ਨਾਲ ਆਪਣੀ ਗੱਲ ਸ਼ੁਰੂ ਕਰਨ ਲੱਗਿਆ,

"ਭਾਈ ਛੋਟਿਓ! ਪਹਿਲ-ਪ੍ਰਿਥਮੇਂ ਤਾਂ ਮੈਂ ਥੋਨੂੰ ਸਾਬਾਸ਼ ਦਿੰਨੈ...ਜਿਹੜੇ ਤੁਸੀਂ ਦੇਸ਼ ਔਰ ਦੇਸ਼ ਦੀ ਕਿਰਤੀ ਪਰਜਾ ਦੀ ਭਲਾਈ ਖਾਤਰ ਸਿੱਖਣ ਵਾਸਤੇ 'ਕੱਠੇ ਹੋਏ-ਹੋਂ।... ਮੈਂ ਅੱਜ ਥੋਡੇ ਨਾਲ ਦੇਸ਼ ਔਰ ਦੁਨੀਆਂ ਦੀਆਂ ਮੌਜੂਦਾ ਹਾਲਤਾਂ ਬਾਬਤ ਬਾਤ ਕਰਨੀ ਐਂ।...ਕਿਉਂਕਿ ਜਿਹੜਾ ਬੰਦਾ ਹਾਲਤਾਂ ਨੂੰ ਸਹੀ ਤੌਰ ਤੇ ਸਮਝਦਾ ਹੁੰਦੈ...ਉਹੀ ਉਹਨਾਂ ਹਾਲਤਾਂ ਮੁਜਬ ਬਣਦੇ ਸਹੀ ਕਾਰਜਾਂ ਨੂੰ ਹੱਥ ਲੈ ਸਕਦੈ।...ਔਰ ਹੱਥ ਲਏ ਕਾਰਜਾਂ ਨੂੰ ਸਹੀ ਤੌਰ ਤੇ ਨੇਪਰੇ ਚਾੜ੍ਹ ਸਕਦੈ।...ਅਗਰ ਜੇ ਅੰਨੀਂ ਦੇ ਥੇਹ ਕਾਰਜ ਕੀਤਾ ਜਾਵੇ ਤਾਂ ਹਨੇਰੇ 'ਚ ਟੱਕਰਾਂ ਮਾਰਨ ਤੋਂ ਸਵਾਏ ਹੋਰ ਹੱਥ-ਪੱਲੇ ਕੱਖ ਨਹੀਂ ਆਉਂਦਾ।.. ਵਕਤ ਔਰ ਮਿਹਨਤ ਦੋਵੇਂ ਅਜ਼ਾਇਆ ਚਲੇ ਜਾਂਦੇ ਨੇ।...ਸੋ ਏਸੇ ਕਰਕੇ ਮੈਂ ਪਹਿਲਾਂ ਦੇਸ਼ ਔਰ ਦੁਨੀਆਂ ਦੀਆਂ ਮੌਜੂਦਾ ਹਾਲਤਾਂ ਬਾਬਤ ਬਾਤ ਕਰੂੰਗਾ।... ਫੇਰ ਮੌਜੂਦਾ ਹਾਲਤਾਂ ਮਤਾਬਿਕ ਬਣਦੇ ਕਾਰਜਾਂ ਦੀ ਬਾਤ ਕਰੂੰਗਾ।...ਆਖਰ 'ਚ ਬਣਦੇ ਕੰਮਾਂ ਨੂੰ ਕਰਨ ਵਾਲੇ ਢੰਗ-ਤਰੀਕਿਆਂ ਬਾਬਤ ਬਾਤ ਕਰਾਂਗਾ...." ਭਗਵਾਨ ਸਿੰਘ ਠੰਰ੍ਹਮੇ ਨਾਲ ਬੋਲੀ ਜਾ ਰਿਹਾ ਸੀ। ਉਸ ਨੂੰ ਸਾਰੇ ਧਿਆਨ ਨਾਲ ਸੁਣ ਰਹੇ ਸਨ। ਉਹ ਆਪਣੀ ਚਲਦੀ ਗੱਲ ਨੂੰ ਅਗਾਂਹ ਤੋਰਨ ਲੱਗਿਆ, "...ਜਿੱਥੋਂ ਤੱਕ ਜੁਆਨੋ! ਦੇਸ਼ ਦੀਆਂ ਮੌਜੂਦਾ ਹਾਲਤਾਂ ਦੀ ਬਾਤ ਐ.... ਇਹ ਅੰਗਰੇਜ਼ ਗੌਰਮਿੰਟ ਔਰ ਇਹਦੇ ਝੋਲੀਚੁੱਕਾਂ ਖਿਲਾਫ਼ ਆਪਣੇ ਦੇਸ਼ ਦੇ ਅਣਖੀ ਔਰ ਬਹਾਦਰ ਲੋਕਾਂ ਤਰਫ਼ੋਂ ਲੜੀ ਜਾ ਰਹੀ ਜੰਗ ਨਾਲ ਤੁਅਲੱਕ ਰਖਦੀ ਐ।...ਏਸ ਜੰਗ ਬਾਬਤ ਚੰਦ ਕੁ ਲਫਜ਼ਾਂ 'ਚ ਗੱਲ ਕਰਨੀ ਵੇਤਰ ਰਹੇਗੀ..."

ਬੋਲਦੇ-ਬੋਲਦੇ ਭਗਵਾਨ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਇਹ ਜੰਗ ਅੰਗਰੇਜ਼ਾਂ ਵਿਰੁੱਧ ਓਦੋਂ ਤੋਂ ਹੀ ਛਿੜ ਹੋਈ ਐ ਜਦੋਂ ਤੋਂ ਉਹਨਾਂ ਨੇ ਭਾਰਤ 'ਚ ਪ੍ਰਵੇਸ਼ ਕੀਤਾ ਸੀ। ਦੇਸ਼ ਭਗਤ ਰਾਜਿਆਂ ਨੇ ਅਠਾਰਾਂ ਸੌ ਸਤਵੰਜਾ 'ਚ ਗਦਰ ਕੀਤਾ।...ਬਾਬਾ. ਰਾਮ ਸਿੰਘ ਨਾਮਧਾਰੀ ਦੀ ਅਗਵਾਈ 'ਚ ਸੂਰਬੀਰ ਕੂਕੇ ਲੜੇ।...ਅੰਗਰੇਜ਼ਾਂ ਤਰਫੋਂ ਕਰੀ ਜਾਂਦੀ ਲੁੱਟ-ਖਸੁੱਟ ਕਾਰਨ ਭਾਰਤ 'ਚ ਕਾਲ ਪੈਣੇ ਔਰ ਪਲੇਗ ਜੈਸੀਆਂ ਬੁਰੀਆਂ ਬਿਮਾਰੀਆਂ ਪੈਣੀਆਂ, ਆਮ ਵਰਤਾਰਾ ਬਣੀਆਂ। ਦੇਸ਼ ਦੀ ਦੁਖਿਆਰੀ ਪਰਜਾ, ਅੰਗਰੇਜ਼ਾਂ, ਅੰਗਰੇਜ਼ਾਂ ਦੇ ਝੋਲੀਚੁੱਕ ਰਜਵਾੜਿਆਂ, ਜਗੀਰਦਾਰਾਂ ਔਰ ਬਿਸਵੇਦਾਰਾਂ ਦੇ ਖਿਲਾਫ਼ ਹਥਿਆਰਬੰਦ ਲੜਾਈਆਂ ਲੜਨ ਦੇ ਰਾਹ ਤੁਰੀ। ਕਾਨਪੁਰ, ਬੰਬਈ ਔਰ ਮਦਰਾਸ ਦੇ ਕੱਪੜਾ-ਮਿੱਲ ਮਜ਼ਦੂਰ ਔਰ ਰੇਲਵੇ ਦੇ ਮਜ਼ਦੂਰ ਹੜਤਾਲਾਂ ਕਰਨ ਦੇ ਰਾਹ ਤੁਰੇ।...ਜਿਹਨਾਂ ਸਮਿਆਂ 'ਚ ਭਾਰਤ ਦੇ ਦੇਸ਼ ਭਗਤ ਲੋਕਾਂ ਦਾ ਅੰਗਰੇਜ਼ਾਂ ਵਿਰੋਧੀ ਕਰੋਧ ਆਰਥਕ- ਰਾਜਨੀਤਕ ਘੋਲਾਂ ਔਰ ਹਥਿਆਰਬੰਦ ਕਾਰਵਾਈਆਂ ਰਾਹੀਂ ਨਿਕਲਣਾ ਆਰੰਭ ਹੋਇਆ ਤਾਂ ਉਹਨਾਂ ਸਮਿਆਂ 'ਚ ਚਤੁਰ ਅੰਗਰੇਜ਼ਾਂ ਨੇ ਲੋਕਾਂ ਦੇ ਗੁੱਸੇ ਨੂੰ ਭੁੱਖ-ਹੜਤਾਲਾਂ, ਮਰਨ ਵਰਤਾਂ ਔਰ ਥੋਥੇ ਸੱਤਿਆਗ੍ਰਹਿਆਂ ਰਾਹੀਂ ਖਾਰਜ ਕਰਨ ਦੀ ਲੂੰਬੜ-ਚਾਲ ਚੱਲੀ।..ਅੰਗਰੇਜ਼ ਵਾਇਸਰਾਏ ਲਾਰਡ ਡਫਰਨ ਨੇ ਸੰਨ ਅਠਾਰਾਂ ਸੌ ਪਚਾਸੀ ਨੂੰ ਬੰਬਈ 'ਚ ਆਪਣੇ ਝੋਲੀ-ਚੁੱਕ ਰਜਵਾੜਿਆਂ, ਜਗੀਰਦਾਰਾਂ, ਬਿਸਵੇਦਾਰਾਂ ਔਰ ਦਲਾਲ ਕਿਸਮ ਦੇ ਸ਼ਾਹੂਕਾਰਾਂ ਦੀ ਮੀਟਿੰਗ ਬੁਲਾਈ। ਉਸ ਮੀਟਿੰਗ ਨੇ ਇੰਡੀਅਨ ਨੈਸ਼ਨਲ ਕਾਂਗਰਸ਼ ਪਾਰਟੀ ਬਣਾਈ। ਇਸ ਪਾਰਟੀ ਨੇ ਆਪਣਾ ਜਰਨਲ ਸਕੱਤਰ ਅੰਗਰੇਜ਼ ਲਾਰਡ ਹਿਊਮ ਨੂੰ ਚੁਣਿਆਂ, ਜਿਹੜਾ ਲਗਾਤਾਰ ਸਤ ਵਰ੍ਹੇ ਜਰਨਲ ਸਕੱਤਰ



ਦੀ ਹੈਸੀਅਤ 'ਚ ਕਾਂਗਰਸ ਪਾਰਟੀ ਨੂੰ ਅਗਵਾਈ ਦਿੰਦਾ ਰਹਿਆ।...

ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੀ ਅੰਗਰੇਜ਼ਾਂ ਪੱਖੀ ਕਾਰਗੁਜ਼ਾਰੀ ਕਰਕੇ ਖਰ੍ਹੇ ਦੇਸ਼ ਭਗਤ, ਅਜੀਤ ਸਿਉਂ ਹੋਰਾਂ ਨੇ ਭਾਰਤ ਮਾਤਾ ਸੋਸਾਇਟੀ ਨਉਂ ਦੀ ਪਾਰਟੀ ਬਣਾਕੇ ਅੰਗਰੇਜ਼ਾਂ ਵਿਰੁੱਧ ਲੜਨਾ ਸ਼ੁਰੂ ਕੀਤਾ। ਕਰਤਾਰ ਸਿਉਂ ਸਰਾਭੇ ਵਰਗਿਆਂ ਨੇ ਗਦਰ ਪਾਰਟੀ ਬਣਾਈ।...ਭਗਤ ਸਿਉਂ ਹੋਰਾਂ ਨੇ ਸਮਾਜਵਾਦੀ ਰਿਪਬਲੀਕਨ ਆਰਮੀ ਔਰ ਨੌਜਵਾਨ ਭਾਰਤ ਸਭਾ ਜੈਸੀਆਂ ਜਥੇਬੰਦੀਆਂ ਬਣਾਈਆਂ। ਐਸੀਆਂ ਜਥੇਬੰਦੀਆਂ ਦੇ ਖਾੜਕੂ-ਐਕਸ਼ਨਾਂ ਕਰਕੇ ਅੰਗਰੇਜ਼ਾਂ ਦੀ ਬਣਾਈ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੋਹਤਬਰ ਨੇਤਾ ਮਹਾਤਮਾ ਗਾਂਧੀ ਨੇ ਭਗਤ ਸਿਉਂ ਹੋਰਾਂ ਨੂੰ ਬਦਨਾਮ ਕਰਨ ਖਾਤਰ "ਸਿਰ ਫਿਰੇ ਨੌਜਵਾਨ" ਆਖ ਕੇ ਭੰਡਣਾ ਅਰੰਭਿਆ।...ਗਾਂਧੀ ਨਹਿਰੂ ਹੋਰੀਂ ਜੇ ਚਾਹੁੰਦੇ ਤਾਂ ਉਹ ਸੰਨ ਉੱਨੀ ਸੌ 'ਕੱਤੀ 'ਚ ਭਗਤ ਸਿਉਂ, ਰਾਜਗੁਰੂ ਔਰ ਸੁਖਦੇਵ ਨੂੰ ਫਾਂਸੀ ਲੱਗਣੋ ਬਚਾਅ ਸਕਦੇ ਤੀ...."

ਭਗਵਾਨ ਸਿੰਘ ਲੌਂਗੋਵਾਲ ਦੀ ਚਲਦੀ ਗੱਲ ਸੁਣਦੇ ਸੱਤਿਆਜੀਤ ਦੇ ਦਿਮਾਗ 'ਚ ਆਪ-ਮੁਹਾਰਾ ਸਵਾਲ ਪੈਦਾ ਹੋਇਆ। ਉਸ ਨੇ ਆਪਣੀ ਖੇਸੀ ਦੀ ਬੁੱਕਲ ਠੀਕ ਕਰਦੇ ਨੇ ਜਕਦਿਆਂ-ਜਕਦਿਆਂ ਸਵਾਲ ਪੁੱਛਿਆ,

"ਕਮਿਊਨਿਸਟ ਪਾਰਟੀ ਆਪਣੇ ਦੇਸ਼ 'ਚ ਕਦੋਂ ਬਣੀ ਤੀ?...ਜੀ!"

"ਜੁਆਨਾ! ਕਮਿਊਨਿਸਟ ਪਾਰਟੀ ਤਾਂ ਭਾਰਤ 'ਚ ਸੰਨ ਉੱਨੀ ਸੌ ਚੌਵੀ 'ਚ ਬਣੀ ਤੀ।...ਪਰੰਤੂ ਕਿਰਤੀ ਪਾਰਟੀ ਸੰਨ ਉੱਨੀ ਸੌ ਇੱਕੀ 'ਚ ਵਜੂਦ 'ਚ ਆ ਚੁੱਕੀ ਤੀ।...ਦਰਅਸਲ ਭਾਈ! ਉਨੀ ਸੌ ਸਤਾਰਾਂ ਦੇ ਰੂਸੀ ਸਮਾਜਵਾਦੀ ਇਨਕਲਾਬ ਦਾ ਅਸਰ ਹੋਰ ਮੁਲਕਾਂ ਦੇ ਸਾਥ-ਸਾਥ ਆਪਣੇ ਮੁਲਕ 'ਤੇ ਵੀ ਤਕੜਾ ਹੋਇਆ ਤੀ। ਗਦਰ, ਬੱਬਰ ਅਕਾਲੀ, ਪਰਜਾ ਮੰਡਲ ਔਰ ਕਿਰਤੀ ਜਿਹੀਆਂ ਪਾਰਟੀਆਂ ਦੇ ਕੁਛ ਸਾਥੀ, ਰੂਸ 'ਚ ਰੂਸੀ ਕਰਾਂਤੀ ਹੋਣ ਪਿੱਛੋਂ ਗਏ ਵੀ ਤੀ। ਉੱਥੇ ਉਹਨਾਂ ਨੇ ਕਾਮਰੇਡ ਸਟਾਲਨ ਵਰਗੇ ਪ੍ਰਸਿੱਧ ਆਗੂਆ ਪਾਸੋਂ ਕਮਿਊਨਿਸਟ ਤਾਲੀਮ ਹਾਸਲ ਕੀਤੀ...ਫੇਰ ਏਧਰ ਆਪਣੇ ਮੁਲਕ 'ਚ ਆਕੇ ਕਮਿਊਨਿਸਟ ਪਾਰਟੀ ਬਣਾਈ।...ਪਹਿਲਾਂ ਮੈਂ ਜਿਹਨਾਂ ਮਜ਼ਦੂਰ-ਕਿਸਾਨ ਘੋਲਾਂ ਬਾਬਤ ਥੋਨੂੰ ਦੱਸ ਕੇ ਆਇਆਂ...ਉਹਨਾਂ 'ਚੋਂ ਕਾਫੀ ਕਮਿਊਨਿਸਟ ਪਾਰਟੀ ਦੀ ਅਗਵਾਈ 'ਚ ਹੀ ਲੜੇ ਗਏ ਤੀ..." ਲੌਂਗੋਵਾਲ ਦਸ-ਬਾਰਾਂ ਮਿੰਟ ਹੋਰ ਭਾਰਤੀ ਕਮਿਊਨਿਸਟ ਪਾਰਟੀ ਬਾਰੇ ਦੱਸਦਾ ਰਿਹਾ। ਫਿਰ ਉਸਨੇ ਭਾਰਤੀ ਲੋਕਾਂ ਦੀ ਉਸ ਸਮੇਂ ਅੰਦਰਲੀ ਬਰਤਾਨਵੀ ਸਰਕਾਰ ਵਿਰੁੱਧ ਚੱਲ ਰਹੀ ਲੜਾਈ ਬਾਰੇ ਜਾਣਕਾਰੀ ਦੇਣੀ ਸ਼ੁਰੂ ਕੀਤੀ। ਉਸਨੇ ਦੱਸਿਆ ਕਿ ਪਿੱਛਲੇ ਵਰ੍ਹੇ ਕਲਕੱਤੇ, ਬੰਬਈ ਤੇ ਉੱਤਰੀ-ਪੱਛਮੀ ਭਾਰਤ ਦੇ ਵੱਡੇ ਸ਼ਹਿਰਾਂ ਦੀਆਂ ਅਲੱਗ-ਅਲੱਗ ਸਨਅਤਾਂ ਦੇ, ਲਗਭਗ ਅੱਠ ਲੱਖ ਮਜ਼ਦੂਰ ਹੁਣ ਤੱਕ ਤਕਰੀਬਨ ਅੱਠ ਸੌ ਪੰਜਾਹ ਵਾਰ ਖਾੜਕੂ ਕਿਸਮ ਦੀਆਂ ਹੜਤਾਲਾਂ ਕਰ ਚੁੱਕੇ ਐ।...ਇਸੇ ਵਰ੍ਹੇ ਮੈਸੂਰ ਦੇ ਕੋਲਾਰ ਵਿਚਲੀਆਂ ਸੋਨੇ ਦੀਆਂ ਖਾਣਾਂ 'ਚ ਕੰਮ ਕਰਨ ਵਾਲੇ ਮਜ਼ਦੂਰ ਤੇ ਗਵਾਲੀਅਰ ਦੀਆਂ ਕੱਪੜਾ ਮਿੱਲਾਂ ਦੇ ਮਜ਼ਦੂਰ, ਪਹਿਲੇ ਤਿੰਨ ਮਹੀਨਿਆਂ 'ਚ ਹੀ ਚਾਰ ਸੌ ਛੱਬੀ ਵਾਰ ਹੜਤਾਲ 'ਤੇ ਜਾ ਚੁੱਕੇ ਐ। ਜਿਹਨਾਂ ਦੀ ਤਦਾਦ, ਪਾਰਟੀ ਵਾਲੇ, ਛੇ ਲੱਖ ਦੇ ਕਰੀਬ ਦੱਸਦੇ ਐ।...ਕਲਕੱਤੇ 'ਚ ਹੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫ਼ੌਜ ਦੇ ਅਫ਼ਸਰ, ਸਿਹਰਾਨਾ ਔਰ ਢਿਲੋਂ ਨੂੰ ਬਰਤਾਨਵੀ ਫ਼ੌਜੀ ਟ੍ਰਿਬਿਊਨਲ ਵਲੋਂ ਲੰਮੀ ਕੈਦ ਦੀਆਂ ਸਜ਼ਾਵਾਂ ਸੁਣਾਉਣ ਕਰਕੇ ਕਲਕੱਤੇ ਦੇ ਕਿਰਤੀ, ਵਿਦਿਆਰਥੀ, ਵਿਪਾਰੀ ਤੇ ਛੋਟੇ

ਦਸਤਕਾਰ ਲੜਾਈ ਦੇ ਮੈਦਾਨ 'ਚ ਨਿੱਤਰੇ ਹੋਏ ਨੇ। ਉਹਨਾਂ ਦੀਆਂ ਬਾਈ ਤੇ ਪੱਚੀ ਨਵੰਬਰ ਨੂੰ ਪੁਲਿਸ ਤੇ ਫ਼ੌਜ ਦੇ ਦਸਤਿਆਂ ਨਾਲ ਜ਼ਬਰਦਸਤ ਟੱਕਰਾਂ ਵੀ ਹੋਈਐਂ।...ਪੇਂਡੂ ਜਨਤਾ ਵੀ ਪਿੱਛੇ ਨਹੀਂ ਰਹਿ ਰਹੀ। ਯੂ.ਪੀ. ਦੇ ਬਲੀਆ ਤੇ ਬਸਤੀ ਜਿਲ੍ਹਿਆਂ ਦੇ ਪੇਂਡੂ ਲੋਕ ਹਥਿਆਰਬੰਦ ਟੱਕਰਾਂ ਲੈ ਰਹੇ ਨੇ।...ਬੰਗਾਲ ਵਿੱਚ ਪੇਂਡੂ ਕਿਰਤੀਆਂ ਦੀ ਤਿਭਾਗਾ ਲਹਿਰ ਲਗਾਨ ਤੇ ਵਟਾਈ ਦਾ ਹਿੱਸਾ ਕਮ ਕਰਨ ਵਰਗੇ ਮੁੱਦਿਆਂ ਨੂੰ ਲੈਕੇ ਅੰਗਰੇਜ਼ਾਂ ਦੇ ਝੋਲੀਚੁੱਕਾਂ ਨੂੰ ਭਾਜੜਾਂ ਪਾ ਰਹੀਐ।...ਪੰਜਾਬ ਦਾ ਲਾਇਲਪੁਰ ਜ਼ਿਲ੍ਹਾ ਕਿਸਾਨ ਘੋਲਾਂ ਦਾ ਗੜ੍ਹ ਬਣ ਚੁੱਕੈ। ਬੰਬਈ ਸੂਬੇ ਦੇ ਵਰਲੀ ਕਬੀਲੇ ਦੇ ਲੋਕਾਂ ਨੇ ਸੂਦਖੋਰਾਂ ਦੇ ਖਿਲਾਫ਼ ਝੰਡੇ ਚੁੱਕ ਰੱਖੇ ਨੇ।...ਆਂਧਰਾ ਦੇ ਤਿਲੰਗਾਨਾ ਖੇਤਰ ਦੇ ਪੇਂਡੂ ਲੋਕਾਂ ਦੇ ਮਨਾਂ 'ਚ ਹੈਦਰਬਾਦ ਦੇ ਲੁਟੇਰੇ-ਬੁੱਚੜ ਹਾਕਮਾਂ ਵਿਰੁੱਧ ਵਿਰੋਧ ਦਾ ਲਾਵਾ ਉੱਬਲ ਰਹਿਐ।...ਤਿਭਾਗਾ ਦੇ ਕਿਰਤੀਆਂ ਨੇ ਆਪਣੇ ਸਵੈ ਰੱਖਿਆ ਟੋਲੀਆਂ ਰਾਹੀਂ ਅੰਗਰੇਜ਼ਾਂ ਤੇ ਉਹਨਾਂ ਦੇ ਝੋਲੀਚੁੱਕਾਂ ਦੀ ਨੀਂਦ ਹਰਾਮ ਕੀਤੀ ਹੋਈਐ। ਏਹ ਘੋਲ ਤਕਰੀਬਨ ਗਿਆਰਾਂ ਜਿਲ੍ਹਿਆਂ 'ਚ ਫੈਲਿਆ ਚੁੱਕਿਐ।"...ਭਗਵਾਨ ਸਿੰਘ ਲੌਂਗੋਵਾਲ ਦੀ ਚਲਦੀ ਗੱਲ ਦੇ ਵਿਚਦੀ ਬੋਲਦੇ ਉਜਾਗਰ ਨੇ ਖੁਸ਼ੀ ਭਰੇ ਲਹਿਜੇ 'ਚ ਕਿਹਾ,

"ਫੇਰ ਤਾਂ ਜੀ! ਤੁਸੀਂ ਇਉਂ ਕਿਉਂ ਨਹੀਂ ਕਹਿੰਦੇ ਵਈ ਸਾਰਾ ਮੁਲਕ ਹੀ ਹਿੱਲਿਆ ਪਿਐ।"

"ਭਾਈ! ਕੱਲੀ ਮੁਲਕ ਦੀ ਜਨਤਾ ਹੀ ਨਹੀਂ ਹਿੱਲੀ।... ਮੁਲਕ ਦੀ ਫ਼ੌਜ ਵੀ ਵਿਦਰੋਹੀ ਰੁੱਖ ਧਾਰਨ ਕਰ ਰਹੀਐ..." ਭਗਵਾਨ ਸਿੰਘ, ਉਜਾਗਰ ਦੀ ਗੱਲ ਬਾਰੇ ਬੋਲਣ ਬਾਅਦ ਫ਼ੌਜਾਂ ਦੇ ਵਿਦਰੋਹੀ ਰੁਖ ਬਾਰੇ ਜਾਣਕਾਰੀ ਦੇਣ ਲਈ, ਉਹਨਾਂ ਨੂੰ ਉਨੀ ਸੌ ਛਿਆਲੀ ਦੇ ਸਾਲ ਵਿੱਚ ਸਮੁੰਦਰੀ ਜਹਾਜ਼ "ਤਲਵਾਰ" ਦੇ ਫ਼ੌਜੀਆਂ ਦੇ ਬਾਗੀ ਹੋਣ ਦੀ ਗੱਲ ਦੱਸਣ ਲੱਗਿਆ। ਉਸ ਨੇ ਦੱਸਿਆ ਕਿ ਤਲਵਾਰ ਨਉਂ ਦੇ ਸਮੁੰਦਰੀ ਜਹਾਜ਼ ਦੇ ਫ਼ੌਜੀਆਂ ਨੂੰ ਗੋਰੀ-ਸਰਕਾਰ ਤਰਫ਼ੋਂ ਖ਼ਾਸੀ ਜ਼ਿਆਦਾ ਨਿਕੰਮੀ ਖਾਦ-ਖੁਰਾਕ ਦਿੱਤੀ ਜਾਂਦੀ ਆ ਰਹੀ ਸੀ। ਹੁਣ ਉਹਨਾਂ ਫ਼ੌਜੀਆਂ ਨੇ ਉਸ ਮਿਲਣ ਵਾਲੀ ਮਾੜੀ ਖਾਧ-ਖੁਰਾਕ ਦੇ ਮਸਲੇ ਨੂੰ ਲੈਕੇ ਬਗਾਵਤ ਦਾ ਝੰਡਾ ਚੁੱਕ ਲਿਆ ਹੈ।...ਉਹਨਾਂ ਦੀ ਮਦਾਦ 'ਚ ਕਰਾਚੀ, ਕਲਕੱਤਾ, ਮਦਰਾਸ ਤੇ ਵਿਸਾਖਾਪਟਨਮ ਦੇ ਜਹਾਜ਼ੀਆਂ ਨੇ ਵੀ ਝੰਡੇ ਚੁੱਕ ਹੋਏ ਹਨ। ਦਿੱਲੀ, ਥਾਨਾ ਤੇ ਪੂਨੇ ਦੇ ਫ਼ੌਜੀ ਵੀ ਉਹਨਾਂ ਦੀ ਇਮਦਾਦ 'ਚ ਨਿੱਤਰ ਹੋਏ ਐ।...ਰਾਇਲ ਇੰਡੀਅਨ ਨੇਵੀ 'ਚ ਵੀ ਬਗਾਵਤ ਫੈਲ ਗਈ ਸੀ।...ਕਲਕੱਤੇ ਅਤੇ ਹੋਰ ਥਾਵਾਂ ਦੇ ਪਾਇਲਟ ਵੀ ਉਠ ਖੜੇ ਹੋਏ ਸਨ। ਆਪਣੀ ਕਮਿਊਨਿਸਟ ਪਾਰਟੀ ਤਰਫੋਂ ਬੰਬਈ 'ਚ, ਬਾਗੀ ਫੌਜੀਆਂ ਦੀ ਹਮਾਇਤ 'ਚ ਬਹੁਤ ਵੱਡੇ-ਵੱਡੇ ਮੁਜ਼ਾਹਰੇ ਕੀਤੇ ਗਏ ਸਨ। ਮੁਜ਼ਾਹਰਾਕਾਰੀਆਂ ਦੀਆਂ ਅੰਗਰੇਜ਼ਾਂ ਦੀ ਫੋਰਸ ਨਾਲ ਖੂਨੀ ਟੱਕਰਾਂ ਵੀ ਹੋਈਆ ਸੀ। ਕਮਿਊਨਿਸਟ ਪਾਰਟੀ ਵਾਲੇ ਦੱਸਦੇ ਨੇ ਕਿ ਉਹਨਾਂ ਖੂਨੀ ਟੱਕਰਾਂ 'ਚ 300 ਜਾਣੇ ਮਾਰੇ ਗਏ ਸਨ।... 1700 ਜਾਣੇ ਫੱਟੜ ਹੋ ਗਏ ਸਨ। ਮਰਨ ਤੇ ਫੱਟੜ ਹੋਣ ਵਾਲਿਆਂ 'ਚ ਆਮ ਪਰਜਾ ਵੀ ਸ਼ਾਮਲ ਸੀ ਤੇ ਅੰਗਰੇਜ਼ਾਂ ਦੀ ਫੋਰਸ ਦੇ ਬੰਦੇ ਵੀ ਸ਼ਾਮਲ ਸਨ....

ਕੁਝ ਸਮਾਂ ਹੋਰ ਬੋਲਣ ਬਾਅਦ ਭਗਵਾਨ ਸਿੰਘ ਲੌਂਗੋਵਾਲ ਨੇ ਆਪਣੀ ਚਲਦੀ ਗੱਲ ਸਮੇਟਦੇ ਨੇ ਕਿਹਾ, "...ਅੱਜ-ਕਲ ਆਪਣੇ ਮੁਲਕ ਦੀ ਹਾਲਤ ਐਸੀ ਐ.. ਭਾਈ!..." ਬੋਲਦੇ ਲੌਂਗੋਵਾਲ ਨੇ ਇੱਕ ਪਲ ਬੋਲਣੋਂ ਰੁਕ ਕੇ ਅਤੇ ਸੁਣਨ ਵਾਲਿਆਂ ਵਲ ਸਵਾਲੀਆਂ ਨਜ਼ਰ ਨਾਲ ਤੱਕਦਿਆਂ ਫੇਰ ਬੋਲਦਿਆਂ ਕਿਹਾ "...ਅਗਰ ਜੇ



ਅਗਾਹਾਂ ਦੁਨੀਆਂ ਦੀ ਹਾਲਤ ਬਾਬਤ ਬਾਤ ਆਰੰਭ ਕਰਨ ਤੋਂ ਪਹਿਲਾਂ ਆਪਾਂ ਕੁਸ਼ ਮਿੰਟਾਂ ਦੀ ਛੁੱਟੀ ਕਰਲੀਏ ਤਾਂ ਮੇਰੀ ਸਮਝ ਮੁਜਬ ਵੇਤਰ ਰਹੂ?..."

ਉਸ ਵਲੋਂ ਛੁੱਟੀ ਕਰਨ ਦੀ ਰੱਖੀ ਗਈ ਨੇਕ-ਸਲਾਹ ਸਾਰਿਆਂ ਦੇ ਮਨ ਨੂੰ ਚੰਗੀ ਲੱਗੀ। ਪਛਮਣ ਨੇ ਦਸ ਮਿੰਟਾਂ ਦੀ ਛੁੱਟੀ ਦਾ ਐਲਾਨ ਕੀਤਾ। ਉਸ ਨੇ ਉਹਨਾਂ ਨੂੰ ਸੁਰੱਖਿਆ ਦੇ ਪੱਖ ਤੋਂ ਇਹ ਵੀ ਹਦਾਇਤ ਕੀਤੀ ਕਿ ਕੋਠੇ ਤੋਂ ਬਾਹਰ ਇਕੱਲੇ-ਇਕੱਲੇ ਜਾਂ ਦੋ-ਦੋ ਜਣੇ ਕਰਕੇ ਜਾਇਆ ਜਾਵੇ। ਬਾਹਰ ਖੜ੍ਹਕੇ ਗੱਲਾਂ ਨਾ ਕੀਤੀਆਂ ਜਾਣ। ਪਿਸ਼ਾਬ ਕਰਕੇ ਤੁਰੰਤ ਕੋਠੇ 'ਚ ਵਾਪਿਸ ਆਇਆ ਜਾਵੇ।" ਇਹਨਾਂ ਹਦਾਇਤਾਂ ਨੂੰ ਧਿਆਨ 'ਚ ਰੱਖਦੇ ਉਹ ਬਾਹਰ ਜਾਣੇ ਸ਼ੁਰੂ ਹੋਏ।

ਜਦ ਰਾਧੇ ਰਾਮ ਤੇ ਚਰਨੇ ਨੇ ਸਾਰਿਆਂ ਤੋਂ ਪਹਿਲਾਂ ਬਾਹਰ ਜਾਣ ਲਈ ਕੋਠੇ ਦਾ ਭਿੜਿਆ ਬੂਹਾ ਖੋਲ੍ਹਿਆ ਤਾਂ ਬਰਫ਼ ਵਰਗੀ ਠੰਡੀ ਤੇ ਸੰਘਣੀ ਧੁੰਦ ਧੁੱਸ ਦੇ ਕੇ ਕੋਠੇ 'ਚ ਦਾਖਲ ਹੋਣ ਦਾ ਯਤਨ ਕਰਨ ਲੱਗੀ। ਰਾਧੇ ਰਾਮ ਨੂੰ ਧੁੜਤੜੀ ਜਿਹੀ ਆਈ। ਚਰਨੇ ਤੇ ਰਾਧੇ ਰਾਮ ਤੋਂ ਪਿੱਛੋਂ ਮੈਂਗਲ ਤੇ ਉਜਾਗਰ ਬਾਹਰ ਗਏ। ਫੇਰ ਪਛਮਣ ਤੇ ਲੌਂਗੋਵਾਲ ਜੀ ਕੁੱਝ ਸੈਕਿੰਡ ਲਈ ਬਾਹਰ ਜਾਣ ਮਗਰੋਂ ਮੁੜ ਕੋਠੇ 'ਚ ਆਏ। ਅਖੀਰ 'ਚ ਸੱਤਿਆਜੀਤ ਤੇ ਬਚਨ ਕੋਠੇ 'ਚੋਂ ਬਾਹਰ ਗਏ। ਬਾਹਰ ਠੰਡੀ ਤੇ ਸੰਘਣੀ ਧੁੰਦ ਦਾ ਜੋਰ ਹੋਣ ਕਾਰਨ ਕੋਈ ਚੀਜ਼ ਨਜ਼ਰ ਨਹੀਂ ਆ ਰਹੀ ਸੀ। ਫ਼ਸਲਾਂ ਤੇ ਰੁੱਖਾਂ ਉੱਤੋਂ ਪਾਣੀ ਤ੍ਰਿਪ-ਤ੍ਰਿਪ ਹੇਠਾਂ ਧਰਤੀ 'ਤੇ ਡਿੱਗ ਰਿਹਾ ਸੀ। ਉਹ ਕਾਹਲੀ ਨਾਲ ਕੋਠੜੇ 'ਚ ਮੁੜੇ। ਬੂਹਾ ਬੰਦ ਹੋਣ ਤੇ ਖੇਸ-ਖੇਸੀਆਂ ਦੀਆਂ ਬੁੱਕਲਾਂ ਮਾਰੀਆਂ ਹੋਣ ਦੇ ਬਾਵਜੂਦ ਵੀ, ਠੰਢ ਉਹਨਾਂ ਸਾਰਿਆਂ ਨੂੰ ਕੰਬਾ ਰਹੀ ਸੀ। ਰਾਧੇ ਰਾਮ ਤੇ ਮੈਂਗਲ ਦੇ ਤਾਂ ਦੰਦ ਵੀ ਵੱਜਣ ਲੱਗ ਪਏ ਸਨ। ਠੁਰ-ਠੁਰ ਤਾਂ ਤਕਰੀਬਨ ਸਾਰਿਆਂ ਦੇ ਸਰੀਰ ਹੀ ਕਰ ਰਹੇ ਸਨ। ਕੁਝ ਮਿੰਟ ਉਹਨਾਂ 'ਚ ਠੰਡ ਤੇ ਧੁੰਦ ਬਾਰੇ ਨਿੱਕੀਆਂ-ਨਿੱਕੀਆਂ ਗੱਲਾਂ ਹੁੰਦੀਆਂ ਰਹੀਆਂ। ਫੇਰ ਸੱਤਿਆਜੀਤ ਨੇ ਠੁਰ-ਠੁਰ ਕਰਦਿਆਂ ਤੇ ਮੁਸਕਰਾਉਂਦਿਆ ਕਿਹਾ,

"ਚਲੋ, ਗੱਲ ਅਗਾਹਾਂ ਤੋਰੋ ਜੀ! ਥੋੜੀ ਗੱਲ ਸੁਣਨ ਨਾਲ ਹੀ ਪਾਲਾ ਹਟੂ।"

"ਹੈਂ ਓਏ ਜੀਤਿਆ! ਏਹਨਾਂ ਦੀ ਗੱਲ ਕੀ ਕੋਲਿਆਂ ਆਲੀ ਭੱਠੀ ਐ..."

ਬਚਨ ਵਲੋਂ ਮਖੌਲੀਆ ਅੰਦਾਜ਼ 'ਚ ਕੀਤੀ ਗੱਲ ਸੁਣ, ਸੱਤਿਆਜੀਤ, ਉਜਾਗਰ, ਚਰਨ ਤੇ ਮੈਂਗਲ ਹੋਰੀਂ ਵੀ ਹੱਸੇ। ਪਛਮਣ ਦੇ ਮੱਥੇ 'ਤੇ ਵੱਟ ਪਏ। ਲੌਂਗੋਵਾਲ ਬਚਨ ਵਲ ਮੁਸਕਰਾਕੇ ਤੱਕਦਾ, ਬਚਨ ਨੂੰ ਮੋੜਵਾਂ ਜਵਾਬ ਦੇਣ ਲੱਗਿਆ,

"ਸ਼ੇਰ-ਬੱਗਿਆ! ਤੂੰ ਕੋਲਿਆਂ ਵਾਲੀ ਭੱਠੀ ਦੀ ਬਾਤ ਕਰਦੈਂ... ਚੜ੍ਹਦੀ ਕਲਾ ਵਾਲੀ ਬਾਤ 'ਚ ਤਾਂ ਐਸੀ ਸ਼ਕਤੀ ਹੁੰਦੀ ਐ ਜੋ ਚਿੜੀਆਂ ਨੂੰ ਬਾਜ਼ਾਂ 'ਚ ਪਲਟ ਦਿੰਦੀ ਐ।"

"ਓਏ! ਹੁਣ ਦੇ ਜਵਾਬ, ਨੌਮੀਂ ਕਿਉਂ ਪਾ ਲਈ ਸੂਰ ਵਾਂਗੂ।" ਚਰਨ ਨੇ ਬਚਨ ਦੀ ਬੱਖੀ 'ਚ ਚੂੰਢੀ ਵੱਢ ਕੇ ਕਿਹਾ। ਕੋਠੇ 'ਚ ਹਾਸੇ ਦੀ ਛਣਕਾਰ ਛਣਕੀ। ਪਛਮਣ ਨੇ ਘੜੀ 'ਤੇ ਤੱਕਦਿਆਂ, ਛੁੱਟੀ ਦਾ ਸਮਾਂ ਪੂਰਾ ਹੋਇਆ ਦੇਖ, ਲੌਂਗੋਵਾਲ ਨੂੰ ਅਗਾਹਾਂ ਗੱਲ ਤੋਰਨ ਲਈ ਕਿਹਾ। ਉਹ ਅਗਾਹਾਂ ਗੱਲ ਤੋਰਦਾ ਦੱਸਣ ਲੱਗਿਆ,

"...ਆਪਣੇ ਮੁਲਕ ਦੀ ਮੌਜੂਦਾ ਹਾਲਤ ਤੋਂ ਅੱਗੇ ਆਪਾਂ ਹੁਣ ਦੁਨੀਆਂ ਦੀ ਮਜੂਦਾ ਹਾਲਤ ਦੀ ਬਾਤ ਕਰਦੇ ਆਂ।...ਦੁਨੀਆਂ ਦੀ ਮੌਜੂਦਾ ਹਾਲਤ ਏਹ ਐ..ਭਾਈ! ਸੰਨ ਉਨੀਂ ਸੌ ਉੱਨਤਾਲੀ ਤੋਂ ਅਰੰਭ ਹੋਈ ਦੁਨੀਆਂ ਦੀ ਦੂਸਰੀ ਜੰਗ, ਹੁਣ ਫੈਸਲਾਕੁਨ

ਸਥਿਤੀ 'ਚ ਅਪੜ ਚੁੱਕੀ ਐ। ਸੋਵੀਅਤ ਰੂਸ ਦੀਆਂ ਫ਼ੌਜਾਂ ਨੇ, ਕਾਮਰੇਡ ਸਟਾਲਿਨ ਦੀ ਅਗਵਾਈ ਹੇਠ, ਸਿਰਫ਼ ਜਰਮਨੀ ਦੀਆਂ ਫ਼ੌਜਾਂ ਨੂੰ ਹੀ ਰੂਸ 'ਚੋਂ ਪਿੱਛੇ ਨਹੀਂ ਧੱਕਿਆ...ਸਗੋਂ ਦੱਖਣੀ-ਪੂਰਬੀ ਯੂਰਪ ਦੇ ਦੇਸ਼ਾਂ 'ਚ ਇਨਕਲਾਬੀ ਸ਼ਕਤੀਆਂ ਨੂੰ ਬੜਾਵਾ ਦੇਣ 'ਚ...ਔਰ ਪੱਛਮੀ-ਯੂਰਪੀ ਦੇਸ਼ਾਂ ਦੀਆਂ ਜਮਹੂਰੀ ਸ਼ਕਤੀਆਂ ਨੂੰ ਤਕੜੀਆਂ ਕਰਨ 'ਚ ਵੀ ਸਫਲਤਾ ਪ੍ਰਾਪਤ ਕੀਤੀਐ।...ਪਰੰਤੂ ਏਸ ਸੰਸਾਰ ਜੰਗ ਨੇ ਬਰਤਾਨੀਆ ਦੀ ਹਾਲਤ ਖਾਸੀ ਜ਼ਿਆਦਾ ਪਤਲੀ ਕਰ ਦਿੱਤੀਐ। ਸੰਨ ਉੱਨੀਂ ਸੌ ਬਿਆਲੀ 'ਚ ਹੀ, ਬਰਤਾਨੀਆ ਦੀਆਂ ਬਰਮਾਂ ਵਿਚਲੀਆਂ ਫ਼ੌਜਾਂ ਦੀਆਂ, ਜਪਾਨ ਦੀਆਂ ਫ਼ੌਜਾਂ ਨੇ ਪਦੀੜਾਂ ਪਾ ਦਿੱਤੀਆਂ ਤੀ।...ਰੂਸੀ ਇਨਕਲਾਬ ਦਾ ਸੂਹਾ ਚਾਨਣ ਹੁਣ ਅਮਰੀਕਾ, ਬਰਤਾਨੀਆਂ ਦੇ ਹਨੇਰੇ ਨੂੰ ਟਿੱਚ ਸਮਝਦਾ, ਨੰਗੇ-ਚਿੱਟੇ ਤੌਰ ਤੇ ਭਾਰਤ 'ਚ ਦਾਖਲ ਹੋਈ ਜਾ ਰਹਿਐ।..ਮੁਕਦੀ ਬਾਤ, ਹੁਣ ਭਾਰਤੀ ਲੋਕਾਂ ਦੇ ਖਾੜਕੂ ਘੋਲਾਂ ਨੇ ਔਰ ਜਪਾਨ-ਅਮਰੀਕਾ ਦੀ ਕੁੱਟ ਨੇ ਬਰਤਾਨੀਆਂ ਦੀ ਹਾਲਤ, ਟੁੱਟੀ ਸੰਗਲੀ ਵਾਲੇ ਸੱਪ ਦੀ ਹਾਲਤ ਜੈਸੀ ਬਣਾਈ ਹੋਈ ਐ।...ਬਰਤਾਨੀਆਂ ਤੋਂ ਭਾਰਤ 'ਚ ਆਏ ਕੈਬਨਿਟ ਮਿਸ਼ਨ ਨੂੰ ਵੀ ਇਹ ਮਲੂਮ ਹੋ ਚੁੱਕਿਐ...ਕਿ ਹੁਣ ਬਰਤਾਨੀਆ ਦਾ ਭਾਰਤ 'ਚ ਸਿੱਧਾ ਰਾਜ ਰਹਿਣਾ ਅਸੰਭਵ ਐ..."

ਲੌਂਗੋਵਾਲ ਗੱਲ ਕਰੀ ਜਾ ਰਿਹਾ ਸੀ। ਉਹ ਸਾਰੇ ਪੂਰੇ ਧਿਆਨ ਨਾਲ ਗੱਲ ਸੁਣ ਰਹੇ ਸਨ। ਰਾਧਾ ਰਾਮ ਚਲਦੀ ਗੱਲ ਦੇ ਵਿਚਦੀ, ਖੁਸ਼ੀ ਭਰੇ ਲਹਿਜੇ 'ਚ ਬੋਲਿਆ,

"ਏਦਾਂ ਤਾਂ ਫੇਰ ਅੰਗਰੇਜ਼, ਇੰਡੀਆ 'ਚੋਂ ਦਫ਼ਾ ਹੋਣ ਵਾਲੇ ਐ? ਕਾਮਰੇਡ ਜੀ!"

"ਪੰਡਤਾ! ਦਫ਼ਾ ਏਹਨਾਂ ਨੇ ਸੁੱਖੀਂ-ਸਾਂਦੀਂ ਨਹੀਂ ਹੋਣਾ। ਦਫ਼ਾ ਕੋਈ ਨਵਾਂ ਚੰਦ ਚਾੜ ਕੇ ਹੋਣਗੇ। ਬੜੀ ਵਿਗੜੀ ਵੀ ਕੌਮ ਐ ਅੰਗਰੇਜ਼।" ਰਾਧੇ ਰਾਮ ਦੀ ਗੱਲ ਦੇ ਜਵਾਬ 'ਚ ਪਛਮਣ ਵਲੋਂ ਦਿੱਤੀ ਦਲੀਲ ਨੂੰ ਲੈਕੇ ਲੌਂਗੋਵਾਲ ਬੋਲਣ ਲੱਗਿਆ,

"ਜੁਆਨੋ! ਕਾਮਰੇਡ ਪਛਮਣ ਸਿਉਂ ਦੀ ਕਹੀ ਬਾਤ ਸੋਲਾਂ ਆਨੇ ਖਰ੍ਹੀਐ।...ਅੰਗਰੇਜ਼ ਭਾਰਤ ਛੱਡਣ ਤੋਂ ਪਹਿਲਾਂ, ਭਾਰਤ ਨੂੰ ਮਜ਼ਬ੍ਹਾਂ ਪੱਖੋਂ ਟੋਟੇ ਕਰਨ ਵਾਲੀ ਬੇਈਮਾਨਾਂ ਪਾਲਸੀ ਲਾਗੂ ਕਰਨ 'ਤੇ ਤੁਲੇ ਹੋਏ ਐ।...ਏਹਨਾਂ ਬੇਈਮਾਨਾਂ ਨੇ ਹਿੰਦੂ ਮਜ਼ਬ੍ਹ ਦੇ ਨੇਤਾ ਮਹਾਤਮਾ ਗਾਂਧੀ ਨੂੰ..ਮੁਸਲਿਮ ਮਜ਼ਬ੍ਹ ਦੇ ਨੇਤਾ ਮਿਸਟਰ ਜਿਨਾਹ ਨੂੰ ਔਰ ਸਿੱਖ ਮਜ਼ਬ੍ਹ ਦੇਂ ਨੇਤਾ ਮਾਸਟਰ ਤਾਰਾ ਸਿਉਂ ਨੂੰ ਆਪਣੇ ਪਿਛਲੱਗੂ ਬਣਾਇਆ ਹੋਇਐ। ਏਹ ਨੇਤਾ ਆਪਣੇ-ਆਪਣੇ ਮਜ਼ਬ੍ਹ ਦੀ ਪਰਜਾ ਦੇ ਹਿਰਦਿਆਂ 'ਚ, ਦੂਸਰੇ ਮਜ਼ਬ੍ਹ ਦੀ ਪਰਜਾ ਬਾਬਤ, ਨਫ਼ਰਤ ਭਰ ਰਹੇ ਐ।...ਅੰਗਰੇਜ਼ਾਂ ਦੇ ਭਾਰਤ ਅੰਦਰਲੇ ਏਜੰਟ, ਭਾਰਤੀ ਲੋਕਾਂ ਦੇ ਅੰਗਰੇਜ਼ਾਂ ਵਿਰੋਧੀ ਗੁੱਸੇ ਨੂੰ ਮਜ਼ਬ੍ਹਾਂ ਦੀ ਭਰਾ-ਮਾਰ ਲੜਾਈ 'ਚ ਤਬਦੀਲ ਕਰਨ ਦੀਆਂ ਕੋਸ਼ਿਸ਼ਾਂ ਕਰਨ ਲੱਗੇ ਹੋਏ ਐ।...ਪਿਛਲੇ ਵਰ੍ਹੇ ਦੇ ਅਗਸਤ ਮਹੀਨੇ ਦੀ ਬਾਤ ਐ।...ਵਾਰਾਨਸੀ ਔਰ ਬੰਬਈ ਦੀ ਪਰਜਾ ਅੰਗਰੇਜ਼ ਪੁਲਿਸ ਔਰ ਫ਼ੌਜ ਨਾਲ ਟਕਰਾਅ 'ਚ ਆਈ ਹੋਈ ਤੀ।...ਪਰੰਤੂ ਅੰਗਰੇਜ਼ਾਂ ਦੇ ਏਜੰਟਾਂ ਨੇ ਵਾਰਾਨਸੀ ਔਰ ਬੰਬਈ ਦੀ ਲੜਾਕੂ ਪਰਜਾ 'ਚ ਘੁਸਪੈਂਠ ਕਰਕੇ, ਹਿੰਦੂ-ਮੁਸਲਿਮਾਂ ਨੂੰ ਭੜਕਾਇਆ। ਜਿਸ ਕਾਰਨ ਅੰਗਰੇਜ਼ਾਂ ਵਿਰੋਧੀ ਟਕਰਾਅ, ਹਿੰਦੂ ਮਜ਼ਬ੍ਹ ਦੀ ਪਰਜਾ ਔਰ ਮੁਸਲਿਮ ਮਜ਼ਬ੍ਹ ਦੀ ਪਰਜਾ ਦੇ ਆਪਸੀ ਖੂਨੀ ਟਕਰਾਅ 'ਚ ਬਦਲ ਗਿਆ। ਇੱਕ ਮਜ਼ਬ੍ਹ ਦੀ ਪਰਜਾ ਨੇ ਦੂਸਰੇ ਮਜ਼ਬ੍ਹ ਦੀ ਪਰਜਾ ਦਾ ਲਹੂ ਖੂਬ ਵਹਾਇਆ....."

ਲੌਂਗੋਵਾਲ ਦੀ ਗੱਲ ਸੁਣ ਰਹੇ ਸੱਤਿਆਜੀਤ ਨੂੰ ਅਚਾਨਕ ਬੇਗਮ ਤੇ ਉਸਦੇ ਪਰਿਵਾਰ ਦਾ ਖਿਆਲ ਆਇਆ। ਉਸ ਦੇ ਗੋਲ-ਗੋਰੇ ਤੇ ਨਿੱਕੇ-ਨਿੱਕੇ ਵਾਲਾਂ ਦੀ



ਲੂਈਂ ਵਾਲੇ ਮੂੰਹ 'ਤੇ, ਅਤੇ ਮੋਟੀਆਂ-ਮੋਟੀਆਂ ਅੱਖਾਂ 'ਚ ਫਿਕਰ ਝਲਕਿਆ। ਉਹ ਆਪ-ਮੁਹਾਰੇ ਬੋਲਿਆ,

"ਫੇਰ ਤਾਂ ਜੀ! ਮਜ਼ਬ੍ਹੀ ਦੰਗੇ-ਫ਼ਸਾਦ ਪੰਜਾਬ 'ਚ ਵੀ ਭੜਕ ਸਕਦੇ ਐ ?"

"ਭੜਕ ਸਕਦੇ ਨਹੀਂ ਭਾਈ! ਬੇਈਮਾਨ ਅੰਗਰੇਜ਼ ਔਰ ਮਜ਼ਬ੍ਹੀ ਨੇਤਾ ਅਵੱਸ਼ ਭੜਕਾਉਣਗੇ।..." ਬੋਲਦੇ-ਬੋਲਦੇ ਲੌਂਗੋਵਾਲ ਨੇ ਸੱਤਿਆਜੀਤ ਵਲੋਂ ਨਜ਼ਰ ਹਟਾ ਕੇ ਸਾਰਿਆਂ ਵਲ ਤੱਕਦਿਆਂ ਬੋਲਣਾ ਜ਼ਾਰੀ ਰੱਖਿਆ, "...ਸਵਾਲ ਤਾਂ ਹੁਣ ਏਹ ਐ ਕਿ ਅਸੀਂ ਕਮਿਊਨਿਸਟ ਮਜ਼ਬ੍ਹੀ ਦੰਗੇ-ਫ਼ਸਾਦਾਂ ਨੂੰ ਪੈਦਾ ਹੋਣ ਤੋਂ ਰੋਕਣ 'ਚ ਕਿਸ ਹੱਦ ਤੱਕ ਕਾਮਯਾਬ ਹੁੰਨੇਆਂ।"

"ਏਹਦੇ 'ਚ ਆਪਣੀ ਪਾਰਟੀ ਕੀ ਕਰ ਸਕਦੀ ਐ ਜੀ?" ਸੱਤਿਆਜੀਤ ਦੇ ਇਸ ਸਵਾਲ ਦੇ ਜਵਾਬ 'ਚ ਲੌਂਗੋਵਾਲ ਨੇ ਕਿਹਾ,

"ਏਸੇ ਮਕਸਦ ਨਾਲ ਤਾਂ ਜੁਆਨਾ! ਹੁਣ ਆਪਾਂ ਸਾਰਿਆਂ ਨੇ ਰਲ੍ਹ-ਮਿਲਕੇ, ਉਸ ਪ੍ਰੋਗਰਾਮ ਨੂੰ ਲਾਗੂ ਕਰਨ ਦੀ ਵਿਉਂਤ ਵਿਉਂਤਣੀਐਂ, ਜਿਹੜਾ ਪ੍ਰੋਗਰਾਮ ਆਪਣੀ ਪਾਰਟੀ ਦੀ ਸੂਬਾ ਕਮੇਟੀ ਤਰਫੋਂ ਆਇਐ।" ਉਸ ਦੀ ਇਹ ਗੱਲ ਸੁਣਕੇ ਹੌਂਸਲੇ 'ਚ ਹੋਏ ਸੱਤਿਆਜੀਤ ਨੇ ਖੇਸੀ ਦੀ ਬੁੱਕਲ ਵਿੱਚੋਂ ਸੱਜਾ ਹੱਥ ਬਾਹਰ ਕੱਢਕੇ, ਆਪਣੀਆਂ ਨਿੱਕੀਆਂ-ਨਿੱਕੀਆਂ ਮੁੱਛਾਂ ਨੂੰ ਵਟਾਅ ਦੇਣ ਦੀ ਕੋਸ਼ਿਸ਼ ਕਰਨੀ ਸ਼ੁਰੂ ਕੀਤੀ। ਪਰ ਮੁੱਛਾਂ ਦੇ ਵਾਲ ਨਿੱਕੇ ਹੋਣ ਕਾਰਨ ਹੱਥ 'ਚ ਨਹੀਂ ਆ ਰਹੇ ਸਨ। ਲੌਂਗੋਵਾਲ ਗੱਲ ਅਗਾਹਾਂ ਤੋਰਨ ਲੱਗਿਆ,

"ਦੇਖੋ ਬਈ ਚੋਬਰੋ! ਆਪਾਂ ਨੂੰ 'ਮਜ਼ਬ੍ਹੀ ਭਾਈਚਾਰਕ ਏਕਤਾ' ਕਮੇਟੀਆਂ ਬਣਾਉਣ ਦਾ, 'ਤਾਹਾਂ ਤੋਂ ਪਾਰਟੀ ਦਾ ਹੁਕਮ ਆਇਐ। ਆਪਣੀਆਂ ਏਹ ਕਮੇਟੀਆਂ...ਇੱਕ ਤਾਂ ਅਲੱਗ-ਅਲੱਗ ਮਜ਼ਬ੍ਹਾਂ ਦੀ ਪਰਜਾ ਨੂੰ ਰਲ-ਮਿਲ ਕੇ ਰਹਿਣ ਲਈ ਔਰ ਇਕੱਠੇ ਹੋਕੇ ਆਪਣੇ ਸਾਂਝੇ ਹੱਕਾਂ-ਹਕੂਕਾਂ ਖਾਤਰ, ਲੜਨ ਲਈ ਪਰੇਰਨਗੀਆਂ।...ਇੱਕ ਘੱਟ-ਗਿਣਤੀ ਮਜ਼ਬ੍ਹ ਦੀ ਪਰਜਾ ਨੂੰ ਹੌਂਸਲਾ ਦੇਣਗੀਆਂ ਔਰ ਉਸ ਨੂੰ ਬਹੁ-ਗਿਣਤੀ ਮਜ਼ਬ੍ਹ ਦੇ ਫਿਰਕੂ ਟੋਲਿਆਂ ਤੋਂ ਬਚਾਉਣ ਦੀ ਕੋਸ਼ਿਸ ਕਰਨਗੀਆਂ...." ਲੌਂਗੋਵਾਲ ਮਜ਼ਬ੍ਹੀ ਭਾਈਚਾਰਕ ਏਕਤਾ ਕਮੇਟੀਆਂ ਦੇ ਕੰਮ ਗਿਣਾਉਂਦਾ-ਗਿਣਾਉਂਦਾ ਇਹਨਾਂ ਕਮੇਟੀਆਂ ਦੀ ਬੁਣਤਰ ਬਾਰੇ ਬੋਲਣ ਲੱਗਿਆ,

"ਬਾਕੀ ਭਾਈ! ਹਰੇਕ ਇਲਾਕੇ 'ਚ ਕਮ-ਸੇ-ਕਮ ਇੱਕ ਕਮੇਟੀ ਆਪਾਂ ਅਵੱਸ਼ ਬਨਾਉਣੀ ਐ।....ਕਮੇਟੀ 'ਚ ਵੱਡੀ ਆਯੂ ਵਾਲੇ ਸਾਥੀ ਔਰ ਨਵੀਂ ਉਮਰ ਵਾਲੇ ਸਾਥੀ, ਦੋਵੇਂ ਹੀ ਹੋਣਗੇ।...ਪਰੰਤੂ ਕਮੇਟੀ ਦਾ ਆਗੂ ਵੱਡੀ ਆਯੂ ਵਾਲਾ ਤਜ਼ਰਬੇਕਾਰ ਸਾਥੀ ਹੋਊਗਾ...." ਲੌਂਗੋਵਾਲ ਹਾਲੇ ਕਮੇਟੀ ਦੀ ਬਣਤਰ ਬਾਰੇ ਦੱਸ ਹੀ ਰਿਹਾ ਸੀ ਕਿ ਇਨੇ ਨੂੰ ਸੱਤਿਆਜੀਤ ਉਤਸੁਕਤਾ ਨਾਲ ਬੋਲਿਆ,

"ਆਪਾਂ ਐਸ 'ਇਲਾਕੇ' 'ਚ ਵੀ ਏਹ ਕਮੇਟੀ ਬਣਾਵਾਂਗੇ ਜੀ?"

"ਬਣਾਵਾਂਗੇ ਨਹੀਂ ਜੁਆਨਾਂ!...ਹੁਣੇ ਬਨਾਉਣੇ ਆਂ..." ਲੌਂਗੋਵਾਲ ਨੇ ਸੱਤਿਆਜੀਤ ਦੇ ਸਵਾਲ ਦਾ ਜਵਾਬ ਦਿੱਤਾ। ਉਸ ਦਾ ਜਵਾਬ ਸੁਣਨ ਦੇ ਨਾਲ ਹੀ ਸੱਤਿਆਜੀਤ ਨੇ ਆਪਣੀ ਖੇਸੀ ਦੀ ਬੁੱਕਲ ਵਿੱਚੋਂ ਆਪਣਾ ਸੱਜਾ ਹੱਥ ਬਾਹਰ ਕੱਢਿਆ। ਉਹ ਲੌਂਗੋਵਾਲ ਵਲ ਉਤਸੁਕਤਾ ਨਾਲ ਤੱਕਦਾ, ਫੇਰ ਮੁੱਛਾਂ ਦੇ ਨਿੱਕੇ-ਨਿੱਕੇ ਵਾਲਾਂ ਨੂੰ ਵਟਾ ਦੇਣ ਲੱਗਿਆ।

ਭਗਵਾਨ ਸਿੰਘ ਲੌਂਗੋਵਾਲ ਤੇ ਪਛਮਣ ਨੇ ਸਾਂਝਾ ਰੈ-ਮਸ਼ਵਰਾ ਕਰਕੇ ਲੌਂਗੋਵਾਲ

ਇਲਾਕੇ ਦੀ 'ਮਜ਼ਬ੍ਹੀ ਭਾਈਚਾਰਕ-ਏਕਤਾ' ਕਮੇਟੀ ਜਥੇਬੰਦ ਕੀਤੀ। ਜਿਸ 'ਚ ਸੱਤਿਆਜੀਤ, ਬਚਨ, ਚਰਨ, ਤੇ ਰਾਧੇ ਰਾਮ ਨੂੰ ਲਿਆ ਗਿਆ। ਇਸ ਕਮੇਟੀ ਦਾ ਆਗੂ, ਪੰਡਤ ਬੁੱਧੀ ਦੇਵ ਨੂੰ, ਉਸ ਦੀ ਗੈਰ-ਹਾਜ਼ਰੀ 'ਚ ਹੀ ਚੁਣਿਆ ਗਿਆ। ਮੈਂਗਲ, ਉਜਾਗਰ, ਜਗਰੂਪ ਤੇ ਦੂਸਰੇ ਮੁੰਡਿਆਂ ਨੂੰ ਉਹਨਾਂ ਦੇ ਇਲਾਕਿਆਂ 'ਚ ਬਣਨ ਵਾਲੀਆਂ ਕਮੇਟੀਆਂ 'ਚ ਦੇਣ ਦਾ ਫੈਸਲਾ ਲਿਆ।

ਸਕੂਲਿੰਗ ਸਮਾਪਤ ਹੋਈ ਤਾਂ ਉਸ ਵਕਤ ਭਗਵਾਨ ਸਿੰਘ ਲੌਂਗੋਵਾਲ ਨੇ ਕੁਝ ਮਿੰਟ ਸਕੂਲਿੰਗ 'ਚ ਸ਼ਾਮਲ ਹੋਏ ਨੌਜਵਾਨਾਂ ਨੂੰ ਹੌਸਲੇ ਨਾਲ ਕੰਮ ਕਰਨ ਦੀ ਪ੍ਰੇਰਨਾ ਦੇਣ 'ਚ ਗੁਜਾਰੇ। ਫੇਰ ਉਹ ਪਛਮਣ ਸਿੰਘ ਨਾਲ ਅਗਾਹਾਂ ਕਿਸੇ ਹੋਰ ਪਿੰਡ ਜਾਣ ਲਈ ਤਿਆਰ ਹੋਣ ਲੱਗਾ। ਪਛਮਣ ਨੇ ਆਪਣੇ ਮੂੰਹ ਉਤਦੀ ਪਰਨਾ ਬੰਨਿਆ ਤੇ ਖੇਸ ਦੀ ਮਾਰੀ ਬੁੱਕਲ ਠੀਕ ਕੀਤੀ। ਭਗਵਾਨ ਸਿੰਘ ਲੌਂਗੋਵਾਲ ਨੇ ਪਹਿਨੇ ਗੋਡਿਆਂ ਤੋਂ ਨੀਵੇਂ ਖੱਦਰ ਦੇ ਕੋਟ ਦੇ ਹੇਠਲੇ ਬਟਨ ਤੋਂ ਲੈ ਕੇ ਉਤਲੇ ਬਟਨ ਤੱਕ ਬਟਨ ਬੰਦ ਕੀਤੇ। ਖੇਸ ਦੀ ਬੁੱਕਲ ਮਾਰਕੇ, ਮੂੰਹ ਖੇਸ ਦੇ ਪੱਲੇ ਨਾਲ ਢਕਿਆ। ਫੇਰ ਉਸਨੇ ਅਤੇ ਪਛਮਣ ਨੇ ਉਹਨਾਂ ਤੋਂ ਵਿਦਾਇਗੀ ਲਈ। ਕੋਠੇ 'ਚ ਬਾਕੀ ਸਾਰਿਆਂ 'ਚੋਂ ਕਿਸੇ ਨੂੰ ਵੀ ਬਾਅਦ 'ਚ ਨੀਂਦ ਨਾ ਆਈ। ਉਹ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ, ਹੱਸਦੇ-ਮੁਸਕਰਾਉਂਦੇ ਰਹੇ। ਸਵੇਰ ਦੇ ਚਾਰ ਵਜੇ ਦੇ ਨਾਲ ਹੀ, ਉਹ ਵੀ ਦੋ-ਦੋ ਅਤੇ ਤਿੰਨ-ਤਿੰਨ ਜਣਿਆਂ ਦੀ ਟੋਲੀ ਦੀ ਸ਼ਕਲ 'ਚ ਕੋਠੇ 'ਚੋਂ ਤੁਰਨ ਲੱਗੇ। ਬਚਨ ਤੇ ਸੱਤਿਆਜੀਤ ਅਖੀਰ ਸਾਰਿਆਂ ਦੇ ਜਾਣ ਤੋਂ ਬਾਅਦ 'ਚ, ਲਾਲਟੈਣ ਬੁਝਾ ਕੇ ਤੇ ਕੋਠੇ ਦੇ ਬੂਹੇ ਨੂੰ ਬਾਹਰੋਂ ਜਿੰਦਰਾ ਮਾਰ ਕੇ, ਆਪਣੀ-ਆਪਣੀ ਖੇਸੀ ਦੀ ਬੁੱਕਲ ਠੀਕ ਕਰਦੇ, ਲੌਂਗੋਵਾਲ ਪਿੰਡ ਵਲ ਨੂੰ ਤੁਰੇ। ਫ਼ਸਲਾਂ, ਰੁੱਖਾਂ ਦੇ ਪੱਤਿਆਂ ਤੇ ਘਾਹ 'ਤੇ ਚਿੱਟਾ ਕੋਰਾ ਜੰਮਿਆ ਹੋਇਆ ਸੀ। ਠੰਡੀ ਤੇ ਸੰਘਣੀ ਧੁੰਦ ਪਤਲੀ ਪੈਣ ਦਾ ਨਉਂ ਨਹੀਂ ਲੈ ਰਹੀ ਸੀ। ਰੁੱਖਾਂ ਦੀਆਂ ਟਾਹਣੀਆਂ ਉੱਤਲੇ ਆਹਲਣਿਆਂ 'ਚ ਪੰਛੀ ਛਾਪਲੇ ਬੈਠੇ ਸਨ। ਸੱਤਿਆਜੀਤ ਤੇ ਬਚਨ ਠੰਡ ਦੂਰ ਕਰਨ ਦੇ ਮਨ ਨਾਲ, ਤੁਰਨ ਦੀ ਥਾਂ ਲੌਂਗੋਵਾਲ ਵਲ ਨੂੰ ਦੌੜ ਲਾਉਣ ਲੱਗੇ।

## ਅੱਠ

ਲੌਂਗੋਵਾਲ ਇਲਾਕਾ ਕਮੇਟੀ, ਮਜ਼ਬੀ ਭਾਈਚਾਰਕ ਏਕਤਾ ਦਾ ਪ੍ਰਚਾਰ ਕਰਦੀ-ਕਰਦੀ, ਜਦ ਵੱਗਾਂ ਦੇ ਚਰਾਂਦਾਂ ਨੂੰ ਛਿੜਨ ਵੇਲੇ ਦੇ ਨਾਲ ਬਡਬਰ ਪਿੰਡ ਦੀ ਸੱਥ 'ਚ ਪਹੁੰਚੀ ਤਾਂ ਉਸ ਸਮੇ ਸੱਥ ਵਿਚਲੇ ਖੁੰਢਾਂ 'ਤੇ ਕੁਝ ਵੱਡੀ ਉਮਰ ਦੇ ਬਜ਼ੁਰਗ ਬੈਠੇ ਆਪਸ 'ਚ ਖੁੰਢ- ਚਰਚਾ ਕਰੀ ਜਾ ਰਹੇ ਸਨ। ਕਮੇਟੀ ਦੇ ਇੰਚਾਰਜ ਬੁੱਧੀ ਦੇਵ ਨੇ ਅਦਬ ਨਾਲ ਆਪਣੇ ਦੋਵੇਂ ਹੱਥ ਜੋੜਦਿਆਂ, ਉਹਨਾਂ ਖੁੰਢਾਂ 'ਤੇ ਬੈਠੇ ਬਜ਼ੁਰਗਾਂ ਨੂੰ 'ਸਤਿ ਸ਼੍ਰੀ ਅਕਾਲ' ਬੁਲਾਈ। ਉਹਨਾਂ ਨੇ ਕਮੇਟੀ ਵਾਲਿਆਂ ਵੱਲ ਉਹਨਾਂ ਨੂੰ ਜਾਨਣ ਦੀ ਖਿੱਚ ਨਾਲ ਤੱਕਦਿਆਂ, ਸਤਿ ਸ਼੍ਰੀ ਅਕਾਲ ਦਾ ਜਵਾਬ 'ਸਤਿ ਸ਼੍ਰੀ ਅਕਾਲ' 'ਚ ਦਿੱਤਾ। ਬੁੱਧੀਦੇਵ ਉਹਨਾਂ ਕੋਲ ਖੁੰਢ 'ਤੇ ਬੈਠਕੇ, ਉਹਨਾਂ ਨੂੰ ਆਪਣੀ ਕਮੇਟੀ ਦੇ ਪ੍ਰੋਗਰਾਮ ਬਾਰੇ ਮੁੱਢਲੀ ਜਾਣਕਾਰੀ ਦੇਣ ਲੱਗਿਆ। ਸੱਤਿਆਜੀਤ, ਚਰਨ, ਅਤੇ ਰਾਧੇਰਾਮ ਹੋਰੀਂ, ਪਿੰਡ ਵਾਲਿਆਂ ਨੂੰ ਸੱਥ 'ਚ 'ਕਠੇ ਕਰਨ ਲਈ, ਸੱਥ 'ਚੋਂ ਪਿੰਡ ਦੀਆਂ ਵੀਹੀਆਂ ਵੱਲ ਨੂੰ ਤੁਰੇ।



ਉਹਨਾਂ ਦੀਆਂ ਵੀਹ-ਬਾਈ ਮਿੰਟਾਂ ਦੀਆਂ ਕੋਸ਼ਿਸ਼ਾਂ ਨਾਲ, ਅਲੱਗ-ਅਲੱਗ ਉਮਰਾਂ ਦੇ ਪੱਚੀ-ਛੱਬੀ ਬੰਦੇ, ਸੱਥ 'ਚ ਇਕੱਠੇ ਹੋਏ। ਬਾਰਾਂ-ਤੇਰਾਂ ਬੱਚੇ ਵੀ ਉਹਨਾਂ ਕੋਲੇ ਮਦਾਰੀ ਦਾ ਖੇਡ੍ਹਾਂ ਦੇਖਣ ਵਾਲਿਆਂ ਵਾਂਗ ਆਕੇ ਖੜ੍ਹੇ। ਸੱਤਿਆਜੀਤ ਨੇ ਬੁੱਧੀ ਦੇਵ ਦੀ ਪ੍ਰਧਾਨਗੀ ਹੇਠ ਮੀਟਿੰਗ ਸ਼ੁਰੂ ਕੀਤੀ। ਸ਼ੁਰੂ 'ਚ ਉਸ ਨੇ ਮੀਟਿੰਗ ਦੇ ਅਜੰਡੇ ਬਾਰੇ ਸੰਖੇਪ 'ਚ ਦੱਸਿਆ। ਫੇਰ ਉਸ ਨੇ ਕਵਿਤਾ ਬੋਲਣ ਲਈ ਬਚਨ ਦਾ ਨਾਂ ਬੋਲਿਆ। ਉਸ ਦੇ ਕਵਿਤਾ ਬੋਲਣ ਬਾਅਦ, ਸੱਤਿਆਜੀਤ ਬਚਨ ਵਲੋਂ ਬੋਲੀ ਗਈ ਕਵਿਤਾ ਦੀ ਵਿਆਖਿਆ ਕਰਦਾ ਬੋਲਣ ਲੱਗਿਆ,

"ਬਜ਼ੁਰਗੋ! ਨੌਜਵਾਨ ਸਾਥੀਓ!!...ਤੇ ਬੱਚਿਓ!!! ਹੁਣੇ-ਹੁਣੇ ਸਾਥੀ ਬਚਨ ਜੋ ਕਵਿਤਾ ਬੋਲ ਕੇ ਗਿਐ..ਇਸ ਕਵਿਤਾ 'ਚ ਦੱਸਿਆ ਗਿਐ...ਕਿ ਸਾਰੇ ਮਜ਼ਬ੍ਹਾਂ ਦੇ ਮਿਹਨਤੀ ਲੋਕ ਭਾਈ-ਭਾਈ ਹੁੰਦੇ ਐ।...ਇੱਕ-ਦੂਜੇ ਦੀਆਂ ਬਾਹਵਾਂ ਹੁੰਦੇ ਐ।...ਦੁੱਖਾਂ-ਸੁੱਖਾਂ ਦੇ ਸੀਰੀ ਹੁੰਦੇ ਐ।...ਜਿਵੇਂ ਆਪਣੇ ਇਹਨਾਂ ਪਿੰਡਾਂ ਵਿਚਲੇ, ਮੁਸਲਮਾਨ ਮਜ਼ਬ੍ਹ ਦੇ ਲੁਹਾਰ, ਘੁਮਿਆਰ ਔਰ ਜਲ੍ਹਾਹੇ, ਸਿੱਖ ਮਜ਼ਬ ਦੇ ਲੋਕਾਂ ਨੂੰ ਅਤੇ ਹੋਰ ਲੋਕਾਂ ਨੂੰ ਸੰਦ-ਸੰਦੇੜਾ, ਭਾਂਡੇ ਔਰ ਲੀੜਾ-ਕੱਪੜਾ ਬਣਾਕੇ ਦਿੰਦੇ ਐ ਉਵੇਂ ਹੀ ਇਹਨਾਂ ਪਿੰਡਾਂ ਵਿਚਲੇ, ਸਿੱਖ ਮਜ਼ਬ੍ਹੇ ਦੇ ਕਿਰਤੀ-ਕਿਸਾਨ ਆਪਣੇ ਇਹਨਾਂ ਮੁਸਲਮਾਨ ਭਰਾਵਾਂ ਨੂੰ ਢਿੱਡ ਭਰਨ ਲਈ ਅਨਾਜ ਦਿੰਦੇ ਐ।...ਐਸੇ ਕਾਰਨਾਂ ਕਰਕੇ ਮੁਸਲਮਾਨ ਅਤੇ ਸਿੱਖ ਕਿਰਤੀਆਂ ਦੀ ਆਪਸ 'ਚ ਭਾਈਚਾਰਕ ਸਾਂਝ ਬਣਦੀ ਐ..." ਸੱਤਿਆਜੀਤ ਹਾਲੇ ਬੋਲ ਹੀ ਰਿਹਾ ਸੀ ਕਿ ਇੰਨੇ ਨੂੰ ਸੱਥ ਵਿਚਲੇ ਇਕੱਠ ਵਿੱਚੋਂ, ਇੱਕ ਬਾਹਰ ਨੂੰ ਢਿਲਕਦੀ ਗੋਗੜ, ਧੌਲੀ ਦਾੜ੍ਹੀ ਤੇ ਸਿੱਖ-ਪਹਿਰਾਵੇ ਵਾਲਾ, ਜੁਆਲਾ ਬੁੱਚੜ ਨਊ ਦਾ ਬੰਦਾ ਬੋਲਿਆ,

"ਓਏ-ਮੁੰਡਿਆ! ਗੁਰੂਆਂ ਦੇ ਦੁਸ਼ਮਣ ਮੁਸਲੇ ਭਲਾਂ, ਸਿੱਖਾਂ ਦੇ ਭਾਈ ਕਿਵੇਂ ਹੋਗੇ?" ਜੁਆਲਾ ਬਡਬਰ ਦਾ ਵੱਡਾ ਧਨੀ ਕਿਸਾਨ ਸੀ। ਉਹ ਵੱਡਾ ਧਨੀਂ ਕਿਸਾਨ, ਅਫੀਮ ਵੇਚਣ ਦਾ ਧੰਦਾ ਕਰਨ ਕਰਕੇ ਬਣਿਆ ਸੀ। ਉਸ ਨੇ ਕਈ ਭੋਲੇ-ਭਾਲੇ ਕਿਸਾਨਾਂ ਨੂੰ ਅਫੀਮ ਖਾਣ ਦੀ ਆਦਤ ਪਾਕੇ ਅਤੇ ਅਮਲੀ ਬਣਾਕੇ ਉਹਨਾਂ ਦੀ ਜ਼ਮੀਨ ਵੀ ਗਹਿਣੇ ਲੈ ਲਈ ਸੀ। ਕਿਰਤੀ ਲੋਕਾਂ ਵਿਰੋਧੀ ਆਪਣੇ ਚਰਿੱਤਰ ਨੂੰ ਛੁਪਾਉਣ ਲਈ ਜੁਆਲੇ ਨੇ ਭਾਵੇਂ ਸਿੱਖੀ ਬਾਣਾ ਪਹਿਨਿਆ ਹੋਇਆ ਸੀ। ਪਰ ਉਹ ਆਪਣੀ ਲਾਲਚੀ, ਮਨੁੱਖਤਾ-ਵਿਰੋਧੀ ਫਿਰਕੂ ਸੋਚ ਅਤੇ ਮੰਦੇ ਅਮਲਾਂ ਕਾਰਨ ਆਮ ਲੋਕਾਂ ਦੀਆਂ ਨਜ਼ਰਾਂ 'ਚ ਜੁਆਲੇ ਤੋਂ ਜੁਆਲਾ-ਬੁੱਚੜ ਬਣਿਆ ਹੋਇਆ ਸੀ। ਉਸ ਦੀ ਸੋਚ ਬੁੱਚੜਾਂ ਵਾਲੀ ਹੋਣ ਕਾਰਨ ਹੀ ਉਸ ਦੀ ਸਿੱਖੀ ਵਿਚਾਰਧਾਰਾ ਵਿਰੋਧੀ ਫਿਰਕੂ ਗੱਲ ਹੋਰਾਂ ਦੇ ਨਾਲ-ਨਾਲ ਸੱਤਿਆਜੀਤ ਨੂੰ ਵੀ ਚੁਭੀ ਸੀ। ਤੇ ਉਹ ਉਸ ਵਲ ਔਖ ਭਰੀ ਨਜ਼ਰ ਨਾਲ ਤੱਕਦਾ ਆਪਣੀ ਚਲਦੀ ਗੱਲ ਅਧੂਰੀ ਛੱਡਕੇ ਬੋਲਣ ਲੱਗਿਆ।

"ਭਾਈ-ਸਾਹਿਬ! ਸਾਰੇ ਮੁਸਲਮਾਨ ਗੁਰੂਆਂ ਦੇ ਦਸ਼ਮਣ ਨਹੀਂ ਤੀ...ਲੁਟੇਰੇ-ਜ਼ਾਲਮ ਮੁਸਲਮਾਨ ਹੀ ਗੁਰੂਆਂ ਦੇ ਦੁਸ਼ਮਣ ਤੀ।... ਦਸਵੇਂ ਗੁਰੂ ਨੇ ਤਾਂ ਸਿੱਖੀ-ਭੇਸ ਵਿਚ ਛੁਪੇ ਲੁਟੇਰੇ-ਮਸੰਦਾਂ ਨੂੰ ਵੀ ਸਜ਼ਾ ਦਿੱਤੀ ਤੀ।" ਸੱਤਿਆਜੀਤ ਦੇ ਬੋਲਣੋਂ ਰੁਕਣ ਦੇ ਨਾਲ ਹੀ ਬੁੱਧੀ ਦੇਵ ਬੋਲਣ ਲੱਗਿਆ,

"ਭਾਈ-ਜੁਆਲਾ ਸਿਆਂ! ਜਦ ਆਲਮਗੀਰ ਦੀ ਧਰਤੀ 'ਤੇ ਗੋਬਿੰਦ ਸਿੰਘ ਜੀ ਮੁਗਲ ਰਾਜੇ ਦੀਆਂ ਫ਼ੌਜਾਂ 'ਚ ਘਿਰ ਗਏ ਤੀ...ਤਾਂ ਉਹਨਾਂ ਨੂੰ ਉੱਥੋਂ ਉੱਚ ਦੇ ਪੀਰ ਦੇ ਭੇਸ 'ਚ ਕੱਢਣ ਵਾਲੇ ਗਨੀ ਖਾਂ ਔਰ ਨਬੀ ਖਾਂ ਵੀ ਮੁਸਲਮਾਨ ਹੀ ਤੀ ਗੁਰੂ

ਨਾਨਕ ਦੇਵ ਜੀ ਨੇ ਤਾਂ ਏਕ ਨੂਰ ਸੇ ਸਭ ਜਗ ਉਪਜਿਆ ਦਾ ਹੋਕਾ ਦਿੰਦਿਆਂ ਰਬਾਬ ਵਜਾਉਣ ਲਈ ਆਪਣੇ ਨਾਲ ਭਾਈ ਮਰਦਾਨੇ ਨੂੰ ਰੱਖਿਆ ਤੀ ਜੋ ਮੁਸਲਮਾਨ ਫਿਰਕੇ ਦਾ ਤੀ।" ਬੁੱਧੀ ਦੇਵ ਨੇ ਆਪਣੀ ਗੱਲ ਖਤਮ ਕਰਦਿਆਂ ਕਿਹਾ, "... ਏਸ ਲਈ ਸੱਜਣ-ਪੁਰਸ਼ ਜੀ, ਹਰੇਕ ਮਜ਼੍ਹਬ 'ਚ, ਲੋਕ ਚੰਗੇ ਵੀ ਹੁੰਦੇਆ, ਮਾੜੇ ਵੀ ਹੁੰਦੇ ਆ ਕਿਸੇ ਵੀ ਮਜ਼ਬ ਦੇ ਸਾਰੇ ਲੋਕਾਂ ਨੂੰ ਚੰਗੇ ਜਾਂ ਮਾੜੇ ਸਮਝਣਾ ਸਹੀ ਸੋਚ ਨਹੀਂ। ਬੰਦਾ ਚੰਗਾ ਜਾਂ ਮਾੜਾ, ਗੁਰੂ ਸਾਹਿਬਾਨ ਦੇ ਕਹਿਣ ਮੁਤਾਬਿਕ ਆਪਣੇ ਅਮਲਾਂ ਨਾਲ ਬਣਦੈ।"

"ਜੁਆਲਿਆ! ਪੰਜੇਂ ਉਂਗਲਾਂ ਬਰਾਬਰ ਨ੍ਹੀ ਹੋ ਸਕਦੀਆਂ।" ਸੱਥ ਵਿਚਲੇ ਇੱਕ ਅਧਖੜ ਉਮਰ ਦੇ ਬੰਦੇ ਵਲੋਂ ਬੁੱਧੀ ਦੇਵ ਦੀ ਦਲੀਲ ਦੀ ਪ੍ਰੋੜ੍ਹਤਾ ਕਰਨ ਦੇ ਨਾਲ ਹੀ ਸੱਥ 'ਚੋਂ ਜੁਆਲੇ ਬੁੱਚੜ ਵਿਰੁੱਧ ਕਈ ਹੋਰ ਆਵਾਜ਼ਾਂ ਆਉਣ ਲੱਗੀਆਂ,

"ਜੁਆਲੇ ਨੂੰ ਤਾਂ ਆਪਣੀ ਚੌਧਰ ਘੋਟਣ ਦੀ ਫਿਟਕ ਐ।"

"ਚਲੋ, ਭਾਈ-ਕਮੇਟੀ ਆਲਿਓ! ਤੁਸੀਂ ਆਪਣੀ ਗੱਲ ਅਗਾਹਾਂ ਤੋਰੋ।"

ਆਪਣੇ ਖਿਲਾਫ਼ ਆਉਣੀਆਂ ਸ਼ੁਰੂ ਹੋਈਆਂ ਆਵਾਜ਼ਾਂ ਸਾਹਮਣੇ ਛਿੱਥਾ ਪਿਆ ਜੁਆਲਾ ਬੁੱਚੜ, ਸੱਥ 'ਚੋਂ ਖਿਸਕਿਆ। ਸੱਤਿਆਜੀਤ ਨੇ ਲੋਕਾਂ ਨੂੰ ਸੰਬੋਧਨ ਕਰਨ ਲਈ ਬੁੱਧੀ ਦੇਵ ਦਾ ਨਾਂ ਬੋਲਿਆ। ਬੁੱਧੀ ਦੇਵ ਬੋਲਣ ਲੱਗਿਆ, "ਭਾਈ ਕਿਸਾਨੋ-ਮਜ਼ਦੂਰੋ! ਅਸੀਂ ਅਪਨੀ ਕਮਿਊਨਿਸਟ ਪਾਰਟੀ ਤਰਫੋਂ ਤੁਹਾਨੂੰ ਬੇਨਤੀ ਕਰਨ ਆਏਆਂ।...ਬੇਨਤੀ ਏਹ ਐ ਕਿ ਅੰਗਰੇਜ਼ ਅੱਜ-ਭਲ੍ਹਕ ਆਪਨੇ ਵਤਨ 'ਚੋਂ ਦਫ਼ਾ ਹੋਣ ਵਾਲੇ ਨੇ।...ਪਰੰਤੂ ਇਹਨਾਂ ਬੇਈਮਾਨਾਂ ਨੇ, ਆਪਨੇ ਵਤਨ ਦੇ ਕੁਛ ਮਜ਼੍ਹਬੀ ਨੇਤਾਵਾਂ ਨੂੰ ਮਗਰ ਲਾ ਕੇ ਆਪਨੇ ਪਿਆਰੇ ਵਤਨ ਨੂੰ ਪਾਕਿਸਤਾਨ ਔਰ ਹਿੰਦੋਸਤਾਨ 'ਚ ਵੰਡਣ ਦੀ ਬਹੁਤ ਹੀ ਜ਼ਿਆਦਾ ਬੁਰੀ ਬਾਤ ਕਰਨੀ ਅਰੰਭੀ ਹੋਈ ਆ। ਐਸਾ ਹੋਣ ਨਾਲ ਮਜ਼੍ਹਬੀ ਭਾਈਚਾਰਕ ਏਕਤਾ ਨੂੰ ਸੱਟ ਲੱਗਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ। ਇਸਦੇ ਦੋ ਕਾਰਨ ਹਨ। ਪਹਿਲਾ ਕਾਰਨ ਤਾਂ ਇਹ ਹੈ ਕਿ ਅਪਨੇ ਵਤਨ ਦੇ ਕੋਨੇ-ਕੋਨੇ 'ਚ ਤਕਰੀਬਨ ਸਾਰੇ ਮਜ਼੍ਹਬਾਂ ਦੇ ਲੋਕ, ਕਮ-ਸੰਖਿਆ ਜਾਂ ਬਹੁ-ਸੰਖਿਆ 'ਚ, ਰਹਿੰਦੇ ਆ ਰਹੇ ਹਨ। ਦੂਸਰਾ ਕਾਰਨ ਇਹ ਹੈ ਕਿ ਮਜ਼੍ਹਬੀ ਨੇਤਾਵਾਂ ਨੇ ਆਪਨੇ-ਆਪਨੇ ਮਜ਼੍ਹਬ ਦੇ ਲੋਕਾਂ ਨੂੰ, ਦੂਸਰੇ ਮਜ਼ਬ ਦੇ ਲੋਕਾਂ ਖਿਲਾਫ਼ ਭੜਕਾਇਆ ਹੋਇਆ ਹੈ। ਐਸੀ ਸਥਿਤੀ 'ਚ, ਬਹੁਗਿਣਤੀ ਮਜ਼ਬ ਦੇ ਮਾੜੇ ਤੱਤਾਂ ਤੋਂ ਕਮ-ਸੰਖਿਆ ਮਜ਼ਬ ਦੇ ਲੋਕਾਂ ਦੇ ਮਾਲ-ਜਾਨ ਨੂੰ ਖ਼ਤਰਾ ਹੋਣ ਦੀ ਸੰਭਾਵਨਾ ਪੂਰੀ ਬਣੀ ਹੋਈ ਐ।...ਭਾਰਤ ਦੇ ਕਈ ਭਾਗਾਂ 'ਚ ਐਸਾ ਮਾੜਾ ਹੋਣ ਦੀਆਂ ਖ਼ਬਰਾਂ ਆਉਨੀਆਂ ਵੀ ਅਰੰਭ ਹੋ ਚੁੱਕੀਐਂ।...ਐਸਾ ਮਾੜਾ ਆਪਨੇ ਪਾਸੇ ਵੀ ਵਾਪਰ ਸਕਦੈ।...ਅਗਰ ਅਪਨੇ ਐਧਰ ਐਸਾ ਹੁੰਦੈ ਤਾਂ ਅਪਨਾ ਫਰਜ਼ ਬਣਦਾ ਹੈ ਕਿ ਆਪਾਂ ਕਮ-ਸੰਖਿਆ ਮਜ਼ਬ ਦੇ ਲੋਕਾਂ ਦੇ ਮਾਲ-ਜਾਨ ਦੀ ਰੱਖਿਆ ਕਰੀਏ। ਅਪਨੇ ਐਧਰ ਕਮ-ਸੰਖਿਆ ਮਜ਼ਬ ਦੇ ਲੋਕ ਮੁਸਲਮਾਨ ਭਾਈ ਹਨ...." ਬੁੱਧੀ ਦੇਵ ਧੀਰਜ ਮਤੇ ਨਾਲ ਆਪਣੀ ਗੱਲ ਕਰੀ ਗਿਆ। ਸੱਥ ਵਿਚਲੇ ਸਾਰੇ ਜਾਣੇ ਉਸ ਦੀ ਗੱਲ ਧਿਆਨ ਨਾਲ ਸੁਣੀ ਗਏ। ਉਸ ਦੀ ਗੱਲ ਪੂਰੀ ਹੋਣ ਦੇ ਨਾਲ ਹੀ ਮੀਟਿੰਗ ਸਮਾਪਤ ਹੋਈ। ਸੱਥ ਨੇੜਲੇ ਘਰ ਵਾਲਾ ਨੌਜਵਾਨ ਦੁੱਧ ਲੈਕੇ ਆਇਆ। ਲੌਂਗੋਵਾਲ ਇਲਾਕਾ ਕਮੇਟੀ ਵਾਲੇ ਦੁੱਧ ਪੀਣ ਬਾਅਦ ਉਹਨਾਂ ਵਿੱਚੋਂ ਪੰਜ-ਬੰਦਿਆਂ ਆਧਾਰਤ "ਭਾਈਚਾਰਕ ਏਕਤਾ ਕਮੇਟੀ" ਬਣਾਕੇ ਅਤੇ ਉਹਨਾਂ ਸਾਰਿਆਂ ਨੂੰ ਫ਼ਤਹਿ ਬੁਲਾ ਕੇ ਅਗਲੇ ਪਿੰਡ ਜਾਣ ਲਈ ਰਵਾਨਾ ਹੋਏ। ਉਹਨਾਂ ਨੇ



ਸ਼ਾਮ ਤੱਕ ਕਈ ਪਿੰਡਾਂ ਵਿੱਚ ਮੀਟਿੰਗਾਂ ਕਰੀਆਂ। ਫੇਰ ਉਹ ਆਪਣੇ-ਆਪਣੇ ਟਿਕਾਣਿਆਂ ਨੂੰ ਜਾਣ ਲਈ ਨਿੱਖੜਨੇ ਸ਼ੁਰੂ ਹੋਏ।

ਸੱਤਿਆਜੀਤ, ਬਚਨ ਨਾਲੋਂ ਅਲੱਗ ਹੁੰਦਾ ਚਰਾਂਦਾਂ 'ਚੋਂ ਮੁੜੇ ਇੱਜੜ ਦੀ, ਉਡਾਈ ਧੂੜ ਤੋਂ ਪਾਸੇ ਦੀ ਹੋ ਕੇ, ਆਪਣੀ ਭੂਆ ਦੇ ਘਰ ਵਲ ਨੂੰ ਜਾਂਦੀ ਵੀਹੀ ਤੁਰਿਆ। ਵੀਹੀ ਤੁਰਦਿਆਂ ਉਸ ਦੇ ਦਿਲ ਦੀ ਧੜਕਨ ਓਵੇਂ-ਓਵੇਂ ਵਧਦੀ ਗਈ, ਜਿਵੇਂ-ਜਿਵੇਂ ਬੇਗਮ ਕਾ ਘਰ ਨੇੜੇ ਆਉਂਦਾ ਗਿਆ। ਉਹਨਾਂ ਦੇ ਘਰ ਦੇ ਬਰਾਬਰ ਪਹੁੰਚਦਿਆਂ, ਸੱਤਿਆਜੀਤ ਨੇ ਪਹਿਲਾਂ ਨਾਲੋਂ ਹੌਲੀ ਤੁਰਨ ਦੇ ਨਾਲ-ਨਾਲ, ਉਹਨਾਂ ਦੇ ਘਰ ਵੱਲ ਤੱਕਣਾ ਸ਼ੁਰੂ ਕੀਤਾ। ਉਸ ਨੂੰ ਪਿਲੀਆਂ ਇੱਟਾਂ ਦੇ ਵਗਲ੍ਹਣ ਦੀ ਮਧਰੀ ਕੰਧ ਉੱਤਦੀ, ਬੇਗਮ ਕੇ ਘਰ ਦੇ ਵਿਹੜੇ ਦੇ ਖੱਬੇ ਪਾਸੇ, ਮਿੱਟੀ ਦੇ ਭਾਂਡੇ ਪਕਾਉਣ ਵਾਲੀ ਆਵੀ ਤੇ ਆਵੀ ਨੇੜੇ, ਕੰਨ-ਫਰਕਾਉਂਦਾ ਤੇ ਪੂਛ ਹਿਲਾਉਂਦਾ ਗਧਾ ਮਜ਼ੇ ਨਾਲ ਗੂਣਾ ਚਰਦਾ ਦਿਸਿਆ। ਪੈਰਾਂ ਭਾਰ ਬੈਠਕੇ ਹੁੱਕਾ ਪੀ ਰਿਹਾ, ਬੇਗਮ ਦਾ ਪਿਤਾ ਲਾਲ ਖਾਨ ਦਿਸਿਆ। ਬਾਲਟੀ ਵਿਚਲੇ ਤੇ ਭਾਫਾਂ ਛੱਡ ਰਹੇ ਗਰਮ ਪਾਣੀ ਨਾਲ ਮੂੰਹ ਹੱਥ ਧੋ ਰਿਹਾ ਬੇਗਮ ਦਾ ਵੱਡਾ ਭਰਾ ਬਸੀਰਾ ਦਿਸਿਆ। ਲਟ-ਲਟ ਬਲ੍ਹਦੀ ਅੱਗ ਵਾਲੇ ਚੁੱਲ੍ਹੇ ਉੱਤਲੇ ਤਪਲੇ 'ਚ, ਸਰੋਂ ਦਾ ਚੀਰਿਆ ਸਾਗ ਪਾ ਰਹੀ, ਬੇਗਮ ਦੀ ਮਾਂ ਫੱਤਾਂ ਦਿਸੀ। ਪਰ ਬੇਗਮ ਸੱਤਿਆਜੀਤ ਨੂੰ ਕਿੱਧਰੇ ਨਾ ਦਿਸੀ।... ਉਹ ਮਨ ਈ ਮਨ 'ਚ ਬੇਗਮ ਦੇ ਨਾ ਦਿਸਣ ਬਾਰੇ ਅੰਦਾਜ਼ੇ ਲਾਉਂਦਾ, ਉਹਨਾਂ ਦੇ ਘਰ ਤੋਂ ਅਗਾਹਾਂ ਲੰਘਿਆ।

ਬੀਹੀ ਉਤਲੇ ਪੁਰਾਣੇ ਤੇ ਲੰਮੇ-ਚੌੜੇ ਦਰਵਾਜ਼ੇ ਵਿਚਦੀ ਲੰਘ ਕੇ, ਸੱਤਿਆਜੀਤ ਜਦ ਵਿਹੜੇ 'ਚ ਗਿਆ ਤਾਂ ਓਦੋਂ ਭੂਆ ਛੁਪਣ ਜਾ ਰਹੇ ਸੂਰਜ ਦੀ ਧੁੱਪ 'ਚ, ਮੰਜੇ 'ਤੇ ਬੈਠੀ ਗਲੋਟਾ ਅਟੇਰ ਰਹੀ ਸੀ। ਉਸ ਨੇ ਆਪਣੇ ਪੈਰੀਂ ਹੱਥ ਲਉਣ 'ਤੇ ਸੱਤਿਆਜੀਤ ਦਾ ਸਿਰ ਤਾਂ ਪਲੋਸ ਦਿੱਤਾ, ਪਰ ਮੂੰਹੋਂ ਕੁਝ ਨਾ ਬੋਲੀ। ਉਸ ਨੇ ਭੂਆ ਦੇ ਮੰਜੇ ਦੀਆਂ ਪਾਂਦਾਂ ਵਲ ਬੈਠਦੇ ਨੇ ਭੂਆ ਦੇ ਗੋਰੇ ਤੇ ਹੱਢਲ ਮੂੰਹ ਵਲ ਤੱਕਦਿਆਂ ਆਖਿਆ,

"ਮੇਰੇ ਨਾਲ ਨਰਾਜ਼ ਐਂ ਭੂਆ! ਤੂੰ?"

"ਨਰਾਜ਼ ਨਾ ਹੋਵਾਂ ਤਾਂ ਹੋਰ ਆਵਦੇ ਜਣਦਿਆਂ ਨੂੰ ਰੋਮਾਂ..." ਭੂਆ ਅਟੇਰੇ ਜਾ ਰਹੇ ਗਲੋਟੇ ਦੇ ਧਾਗੇ 'ਚ ਪਈ ਗੁੰਝਲੀ ਕਾਰਨ, ਅਟੇਰਨੋਂ ਹਟ ਕੇ, ਗਲੋਟਾ ਹੱਥ ਲੈਂਦੀ, ਭਰੇ ਫੋੜੇ ਵਾਂਗ ਫਿਸੀ, "...ਪਹਿਲਾਂ ਪਛਮਣ ਘਰੇ ਨਹੀਂ ਸੀ ਵੜਦਾ।...ਹੁਣ ਤੂੰ ਵੀ ਉਹਦੇ ਆਲ੍ਹੀ ਲੀਹ ਫੜ੍ਹਲੀ।...'ਭਗਵਾਨ ਸਿਉਂ ਨੂੰ 'ਕੱਲੇ ਨੂੰ ਘਰ ਵੱਢ-ਵੱਢ ਖਾਂਦੈ।" ਭੂਆ ਦੀ ਨਰਾਜ਼ਗੀ ਦਾ ਕਾਰਨ ਸਮਝ ਕੇ ਸੱਤਿਆਜੀਤ ਮੋਹ ਭਰੀ ਅਪਣੱਤ ਨਾਲ ਉਸ ਨੂੰ ਸਮਝਾਉਣ ਲੱਗਿਆ,

"ਭੂਆ! ਮੈਂ ਤੇ ਪਛਮਣ ਕੋਈ ਐਸਾ ਕੰਮ ਤਾਂ ਨਹੀਂ ਕਰ ਰਹੇ, ਜਿਸ ਨਾਲ ਤੇਰੀ ਔਰ ਬਾਪੂ ਜੀ ਦੀ ਬਦਨਾਮੀ ਹੋਵੇ। ਅਸੀਂ ਤਾਂ ਦੋਵੇਂ ਭਾਈ, ਦਿਨ-ਰਾਤ ਮਿਹਨਤ ਕਰਕੇ ਭੁੱਖੇ ਮਰ ਰਹੇ ਮਜ਼ਦੂਰਾਂ-ਕਿਸਾਨਾਂ ਦੇ ਹੱਕਾਂ ਖਾਤਰ ਔਰ ਮਜ਼ਬੀ ਭਾਈਚਾਰਕ ਏਕਤਾ ਖਾਤਰ ਕੰਮ ਕਰਕੇ, ਤੇਰਾ ਔਰ ਬਾਪੂ ਦਾ, ਲੋਕਾਂ 'ਚ ਸਿਰ ਉੱਚਾ ਕਰ ਰਹੇ ਹਾਂ।..." ਸੱਤਿਆਜੀਤ ਦੇ ਆਪਣਾ ਪੱਖ ਸਪੱਸ਼ਟ ਕਰਨ ਨਾਲ ਭੂਆ ਦੇ ਮੂੰਹ ਉਤਲਾ ਰੋਸਾ ਕੁਝ ਮੱਧਮ ਪਿਆ। ਪਰ ਉਹ ਹਾਲੇ ਪਹਿਲਾਂ ਦੀ ਤਰ੍ਹਾਂ ਖੁਸ਼ੀ ਭਰੇ ਲਹਿਜ਼ੇ 'ਚ ਆਪਣੇ ਭਤੀਜੇ ਨਾਲ ਗੱਲਾਂ ਕਰਨ ਨਹੀਂ ਲੱਗੀ ਸੀ। ਇੰਨੇ ਨੂੰ ਭੂਆ ਤੇ ਸੱਤਿਆਜੀਤ

ਨੂੰ ਵੀਹੀ ਵਿਚਲੇ ਦਰਵਾਜ਼ੇ ਵਿਚਦੀ, ਆਪਣੇ ਵਲ ਆਉਂਦੀ ਬੇਗਮ ਦਿਸੀ। ਬੇਗਮ
ਨੂੰ ਦੇਖ ਕੇ ਸੱਤਿਆਜੀਤ ਨੂੰ ਆਪਣੇ 'ਚ ਜਾਨ ਜਿਹੀ ਪਈ ਮਹਿਸੂਸ ਹੋਈ। ਬੇਗਮ
ਨੇ ਤਿੰਨ-ਚਾਰ ਕਰਮਾਂ ਦੀ ਵਿੱਥ ਤੋਂ ਹੀ, ਆਪਣੀ ਫਿੱਕੇ ਨੀਲੇ ਰੰਗ ਦੀਆਂ ਡੱਬੀਆਂ
ਵਾਲੀ ਖੇਸੀ ਦੀ ਬੁੱਕਲ ਵਿੱਚੋਂ, ਕਾਂਸ਼ੀ ਦਾ ਛੰਨਾ ਬਾਹਰ ਕੱਢਦੀ ਨੇ ਕਿਹਾ,

"ਸਾਗ 'ਚ ਆਲਣ ਪਾਉਣ ਖਾਤਰ, ਮੱਕੀ ਦਾ ਆਟਾ ਲੈਣ ਆਈਆਂ ਤਾਈ!
ਮੈਂ ਤਾਂ"

"ਬੇਗੋ! ਆਟਾ ਫੇਰ ਮਿਲੂ ਜੇ ਸਾਗ ਖਵਾਵੇਂਗੀ?" ਸੱਤਿਆਜੀਤ ਦੇ ਮੁਸਕਰਾਕੇ
ਬੋਲਣੋਂ ਹਟਣ ਦੇ ਨਾਲ ਹੀ, ਉਸਦੀ ਭੂਆ ਬੋਲੀ,

"ਖਵਾਦੀਂ ਕੁੜੇ! ਸਾਗ ਤਾਂ ਜੀਤਾ ਵਾਹਲ੍ਹੇ ਚਾਅ ਨਾਲ ਖਾਂਦੈ।"

"ਤਾਈ! ਸਾਗ ਤਾਂ ਦੇ ਜਾਊਂ ਮੈਂ, ਪਰ ਖਾਣਾ ਏਹਨੂੰ ਆਪਨੂੰ ਪਊ।"

ਬੇਗਮ ਦਾ ਜਵਾਬ ਸੁਣ ਕੇ ਭੂਆ-ਭਤੀਜੇ ਦੀ ਮੱਲੋ-ਮੱਲੀ ਹਾਸੀ ਨਿੱਕਲੀ। ਭੂਆ
ਤਾਂ ਇਨਾਂ ਖੁੱਲ੍ਹ ਕੇ ਹੱਸੀ ਕਿ ਉਸ ਦੇ ਕੰਨਾਂ ਦੀਆਂ ਖੁਲੀਆਂ ਮੋਰੀਆਂ ਵਿਚਲੀਆਂ
ਸਿਉਨੇ ਦੀਆਂ ਡੰਡੀਆਂ ਵੀ ਹਿਲਾਰੇ ਖਾਣ ਲੱਗ ਪਈਆਂ ਸਨ। ਉਹ ਆਪਣੇ ਹਾਸੇ
'ਤੇ ਕਾਬੂ ਪਾਕੇ ਤੇ ਬੇਗਮ ਕੋਲੋਂ ਛੰਨਾ ਫੜਕੇ, ਸਬਾਤ ਵੱਲ ਤੁਰੀ। ਹੁਣ ਉੱਥੇ ਇਕੱਲੇ
ਉਹ ਦੋਵੇਂ ਹੀ ਰਹਿ ਗਏ ਸਨ। ਭੂਆ ਨੂੰ ਸਬਾਤ 'ਚ ਵੜਦੀ ਤੱਕ, ਬੇਗਮ
ਸੱਤਿਆਜੀਤ ਵਲ ਮੋਹ ਭਰੀ ਨਜ਼ਰ ਨਾਲ ਤੱਕਦੀ, ਹੌਲੀ ਆਵਾਜ਼ 'ਚ ਬੋਲੀ,

"ਖੁਦਾ ਦਿਆ ਬੰਦਿਆ! ਕੀਤੈ ਕੋਈ ਵੰਨ-ਸੁੱਬ ਤਣ-ਪੱਤਣ ਲੱਗਣ ਦਾ?"

"ਯਤਨ ਕਰ ਰਹਿਆਂ ਬੇਗੋ!"

"ਦੇਖੀਂ ਕਿਤੇ...ਯਤਨ ਕਰਦਾ-ਕਰਦਾ ਹੀ ਨਾ ਡੋਬਦੀਂ?"

"ਯਕੀਨ ਰੱਖ"

"ਯਕੀਨ ਦੇ ਆਸਰੇ ਤਾਂ ਜਿਊਂ ਰਹੀਆਂ।"

ਉਹਨਾਂ 'ਚ ਸ਼ੁਰੂ ਹੋਇਆ ਵਾਰਤਾਲਾਪ, ਭੂਆ ਦੇ ਸਬਾਤ ਵਿੱਚੋਂ ਬਾਹਰ ਆਉਣ
ਕਰਕੇ, ਬੰਦ ਹੋਇਆ। ਬੇਗਮ ਭੂਆ ਕੋਲੋਂ ਮੱਕੀ ਦੇ ਆਟੇ ਨਾਲ ਭਰਿਆ ਛੰਨਾ ਫੜ
ਕੇ ਵਾਪਿਸ ਮੁੜੀ। ਭੂਆ ਸ਼ਾਮ ਦੀ ਦਾਲ-ਰੋਟੀ ਦਾ ਆਹਰ ਕਰਨ ਲੱਗੀ। ਸੱਤਿਆਜੀਤ
ਵਿਹੜੇ ਵਿਚਲੇ ਮੰਜੇ 'ਤੋਂ ਉੱਠ ਕੇ, ਸਬਾਤ ਨਾਲ ਦੀ ਕੋਠੜੀ 'ਚ ਚਲਾ ਗਿਆ।
ਭੂਆ ਦਾ ਪੁੱਤ ਚੰਦ ਅਤੇ ਨੂੰਹ ਕਰਤਾਰੋ ਜੋ ਕਪਾਹ ਚੁਗਣ ਗਏ ਹੋਏ ਸਨ, ਚੁਗੀ
ਕਪਾਹ ਦੀਆਂ ਪੰਡਾਂ ਚੁੱਕੀਂ, ਘਰ ਆਏ। ਬੇਗਮ ਮੂੰਹ-ਹਨੇਰੇ ਮੱਖਣ ਨਾਲ ਗੜੁੱਚ ਹੋਏ
ਸਾਗ ਨਾਲ ਭਰਿਆ ਛੰਨਾ, ਭੂਆ ਨੂੰ ਫੜਾ ਗਈ ਸੀ। ਸੱਤਿਆਜੀਤ ਨੂੰ ਮੱਕੀ ਦੀ
ਰੋਟੀ ਨਾਲ, ਬੇਗਮ ਕੇ ਘਰ ਦਾ ਸਾਗ ਖਾ ਕੇ, ਅਜੀਬ ਕਿਸਮ ਦਾ ਅਨੰਦ ਆਇਆ।
ਰੋਟੀ ਖਾਣ ਤੋਂ ਪਿੱਛੋਂ ਸੱਤਿਆਜੀਤ ਪੰਦਰਾਂ-ਵੀਹ ਮਿੰਟ ਚੰਦ, ਕਰਤਾਰੋ ਅਤੇ ਆਪਣੇ
ਫੁੱਫੜ ਨਾਲ, ਫ਼ਸਲਾਂ ਬਾਰੇ ਗੱਲਾਂ ਕਰਦਾ ਰਿਹਾ। ਫਿਰ ਉਹ ਕੋਠੜੀ 'ਚ ਪਿਆ। ਉਸ
ਦੀ ਭੂਆ ਨੇ ਵੀ ਉਸ ਦੇ ਮੰਜੇ ਕੋਲ ਆਪਣਾ ਮੰਜਾ ਡਾਹ ਲਿਆ ਸੀ। ਉਹ ਆਪਣੇ
ਬਿਸਤਰੇ 'ਚ ਪਈ ਅੱਧਾ-ਪੌਣਾ ਘੰਟਾ, ਆਪਣੀ ਸਵਰਗਵਾਸੀ ਭਰਜਾਈ ਮੁਕੰਦ ਕੁਰ
ਬਾਰੇ, ਸੱਤਿਆਜੀਤ ਨਾਲ ਵੈਰਾਗਮਈ ਅੰਦਾਜ਼ 'ਚ ਗੱਲਾਂ ਕਰਦੀ ਰਹੀ। ਫੇਰ ਸੌਂ ਗਈ।
ਪਰ ਸੱਤਿਆਜੀਤ ਨੂੰ ਆਪਣੇ ਬਿਸਤਰੇ 'ਚ ਪਏ ਨੂੰ, ਨੀਂਦ ਨਹੀਂ ਆ ਰਹੀ ਸੀ।
ਉਸ ਨੂੰ ਤਾਂ ਸੰਘਣੇ ਹਨੇਰੇ ਨਾਲ ਭਰੀ ਕੋਠੜੀ 'ਚ ਵੀ, ਬੇਗਮ ਦੇ ਨਜ਼ਰ ਆਉਣ
ਦਾ ਭੁਲੇਖਾ ਪੈ ਰਿਹਾ ਸੀ। ਉਸ ਦੇ ਪਏ-ਪਏ ਦੇ ਅੰਦਰੋਂ ਆਵਾਜ਼ ਨਿੱਕਲੀ,



'... ਮਨਾ! ਵਿਚਾਰੀ ਭੋਲੀ-ਭਾਲੀ ਬੇਗਮ ਨੂੰ ਲਾਰੇ ਲਾ ਕੇ ਠੀਕ ਨਹੀਂ ਕਰ
ਰਿਹਾ।... ਚਾਹੇ ਤਾਂ ਉਸ ਨੂੰ ਉਧਾਲ ਕੇ, ਕਿਤੇ ਦੂਰ ਲੈ ਕੇ ਜਾਣ ਦਾ ਸੱਚੀਓਂ ਕੋਈ
ਨਾ ਕੋਈ ਉਪਾਅ ਕਰ।...ਚਾਹੇ ਸਾਫ਼-ਸਾਫ਼ ਆਖਦੇ, ਮੈਂ ਤੈਨੂੰ ਕਿੱਧਰੇ ਲਿਜਾਣ ਤੋਂ
ਅਸਮਰੱਥ ਹਾਂ।...ਐਵੇਂ ਲਾਰੇ ਲਾਉਣੇ ਤਾਂ ਇੱਕ ਤਰ੍ਹਾਂ ਉਸ ਨੂੰ ਧੋਖੇ 'ਚ ਰੱਖਣੈ..'
ਜਿਹੀਆਂ ਸੋਚਾਂ 'ਚ ਪਏ ਸੱਤਿਆਜੀਤ ਦੇ ਦਿਮਾਗ 'ਚ ਇਸ ਸਵਾਲ ਨੇ ਆਪ ਮੁਹਾਰੇ
ਸੱਪ ਵਾਂਗ ਫਣ ਚੁੱਕੀ, ਉਧਾਲਕੇ ਲਿਜਾਣ ਨਾਲ ਕੀ ਪਾਰਟੀ ਦੀ ਬਦਨਾਮੀ ਨਹੀਂ
ਹੋਵੇਗੀ?'

ਉਸ ਦੇ ਅੰਦਰੋਂ ਪੈਦਾ ਹੋਈ ਇਸ ਆਵਾਜ਼ ਨੇ ਅਤੇ ਦਿਮਾਗ 'ਚ ਸੱਪ ਵਾਂਗ
ਫਣ ਚੁੱਕਣ ਵਾਲੇ ਸਵਾਲ ਨੇ, ਉਸ ਦੀ ਨੀਂਦ ਹਰਾਮ ਕੀਤੀ ਹੋਈ ਸੀ। ਬੇਗਮ ਪ੍ਰਤੀ
ਖਿੱਚ ਤੇ ਉਸ ਨਾਲ ਸਾਂਝਾ ਜੀਵਨ ਜਿਊਣ ਦੀ ਲਾਲਸਾ ਉਸ ਦੇ ਮਨ ਨੂੰ ਪ੍ਰੇਰਨ
ਲੱਗੀ ਕਿ ਉਹ ਬੇਗਮ ਨੂੰ ਉਧਾਲ ਕੇ ਕਿਤੇ ਦੂਰ ਲੈ ਜਾਵੇ।...ਪਰ ਬੇਗਮ ਨੂੰ ਉਧਾਲ
ਕੇ ਲਿਜਾਣ ਨਾਲ ਪਾਰਟੀ, ਭੂਆ ਤੇ ਪਿਤਾ ਦੀ ਹੋਣ ਵਾਲੀ ਬਦਨਾਮੀ ਦਾ ਡਰ,
ਉਸ ਦੇ ਮਨ ਨੂੰ ਇਹ ਕਾਰਾ ਕਰਨ ਤੋਂ ਮੁਕਰਾ ਰਿਹਾ ਸੀ। ਇਹਨਾਂ ਦੋਵਾਂ ਸੋਚਾਂ ਦੇ
ਪੁੜਾਂ ਦੇ ਸੰਨ੍ਹ 'ਚ ਆਇਆ ਉਸ ਦਾ ਮਨ ਸਾਰੀ ਰਾਤ ਪਿਸਦਾ ਰਿਹਾ। ਪਰ ਕੋਈ
ਫ਼ੈਸਲਾ ਨਾ ਲੈ ਸਕਿਆ।

ਉਹ ਭਾਵੇਂ ਦੂਸਰੇ ਦਿਨ ਆਪਣੇ ਪਿੰਡ ਸ਼ਾਜਪੁਰ ਜਾ ਪਹੁੰਚਿਆ ਪਰ ਉਹਨਾਂ
ਦੋਵਾਂ ਆਪਾ-ਵਿਰੋਧੀ ਸੋਚਾਂ ਨੇ ਸ਼ਾਜਪੁਰ ਵੀ ਉਸ ਦਾ ਖਹਿੜਾ ਨਾ ਛੱਡਿਆ। ਮਨ
ਦੁਬਿਧਾ 'ਚ ਫਸਿਆ ਹੋਣ ਕਾਰਨ ਉਹ ਘਾਊਂ-ਮਾਊਂ ਜਾ ਹੋਇਆ ਰਹਿੰਦਾ। ਭਗਵਾਨ
ਸਿੰਘ ਉਸ ਨੂੰ ਕੋਈ ਨਾ ਕੋਈ ਕੰਮ ਕਰਨ ਨੂੰ ਆਖਦਾ, ਪਰ ਕੋਈ ਵੀ ਕੰਮ ਕਰਨ
ਨੂੰ ਉਸ ਦੀ ਰੂਹ ਨਾ ਕਰਦੀ। ਪੰਜਾਬ 'ਚ ਮੁਸਲਮਾਨਾਂ ਦੀ ਸ਼ੁਰੂ ਹੋਈ ਵੱਢਾ-ਟੁੱਕੀ
ਨੇ ਉਸਦੀ ਮਾਨਸਿਕ ਹਾਲਤ ਹੋਰ ਵੀ ਖਰਾਬ ਕਰ ਦਿੱਤੀ ਸੀ। ਉਹ ਮੁਸਲਮਾਨਾਂ ਬਾਰੇ
ਐਸੀਆਂ ਖ਼ਬਰਾਂ ਸੁਣਦਾ-ਸੁਣਦਾ, ਬੇਚੈਨ ਰਹਿਣ ਲੱਗਿਆ। ਇੱਕ ਦਿਨ ਤਾਂ ਉਸ
ਦੇ ਪੈਰ ਆਪ-ਮੁਹਾਰੇ ਹੀ ਉਸ ਨੂੰ ਲੌਂਗੋਵਾਲ ਵਲ ਨੂੰ ਲੈ ਤੁਰੇ।

ਜਦ ਸੱਤਿਆਜੀਤ ਲੌਂਗੋਵਾਲ ਪਹੁੰਚਕੇ, ਬੇਗਮ ਕੇ ਘਰ ਕੋਲ ਗਿਆ ਤਾਂ ਉਸ
ਨੂੰ ਆਪਣੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਪੀ। ਉਸਦਾ ਦਾੜ੍ਹੀ-ਮੁੱਛਾਂ ਦੀ ਲੂਈਂ
ਵਾਲਾ ਗੋਰਾ-ਗੋਲ ਚਿਹਰਾ ਉਦਾਸ ਹੋਇਆ, ਕਿਉਂਕਿ ਬੇਗਮ ਕੀ ਸਬਾਤ ਦੇ ਬੂਹੇ
ਨੂੰ ਜ਼ਿੰਦਰਾ ਲੱਗਿਆ ਹੋਇਆ ਸੀ। ਸਬਾਤ ਮੂਹਰਲੇ ਵਰਾਂਡੇ 'ਚ, ਦੋ ਮੌਲੀਆਂ ਅਤੇ
ਲਾਵਾਰਸ ਗਊਆਂ ਬੈਠੀਆਂ ਅਰਾਮ ਕਰ ਰਹੀਆਂ ਸਨ। ਚੁਲ੍ਹਾ ਅੱਧ-ਢਹਿਆ ਹੋਇਆ
ਪਿਆ ਸੀ। ਘਰ ਦੇ ਵਿਹੜੇ 'ਚ ਅਵਾਰਾ ਪਸ਼ੂਆਂ ਦੇ ਕੀਤੇ ਗੋਹੇ ਦੇ ਆਨ੍ਹਰੇ ਫੋਸ
ਪਏ ਸਨ। ਆਵੀ ਦੀ ਗੇਰੂ-ਰੰਗੀ ਸੁਆਹ 'ਚ ਕੁੱਤਾ ਮੁੱਕੜੀ ਮਾਰੀ ਬੈਠਾ ਸੀ। ਵੀਹੀ
ਉਤਲੇ ਬੂਹੇ ਦਾ ਉੱਖੜਿਆ ਖਿੜਕ ਜ਼ਮੀਨ 'ਤੇ ਡਿੱਗਿਆ ਪਿਆ ਸੀ।

ਬੇਗਮ ਕੇ ਘਰ ਦਾ ਅਜਿਹਾ ਹਾਲ ਦੇਖ, ਚਿੰਤਤ ਹੋਇਆ ਸੱਤਿਆਜੀਤ ਆਪਣੀ
ਭੂਆ ਕੇ ਘਰ ਨੂੰ ਜਾਣ ਦੀ ਵਿਜਾਏ ਬਚਨ ਕੇ ਘਰ ਵਲ ਨੂੰ ਤੁਰਿਆ, ਕਿਉਂਕਿ
ਬਚਨਕਿਆਂ ਨਾਲ ਬੇਗਮ ਦਾ ਵੱਡਾ ਭਰਾ ਬਸੀਰਾ ਸੀਰੀ ਸੀ। ਤੇ ਉਸ ਨੂੰ ਬਸੀਰੇ
ਕੋਲੋਂ ਕੁਝ ਨਾ ਕੁਝ ਪਤਾ ਲੱਗਣ ਦੀ ਆਸ ਸੀ। ਜਦ ਉਹ ਉਹਨਾਂ ਦੇ ਘਰੇ ਗਿਆ
ਤਾਂ ਉਸ ਨੂੰ ਬਚਨ ਦੀ ਭਾਰੇ ਸਰੀਰ ਵਾਲੀ ਮਾਂ ਕੋਲੋਂ ਪਤਾ ਲੱਗਿਆ ਕਿ ਬਚਨ
ਆਪਣੇ ਬਾਹਰਲੇ ਘਰ ਹੈ। ਉਹ ਓਧਰ ਨੂੰ ਤੁਰਿਆ। ਉਹ ਜਦ ਬਚਨ ਕੇ ਲੰਮੇਂ-ਚੌੜੇ

ਵਿਹੜੇ ਵਾਲੇ ਬਾਹਰਲੇ ਘਰ ਗਿਆ ਤਾਂ ਓਦੋਂ ਬਚਨ ਬੂਰੀ ਤੇ ਭਾਰੀ ਮੱਝ ਨੂੰ ਨਲਕੇ ਤੋਂ ਪਾਣੀ ਪਿਆਕੇ, ਲੰਮੀ ਅਤੇ ਪੱਕੀ ਖੁਲਣੀ ਨੇੜਲੇ ਕਿੱਲਿਆਂ ਨਾਲ ਬੱਝੀਆਂ ਖੜ੍ਹੀਆਂ, ਦੋ ਮੱਝਾਂ, ਊਠ ਤੇ ਦੋ ਬਲਦਾਂ ਵਾਲੀ ਲਾਇਨ ਵਿਚਲੇ, ਖਾਲੀ ਕਿੱਲੇ ਨਾਲ ਬੰਨ ਕੇ ਹਟਿਆ ਸੀ। ਉਹ ਨਲਕੇ ਕੋਲ ਖੜੇ ਸੱਤਿਆਜੀਤ ਨੂੰ ਖੁਸ਼ੀ-ਖੁਸ਼ੀ ਮਿਲਿਆ, ਤੇ ਆਪਣੇ ਮਖੌਲੀਆ ਅੰਦਾਜ਼ 'ਚ ਬੋਲਿਆ,

"ਆਪਣਾ ਮਜ਼ਬੀ ਭਾਈਚਾਰਕ ਏਕਤਾ ਵਾਲਾ ਪਰਚਾਰ ਤਾਂ ਜੀਤ! ਜਮਾਂ ਗਧਿਆਂ ਦੀ ਫੇਟ 'ਚ ਹੀ ਗਿਆ।"

"ਓਹ ਕਿਵੇਂ?" ਸੱਤਿਆਜੀਤ ਨੇ ਉਸ ਨਾਲ ਉਹਨਾਂ ਦੇ ਬਾਹਰਲੇ ਘਰ ਵਿਚਲੀ ਬੈਠਕ ਵਲ ਤੁਰਦੇ ਨੇ, ਪੁੱਛਿਆ। ਬਚਨ ਉਸ ਦੇ ਸਵਾਲ ਦੇ ਜਵਾਬ 'ਚ ਦੱਸਣ ਲੱਗਿਆ,

"ਕਿਵੇਂ ਕੀ ਯਾਰ! ਹੋਰ ਤਾਂ ਹੋਰ ਆਪਣੇ ਪ੍ਰਚਾਰ 'ਤੇ ਤਾਂ ਕੰਜਰ ਦੇ ਸਾਡੇ ਸੀਰੀ, ਬਸੀਰੇ ਕੇ ਘਰਦਿਆਂ ਨੇ ਵੀ ਅਸਰ ਨਹੀਂ ਕੀਤਾ..."

ਉਸ ਦਾ ਜਵਾਬ ਬੇਗਮ ਕੇ ਘਰ ਨਾਲ ਸਬੰਧਤ ਹੋਣ ਕਰਕੇ, ਸੱਤਿਆਜੀਤ ਆਪ ਬੋਲਣ ਦੀ ਵਿਜਾਏ ਧੜਕਦੇ ਦਿਲ 'ਤੇ ਕਾਬੂ ਪਾਉਣ ਦਾ ਯਤਨ ਕਰਦਾ, ਉਸ ਦਾ ਜਵਾਬ ਸੁਣਦਾ ਰਿਹਾ। ਬਚਨ ਸੱਤਿਆਜੀਤ ਕੋਲ, ਮੰਜੇ 'ਤੇ ਬੈਠਦਾ ਦਸਦਾ ਰਹਿਆ, "...ਅਸੀਂ ਬਸੀਰੇ ਦੇ ਅੱਬਾ ਲਾਲੇ ਨੂੰ ਵਥੇਰਾ ਕਿਹਾ, ਵਈ ਕੋਈ ਥੋਡੀ ਵਾਅ ਵੰਨੀ ਨਹੀਂ ਦੇਖ ਸਕਦਾ।...ਅਰਾਮ ਨਾਲ ਆਵਦੇ ਘਰੇ ਰਹੋ।...ਪਰ ਕੰਜਰ ਦੇ ਘੁਮਿਆਰ ਨੇ ਸਾਡੀ ਇੱਕ ਨਾ ਮੰਨੀਂ।...ਲੈਕੇ ਆਪਣਾ ਟੱਬਰ ਤੇ ਆਪਣੇ ਗਧਿਆ ਨੂੰ, ਆਵਦੇ ਸਾਲ੍ਹੇ ਨਾਲ, ਸਹੁਰੀਂ ਭੱਜ ਗਿਆ। ਸਾਡਾ ਸੀਰੀ ਬਸੀਰਾ ਨਾ ਜਾਣ 'ਤੇ ਅੜ ਗਿਆ ਤੇ ਸਾਡੇ ਕੋਲੇ ਰਹਿ ਗਿਆ।"

ਬਚਨ ਦੀ ਇਹ ਗੱਲ ਸੁਣ, ਸੱਤਿਆਜੀਤ ਮਨ ਹੀ ਮਨ 'ਚ ਪਹਿਲਾਂ ਨਾਲੋਂ ਹੋਰ ਉਦਾਸ ਹੋਇਆ। ਉਸ ਨੇ ਬੇਗਮ ਕੇ ਪਰਿਵਾਰ ਦੇ ਲੌਂਗੋਵਾਲ ਛੱਡਕੇ ਜਾਣ ਬਾਰੇ, ਹੋਰ ਜਾਣਕਾਰੀ ਪ੍ਰਾਪਤ ਕਰਨ ਲਈ, ਕਈ ਹੋਰ ਨਿੱਕੇ-ਨਿੱਕੇ ਸਵਾਲ ਪੁੱਛੇ, ਜਿਨ੍ਹਾਂ ਦੇ ਜਵਾਬ ਬਚਨ ਨੇ ਆਪਣੇ ਮਖੌਲੀਆ ਅੰਦਾਜ਼ 'ਚ ਹੀ ਦਿੱਤੇ। ਮਨ ਹੀ ਮਨ 'ਚ ਉਸ ਨੇ ਅੱਜ ਦੀ ਰਾਤ ਬਚਨ ਕੋਲ ਕੱਟਣ ਦਾ ਫੈਸਲਾ ਲਿਆ। ਬਿਨਾਂ ਕਿਸੇ ਲੁਕ-ਲਪੇਟ ਦੇ ਉਸ ਨੇ ਆਪਣਾ ਇਹ ਫ਼ੈਸਲਾ ਉਸ ਨੂੰ ਦੱਸਿਆ,

"ਅੱਜ ਰਾਤ ਨੂੰ ਬਚਨ! ਮੈਂ ਤੇਰੇ ਕੋਲ ਰਹੂੰ।"

"ਫੇਰ ਤਾਂ ਬਣਗੀ ਗੱਲ ਬੇਲੀਆ! ਨਾਲੇ...ਘੁਟ-ਘੁਟ ਲਾਲਾਂਗੇ"

"ਵੈਸੇ ਪਹਿਲਾਂ ਤਾਂ ਕਿਤੇ ਮੈਂ ਲਾਈ ਨ੍ਹੀ...ਪਰ ਅੱਜ ਅਵੱਸ਼ ਲਾਊਂ।"

"ਠੀਕ ਐ।" ਬਚਨ, ਸੱਤਿਆਜੀਤ ਨੂੰ ਪੜ੍ਹਨ ਲਈ, ਵਾਰਿਸ ਸ਼ਾਹ ਦੀ ਹੀਰ ਦੇ ਕੇ, ਆਪ ਆਪਣੇ ਅੰਦਰਲੇ ਘਰ ਨੂੰ ਗਿਆ। ਵੀਹ-ਪੱਚੀ ਮਿੰਟਾਂ ਬਾਅਦ ਉਹ ਲੂਣ ਵਾਲੀਆਂ ਪਕੌੜੀਆਂ ਅਤੇ ਰੂੜੀ-ਮਾਰਕਾ ਸ਼ਰਾਬ ਦੀ ਬੋਤਲ ਲੈ ਕੇ ਵਾਪਿਸ, ਆਇਆ। ਉਹਨਾਂ ਨੇ ਦਿਨ ਖੜੇ ਹੀ, ਸ਼ਰਾਬ ਪੀਣੀ ਸ਼ੁਰੂ ਕੀਤੀ। ਨਸ਼ੇ 'ਚ ਹੋਏ ਸੱਤਿਆਜੀਤ ਨੇ ਅੱਠ-ਨੌਂ ਮਿੰਟਾਂ 'ਚ, ਆਪਣੇ ਤੇ ਬੇਗਮ ਦੇ ਸਬੰਧ ਦੀ ਗੱਲ ਬਚਨ ਨੂੰ ਦੱਸੀ। ਉਸ ਨੂੰ ਇੱਕ ਪਲ ਤਾਂ ਸੱਤਿਆਜੀਤ ਅਤੇ ਬੇਗਮ ਦੇ ਸਬੰਧ ਵਾਲੀ ਗੱਲ ਚੰਗੀ ਨਾ ਲੱਗੀ ਪਰ ਦੂਸਰੇ ਪਲ ਹੀ ਸੱਤਿਆਜੀਤ ਦੀ ਦੋਸਤੀ ਆਪ ਮੁਹਾਰੀ, ਉਸਦੀ ਸੋਚ 'ਤੇ ਭਾਰੂ ਹੋਈ। ਉਹ ਦੋਸਤੀ ਵਾਲੇ ਲਹਿਜ਼ੇ 'ਚ, ਉਸ ਦੀ ਢੂੰਹੀ 'ਤੇ ਪੋਲੀ ਜਿਹੀ



ਮੁੱਕੀ ਮਾਰਕੇ ਬੋਲਿਆ,

"ਬੜਾ ਛੁਪਿਆ ਰੁਸਤਮ ਨਿੱਕਲਿਆ ਓਏ! ਤੂੰ ਤਾਂ ਜੀਤਿਆ?"

"ਜਿਵੇਂ ਮਰਜੀ ਸਮਝ..." ਬੋਲਦਾ-ਬੋਲਦਾ ਸੱਤਿਆਜੀਤ ਬਚਨ ਵੱਲ ਅਪਣੱਤ ਨਾਲ ਤੱਕਦਾ ਬੋਲਿਆ, "...ਹੁਣ ਮੈਨੂੰ ਤੇਰੀ ਮਦਦ ਦੀ ਜ਼ਰੂਰਤ ਐ।"

"ਪਤੰਦਰਾ! ਗੋਲੀ ਕੀਹਦੀ ਤੇ ਗਹਿਣੇ ਕੀਹਦੇ।...ਤੂੰ ਮੂੰਹੋਂ ਬੋਲ ਸਹੀ ਕੇਰਾਂ ਮੈਂ ਤੇਰੀ ਕੀ ਮਦਦ ਕਰਾਂ?"

"ਸਵੇਰੇ ਬੇਗਮ ਨੂੰ ਭਾਲਣ ਲਈ ਉਸਦੇ ਨਾਨਕੀਂ ਚੱਲਣਾ ਹੋਊ ਤੂੰ ਮੇਰੇ ਨਾਲ।"

"ਚੱਲਾਂਗੇ...ਬਾਈ-ਜ਼ਰੂਰ ਚੱਲਾਂਗੇ।"

ਇੰਨੇ ਨੂੰ ਬਸੀਰਾ ਉਹਨਾਂ ਦੀ ਰੋਟੀ ਲੈਕੇ ਆਇਆ। ਬਸੀਰੇ ਵਲੋਂ ਕੰਸ 'ਤੇ ਬਾਲ ਕੇ ਰੱਖੀ ਮੋਮਬੱਤੀ ਦੇ ਮਿੰਨੇ-ਮਿੰਨੇ ਚਾਨਣ 'ਚ ਦੋਵਾਂ ਨੇ ਰੋਟੀ ਖਾਧੀ। ਦੂਸਰੇ ਦਿਨ ਸੂਰਜ ਚੜ੍ਹਦੇ ਦੇ ਨਾਲ ਹੀ ਉਹ ਦੋਵੇਂ ਬੇਗਮ ਦੇ ਨਾਨਕੇ ਪਿੰਡ ਨੂੰ ਜਾਂਦੇ ਰਾਹ ਤੁਰੇ। ਉਹ ਤੁਰਦੇ-ਤੁਰਦੇ ਡੇਢ-ਪੌਣੇ ਦੋ ਘੰਟਿਆਂ 'ਚ ਉਸ ਪਿੰਡ ਪਹੁੰਚੇ। ਉਹਨਾਂ ਨੂੰ ਉੱਥੇ ਪਹੁੰਚਣ ਤੇ, ਬੇਗਮ ਦੇ ਨਾਨਕਿਆਂ ਦੇ ਗੁਆਂਢ ਵਾਲੇ ਘਰੋਂ ਪਤਾ ਲੱਗਿਆ ਕਿ-

ਲੌਂਗੋਵਾਲ ਵਾਲੇ ਲਾਲ ਚੰਦ ਦਾ ਪਰਿਵਾਰ ਤੇ ਉਸ ਦੇ ਰਿਸ਼ਤੇਦਾਰਾਂ ਦਾ ਪਰਿਵਾਰ, ਡਸਕੇ ਚਲੇ ਗਏ। ਉਹਨਾਂ ਦੋਵਾਂ ਪਰਿਵਾਰਾਂ ਨੂੰ ਇੱਥੋਂ ਡਸਕੇ ਨੂੰ ਤੁਰਿਆਂ, ਕਈ ਦਿਨ ਹੋ ਗਏ। ਨੇੜੇ-ਨੇੜੇ ਦੇ ਪਿੰਡਾਂ ਦੇ ਮੁਸਲਮਾਨ ਪਰਿਵਾਰ, ਡਸਕੇ ਇਕੱਠੇ ਹੋ ਰਹੇ ਨੇ। ਉਹ ਉੱਥੇ ਸ਼ਾਇਦ ਅਪਣਾ ਬਚਾਅ ਸਮਝਦੇ ਹੋਣ। ਗੁਆਂਢੀਆਂ ਕੋਲੋਂ ਇਹ ਜਾਣਕਾਰੀ ਮਿਲਣ ਬਾਅਦ, ਉਹ ਦੋਵੇਂ, ਚਾਰ-ਕੁ ਕੋਹ ਦੀ ਵਿੱਥ ਉੱਤਲੇ ਡਸਕਾ ਪਿੰਡ ਨੂੰ ਰਵਾਨਾ ਹੋਏ। ਡਸਕੇ ਪਹੁੰਚਣ 'ਤੇ ਉਹਨਾਂ ਨੂੰ ਜਾਣਕਾਰੀ ਮਿਲੀ ਕਿ-ਇੱਥੇ ਕਈ ਦਿਨ ਪਹਿਲਾਂ ਦੇ ਇਕੱਠੇ ਹੋਏ ਕਾਫੀ ਮੁਸਲਮਾਨ ਪਰਿਵਾਰ ਹੈ ਤਾਂ ਸਨ, ਪਰ ਪੰਦਰਾਂ-ਵੀਹ ਮਿੰਟ ਪਹਿਲਾਂ ਉਹਨਾਂ ਨੂੰ ਪਟਿਆਲਾ ਰਿਆਸਤ ਦੇ ਫੌਜੀ, ਮਲੇਰਕੋਟਲੇ ਨੂੰ ਲੈਕੇ ਗਏ ਨੇ। ਡਸਕੇ ਵਾਲਿਆਂ ਦੀ ਇਹ ਗੱਲ ਸੁਣਦਿਆਂ, ਉਹ ਦੋਵੇਂ ਉਹਨੀਂ ਪੈਰੀਂ, ਡਸਕੇ ਤੋਂ ਮਲੇਰਕੋਟਲੇ ਵੱਲ ਨੂੰ ਜਾਂਦੇ, ਰੇਤਲੇ ਰਾਹ ਤੁਰੇ।...

ਮਲੇਰਕੋਟਲੇ ਵੱਲ ਜਾ ਰਹੇ ਮੁਸਲਮਾਨ ਪਰਿਵਾਰਾਂ ਦੇ ਕਾਫ਼ਲੇ ਨਾਲ ਰਲਣ ਦੀ ਤਾਂਘ 'ਚ, ਉਹ ਡਸਕੇ ਪਿੰਡ ਦੀ ਫਿਰਨੀ ਤੋਂ ਹੀ ਦੌੜਨੇ ਸ਼ੁਰੂ ਹੋਏ। ਜਦ ਉਹਨਾਂ ਦਾ, ਦੌੜਦਿਆਂ ਦਾ ਸਾਹ ਚੜ੍ਹ ਜਾਂਦਾ, ਤਾਂ ਉਹ ਆਪਣੇ ਪੈਰੀਂ ਪਾਈਆਂ ਜੁੱਤੀਆਂ 'ਚ ਪਏ ਰੇਤੇ ਨੂੰ ਬਾਹਰ ਕੱਢਦੇ, ਅਤੇ ਦੌੜਨ ਦੀ ਥਾਂ ਚੱਕਵੇਂ ਪੈਰੀਂ ਤੁਰਨ ਲੱਗਦੇ। ਸਵਾ-ਕੁ ਕੋਹ ਦੌੜਨ ਤੇ ਚੱਕਵੇਂ ਪੈਰੀਂ ਤੁਰਨ ਬਾਅਦ, ਉਹਨਾਂ ਨੂੰ ਡੇਢ-ਦੋ ਸੌ ਕਰਮਾਂ ਦੀ ਵਿੱਥ ਉੱਤੇ ਜਾਂਦਾ ਕਾਫ਼ਲਾ ਦਿਸਣਾ ਸ਼ੁਰੂ ਹੋਇਆ। ਉਸ ਕਾਫ਼ਲੇ ਦੇ ਦੋਵੀਂ ਪਾਸੀਂ, ਬੰਦੂਕਾਂ ਚੁੱਕੀ ਜਾ ਰਹੇ ਫੌਜੀ, ਉਹਨਾਂ ਨੂੰ ਉਵੇਂ ਨਜ਼ਰ ਆਉਣ ਲੱਗੇ, ਜਿਵੇਂ ਇੱਜੜ ਦੇ ਦੋਵੀਂ ਪਾਸੀਂ ਆਜੜੀ ਆਪਣੀ ਡਾਂਗ ਜਾਂ ਢਾਂਗਾ ਵਗੈਰਾ ਚੁੱਕੀ ਜਾ ਰਹਿਆ ਹੁੰਦਾ ਹੈ। ਉਹਨਾਂ ਨੂੰ ਚੱਕਵੇਂ ਪੈਰੀਂ ਤੁਰਦਿਆਂ ਨੂੰ, ਕਾਫ਼ਲੇ ਦੇ ਮਰਦਾਂ, ਔਰਤਾਂ, ਬੁੱਢਿਆਂ-ਠੇਰਿਆਂ ਤੇ ਬੱਚਿਆਂ ਦੀ, ਸਿਆਣ ਆਉਣੀ ਸ਼ੁਰੂ ਹੋ ਗਈ ਸੀ।...ਉਹਨਾਂ ਵਿੱਚੋਂ ਕਈਆਂ ਦੇ ਹੱਥੀਂ ਫੜੇ ਲੋਹੇ ਦੇ ਟਰੰਕ, ਥੈਲੇ, ਕਈਆਂ ਦੇ ਸਿਰਾਂ ਉੱਤਲੀਆਂ ਵੱਡੀਆਂ-ਛੋਟੀਆਂ ਗਠੜੀਆਂ ਤੇ ਕਈਆਂ ਦੇ ਗੋਦੀ ਚੁੱਕੇ ਜਾਂ ਮੋਢੀਂ ਲਾਏ ਬੱਚੇ ਨਜ਼ਰ ਆਉਣ ਲੱਗ ਪਏ ਸਨ। ਬਚਨ ਨੇ ਕਾਫ਼ਲੇ ਤੋਂ ਵੀਹ-ਪੱਚੀ ਕਰਮਾਂ ਦੀ ਦੂਰੀ ਤੇ ਸੱਤਿਆਜੀਤ ਨੂੰ ਕਿਹਾ,

"ਹੈਂ-ਜੀਤ! ਜੇ ਫ਼ੌਜੀ ਕੁਛ ਆਖਣ ਲੱਗੇ ਤਾਂ ਫੇਰ ਆਪਾਂ ਕੀਹਦੀ ਮਾਂ ਨੂੰ ਮਾਸੀ ਕਹਾਂਗੇ?"

"ਤੂੰ ਮੂੰਹੋਂ ਕੁਛ ਨਾ ਬੋਲੀਂ। ਮੈਂ ਆਪੇ ਫ਼ੌਜੀਆਂ ਨਾਲ ਗੱਲ ਕਰੂੰ।"

"ਮੈਂ ਤਾਂ ਬਸ ਗੂੰਗਾ ਬਣਜੂੰ?"

"ਹਾਂ! ਇਉਂ ਹੀ ਕਰੀਂ।"

ਕਾਫ਼ਲੇ ਵਾਲੇ ਤੇ ਫ਼ੌਜੀ, ਉਹਨਾਂ ਨੂੰ ਆਪਣੇ ਵੱਲ ਆਉਂਦੇ ਦੇਖ, ਮੂੰਹ ਭਮਾਅ-ਭਮਾਅਕੇ, ਉਹਨਾਂ ਵੱਲ ਦੇਖਣ ਲੱਗੇ। ਉਹ ਦੋਵੇਂ ਬਿਨਾਂ ਘਬਰਾਏ-ਡਰੇ, ਇੱਕ ਸਿੱਖ ਫ਼ੌਜੀ ਕੋਲ ਗਏ। ਸੱਤਿਆਜੀਤ ਨੇ ਫ਼ੌਜੀ ਨੂੰ ਸਤਿ ਸ਼੍ਰੀ ਅਕਾਲ ਬੁਲਾਉਣ ਬਾਅਦ ਕਿਹਾ,

"ਸਰਦਾਰ ਜੀ! ਏਸ ਕਾਫ਼ਲੇ 'ਚ ਸਾਡੀ ਜਾਣ-ਪਛਾਣ ਵਾਲੇ ਨੇ ਅਸੀਂ ਉਹਨਾਂ ਨੂੰ ਮਿਲਣੈ?"

"ਛੋਟਿਆ! ਔਹ ਫ਼ੀਤੀਆਂ ਵਾਲੇ ਸਾਹਬ ਤੋਂ 'ਜ਼ਾਜਤ ਲੈ ਲਓ।" ਉਸ ਸਿੱਖ ਫ਼ੌਜੀ ਨੇ ਸਿੱਖ ਅਫ਼ਸਰ ਵਲ ਇਸ਼ਾਰਾ ਕਰਦਿਆਂ ਕਿਹਾ। ਉਹ, ਦੋਵੇਂ ਚੱਕਵੇਂ ਕਦਮੀਂ ਤੁਰਦੇ, ਚੜ੍ਹਾਈ ਕਾਲੀ-ਦਾੜ੍ਹੀ, ਕਾਲੇ ਰੰਗ, ਲੰਬੇ ਕੱਦ, ਭਰਵੇਂ ਸਰੀਰ ਤੇ ਦੋ ਫ਼ੀਤੀਆਂ ਵਾਲੇ ਅਫ਼ਸਰ ਨਾਲ ਜਾ ਰਲੇ। ਸੱਤਿਆਜੀਤ ਨੇ ਉਸ ਨੂੰ ਵੀ ਸਤਿ ਸ਼੍ਰੀ ਅਕਾਲ ਬੁਲਾਈ ਅਤੇ ਨਿਮਰਤਾ ਭਰੇ ਅੰਦਾਜ਼ 'ਚ ਕਿਹਾ, "ਸਰਦਾਰ ਸਾਹਿਬ! ਏਸ ਕਾਫ਼ਲੇ 'ਚ ਸਾਡੇ ਜਾਣ-ਪਛਾਣ ਵਾਲੇ ਨੇ, ਅਸੀਂ ਉਹਨਾਂ ਨੂੰ ਮਿਲਣੈ?"

ਉਸ ਦਾ ਇਹ ਸਵਾਲ ਸੁਣਕੇ, ਉਸ ਅਫ਼ਸਰ ਨੇ ਉਹਨਾਂ ਨੂੰ ਗਹੁ ਨਾਲ ਤੱਕਦਿਆਂ, ਉਹਨਾਂ ਦੇ ਪਿੰਡ, ਨਉਂ ਤੇ ਪਿਤਾ ਦੇ ਨਉਂ ਪੁੱਛੇ। ਉਹਨਾਂ ਨੇ ਇਹ ਸਾਰਾ ਕੁਝ ਉਸ ਨੂੰ ਸਹੀ-ਸਹੀ ਦੱਸਿਆ। ਫੇਰ ਅਫ਼ਸਰ ਨੇ ਕਿਹਾ,

"ਕਾਫ਼ਲੇ ਪਰ ਨਜ਼ਰ ਮਾਰ ਲਉ, ਕਾਕਾ!..." ਅਫ਼ਸਰ ਨੇ ਬੋਲਦੇ-ਬੋਲਦੇ ਨੇ ਹੁਕਮੀ ਲਹਿਜ਼ੇ 'ਚ ਬੋਲਣਾ ਸ਼ੁਰੂ ਕੀਤਾ,"...ਬਾਤ ਉਹਨਾਂ ਕੋ ਰੋਕ ਕਰ ਮਤ ਕਰਨੀ। ਉਹਨੋਂ ਕੇ ਸਾਥ ਚਲਤੇ-ਚਲਤੇ ਬਾਤ ਕਰਨੀ।"

"ਥੈਂਕ-ਯੂ ਸਰ!" ਸੱਤਿਆਜੀਤ ਅਫ਼ਸਰ ਦਾ ਧੰਨਵਾਦ ਕਰਕੇ, ਤੁਰ ਰਹੇ ਕਾਫ਼ਲੇ ਦੇ ਮੂਹਰਲੇ ਪਾਸਿਓਂ, ਪਿਛਾਹਾਂ ਨੂੰ ਹੌਲੀ-ਹੌਲੀ ਤੁਰਨ ਲੱਗਿਆ। ਇਉਂ ਹੀ ਬਚਨ ਕਾਫ਼ਲੇ ਦੇ ਦੂਜੇ ਪਾਸੇ ਤੁਰਨ ਲੱਗਿਆ। ਉਹ ਕਾਫ਼ਲੇ ਦੇ ਇਕੱਲੇ-ਇਕੱਲੇ ਜਣੇ ਨੂੰ ਗਹੁ ਨਾਲ ਦੇਖਦੇ ਜਾ ਰਹੇ ਸਨ।... ਕਾਫ਼ਲੇ ਵਿਚਲੇ ਮਰਦ-ਔਰਤਾਂ, ਹੱਥਾਂ 'ਚ ਚੁੱਕੇ ਲੋਹੇ ਦੇ ਟਰੰਕਾਂ, ਥੈਲਿਆਂ-ਝੋਲਿਆਂ, ਸਿਰਾ ਤੇ ਚੁੱਕੀਆਂ ਗਠੜੀਆਂ ਅਤੇ ਮੋਢੀਂ-ਗੋਦੀਂ ਚੁੱਕੇ ਨਿੱਕੇ ਨਿਆਣਿਆਂ ਦੇ ਭਾਰ ਕਾਰਨ, ਮਸਾਂ ਲੱਤਾਂ ਘੜੀਸਦੇ ਤੁਰ ਰਹੇ ਸਨ। ਅਣ-ਧੋਤੇ ਲੀੜਿਆਂ ਕੱਪੜਿਆਂ, ਅਣ-ਧੋਤੇ ਮੂੰਹਾਂ ਅਤੇ ਮੂੰਹ ਉੱਤਲੇ ਫਿਕਰਾਂ-ਚਿੰਤਾਵਾਂ ਦੀਆਂ ਘਟਾਵਾਂ ਕਰਕੇ ਅਤੇ ਭੁੱਖ-ਪਿਆਸ ਦੇ ਸੂਤੇ ਢਿੱਡਾਂ ਕਰਕੇ, ਉਹ ਇਉਂ ਦਿਖਾਈ ਦੇ ਰਹੇ ਸਨ, ਜਿਵੇਂ ਉਹਨਾਂ ਨੂੰ ਹੁਣੇ-ਹੁਣੇ, ਫ਼ੌਜੀਆਂ ਨੇ ਕਬਰਾਂ ਵਿਚੋਂ ਉਠਾਕੇ ਤੋਰਿਆ ਹੋਵੇ। ਉਹ ਤੁਰਦੇ ਇਉਂ ਨਜ਼ਰ ਆ ਰਹੇ ਸਨ, ਜਿਵੇਂ ਹਨੇਰੇ 'ਚ ਤੁਰ ਰਹੇ ਹੋਣ। ਉਹਨਾਂ ਵਿਚੋਂ ਕਿਸੇ ਨੂੰ ਵੀ, ਨਾ ਤਾਂ ਆਪਣੇ ਅਗਲੇ ਥਾਂ ਟਿਕਾਣੇ ਦਾ ਕੋਈ ਪਤਾ ਸੀ ਤੇ ਨਾ ਹੀ ਇਹ ਪਤਾ ਸੀ ਕਿ ਅਗਲੇ ਪਲ ਉਹਨਾਂ ਨਾਲ ਕੀ ਵਾਪਰੇਗੀ। ਆਸਾਂ, ਉਮੀਦਾਂ, ਚਾਅ ਤੇ ਖਾਹਿਸ਼ਾਂ ਆਦਿ ਨੇ, ਉਹਨਾਂ ਦੇ ਮਨਾਂ 'ਚੋਂ, ਇੱਕ ਤਰ੍ਹਾਂ ਉਡਾਰੀ ਮਾਰੀ ਹੋਈ ਸੀ। ਨਿੱਕਿਆਂ-ਨਿਆਣਿਆਂ ਦੇ ਰੋਣ ਦੀਆਂ



ਆਵਾਜ਼ਾਂ ਅਤੇ ਬੁੱਢਿਆਂ-ਠੇਰਿਆਂ ਦੇ ਮੂੰਹੋਂ ਨਿੱਕਲ ਰਹੇ ਇਹਨਾਂ ਸਬਦਾਂ, "ਅੱਛਾ ਖੁਦਾ" "ਅੱਲਾ ਮਿਹਰ ਕਰੀਂ" ਦੀਆਂ ਆਵਾਜ਼ਾਂ ਸੱਤਿਆਜੀਤ ਤੇ ਬਚਨ ਦੇ ਮਨਾਂ 'ਚ ਉਹਨਾਂ ਪ੍ਰਤੀ ਹਮਦਰਦੀ ਪੈਦਾ ਕਰਨ ਲੱਗੀਆਂ ਸਨ।

ਉਹਨਾਂ ਨੇ ਸਾਰੇ ਕਾਫਲੇ ਦੇ ਇੱਕ-ਇੱਕ ਜਣੇ ਨੂੰ ਪਹਿਲਾਂ, ਮੂਹਰਿਉਂ ਪਿੱਛੇ ਨੂੰ ਦੇਖਿਆ ਅਤੇ ਫੇਰ ਪਿੱਛੇ ਤੋਂ ਲੈਕੇ ਅੱਗੇ ਤੱਕ ਦੇਖਿਆ, ਪਰ ਉਹਨਾਂ ਨੂੰ, ਨਾ ਬੇਗਮ ਤੇ ਨਾ ਬੇਗਮ ਕੇ ਪਰਿਵਾਰ ਦਾ ਕੋਈ ਹੋਰ ਮੈਂਬਰ ਦਿਸੇ। ਉਹ ਟੁੱਟੇ ਦਿਲ ਨਾਲ ਫ਼ੌਜੀ ਅਫ਼ਸਰ ਕੋਲ ਗਏ। ਸੱਤਿਆਜੀਤ ਨੇ ਉਸ ਨੂੰ ਦੱਸਿਆ-

"ਸਰ! ਜਿਹਨਾਂ ਨੂੰ ਅਸੀਂ ਮਿਲਣਾ ਤੀ, ਉਹ ਤਾਂ ਏਹਨਾਂ 'ਚ ਹੈ ਨ੍ਹੀਂ।'

"ਕਾਕਾ! ਉਹ ਕੈਂਪ 'ਚ ਪਹੁੰਚੇ ਹੀ ਨਹੀਂ ਹੋਣੇ।" ਫ਼ੌਜੀ ਅਫ਼ਸਰ ਨੇ ਕਾਫ਼ਲੇ ਦੇ ਬਰਾਬਰ ਤੁਰਦਿਆਂ ਤੇ ਸੱਜੇ ਹੱਥ ਵਿਚਲੀ ਬੰਦੂਕ ਖੱਬੇ ਹੱਥ 'ਚ ਬਦਲਦਿਆਂ ਜਵਾਬ ਦਿੱਤਾ। ਉਹ ਦੋਵੇਂ ਫ਼ੌਜੀ ਅਫ਼ਸਰ ਨੂੰ 'ਸਤਿ ਸ਼੍ਰੀ ਅਕਾਲ' ਬੁਲਾ ਕੇ ਕਾਫ਼ਲੇ ਕੋਲੋਂ, ਭੀਖੀ ਨੂੰ ਜਾਂਦੇ ਰਾਹ ਪਏ।

ਬੇਗਮ ਦੇ ਨਾ ਮਿਲਣ ਕਾਰਨ ਸੱਤਿਆਜੀਤ ਦੇ ਮਨ ਨੂੰ ਪਹੁੰਚੇ ਦੁੱਖ ਨੂੰ ਅਨੁਭਵ ਕਰਦਿਆਂ, ਬਚਨ ਨੇ ਉਸ ਦੇ ਮਨ ਨੂੰ ਗੱਲਾਂ 'ਚ ਉਲਝਾਉਣ ਦੇ ਇਰਾਦੇ ਨਾਲ ਗੱਲ ਕਰਨੀ ਸ਼ੁਰੂ ਕੀਤੀ,

"ਯਾਰ! ਇਹੋ ਜਿਹਾ ਹਾਲ ਉੱਥੇ ਹਿੰਦੂ-ਸਿੱਖਾਂ ਦਾ ਹੋਊ, ਜਿੱਥੇ ਮੁਸਲਿਮ ਮਜ਼੍ਹਬ ਦੇ ਬਾਹਲੇ ਲੋਕ ਹੋਣਗੇ?".

"ਭਰਾਵਾ! ਹਰ ਤਰ੍ਹਾਂ ਦਾ ਮਜ਼ਬੀ ਜਨੂੰਨ, ਹਰੇਕ ਜਗ੍ਹਾ ਇੱਕੋ ਤਰ੍ਹਾਂ ਦੇ ਗੁਲ ਹੀ ਖਿੜਾਉਂਦੈ।' ਸੱਤਿਆਜੀਤ ਬੋਲਿਆ, "ਸਮਝ ਨ੍ਹੀ ਆਉਂਦੀ ਬੇਗਮ ਕੇ ਗਏ ਤਾਂ ਗਏ ਕਿੱਧਰ?"

"ਹੋ ਸਕਦੈ...ਕਿਤੇ ਹੋਰ ਚਲੇ ਗਏ ਹੋਣ।"

"ਕੁਛ ਨਹੀਂ ਕਿਹਾ ਜਾ ਸਕਦਾ। ਜਦੋਂ ਕੁਛ ਪਤਾ ਹੀ ਨਹੀਂ।" ਉਹ ਸੁੰਨ੍ਹ-ਮਸੁਨ੍ਹੇ, ਰੇਤਲੇ ਤੇ ਝਾੜਾਂ-ਬੂਟਾਂ ਨਾਲ ਘਿਰੇ, ਰਾਹੇ-ਰਾਹ, ਅਜਿਹੀਆਂ ਗੱਲਾਂ ਕਰਦੇ ਤੁਰੇ ਜਾ ਰਹੇ ਸਨ। ਉਹ ਰਾਹ ਭੀਖੀ ਕਸਬੇ ਵੱਲ ਨੂੰ ਜਾਂਦਾ ਸੀ। ਸੂਰਜ, ਉੱਚੀਆਂ-ਲੰਮੀਆਂ ਕਿੱਕਰਾਂ-ਬੇਰੀਆਂ ਤੇ ਜੰਡਾਂ ਦੇ ਰੁੱਖਾਂ ਦੇ ਸੰਘਣੇ ਝੁੰਡ ਉਹਲੇ ਛੁਪਣ ਲਈ ਜਾ ਰਿਹਾ ਸੀ। ਝੁੰਡ ਦੇ ਰੁੱਖਾਂ ਵਲੋਂ, ਪੰਛੀਆਂ ਦੀਆਂ ਆ ਰਹੀਆਂ ਵੰਨ-ਸਵੰਨੀਆਂ ਆਵਾਜ਼ਾਂ ਦਾ ਰਾਗ, ਚੁਫੇਰੇ ਪਸਰੀ ਚੁੱਪ ਨੂੰ ਤੋੜਦਾ ਸੁੰਨ-ਮਸੁੰਨੀ ਰੋਹੀ 'ਚ ਸੰਗੀਤ ਬਣਕੇ ਖਿਲ੍ਹਰ ਰਿਹਾ ਸੀ। ਬਚਨ ਨੇ ਸੱਤਿਆਜੀਤ ਨੂੰ ਪੁੱਛਿਆ,

"ਅੱਜ ਰਾਤ ਕਿੱਥੇ ਕੱਟਾਂਗੇ ਜੀਤ?"

"ਭੀਖੀ ਦੇ ਨੇੜੇ ਮਕਾਊਂ ਨਉ ਦਾ ਪਿੰਡ ਐ ਬਚਨ! ਉੱਥੇ ਰਾਤ ਕੱਟਲਾਂਗੇ।"

"ਉੱਥੇ ਕੋਈ ਸਕੀਰੀ-ਸਕੂਰੀਐ?"

"ਸਕੀਰੀ ਤਾਂ ਕਾਹਨੂੰ ਐ...ਇੱਕ ਨਾਜ਼ਮ ਨਉਂ ਦਾ ਮੁੰਡਾ ਜਾਣ-ਪਛਾਣ ਵਾਲੈ ਉੱਥੋਂ ਦਾ।" ਉਹ ਗੱਲਾਂ ਕਰਦੇ-ਕਰਦੇ ਰਾਤ ਦੇ ਤਕੜੇ ਹਨੇਰੇ ਮਕਾਊਂ ਪਿੰਡ ਨਾਜਮ ਦੇ ਘਰ ਪਹੁੰਚੇ। ਨਾਜਮ, ਸੱਤਿਆਜੀਤ ਨੂੰ ਪਹਿਲੀ ਵਾਰ, ਰਾਏਸਰ ਦੇ ਜਲਸੇ ਵਾਲੇ ਦਿਨ, ਬਰਨਾਲੇ, ਉਜਾਗਰ ਮਾਹਮਦਪੁਰ ਨਾਲ, ਵਲੰਟੀਅਰ ਦੀ ਹੈਸੀਅਤ 'ਚ ਮਿਲਿਆ ਸੀ।

## ਨੌਵਾਂ

ਭਾਰਤ ਦੇ ਦੋ ਟੁੱਕੜੇ ਕੀਤੇ ਜਾਣ ਸਮੇਂ, ਚੱਲੀ ਮਨਹੂਸ ਮਜ਼ਬੀ ਖ਼ੂਨੀ ਨ੍ਹੇਰੀ 'ਚ ਗੁਆਚੀ ਬੇਗਮ ਦਾ, ਸੱਤਿਆਜੀਤ ਦੇ ਦਿਲ ਤੇ ਦਿਮਾਗ ਨੂੰ ਤਕੜਾ ਗਹਿਰਾ ਸਦਮਾ ਪਹੁੰਚਿਆ। ਇਸ ਸਦਮੇ ਨਾਲ ਉਸ ਦਾ ਦਿਲ ਫੱਟੜ ਪੰਛੀ ਵਾਂਗ ਤੜਪਦਾ ਰਹਿੰਦਾ। ਉਹ ਮਨ ਈ ਮਨ 'ਚ ਸੋਚਦਾ,

"...ਪਤਾ ਨਹੀਂ ਬੇਗੋ ਕਿੱਥੇ, ਹੋਵੇਗੀ? ਕਿਸ ਹਾਲ ਹੋਵੇਗੀ?...ਕੀਐ ਹਿੰਦੂ-ਸਿੱਖ ਮਜ਼ਬ ਦੇ ਕਿਸੇ ਕਾਤਲ ਟੋਲੇ ਨੇ ਉਹ ਮਾਰ ਦਿੱਤੀ ਹੋਵੇ?...ਇਉਂ ਵੀ ਹੋ ਸਕਦੈ, ਕਿਸੇ ਹਵਸ ਦੇ ਅੰਨ੍ਹੇ ਬੰਦੇ ਨੇ ਸਰੀਰਕ ਹਵਸ ਦੀ ਪੂਰਤੀ ਕਰਨ ਲਈ ਉਹ ਲੁਕਾਅ-ਛੁਪਾਅ ਲਈ ਹੋਵੇ?.. ਕੀ ਐ ਪਰਿਵਾਰ ਵਾਲਿਆਂ ਨਾਲ, ਛੁਪਦੀ-ਛੁਪਦੀ ਮੁਸਲਿਮ ਇਲਾਕੇ 'ਚ, ਸਹੀ ਸਲਾਮਤ ਪਹੁੰਚ ਗਈ ਹੋਵੇ ਤੇ ਬਚ ਗਈ ਹੋਵੇ?"

ਅਜਿਹੀਆਂ ਸੋਚਾਂ ਉਸਦਾ ਖ਼ਹਿੜਾ ਨਾ ਛੱਡਦੀਆਂ। ਉਹ ਸ਼ਾਜਪੁਰ ਦੇ ਗੁਰੂ ਘਰ ਦੀ ਚਾਰਦੀਵਾਰੀ ਅੰਦਰਲੇ ਕੋਠੜੇ 'ਚ, ਮੰਜੇ 'ਤੇ ਅਧਮੋਏ ਬੰਦੇ ਵਾਂਗ ਪਿਆ, ਬੇਗਮ ਦੇ ਵਿਯੋਗ 'ਚ ਗੋਤੇ ਖਾਂਦਾ ਰਹਿੰਦਾ।

ਇੱਕ ਦਿਨ ਕੋਠੜੇ ਦੇ ਬੂਹੇ 'ਚ ਆਕੇ ਖੜੇ, ਉਸ ਦੇ ਧੌਲੀ ਅਤੇ ਭਰਵੀਂ ਦਾੜ੍ਹੀ ਵਾਲੇ ਪਿਤਾ ਨੇ ਉਸ ਦੀਆਂ ਸੋਚਾਂ ਦੀ ਲੜੀ ਤੋੜੀ, ਭਗਵਾਨ ਸਿੰਘ ਦੇ ਬੋਲਣ ਦਾ ਅੰਦਾਜ਼ ਰੁਖਾ ਤੇ ਔਖ ਭਰਿਆ ਸੀ,

"ਭਾਈ-ਜੀਤੇ! ਤੇਰੇ ਇਉਂ ਪਿਆਂ ਟੈਮ ਕਿਵੇਂ ਪਾਸ ਹੋਊ? ਅੰਗਰੇਜ਼ੀ ਦਵਾਈਆਂ ਆਉਣ ਕਰਕੇ ਮੇਰਾ ਵੈਦਗੀ ਦਾ ਧੰਦਾ ਠੱਪ ਹੋਣ ਕਿਨਾਰੇ ਐ।... ਗੁਰੂ ਘਰ 'ਚ ਚੜ੍ਹਦਾ ਚੜ੍ਹਾਵਾ ਅਤੇ ਗੁਰੂ ਘਰ ਵਾਲੀ ਭੋਏਂ 'ਚ ਹੋਣ ਵਾਲੀ ਖੇਤੀ ਦੀ ਆਮਦਨ, ਨੱਗਰ ਕਮੇਟੀ ਆਲੇ ਲੈ ਜਾਂਦੇ ਐ। ਇੱਟ ਚੱਕੀ ਤੋਂ ਪਾਠੀ ਨਿੱਕਲਨ ਲੱਗਗੇ। ਇਸ ਕਰਕੇ ਹੁਣ ਪਾਠ ਕਰਵਾਉਣ ਆਲੇ ਵੀ ਨਹੀਂ ਵਹੁੜਦੇ।...ਜੇੜ੍ਹੇ ਚਾਰ ਛਿੱਲੜ ਕੱਠੇ ਕੀਤੇ ਤੀ, ਉਹ ਸੰਗਰੂਰ ਆਲੀ ਜ਼ਮੀਨ ਲੈਣ 'ਚ ਚਲਾਤੇ।... ਵੱਡਾ ਪਾਰਟੀ ਆਲਿਆਂ ਨਾਲ ਤੁਰਿਆ ਫਿਰਦੈ।...ਤੂੰ ਐਂ ਬਿਮਾਰਾਂ ਵਾਂਗੂ ਪਿਆ ਰਹਿਨੈਂ।...ਚੁਲ੍ਹੇ ਦਾ ਖਰਚਾ ਤਾਂ ਆਥਣ-ਉੱਗਣ ਚਾਹੀਦੈ। ਉਹ ਆਊ ਤਾਂ ਕਿੱਥੋਂ ਆਊ?..."

ਭਗਵਾਨ ਸਿੰਘ ਦੇ ਕੋਠੜੀ ਦੇ ਬੂਹੇ 'ਚ ਆਕੇ ਖੜਨ ਤੇ ਬੋਲਣ ਨਾਲ ਠਠੰਬਰਿਆ ਸੱਤਿਆਜੀਤ ਉੱਠ ਕੇ ਮੰਜੇ 'ਤੇ ਬੈਠ ਗਿਆ ਸੀ। ਉਸ ਨੇ ਸ਼ਰਮਾਉਂਦਿਆਂ-ਸ਼ਰਮਾਉਂਦਿਆਂ, ਇੱਕ ਪਲ ਆਪਣੇ ਪਿਤਾ ਵੱਲ ਤੱਕਿਆ ਸੀ। ਫੇਰ ਉਹ ਸਿਰ ਨੀਵਾਂ ਕਰਕੇ ਉਸ ਦੀ ਲੰਬੀ ਗੱਲ ਸੁਣਦਾ ਰਿਹਾ ਸੀ। ਉਸ ਦੀ ਲੰਬੀ ਗੱਲ ਵਿਚਲੇ ਸੱਚ ਨੇ ਸੱਤਿਆਜੀਤ ਦੀ ਜ਼ਮੀਰ ਨੂੰ ਬੁਰੀ ਤਰ੍ਹਾਂ ਝੰਜੋੜਿਆ ਸੀ। ਇਸੇ ਲਈ ਉਸ ਦੇ ਮੂੰਹੋਂ ਆਪ-ਮੁਹਾਰੇ ਨਿੱਕਲਿਆ,

"ਤੂੰ ਹੀ ਦੱਸ ਬਾਪੂ! ਕੀ ਕੰਮ ਕਰਿਆਂ ਕਰਾਂ?"

"ਓ ਪੜ੍ਹਾਉਣ-ਭੜੂਣ ਹੀ ਲੱਗਜਾ। ਹੋਰ ਮੈਂ ਤੈਨੂੰ ਦਿਹਾੜੀ ਕਰਨ ਨੂੰ ਤਾਂ ਨੀ ਆਂਹਦਾ।"

"ਮੇਰਾ ਗਿਆਨੀ ਦਾ ਨਤੀਜਾ ਆ ਜਾਣ ਦੇ ਬਾਪੂ! ਫੇਰ ਮੈਂ ਕਿਸੇ ਸਕੂਲ 'ਚ ਪੰਜਾਬੀ ਪੜ੍ਹਾਉਣ ਲੱਗਜੂੰ।"

"ਹੋਰ ਕੀਐ ਮੇਰਾ ਸ਼ੇਰ! ਕੰਮ ਹੀ ਬੰਦੇ ਦਾ ਕਰਮ ਹੁੰਦੈ।..." ਭਗਵਾਨ ਸਿੰਘ



ਕੋਠੜੀ ਦੇ ਬੂਹੇ 'ਚ ਖੜਾ-ਖੜਾ, ਉੱਥੋਂ ਤੁਰ ਕੇ, ਰਹਾਇਸ਼ੀ ਕਮਰੇ ਵੱਲ ਨੂੰ ਤੁਰਿਆ। ਸੱਤਿਆਜੀਤ ਬੈਠਾ-ਬੈਠਾ, ਮੰਜੇ ਨੇੜਲੀ ਅਲਮਾਰੀ ਵਿਚੋਂ ਭਾਈ ਦਿਆ ਸਿੰਘ ਦੀ ਪੁਸਤਕ 'ਜ਼ਿੰਦਗੀ-ਬਿਲਾਸ' ਚੁੱਕਕੇ ਪੜ੍ਹਨ ਲੱਗਿਆ, ਪਰ ਦਿਮਾਗ 'ਚ ਬੇਗਮ ਦੀ ਯਾਦ ਮੁੜ ਆਉਣ ਨਾਲ ਉਸ ਦਾ ਧਿਆਨ ਪੁਸਤਕ 'ਚੋਂ ਉੱਖੜਿਆ। ਯਤਨ ਕਰਨ ਦੇ ਬਾਵਜੂਦ ਵੀ ਧਿਆਨ ਪੜ੍ਹਨ 'ਚ ਨਾ ਲੱਗਿਆ। ਉਸ ਨੇ ਬੇਚੈਨੀ ਭਰੇ ਅੰਦਾਜ਼ ਨਾਲ ਪੁਸਤਕ ਬੰਦ ਕਰਕੇ, ਮੁੜ ਅਲਮਾਰੀ 'ਚ ਰੱਖੀ। ਉਸ ਨੇ ਘੁੱਟਣ ਮਹਿਸੂਸ ਕਰਦੇ ਨੇ, ਉੱਤਰ ਦਿਸ਼ਾ ਵੱਲ ਦੀ ਕੰਧ ਵਿਚਲੀ ਅਤੇ ਕਿੱਕਰ ਦੀਆਂ ਫੱਟੀਆਂ ਦੇ ਤਖਤਿਆਂ ਵਾਲੀ ਬੰਦ ਖਿੜਕੀ ਖੋਲ੍ਹੀ। ਉਸ ਦੀ ਨਜ਼ਰ ਆਪ-ਮੁਹਾਰੀ, ਖਿੜਕੀ ਦੇ ਸਰੀਆਂ ਦੀਆਂ ਵਿਰਲਾਂ ਵਿਚਦੀ ਬਾਹਰ, ਦੂਰ ਤੱਕ ਜਾਣੀ ਸ਼ੁਰੂ ਹੋ ਗਈ ਸੀ।

ਖਿੜਕੀਓਂ ਬਾਹਰਲੇ, ਮੋਠ, ਮੂੰਗੀ, ਗੁਆਰੇ ਤੇ ਬਾਜਰੇ ਦੇ ਖੇਤਾਂ ਵਿਚਲੀਆਂ ਫ਼ਸਲਾਂ ਵਿਚਕਾਰ ਦੀ, ਸ਼ਾਜਪੁਰ ਪਿੰਡ ਵਲੋਂ, ਗੁਰੂ ਘਰ ਵਲ ਨੂੰ ਇੱਕ ਡੰਡੀ ਆ ਰਹੀ ਹੈ। ਡੰਡੀ ਦੇ ਆਲੇ-ਦੁਆਲੇ ਵਾਲੇ ਫ਼ਸਲਾਂ ਦੇ ਖੇਤਾਂ ਨੂੰ ਅਕਾਸ਼ ਵਿਚਲੇ ਮਿੱਟੀ ਰੰਗੇ ਬੱਦਲਾਂ ਦੇ ਪ੍ਰਛਾਵਿਆਂ ਨੇ ਆਪਣੇ ਕੁਲਾਵੇ 'ਚ ਲਿਆ ਹੋਇਆ ਹੈ। ਹਵਾ ਚੱਲਣੋਂ ਤਕਰੀਬਨ ਰੁਕੀ ਹੋਈ ਹੈ। ਮੈਲੇ-ਕੁਚੈਲ ਕੱਪੜਿਆਂ ਵਾਲੇ ਅਤੇ ਪਸੀਨੋ-ਪਸੀਨਾ ਹੋਏ ਕਿਸਾਨ, ਅਤੇ ਉਹਨਾਂ ਦੇ ਸੀਰੀ, ਹੱਥਾਂ ਵਿਚਲੇ ਕਸੀਆਂ ਨਾਲ ਮੂੰਗੀ ਦੇ ਇੱਕ ਖੇਤ 'ਚ ਗੋਡੀ ਕਰਦੇ ਨਜ਼ਰ ਆ ਰਹੇ ਹਨ।

ਖਿੜਕੀਓਂ ਬਾਹਰ ਤੱਕ ਰਹੇ ਸੱਤਿਆਜੀਤ ਨੂੰ, ਦੋ-ਸਵਾ ਦੋ ਫੁੱਟ ਲੰਮੇ ਬਾਜਰੇ ਦੇ ਬਰਾਬਰ ਆ ਰਹੇ, ਪਛਮਣ ਤੇ ਜਗਵੰਤ ਹੋਰੀਂ ਦਿਖਾਈ ਦੇਣ ਲੱਗੇ। ਲੰਬੇ ਕੱਦ, ਪਤਲੇ ਤੇ ਫੁਰਤੀਲੇ ਸਰੀਰ ਵਾਲੇ ਜਗਵੰਤ ਦੇ ਮੋਢੇ ਲੰਮੀਂ ਤਣੀ ਵਾਲਾ ਚਮੜੇ ਦਾ ਬੈਗ ਟੰਗਿਆ ਹੋਇਆ ਹੈ। ਉਹਨਾਂ ਨੂੰ ਆਉਂਦਿਆਂ ਦੇਖ ਉਸ ਨੂੰ ਖੁਸ਼ੀ ਜਿਹੀ ਮਹਿਸੂਸ ਹੋਈ। ਉਹ ਕੋਠੜੀ ਵਿਚੋਂ ਬਾਹਰ ਨਿੱਕਲਕੇ, ਗੁਰੂ ਘਰ ਦੇ ਖੁਲ੍ਹੇ ਵਿਹੜੇ 'ਚ ਜਾਕੇ ਉਹਨਾਂ ਨੂੰ ਮਿਲਿਆ। ਉਹਨਾਂ ਦੋਵਾਂ ਨੇ ਭਗਵਾਨ ਸਿੰਘ ਨੂੰ 'ਸਤਿ ਸ਼੍ਰੀ ਅਕਾਲ' ਬੁਲਾਈ। ਭਗਵਾਨ ਸਿੰਘ ਨੇ ਪਿਤਰੀ ਮੋਹ ਨਾਲ ਉਹਨਾਂ ਦੇ ਸਿਰ ਪਲੋਸੇ। ਉਹ ਦੋਵੇਂ ਸੱਤਿਆਜੀਤ ਵਾਲੀ ਕੋਠੜੀ 'ਚ ਗਏ। ਜਗਵੰਤ ਬੈਗ ਕਿੱਲੀ ਨਾਲ ਟੰਗ ਕੇ ਅਤੇ ਪਛਮਣ ਹੱਥ ਵਿਚਲਾ ਬੈਗ ਅਲਮਾਰੀ 'ਚ ਰੱਖਕੇ, ਉਸ ਕੋਲ ਮੰਜੇ 'ਤੇ ਬੈਠੇ। ਗਰਮੀ ਮਹਿਸੂਸ ਕਰਦੇ ਜਗਵੰਤ ਨੇ ਆਪਣੀ ਆਦਤ ਮੁਤਾਬਿਕ ਸੱਜੇ ਹੱਥ ਦੇ ਅੰਗੂਠੇ ਤੇ ਸੱਜੇ ਹੀ ਹੱਥ ਦੀਆਂ ਉਂਗਲਾਂ ਵਿਚਕਾਰਲੀ ਲੰਮੀ ਉਂਗਲ ਨਾਲ ਚੁਟਕੀ ਮਾਰਦਿਆਂ ਕਿਹਾ,.

"ਵਈ! ਫਟਾਫਟ ਉੱਠੋ..ਮੰਜਾ ਰੁੱਖਾਂ ਹੇਠ ਲੈਕੇ ਚਲਦੇ ਆਂ...ਏਥੇ ਤਾਂ ਹੁੰਮਸ ਈ ਲੋਹੜੇ ਦਾ ਏ।"

"ਸਾਡਾ ਜੀਤਾ ਸਿਉਂ ਫ਼ਲਾਸਫਰ ਤਾਂ ਜਗਵੰਤ ਏਥੇ ਹੀ ਮੁੱਕੜੀ ਮਾਰੀ ਬੈਠਾ ਰਹਿੰਦੈ।" ਮੰਞੇ 'ਤੋਂ ਉੱਠ ਕੇ ਖੜੇ ਹੋਏ ਪਛਮਣ ਨੇ ਸੱਤਿਆਜੀਤ 'ਤੇ ਵਿਅੰਗ ਕਸਿਆ। ਸੱਤਿਆਜੀਤ ਨੇ ਮੋੜਵੇਂ ਵਿਅੰਗ 'ਚ ਜਵਾਬ ਦਿੱਤਾ,

"ਥੋਨੂੰ ਗਰਮੀ ਕੁਛ ਜਿਆਦਾ ਲੱਗਦੀ ਐ ਵੱਡੇ ਕਾਮਰੇਡਾਂ ਨੂੰ।" ਸੱਤਿਆਜੀਤ ਮੰਞੇ 'ਤੋਂ ਖੜਾ ਹੋ ਕੇ, ਮੰਜਾ ਚੁੱਕਦਾ ਬੋਲਿਆ। ਉਸ ਦੇ ਇਸ ਵਿਅੰਗ ਦਾ ਉਹਨਾਂ ਦੋਵਾਂ ਵਿਚੋਂ ਕਿਸੇ ਨੇ ਵੀ ਨੋਟਿਸ ਨਾ ਲਿਆ। ਉਹਨਾਂ ਨੇ ਦੋ ਮੰਞੇ ਘਰ ਮੂਹਰਲੇ ਵਿਹੜੇ ਵਿਚਲੀ ਟਾਲ੍ਹੀ ਦੇ ਦਰੱਖਤ ਦੀ ਛਾਂਵੇਂ ਡਾਹੇ। ਭਗਵਾਨ ਸਿਉਂ, ਸ਼ੱਕਰ ਦੇ ਸ਼ਰਬਤ

ਨਾਲ ਭਰਿਆ ਗੜਵਾ ਤੇ ਚਾਰ ਬਾਟੀਆਂ ਲੈਕੇ, ਉਹਨਾਂ ਕੋਲ ਆਇਆ ਅਤੇ ਸੱਤਿਆਜੀਤ ਵਾਲੇ ਮੰਜੇ ਦੇ ਸਰ੍ਹਾਣੇ ਵੱਲ ਬੈਠਕੇ, ਸ਼ਰਬਤ ਵਰਤਾਉਣ ਲੱਗਿਆ। ਸ਼ਰਬਤ ਪੀ ਕੇ ਖਾਲੀ ਕੀਤੀ ਬਾਟੀ ਭੁੰਜੇ ਰੱਖਦੇ, ਲਾਲ ਰੰਗ ਦੀ ਪੱਗ ਵਾਲੇ ਜਗਵੰਤ ਨੇ ਐਨਕ ਦੇ ਚਿੱਟੇ-ਵੱਡੇ ਸ਼ੀਸ਼ਿਆਂ ਵਿਚਦੀ ਭਗਵਾਨ ਸਿੰਘ ਵਲ ਤੱਕਦਿਆਂ, ਅਲਾਂਭਾ ਦੇਣ ਵਾਲੇ ਲਹਿਜ਼ੇ ਨਾਲ ਕਿਹਾ,

"ਦੇਖਲੋ ਬਾਪੂ ਜੀ! ਕੀ ਚੰਨ ਚਾੜ੍ਹਨ ਡਹੇ-ਏ ਤੁਹਾਡੇ ਸਿੱਖ ਮਜ਼ਬ ਵਾਲੇ?"

"ਓਏ-ਭਾਈ! ਕੀ ਚੰਨ ਚਾੜ੍ਹਤਾ ਸਿੱਖਾਂ ਨੇ?"

"ਸਿੱਖਾਂ ਨੇ ਨਹੀਂ, ਬਾਪੂ!...ਸਿੱਖ ਮਜ਼ਬ ਦੇ ਜ਼ਨੂੰਨੀਆਂ ਨੇ।" ਪਛਮਣ ਨੇ ਜਗਵੰਤ ਦੀ ਅਸਪਸ਼ਟ ਗੱਲ ਸਪਸ਼ਟ ਕੀਤੀ।

"ਤੁਸੀਂ ਆਖ ਰਹੇ ਹੋ ਐਸਾ ਉਹਨਾਂ ਕੀ ਕਰਤਾ?" ਜਗਵੰਤ ਭਾਵੁਕ ਅੰਦਾਜ਼ 'ਚ ਭਗਵਾਨ ਸਿੰਘ ਦੇ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ ਸੀ, "ਨਿਰਦੋਸ਼ ਮੁਸਲਮਾਨਾਂ ਦੀ ਇੱਜ਼ਤ-ਆਬਰੂ ਔਰ ਉਹਨਾਂ ਦੀਆਂ ਚੀਜ਼ਾਂ-ਵਸਤਾਂ ਨੂੰ ਲੁੱਟ ਰਹੇ ਏ।..ਮਕਾਨਾਂ ਨੂੰ ਜਲਾ ਰਹੇ ਏ।...ਬੁੱਢੇ-ਬੁੱਢੀਆਂ, ਗੱਭਰੂਆਂ-ਮੁਟਿਆਰਾਂ ਔਰ ਬੱਚੇ-ਬੱਚੀਆਂ ਨੂੰ ਓਦਾਂ ਕੋਹ-ਕੋਹ ਕੇ ਕਤਲ ਕਰ ਰਹੇ ਏ ਜਿੱਦਾਂ ਕਸਾਈ ਬੱਕਰੇ ਨੂੰ ਕੋਹ-ਕੋਹ ਕੇ ਮਾਰਦੈ..." ਜਗਵੰਤ ਦੀ ਗੱਲ ਸੁਣ ਰਹੇ ਭਗਵਾਨ ਸਿੰਘ ਦੇ ਮਨ 'ਚ, ਸਿੱਖ ਹੋਣ ਕਾਰਨ ਹੀਣ-ਭਾਵਨਾ ਉਪਜੀ। ਉਹ ਬਚਾਓ ਦੇ ਪੈਂਤੜੇ 'ਤੋਂ ਖਿੱਝੇ ਜਿਹੇ ਅੰਦਾਜ਼ 'ਚ ਬੋਲਿਆ,

"ਮੁਸਲਿਮ ਵਸੋਂ ਵਾਲੀਆਂ ਥਾਵਾਂ 'ਤੇ ਮੁਸਲਮਾਨ ਕਿਹੜਾ ਸਿੱਖਾਂ ਨਾਲ ਭਲੀ-ਗੁਜ਼ਾਰ ਰਹੇ ਨੇ ਕਾਕਾ?"

"ਸਾਰੇ ਮਜ਼ਬਾਂ ਦੇ ਜ਼ਨੂੰਨੀ ਬਾਪੂ ਜੀ! ਇੱਕੋ ਥਾਲੀ ਦੇ ਚੱਟੇ-ਵੱਟੇ ਹੁੰਦੇ ਏ..." ਜਗਵੰਤ ਬੋਲਦਾ-ਬੋਲਦਾ, ਇਤਿਹਾਸ ਵਿਚੋਂ ਅਲੱਗ-ਅਲੱਗ ਮਜ਼ਬਾਂ ਦੇ ਜ਼ਨੂੰਨੀਆਂ ਵਲੋਂ ਰਚਾਏ ਗਏ ਖ਼ੂਨੀ ਸਾਕਿਆਂ ਦੀਆਂ ਉਦਾਹਰਣਾਂ ਦੇਣ ਲੱਗਿਆ। ਉਸ ਵਲੋਂ ਦਿੱਤੀਆਂ ਜਾ ਰਹੀਆਂ ਠੋਸ ਉਦਾਹਰਣਾਂ ਤੇ ਵਰਤਮਾਨ 'ਚ ਹਿੰਦੂ-ਸਿੱਖ ਮਜ਼ਬ ਤੇ ਮੁਸਲਿਮ ਮਜ਼ਬ ਦੇ ਜ਼ਨੂੰਨੀਆਂ ਵਲੋਂ ਰਚਾਏ ਜਾ ਰਹੇ ਖ਼ੂਨੀ ਕਾਂਡਾਂ ਦੇ ਸੱਚ ਨੇ ਪਛਮਣ ਤੇ ਸੱਤਿਆਜੀਤ ਦੇ ਨਾਲ-ਨਾਲ, ਭਗਵਾਨ ਸਿੰਘ ਅੰਦਰਲੀ ਇਨਸਾਨੀਅਤ ਨੂੰ ਵੀ ਝੰਜੋੜਿਆ। ਭਗਵਾਨ ਸਿੰਘ ਨੇ ਸਿੱਖ ਮਜ਼ਬ ਦੇ ਜ਼ਨੂੰਨੀਆਂ ਖਿਲਾਫ਼ ਔਖ ਜ਼ਾਹਰ ਕਰਨੀ ਸ਼ੁਰੂ ਕੀਤੀ,

"ਐਸੀ ਕਾਂਗਿਆਰੀ ਨੇ ਤਾਂ ਕਾਕਾ! ਸਿੱਖੀ ਦੀ ਪੱਟੀ ਮੇਸ ਕੀਤੀਐ।"

"ਐਸੀ ਕਾਂਗਿਆਰੀ ਕਾਰਨ ਤਾਂ ਬਾਪੂ! ਹੁਣ ਸਿੱਖੀ ਬਾਣੇ ਵਾਲੇ ਨੂੰ ਲੋਕ ਪਹਿਲਾਂ ਦੀ ਤਰ੍ਹਾਂ ਇੱਜ਼ਤ ਨਾਲ ਨਹੀਂ ਦੇਖਦੇ।"

ਪਛਮਣ ਵਲੋਂ ਪੇਸ਼ ਕੀਤੀ ਦਲੀਲ ਨੂੰ ਹੋਰ ਸਪਸ਼ਟ ਕਰਨ ਲਈ ਜਗਵੰਤ ਨੇ ਬੋਲਣਾ ਸ਼ੁਰੂ ਕੀਤਾ, "ਸਿੱਖੀ ਕਾਮਰੇਡ! ਸਿੱਖ-ਬਾਣੇ ਕਾਰਨ ਨਹੀਂ ਵਧੀ-ਫੁਲੀ ਇਹ ਸਿੱਖ ਗੁਰੂਆਂ ਵਲੋਂ ਆਪਣੇ ਸਮਿਆਂ ਦੇ ਲੁਟੇਰੇ-ਜ਼ਾਲਮ ਹਾਕਮਾਂ ਖਿਲਾਫ਼ ਜੰਗਾਂ ਲੜਨ ਔਰ ਕੁਰਬਾਨੀਆਂ ਕਰਨ ਨਾਲ ਵਧੀ-ਫੁਲੀ ਏ।...ਸਿੱਖੀ-ਬਾਣਾ ਤਾਂ ਸਿੱਖ ਲੜਾਕੂਆਂ ਦਾ ਪਹਿਰਾਵਾ ਸੀ ਜਾਂ ਏਦਾਂ ਸਮਝ ਲਉ, ਵਰਦੀ ਸੀ।...ਪਰੰਤੂ ਅੱਜ-ਕਲ੍ਹ ਸਿੱਖੀ ਪਹਿਰਾਵਾ ਪਾਖੰਡੀ ਠੱਗ, ਲੁਟੇਰੇ ਤੇ ਜਾਬਰ ਵੀ ਪਹਿਨੀ ਫਿਰਦੇ ਏ।

ਜਗਵੰਤ ਦੀਆਂ ਗੱਲਾਂ ਧਿਆਨ ਨਾਲ ਸੁਣ ਰਹੇ, ਸੱਤਿਆਜੀਤ ਦੀ ਚੇਤਨਾ,



ਚੰਨ ਦੀ ਚਾਨਣੀ, ਵਾਂਗ, ਚਮਕਣੀ ਸ਼ੁਰੂ ਹੋਈ। ਉਹ ਪ੍ਰਭਾਵਤ ਹੋਇਆ ਉਸ ਦੀ ਚਲਦੀ ਗੱਲ ਦੇ ਵਿਚਦੀ ਈ ਬੋਲਿਆ,

"ਏਸੇ ਕਰਕੇ ਤਾਂ ਬਾਈ! ਅੱਜ-ਕੱਲ ਦੇ ਸਿੱਖਾਂ ਦੀ ਅਕਾਲੀ ਪਾਰਟੀ ਨੇੜੇ ਦਲਿਤ ਵੀ ਨਹੀਂ ਢੁਕਦੇ"

"ਢੁਕਣ ਵੀ ਕਿੱਦਾਂ। ਏਸ ਪਾਰਟੀ 'ਚ ਛੁਪੇ ਵੱਡੇ ਜਿਮੀਂਦਾਰਾਂ ਨੇ ਤਾਂ ਦਲਿਤਾਂ 'ਤੇ ਲੁੱਟ, ਜਾਤੀ-ਪਾਤੀ ਵਿਤਕਰੇ ਔਰ ਜ਼ਬਰ ਦਾ ਕੁਹਾੜਾ ਵਹਾਉਣਾ ਸ਼ੁਰੂ ਕੀਤਾ ਏ।" ਜਗਵੰਤ ਦੀ ਇਸ ਗੱਲ ਦੇ ਜਵਾਬ 'ਚ ਬੋਲਦੇ ਸੱਤਿਆਜੀਤ ਨੇ ਕਿਹਾ,

"ਦਸਵੇਂ ਗੁਰੂ ਗੋਬਿੰਦ ਸਿੰਘ ਨੇ ਤਾਂ ਦਲਿਤਾਂ ਨੂੰ ਰੰਗਰੇਟੇ ਗੁਰੂ ਕੇ ਬੇਟੇ ਦਾ ਦਰਜਾ ਦੇਕੇ ਆਪਣੀ ਛਾਤੀ ਨਾਲ ਲਾਇਆ ਤੀ?"

ਜਗਵੰਤ ਐਨਕ ਦੇ ਸੀਸਿਆਂ ਹੇਠਲੀਆਂ ਆਪਣੀਆਂ ਹੱਸਦੀਆਂ ਅੱਖਾਂ ਨਾਲ ਉਹਨਾਂ ਵੱਲ ਤੱਕਦਾ ਅਤੇ ਚੁਟਕੀ ਮਾਰਦਾ ਬੋਲਿਆ

"ਮਿੱਤਰੋ! ਅੱਜ-ਕੱਲ ਦੇ ਬਹੁਤੇ ਸਿੱਖੀ-ਬਾਣੇ ਵਾਲਿਆਂ ਦਾ ਹਾਲ ਤਾਂ ਹਾਥੀ ਦੇ ਦੰਦਾਂ ਵਾਲਾ ਏ ਜਿਹੜੇ ਸਿੱਖ ਗੁਰੂ ਦੇ ਬਾਣੇ ਨੂੰ, ਲੋਕਾਂ ਨੂੰ ਬੇਵਕੂਫ਼ ਲਈ ਪਹਿਨਦੇ ਏ" ਉਸ ਦੀ ਇਹ ਗੱਲ ਸੁਣਕੇ ਸੱਤਿਆਜੀਤ ਨੂੰ ਆਪਣੇ ਪਹਿਨਿਆ ਬਾਣਾ ਸਰਕੜੇ ਦੀ ਕੰਡ ਵਾਂਗੂ ਲੜਨ ਲੱਗਿਆ ਸੀ। ਭਗਵਾਨ ਸਿੰਘ ਦੁਖੀ ਮਨ ਨਾਲ ਉੱਠ ਕੇ ਨਲਕੇ ਤੋਂ ਪਾਣੀ ਨਾਲ ਧੋਤੇ ਬਰਤਨ ਫੜੀ, ਰਿਹਾਇਸ਼ੀ ਕਮਰੇ ਵਲ ਜਾ ਰਹਿਆ ਸੀ। ਜਗਵੰਤ ਕੁੱਝ ਮਿੰਟਾਂ ਬਾਅਦ ਚਲਦੀ ਗੱਲ ਦਾ ਵਿਸ਼ਾ ਬਦਲਦਾ ਬੋਲਣ ਲੱਗਿਆ।

"ਹਾਂ ਬਈ ਜੀਤ! ਤੈਨੂੰ ਇੱਕ ਬਹੁਤ ਅੱਛਾ ਸਨੇਹਾ ਦੇਣ ਡਹਿਆਵਾ।"

"ਐਸਾ ਕੀ ਸਨੇਹਾ ਐ ਬਾਈ ਜੀ?"

"ਸਨੇਹਾ ਇਹ ਵੇ ਕਿ ਅਗਲੇ ਮਹੀਨੇ ਦੀ ਪੰਜੀ ਤਰੀਕ ਨੂੰ, ਲਹੌਰ ਪਾਰਟੀ ਬਹੁਤ ਸਿੱਖਿਆਦਾਇਕ ਸਟੱਡੀ ਸਰਕਲ ਲਗਾ ਰਹੀ ਏ। ਸਟੱਡੀ ਸਰਕਲ ਡਾਕਟਰ ਭਾਗ ਸਿੰਘ ਔਰ ਤੇਜਾ ਸਿੰਘ ਸੁਤੰਤਰ ਹੋਰਾਂ ਵਲੋਂ ਲਾਇਆ ਜਾਣੈ..." ਜਗਵੰਤ ਦੀ ਚੱਲਦੀ ਗੱਲ 'ਚ ਬੋਲਦੇ ਸੱਤਿਆਜੀਤ ਨੇ ਪੁਛਿਆ, "ਮੈਂ ਉਸ ਸਟੱਡੀ ਸਰਕਲ 'ਚ ਜਾ ਸਕਦਾਂ?" ਉਸ ਦੇ ਇਸ ਸਵਾਲ ਦਾ ਜਵਾਬ ਦੇਣ ਲਈ ਉਹ ਮੁਸਕਰਾਉਂਦਾ ਅਤੇ ਸੱਜੇ ਹੱਥ ਦੇ ਅੰਗੂਠੇ ਅਤੇ ਉਂਗਲ ਨਾਲ ਚੁੱਟਕੀ ਮਾਰਦਾ ਬੋਲਿਆ,

"ਮਿੱਤਰ! ਜਾ ਸਕਦਾ ਨਹੀਂ ਸਗੋਂ ਤੈਨੂੰ ਅਵੱਸ਼ ਲੈ ਕੇ ਜਾਣਾ ਏਂ। ਤੇਰੇ ਸਾਥ ਲੌਂਗੋਵਾਲ ਵਾਲਾ ਤੇਰਾ ਮਿੱਤਰ ਬਚਨ ਵੀ ਜਾਵੇਗਾ..." ਜਗਵੰਤ ਲਹੌਰ ਸਟੱਡੀ ਸਰਕਲ ਬਾਰੇ ਅਤੇ ਲਹੌਰ ਪਹੁੰਚਣ ਬਾਰੇ ਉਸ ਨੂੰ ਵਿਸਤਾਰ 'ਚ ਜਾਣਕਾਰੀ ਦੇਣ ਲੱਗਿਆ। ਸੱਤਿਆਜੀਤ ਮਨ ਈ ਮਨ 'ਚ ਲਹੌਰ ਜਾਣ ਦਾ ਲੱਡੂ ਭੋਰਦਾ ਖੁਸ਼ ਹੁੰਦਾ ਰਿਹਾ। ਫੇਰ ਘੰਟਾ-ਸਵਾ-ਘੰਟਾ ਦਿਨ ਰਹਿੰਦੇ ਤੋਂ ਜਗਵੰਤ ਅਤੇ ਪਛਮਣ ਅਗਾਹਾਂ ਕਿਸੇ ਹੋਰ ਪਿੰਡ ਜਾਣ ਲਈ, ਆਪਣਾ-ਆਪਣਾ ਬੈਗ ਹੱਥ ਲੈ, ਗੁਰੂ ਘਰ ਤੋਂ ਪੂਰਬ ਵਲ ਨੂੰ ਜਾਂਦੀ ਪਗਡੰਡੀ ਤੁਰੇ।

ਸੱਤਿਆਜੀਤ ਨੇ ਟਾਹਲੀ ਹੇਠਲੇ ਦੋਵੇਂ ਮੰਜੇ, ਘਰੇ ਲਿਜਾਕੇ ਡਾਹੇ। ਭਗਵਾਨ ਸਿੰਘ ਆਥਣ ਦੀ ਸਬਜ਼ੀ ਲਈ, ਗੁਰੂ ਘਰ ਦੇ ਖੇਤ ਵਿਚਲੀ ਮੋਠਾਂ ਦੀ ਫ਼ਸਲ ਵਿਚੋਂ ਹਰੀਆਂ ਫਲੀਆਂ ਤੋੜਨ ਲਈ ਤੁਰਿਆ। ਸੱਤਿਆਜੀਤ ਮਨ ਈ ਮਨ 'ਚ ਸੋਚਣ ਲੱਗਿਆ,

"..ਲਹੌਰ ਜਾਕੇ ਸਟੱਡੀ ਸਰਕਲ 'ਚੋਂ ਗਿਆਨ ਤਾਂ ਮਿਲੇਗਾ ਹੀ ਮਿਲੇਗਾ।...ਹੋ ਸਕਦੈ ਲਹੌਰ 'ਚ ਬੇਗਮ ਵੀ ਮਿਲ ਜਾਵੇ। ਲਹੌਰ ਮੁਸਲਮਾਨਾਂ ਦੀ ਅਬਾਦੀ ਵਾਲਾ ਸ਼ਹਿਰ ਐ।...ਏਸੇ ਕਰਕੇ ਉਸ ਦੀ ਉੱਥੇ ਮਿਲਣ ਦੀ ਉਮੀਦ ਰੱਖੀ ਜਾ ਸਕਦੀ ਐ।...ਲਹੌਰ ਜਾਣ ਦਾ ਇੱਕ ਹੋਰ ਵੀ ਫਾਇਦਾ ਹੋ ਸਕਦੈ। ਉੱਥੇ ਜਾਣ ਦੀ ਆੜ 'ਚ ਆਹ ਸਿੱਖੀ-ਭੇਖ ਤੋਂ ਖਹਿੜਾ ਛੁਟ ਸਕਦੈ।... ਕਿਉਂਕਿ ਲਹੌਰ 'ਚ ਮੁਸਲਿਮ ਮਜ਼ਬ ਦੇ ਜਨੂੰਨੀ, ਹਿੰਦੂ-ਸਿੱਖਾਂ ਦਾ ਕਤਲੇਆਮ ਕਰ ਰਹੇ ਨੇ।...ਐਸੇ ਕਤਲੇਆਮ ਨੂੰ ਧਿਆਨ 'ਚ ਰੱਖ ਕੇ, ਮੇਰੀ ਸਿੱਖੀ ਬਾਣਾ ਉਤਾਰਕੇ ਲਹੌਰ ਜਾਣ ਵਾਲੀ ਗੱਲ ਨਾਲ ਬਾਪੂ ਵੀ ਸਹਿਮਤ ਹੋ-ਹੀ ਜਾਊ। ਫੇਰ ਬਾਅਦ 'ਚ ਲਹੌਰੋਂ ਆ ਕੇ ਮੈਂ ਸਿੱਖੀ ਬਾਣਾ ਪਹਿਨਣੋਂ ਬਾਗੀ ਹੋਜੂੰ।"

ਅਜਿਹੀਆਂ ਸੋਚਾਂ ਸੋਚਦੇ ਸੱਤਿਆਜੀਤ ਨੂੰ ਲਹੌਰ ਜਾਣ ਵਿੱਚ ਆਉਣ ਵਾਲੀਆਂ ਸਮੱਸਿਆਵਾਂ ਦਾ ਅਹਿਸਾਸ ਹੋਣਾ ਸ਼ੁਰੂ ਹੋਇਆ। ਪਹਿਲੀ ਸਮੱਸਿਆ ਇਹ ਸੀ ਕਿ ਉਹ ਆਪਣੇ ਬਾਪੂ ਨੂੰ ਸਪੱਸ਼ਟ ਇਹ ਨਹੀਂ ਦੱਸ ਸਕਦਾ ਸੀ ਕਿ ਉਹ ਲਹੌਰ, ਪਾਰਟੀ ਵਲੋਂ ਲਾਏ ਜਾਣ ਵਾਲੇ ਸਟੱਡੀ ਸਰਕਲ 'ਚ ਸ਼ਾਮਲ ਹੋਣ ਲਈ ਜਾ ਰਹਿਆ ਹੈ ਕਿਉਂਕਿ ਜੇ ਉਹ ਇਹ ਦੱਸਦਾ ਸੀ ਤਾਂ ਉਸ ਦੇ ਬਾਪੂ ਨੇ ਉਸ ਨੂੰ ਜਾਣ ਨਹੀਂ ਦੇਣਾ ਸੀ। ਬਿਨਾਂ ਸ਼ੱਕ ਭਗਵਾਨ ਸਿੰਘ ਪਾਰਟੀ ਦੀ ਇੱਜ਼ਤ ਕਰਦਾ ਸੀ। ਪਰ ਫੇਰ ਵੀ ਉਹ ਸੱਤਿਆਜੀਤ ਨੂੰ ਪਾਰਟੀ ਕੰਮਾਂ 'ਚ ਨਹੀਂ ਪੈਣ ਦੇਣਾ ਚਾਹੁੰਦਾ ਸੀ। ਉਹ ਤਾਂ ਸੋਚਦਾ ਸੀ ਕਿ ਚਲੋ, ਵੱਡਾ ਪਛਮਣ ਤਾਂ ਹੱਥਾਂ 'ਚੋਂ ਨਿੱਕਲ ਗਿਆ। ਛੋਟਾ ਸੱਤਿਆਜੀਤ ਤਾਂ ਹੱਥਾਂ ਵਿਚੋਂ ਨਿੱਕਲਨ ਵਾਲੇ ਰਾਹ ਨਾ ਪਵੇ। ਦੂਸਰੀ ਸਮੱਸਿਆ, ਲਹੌਰ ਜਾਣ ਖਾਤਰ ਕਿਰਾਏ ਭਾੜੇ ਤੇ ਖਰਚੇ-ਪੱਠੇ ਦੀ ਲੋੜ ਸੀ, ਕਿਉਂਕਿ ਉਸ ਦੇ ਆਪਣੇ ਕੋਲੇ ਤਾਂ ਕਾਣੀ-ਕੌਡੀ ਵੀ ਨਹੀਂ ਸੀ। ਉਸ ਦਾ ਬਾਪੂ ਵੀ ਪੈਸੇ-ਧੇਲੇ ਪੱਖੋਂ ਟੁਟਿਆ ਹੋਇਆ ਸੀ। ਬਚਨ, ਰੱਜੇ-ਪੁੱਜੇ ਕਿਸਾਨਾਂ ਦਾ ਮੁੰਡਾ ਹੋਣ ਕਾਰਨ ਅਤੇ ਸੱਤਿਆਜੀਤ ਦਾ ਨਜ਼ਦੀਕੀ ਦੋਸਤ ਹੋਣ ਕਾਰਨ, ਉਸ ਦੀ ਪੈਸੇ-ਧੇਲੇ ਪੱਖੋਂ ਮਦਦ ਕਰ ਸਕਦਾ ਸੀ। ਪਰ ਉਸ ਕੋਲੋਂ ਮਦਦ ਲੈਣ ਲਈ ਸੱਤਿਆਜੀਤ ਦੀ ਜ਼ਮੀਰ ਤਿਆਰ ਨਹੀਂ ਸੀ।

ਇਹਨਾਂ ਦੋਵਾਂ ਸਮੱਸਿਆਵਾਂ ਦੇ ਹੱਲ ਬਾਰੇ ਉਹ ਸੋਚਣ ਲੱਗਿਆ। ਕਈ ਦਿਨਾਂ ਦੀ ਸੋਚ-ਵਿਚਾਰ ਤੋਂ ਬਾਅਦ ਉਸ ਨੂੰ ਇੱਕ ਸਕੀਮ ਔੜੀ। ਸਕੀਮ ਮੁਤਾਬਿਕ ਉਸ ਨੇ ਆਪਣੇ ਬਾਪੂ ਨੂੰ ਕਿਹਾ ਕਿ ਉਸ ਦਾ ਗਿਆਨੀ ਦਾ ਨਤੀਜਾ ਲੇਟ ਹੋ ਗਿਆ ਹੈ। ਉਸ ਨੇ ਲਹੌਰੋਂ ਨਤੀਜੇ ਦਾ ਪਤਾ ਕਰਕੇ ਆਉਣੈ। ਭਗਵਾਨ ਸਿੰਘ ਨੇ ਸੱਤਿਆਜੀਤ ਨੂੰ ਜਵਾਬ ਦਿੰਦਿਆਂ ਕਿਹਾ ਕਿ ਲਹੌਰ ਦੇ ਹਾਲਤ ਖਰਾਬ ਨੇ। ਨਤੀਜਾ ਆਪੇ ਆ ਜਾਊਗਾ। ਆਪਣੇ ਪਿਤਾ ਦੀ ਦਲੀਲ ਨੂੰ ਕੱਟਦਿਆਂ ਉਸ ਨੇ ਕਿਹਾ ਨਤੀਜਾ ਆਪੇ ਨਹੀਂ ਆਉਣਾ, ਕਿਉਂਕਿ ਨਤੀਜਾ ਕਿਸੇ ਕਾਰਨ ਕਰਕੇ ਲੇਟ ਕੀਤਾ ਗਿਐ। ਉੱਥੇ ਜਾਕੇ, ਇਤਰਾਜ਼ ਦੂਰ ਕੀਤਿਆਂ ਹੀ ਨਤੀਜਾ ਆਵੇਗਾ। ਉਸ ਨੇ ਆਪਣੇ ਪਿਤਾ ਨੂੰ ਇਹ ਵੀ ਦੱਸਿਆ ਕਿ ਉਸ ਨੇ ਇਕੱਲੇ ਨੇ ਨਹੀਂ ਜਾਣਾ। ਬਚਨ ਵੀ ਉਸ ਦੇ ਨਾਲ ਜਾਵੇਗਾ। ਸੱਤਿਆਜੀਤ ਦੀ ਇਹ ਗੱਲ ਸੁਣ ਕੇ ਭਗਵਾਨ ਸਿੰਘ ਉਸ ਨੂੰ ਭੇਜਣ ਲਈ ਤਿਆਰ ਹੋ ਗਿਆ। ਉਸ ਨੇ ਲਹੌਰ ਦੀਆਂ ਹਾਲਤਾਂ ਦੀ ਨਜ਼ਾਕਤ ਨੂੰ ਮਹਿਸੂਸ ਕਰਦਿਆਂ ਆਪਣੇ ਪੁੱਤਰ ਦੀ, ਸਿੱਖੀ ਬਾਣਾ ਉਤਾਰਕੇ ਅਤੇ ਆਮ ਪਹਿਰਾਵਾ ਪਹਿਨਕੇ ਜਾਣ ਵਾਲੀ ਗੱਲ, ਨਾ-ਚਾਹੁੰਦਿਆਂ ਵੀ ਹਜ਼ਮ ਕਰ ਲਈ।



ਉਸ ਨੇ ਆਪਣੇ ਕਿਸੇ ਜਾਣ-ਪਛਾਣ ਵਾਲੇ ਕੋਲੋਂ ਲੋੜੀਂਦੇ ਪੈਸੇ ਹੱਥ-ਉਧਾਰ ਫੜ ਕੇ, ਉਸ ਨੂੰ ਕਿਰਾਏ-ਭਾੜੇ ਤੇ ਖਰਚੇ-ਪੱਠੇ ਲਈ ਲਿਆ ਕੇ ਦਿੱਤੇ।

ਸੱਤਿਆਜੀਤ ਤੇ ਬਚਨ ਨਿਸ਼ਚਿਤ ਤਰੀਕ ਨੂੰ, ਜਾਖੁਲ ਤੋਂ, ਲਹੌਰ ਨੂੰ ਜਾਣ ਲਈ ਗੱਡੀ ਦੇ ਜਨਰਲ ਡੱਬੇ 'ਚ ਚੜ੍ਹੇ। ਗੱਡੀ ਰਵਾਨਾ ਹੋਈ, ਉਹਨਾਂ ਦਰਮਿਆਨ, ਲਹੌਰ ਦੀਆਂ ਹਾਲਤਾਂ ਬਾਰੇ, ਬੇਗਮ ਬਾਰੇ ਤੇ ਸਟੱਡੀ ਸਰਕਲ 'ਚ ਪਹੁੰਚਣ ਵਾਲਿਆਂ ਬਾਰੇ, ਕਿਆਸ-ਰਾਈਆਂ ਆਧਾਰਤ, ਗੱਲਾਂ ਚੱਲਣੀਆਂ ਸ਼ੁਰੂ ਹੋਈਆਂ। ਗੱਡੀ, ਲਾਇਨ 'ਤੇ ਆਉਂਦੇ ਸਟੇਸ਼ਨਾਂ 'ਤੇ ਰੁਕਕੇ, ਮੁਸਾਫਰ ਉਤਾਰਦੀ-ਚੜ੍ਹਾਉਂਦੀ, ਮੁੜ ਚਲਦੀ ਰਹੀ। ਗੱਡੀ ਧੂੰਆਂ ਛੱਡਦੀ ਜਿਵੇਂ-ਜਿਵੇਂ ਲਾਹੌਰ ਵਲ ਵਧ ਰਹੀ ਸੀ, ਉਵੇਂ-ਉਵੇਂ ਗੱਡੀ 'ਚ ਚੜ੍ਹਨ ਵਾਲੇ ਮੁਸਾਫਰਾਂ 'ਚ, ਮੁਸਲਮਾਨ ਮੁਸਾਫ਼ਰਾਂ ਦੀ ਗਿਣਤੀ 'ਚ ਵਾਧਾ ਹੋਈ ਜਾ ਰਿਹਾ ਸੀ। ਸੱਤਿਆਜੀਤ ਤੇ ਬਚਨ ਦੇ ਮਨਾਂ 'ਚ ਅੱਚਵੀ ਜਿਹੀ ਪੈਦਾ ਹੋਣ ਲੱਗੀ ਸੀ। ਆਖਰ ਗੱਡੀ ਉਰਦੂ, ਪੰਜਾਬੀ ਤੇ ਅੰਗਰੇਜ਼ੀ ਭਾਸ਼ਾਵਾਂ ਵਾਲੇ ਬੋਰਡਾਂ ਨਾਲ ਭਰੇ ਲਹੌਰ ਦੇ ਰੇਲਵੇ ਸਟੇਸ਼ਨ 'ਤੇ ਰੁਕੀ।

ਉਹ ਦੋਵੇਂ, ਆਪਣਾ-ਆਪਣਾ ਥੈਲਾ ਹੱਥ ਲੈ, ਗੱਡੀ ਵਿੱਚੋਂ ਹੇਠਾਂ ਉਤਰੇ। ਉਹਨਾਂ ਨੂੰ ਤੁਰਦਿਆਂ ਨੂੰ, ਪਲੇਟਫਾਰਮ 'ਤੇ ਬੈਠੇ ਸ਼ਰਨਾਰਥੀਆਂ ਦੀਆਂ ਭੀੜਾਂ ਨਜ਼ਰ ਆਉਣ ਲੱਗੀਆਂ ਸਨ। ਉਹਨਾਂ ਦੀ ਦੇਖ-ਰੇਖ ਫ਼ੌਜੀਆਂ ਦੀਆਂ ਟੁਕੜੀਆਂ ਕਰ ਰਹੀਆਂ ਸਨ। ਉਹਨਾਂ ਟੋਲੀਆਂ ਵਿੱਚੋਂ, ਇੱਕ ਮੁਸਲਿਮ ਸ਼ਰਨਾਰਥੀਆਂ ਦੀ ਵੱਡੀ ਉਹ ਟੋਲੀ ਵੀ ਸੀ ਜੋ ਹੁਣੇ ਹੁਣੇ, ਉਸੇ ਗੱਡੀ ਵਿਚੋਂ ਉਤਰੀ ਸੀ ਜਿਸ ਗੱਡੀਓਂ ਬਚਨ ਤੇ ਸੱਤਿਆਜੀਤ ਉਤਰੇ ਸਨ। ਹਿੰਦੂ-ਸਿੱਖ ਸ਼ਰਨਾਰਥੀਆਂ ਦੀ ਇੱਕ ਟੋਲੀ ਹਿੰਦੋਸਤਾਨ ਨੂੰ ਜਾਣ ਵਾਲੀ ਗੱਡੀ ਦੀ ਉਡੀਕ ਕਰ ਰਹੀ ਸੀ। ਸੱਤਿਆਜੀਤ ਦੀਆਂ ਅੱਖਾਂ ਦੀ ਬੇਚੈਨ ਨਜ਼ਰ, ਮੁਸਲਮਾਨ ਸ਼ਰਨਾਰਥੀਆਂ ਵਿਚੱਲੀਆਂ ਲੜਕੀਆਂ ਵਿੱਚੋਂ, ਬੇਗਮ ਨੂੰ ਤਲਾਸ਼ ਰਹੀ ਸੀ। ਪਰ ਉਸਦੀ ਵਿਆਕੁਲ ਨਜ਼ਰ ਨੂੰ, ਬੇਗਮ ਕਿਧਰੇ ਵੀ ਦਿਸ ਨਹੀਂ ਰਹੀ ਸੀ।

ਉਹਨਾਂ ਨੇ ਰੇਲਵੇ ਸਟੇਸ਼ਨ ਵਿਚੋਂ ਬਾਹਰ ਨਿਕਲਕੇ, ਜਗਵੰਤ ਵਲੋਂ ਲਿਖਵਾਏ ਹੋਏ ਪਤੇ ਵਾਲੀ ਥਾਂ ਵੱਲ ਜਾਂਦਾ ਟਾਂਗਾ ਫੜਿਆ। ਮਾੜੂਏ ਜਿਹੇ ਬੱਗੇ ਘੋੜੇ ਵਾਲੇ ਟਾਂਗੇ 'ਚ ਬੈਠੇ, ਸੱਤਿਆਜੀਤ ਦੀ ਨਜ਼ਰ, ਸੜਕ 'ਤੇ ਆ ਜਾ ਰਹੀਆਂ ਕਾਲੇ ਬੁਰਕਿਆਂ ਤੇ ਕੁੜਤੀ ਸਲਵਾਰ ਵਾਲੀਆਂ ਔਰਤਾਂ ਵਿੱਚੋਂ ਬੇਗਮ ਨੂੰ ਲੱਭਦੀ ਰਹੀ। ਉਸ ਦੀ ਮਾਨਸਿਕ ਹਾਲਤ ਦਾ ਅੰਦਾਜ਼ਾ ਲਾਕੇ, ਉਸ ਕੋਲ ਬੈਠੇ ਬਚਨ ਨੇ ਉਸ ਦੇ ਕੰਨ ਕੋਲ ਮੂੰਹ ਕਰਕੇ ਕਿਹਾ,

"ਨਹੀਂ ਲੱਭਣੇ ਲਾਲ ਗੁਆਚੇ, ਮਿੱਟੀ ਨਾ ਫਰੋਲ ਜੋਗੀਆ।"

"ਕੀਐ ਲੱਭ ਹੀ ਜਾਣ", ਸੱਤਿਆਜੀਤ ਨੇ ਫਿੱਕਾ ਜਿਹਾ ਹਾਸਾ ਹਸਦਿਆਂ ਉਸ ਦਾ ਜਵਾਬ ਦਿੱਤਾ। ਟਾਂਗਾ ਪੰਦਰਾਂ-ਵੀਹ ਮਿੰਟਾਂ 'ਚ ਹੀ ਇੱਕ ਲੰਬੀ-ਚੌੜੀ ਥਾਂ ਵਿਚਲੀ ਇਮਾਰਤ ਦੇ ਗੇਟ ਮੂਹਰੇ ਜਾਕੇ ਰੁਕਿਆ। ਗੇਟ ਦੇ ਉੱਪਰ ਭਾਰਤੀ ਕਮਿਊਨਿਸਟ ਪਾਰਟੀ ਦੇ ਦਫ਼ਤਰ ਦਾ ਬੋਰਡ ਲੱਗਿਆ ਹੋਇਆ ਸੀ। ਉਹ ਟਾਂਗੇ 'ਚੋਂ ਉਤਰਕੇ ਤੇ ਟਾਂਗੇ ਵਾਲੇ ਨੂੰ ਕਿਰਾਇਆ ਦੇ ਕੇ, ਆਪਣੇ ਥੈਲੇ ਲਈ, ਗੇਟੋਂ ਅੰਦਰ ਗਏ। ਉੱਥੇ ਹਾਜਰ ਕਾਮਰੇਡਾਂ ਵਿੱਚੋਂ, ਸੱਤਿਆਜੀਤ ਤੇ ਬਚਨ ਸਿਰਫ਼ ਜਗਵੰਤ ਤੇ ਜੰਗੀਰ ਸਿੰਘ ਜੋਗਾ ਨੂੰ ਹੀ ਜਾਣਦੇ ਸਨ, ਪਰ ਦੂਸਰਿਆਂ ਕਾਮਰੇਡਾਂ ਦੇ ਮਿਲਣ ਵਾਲੇ ਅਪਣੱਤ ਭਰੇ ਢੰਗ ਤੋਂ ਉਹਨਾਂ ਦੋਵਾਂ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਹ ਉਹਨਾਂ ਸਾਰਿਆਂ

ਨੂੰ ਲੰਬੇ ਅਰਸੇ 'ਤੋਂ ਜਾਣਦੇ ਹੋਣ। ਸੱਤਿਆਜੀਤ ਤੇ ਬਚਨ ਨੂੰ ਜਲ-ਪਾਣੀ ਛਕਾਉਣ ਬਾਅਦ ਜਗਵੰਤ ਉਹਨਾਂ ਨੂੰ ਸਟੱਡੀ ਸਰਕਲ ਕੈਂਸਲ ਹੋਣ ਦੀ ਮਨਹੂਸ ਖ਼ਬਰ ਦੱਸਣ ਲੱਗਿਆ।

"ਸਾਥੀਓ! ਲੱਗਣ ਵਾਲਾ ਸਟੱਡੀ ਸੱਰਕਲ ਕਿਸੇ ਐਮਰੀਜੈਂਸੀ ਕਾਰਨ ਕੈਂਸਲ ਕਰਨ ਪੈ ਗਿਆ ਏ ਪਾਰਟੀ ਨੂੰ। ਨਜ਼ਦੀਕੀ ਡਿਸਟਿਕਾਂ ਵਿੱਚੋਂ ਆਉਣ ਵਾਲੇ ਸਾਥੀਆਂ ਨੂੰ ਤਾਂ ਕੈਂਸਲ ਦਾ ਸੁਨੇਹਾ ਪਹੁੰਚਾਇਆ ਗਿਆ ਸੀ। ਲੇਕਿਨ ਤੁਹਾਡਾ ਡਿਸਟਿਕ ਦੁਰਾਡੇ ਹੋਣ ਕਾਰਨ ਅਸੀਂ ਤੁਹਾਨੂੰ ਸੁਨੇਹਾ ਨਹੀਂ ਪਹੁੰਚਾਅ ਸਕੇ।"

"ਅੱਛਾ! ਸਟੱਡੀ ਸਰਕਲ ਕੈਂਸਲ ਹੋ ਗਿਆ?" ਸੱਤਿਆਜੀਤ ਨੇ ਅਫ਼ਸੋਸ ਜਿਹੇ ਅੰਦਾਜ਼ 'ਚ ਸਵਾਲ ਕੀਤਾ। ਸੱਤਿਆਜੀਤ ਤੇ ਬਚਨ ਦੇ ਚਿਹਰਿਆਂ ਉਤਲੀ ਨਿਰਾਸ਼ਤਾ ਨੂੰ ਭਾਂਪਦਾ ਜੰਗੀਰ ਸਿੰਘ ਜੋਗਾ ਬੋਲਣ ਲੱਗਿਆ, "ਮੁੰਡਿਓ! ਸਟੱਡੀ ਸਰਕਲ ਭਾਵੇਂ ਰੱਦ ਹੋ ਗਿਆ ਪਰੰਤੂ ਤੁਸੀਂ ਰਹੋ। ਲਹੌਰ ਦੇਖੋ। ਸਾਹਿਤ ਪੜ੍ਹੋ। ਕਾਮਰੇਡਾਂ ਨਾਲ ਵਿਚਾਰ-ਵਟਾਂਦਰੇ ਕਰੋ। ਹਪਤਾ ਰਹੋ, ਦੋ ਹਪਤੇ ਰਹੋ, ਥੋਨੂੰ ਕਿਸੇ ਪੱਖੋਂ ਕੋਈ ਦਿੱਕਤ ਨਹੀਂ ਆਉਣੀ। ਥੋੜਾ ਖਰਚ-ਪੱਠਾ ਕੋਈ ਨਹੀਂ ਹੋਣਾ। ਰੋਟੀ-ਚਾਹ-ਪਾਣੀ ਕੁੱਲ ਚੀਜ਼ ਦਫ਼ਤਰ ਵਲੋਂ ਮਿਲੂ। ਸਿੱਖਣ ਨੂੰ ਕਾਫ਼ੀ ਕੁਛ ਮਿਲੂ।" ਜੰਗੀਰ ਸਿੰਘ ਜੋਗੇ ਦੇ ਬੋਲਣੋਂ ਹਟਣ ਦੇ ਨਾਲ ਹੀ ਇਕ ਹੋਰ ਭਰਵੀਂ ਕਾਲੀ ਦਾੜ੍ਹੀ, ਮੋਟੀਆਂ-ਮੋਟੀਆਂ ਮੁੱਛਾਂ ਅਤੇ ਰੋਹਬਦਾਰ ਸ਼ਖ਼ਸ਼ੀਅਤ ਵਾਲਾ ਕਾਮਰੇਡ, ਬਚਨ ਤੇ ਸੱਤਿਆਜੀਤ ਨੂੰ ਅਪਣੱਤ ਭਰੇ ਅੰਦਾਜ 'ਚ ਕਹਿਣ ਲੱਗਿਆ,

"ਕਾਕਾ! ਜੇ ਤੁਸੀਂ ਰਹਿਣ ਦਾ ਫ਼ੈਸਲਾ ਹੁਣੇ ਨਹੀਂ ਕਰ ਸਕਦੇ।...ਠਹਿਰਕੇ ਕਰ ਲਿਉ।...ਪਾਰਟੀ ਦਫ਼ਤਰ ਆਪਣਾ ਕਾਮਰੇਡਾਂ ਦਾ ਘਰ ਏ।..." ਬੋਲ ਰਹੇ ਰੋਹਬਦਾਰ ਸ਼ਖ਼ਸ਼ੀਅਤ ਵਾਲੇ ਕਾਮਰੇਡ ਨੇ ਸੱਤਿਆਜੀਤ ਤੇ ਬਚਨ ਨੂੰ ਸੰਬੋਧਨ ਕਰਦਿਆਂ-ਕਰਦਿਆਂ ਜਗਵੰਤ ਨੂੰ ਕਹਿਣਾ ਸ਼ੁਰੂ ਕੀਤਾ, "ਭਾਈ ਜਗਵੰਤ ਸਿਆਂ! ਜੁਆਨਾ ਨੂੰ ਨਾਲ ਲਿਜਾਕੇ ਲਾਇਬਰੇਰੀ ਪਖਾਨਾ ਔਰ ਗੁਸਲਖਾਨਾ ਵਗੈਰਾ ਦਿਖਾਦੇ...ਤਾਂ ਕਿ ਮੁਸ਼ਕਲ ਨਾ ਆਵੇ ਜਰੂਰਤ ਸਮੇਂ ਏਹਨਾਂ ਨੂੰ।...ਦਫ਼ਤਰ ਦੇ ਨਿਯਮਾਂ ਬਾਰੇ ਵੀ ਜਾਣਕਾਰੀ ਦੇ ਦੇਣੀ।"

"ਠੀਕ ਏ ਸੁਤੰਤਰ ਜੀ!" ਜਗਵੰਤ ਨੇ ਜਦ ਆਪਣੇ ਮੂੰਹੋਂ "ਸੁਤੰਤਰ" ਸ਼ਬਦ ਕੱਢਿਆ ਤਾਂ ਸੱਤਿਆਜੀਤ ਨੇ ਭਰਵੀਂ ਕਾਲੀ ਦਾੜ੍ਹੀ, ਮੋਟੀਆਂ ਮੁੱਛਾਂ ਅਤੇ ਵੱਡੀਆਂ-ਵੱਡੀਆਂ ਅੱਖਾਂ ਵਾਲੀ ਰੋਹਬਦਾਰ ਸ਼ਖ਼ਸੀਅਤ ਵਾਲੇ ਤੇਜਾ ਸਿੰਘ ਸਤੰਤਰ ਵਲ ਸਤਿਕਾਰ ਭਰੀ ਨਜਰ ਨਾਲ ਤੱਕਿਆ। ਜਗਵੰਤ ਉਹਨਾਂ ਨੂੰ ਨਾਲ ਲੈਕੇ, ਰੋਜਾਨਾ ਵਰਤੋਂ ਦੀਆਂ ਚੀਜਾਂ ਬਾਰੇ ਵਾਕਫੀਅਤ ਦੇਣ ਲੱਗਿਆ। ਉਸ ਨੇ ਉਹਨਾਂ ਨੂੰ ਦਫਤਰ 'ਚ ਹਾਜਰ ਕਾਮਰੇਡਾਂ ਦੇ ਨਾਵਾਂ ਵਗੈਰਾ ਬਾਰੇ ਵੀ ਜਾਣਕਾਰੀ ਦਿੱਤੀ। ਫਿਰ ਉਹ ਉਹਨਾਂ ਨੂੰ ਦਫ਼ਤਰ ਵਿਚਲੀਆਂ ਰੋਜ਼ਾਨਾ ਵਰਤੋਂ 'ਚ ਆਉਣ ਵਾਲੀਆਂ ਥਾਵਾਂ ਅਤੇ ਚੀਜ਼ਾਂ, ਜਿਵੇਂ ਇਸ਼ਨਾਨ ਘਰ, ਲਾਇਬਰੇਰੀ, ਲੰਗਰ, ਹਾਲ ਕਮਰਾ ਤੇ ਨਿੱਕਾ ਜਿਹਾ ਬਗੀਚਾ ਦਿਖਾਉਣ ਲਈ ਆਪਣੇ ਨਾਲ ਲੈਕੇ ਤੁਰਿਆ। ਇਹਨਾਂ ਚੀਜ਼ਾਂ ਦੀ ਖ਼ੂਬਸੂਰਤ ਬਣਤਰ ਤੇ ਸਫ਼ਾਈ ਨੂੰ ਦੇਖਕੇ ਸੱਤਿਆਜੀਤ ਅਤੇ ਬਚਨ ਬਹੁਤ ਪ੍ਰਭਾਵਤ ਹੋਏ। ਫੇਰ ਉਹ ਉਹਨਾਂ ਨੂੰ ਦਫ਼ਤਰ ਦੀਆਂ ਸਾਵਧਾਨੀਆਂ ਬਾਰੇ ਜਾਣਕਾਰੀ ਦੇਣ ਲੱਗਿਆ,

"ਦੇਖੋ-ਮਿੱਤਰੋ! ਪਹਿਲੀ ਬਾਤ ਬਾਹਰ ਘੁੰਮਣ ਜਾਣਾ ਏਂ ਤਾਂ ਇਕੱਲਿਆਂ ਨਹੀਂ ਜਾਣਾ। ਕਿਸੇ ਜਾਣਕਾਰ ਸਾਥੀ ਨੂੰ ਸਾਥ ਲੈਕੇ ਜਾਣਾ ਏਂ। ਮਜ਼ਬੀ ਦੰਗੇ-ਫ਼ਸਾਦਾਂ

ਪੱਖੋਂ ਲਹੌਰ ਦਾ ਹਾਲ ਚਿੰਤਾਜਨਕ ਏ। ਦੂਸਰੀ ਬਾਤ...ਹਰ ਇੱਕ ਕਾਮਰੇਡ, ਭਾਵੇਂ ਸੀਨੀਅਰ ਏ, ਭਾਵੇਂ ਜੂਨੀਅਰ ਏ ਆਪਣੇ ਬਸਤਰ ਔਰ ਬਰਤਨ ਆਪ ਸਾਫ਼ ਕਰਦਾ ਏ..." ਉਸ ਵਲੋਂ ਦੱਸੀਆਂ ਗਈਆਂ ਗੱਲਾਂ ਸੁਣਨ ਤੋਂ ਕੁਝ ਮਿੰਟ ਪਿੱਛੋਂ ਉਹਨਾਂ ਦੋਵਾਂ ਨੇ ਉਸ ਨੂੰ ਦਫ਼ਤਰ 'ਚ ਆਪਣਾ ਇੱਕ ਹਪਤਾ ਠਹਿਰਨ ਦਾ ਲਿਆ ਫ਼ੈਸਲਾ ਦੱਸਿਆ। ਉਹਨਾਂ ਦੇ ਫ਼ੈਸਲੇ ਨੂੰ ਦਫ਼ਤਰ ਵਿਚਲੇ ਸੀਨੀਅਰ ਕਾਮਰੇਡਾਂ ਨੇ ਜੀ-ਆਇਆਂ ਆਖਿਆ।

ਉਹ ਦੋਵੇਂ, ਸੱਤਿਆਜੀਤ ਤੇ ਬਚਨ, ਚਾਈਂ-ਚਾਈਂ ਲਾਇਬਰੇਰੀ 'ਚ ਬੈਠ ਕੇ ਅਖਬਾਰ, ਮੈਗਜ਼ੀਨ ਜਾਂ ਕੋਈ ਨਾ ਕੋਈ ਪੁਸਤਕ ਪੜ੍ਹਦੇ। ਸੀਨੀਅਰ ਕਾਮਰੇਡਾਂ ਦਰਮਿਆਨ ਚੱਲਣ ਵਾਲੇ ਵਿਚਾਰ-ਵਟਾਂਦਰੇ ਨੂੰ ਸੁਣਨੋ ਨਾ ਖੁਞਦੇ। ਵਿਚਾਰ ਵਟਾਂਦਰੇ ਦਾ ਵਿਸ਼ਾ ਉਸ ਸਮੇਂ ਦੇ ਭਖਵੇਂ ਮੁੱਦੇ ਹੁੰਦੇ ਜਿਵੇਂ ਭਾਰਤ ਵਿਚ ਚਲ ਰਹੀ ਫਿਰਕੂ-ਮਜ਼ਬੀ ਖ਼ੂਨੀ ਨ੍ਹੇਰੀ ਹੁੰਦੀ। ਕਾਂਗਰਸ ਤੇ ਮੁਸਲਿਮ ਲੀਗ ਵਰਗੀਆਂ ਸਿਆਸੀ ਪਾਰਟੀਆਂ ਵੱਲੋਂ, ਜਗੀਰਦਾਰਾਂ ਅਤੇ ਜਗੀਰੂ ਰਜਵਾੜਿਆਂ ਪੱਖੀ ਲਏ ਜਾ ਰਹੇ ਫੈਸਲੇ ਹੁੰਦੇ। ਇਨ੍ਹਾਂ ਰਜਵਾੜਿਆਂ ਨੂੰ ਭਾਰਤ ਸੰਘ 'ਚ ਰਲਾਉਣਾ ਲਈ ਲਿਆ ਜਾ ਰਹਿਆ ਫੈਸਲਾ ਹੁੰਦਾ। ਉਹਨਾਂ ਸਿਆਸੀ ਪਾਰਟੀਆਂ ਵੱਲੋਂ, ਬਰਤਾਨਵੀਂ ਸਾਮਰਾਜ ਪੱਖੀ ਮਾਉਂਟਵੈਟਨ ਪਲੈਨ 'ਤੇ ਲਾਈ ਗਈ ਮੋਹਰ ਸਬੰਧੀ ਹੁੰਦੇ। ਇਹਨਾਂ ਮੁੱਦਿਆਂ 'ਤੇ ਹੋਣ ਵਾਲੇ ਵਿਚਾਰ-ਵਟਾਂਦਰੇ ਦੌਰਾਨ, ਦਫ਼ਤਰ ਵਿਚਲੇ ਸੀਨੀਅਰ ਕਾਮਰੇਡ ਇੱਕ-ਮਤ ਨਹੀਂ ਹੁੰਦੇ ਸਨ। ਉਹਨਾਂ ਦਰਮਿਆਨ ਚਲਦਾ ਵਿਚਾਰ-ਵਟਾਂਦਰਾ ਜਦ ਗਰਮਾ-ਗਰਮ ਬਹਿਸ ਦਾ ਰੂਪ ਧਾਰਨ ਕਰਦਾ ਤਾਂ ਸੱਤਿਆਜੀਤ ਤੇ ਬਚਨ ਨੂੰ ਬਹੁਤ ਸੁਆਦ ਆਉਂਦਾ। ਦਫਤਰ ਵਿਚਲੇ ਬਹੁਤਿਆਂ ਕਾਮਰੇਡਾਂ ਨੂੰ ਮਾਉਂਟਵੈਟਨ ਪਲੈਨ ਮੁਤਾਬਿਕ, ਬਰਤਾਨਵੀ ਹਕੂਮਤ, ਮੁਸਲਿਮ ਲੀਗ ਤੇ ਕਾਂਗਰਸ ਪਾਰਟੀ ਦਰਮਿਆਨ ਹੋ ਰਿਹਾ ਸਮਝੌਤਾ ਠੀਕ ਨਾ ਲਗਦਾ। ਇਸ ਸਮਝੌਤੇ ਨੂੰ ਅਜ਼ਾਦੀ ਦਾ ਦਰਜਾ ਦੇਣ ਵਾਲੇ ਕਾਮਰੇਡ, ਸੱਤਿਆਜੀਤ ਤੇ ਬਚਨ ਨੂੰ ਵੀ ਠੀਕ ਨਾ ਲੱਗਦੇ। ਜੋ ਕਾਮਰੇਡ ਇਸ ਸਮਝੌਤੇ ਨੂੰ ਆਜ਼ਾਦੀ ਸਿੱਧ ਕਰਨ ਲਈ ਦਲੀਲਾਂ ਦਿੰਦੇ, ਉਹਨਾਂ ਦੀਆਂ ਦਲੀਲਾਂ, ਉਹਨਾਂ ਨੂੰ ਗਲਤ ਜਾਪਦੀਆਂ। ਸੀਨੀਅਰ ਨੇਤਾਵਾਂ ਦੀ ਬਹਿਸ ਤੋਂ ਪ੍ਰਭਾਵਤ ਹੋਏ, ਉਹ ਆਪ ਵੀ ਆਪਸ 'ਚ ਵਿਚਾਰ-ਵਟਾਂਦਰਾ ਕਰਨ ਲੱਗਦੇ। ਜਿਸ ਦਿਨ ਉਹ ਪਾਰਟੀ ਦਫ਼ਤਰ ਦੇ ਬਗੀਚੇ 'ਚ ਬੈਠੇ ਸਨ, ਉਸ ਦਿਨ ਸੱਤਿਆਜੀਤ ਨੇ ਵਿਚਾਰ-ਚਰਚਾ ਸ਼ੁਰੂ ਕਰਦਿਆਂ ਕਿਹਾ

"ਜੇ ਜ਼ਮੀਨਾਂ ਜਗੀਰਦਾਰਾਂ ਕੋਲ ਤੇ ਕਾਰਖਾਨੇ ਸਰਮਾਏਦਾਰਾਂ ਕੋਲ ਹੀ ਰਹਿਣੇ ਨੇ ਤਾਂ ਕਿਸਾਨਾਂ-ਮਜ਼ਦੂਰਾਂ ਨੂੰ ਕਾਹਦੀ ਆਜ਼ਾਦੀ ਹੋਊ ਬਚਨ?"

"ਯਾਰ ਜੀਤ! ਏਹ ਤਾਂ ਉਵੇਂ ਐ ਜਿਵੇਂ ਕਹਿੰਦੇ ਹੁੰਦੇ ਐ-ਊਂ ਤੂੰ ਕੁੰਜੀ ਮੁਖਤਿਆਰ ਪਰ ਕੋਠੀ ਨੂੰ ਹੱਥ ਨਾ ਲਾਈਂ।".

"ਮੈਨੂੰ ਸਤਪਾਲ ਡਾਂਗ ਅਰਗੇ ਕਾਮਰੇਡਾਂ ਦੀ ਸਮਝ ਨਹੀਂ ਆਉਂਦੀ ਜਿਹੜੇ ਦੇਸੀ-ਵਿਦੇਸੀ ਲੁੱਟੇਰਿਆਂ 'ਚ ਹੋ ਰਹੇ ਸਮਝੌਤੇ ਨੂੰ ਵੀ, ਆਜ਼ਾਦੀ ਮੰਨੀ ਜਾਂਦੇ ਐ?"

"ਮੈਨੂੰ ਤਾਂ ਭਰਾਵਾ ਜੀਤ! ਤੇਜ਼ਾ ਸਿਉਂ ਸਤੰਤਰ ਤੇ ਜੰਗੀਰ ਸਿਉਂ ਜੋਗੇ ਹੋਰੀਂ ਸਹੀ ਲੱਗਦੇਐ, ਜਿਹੜੇ ਕਹਿੰਦੇਐ ਏਹ ਕੋਈ ਆਜ਼ਾਦੀ ਨਹੀਂ। ਸ਼ਰਮਨਾਕ ਸਮਝੌਤੇ।"

"ਠੀਕ ਹੀ ਏਹੋ ਐ। ਮਜ਼ਦੂਰਾਂ ਕਿਸਾਨਾਂ ਨੂੰ ਤਾਂ ਆਜ਼ਾਦੀ ਲਈ ਲੜਨਾ ਪੈਣਾ।" ਇਹ ਵਿਚਾਰ-ਚਰਚਾ ਉਹਨਾਂ ਦੋਵਾਂ ਦਰਮਿਆਨ ਬਾਰਾਂ-ਤੇਰਾਂ ਮਿੰਟ ਚਲਦੀ

ਰਹੀ। ਫੇਰ ਉਹ ਦੋਵੇਂ ਬਗੀਚੇ ਵਿਚੋਂ ਲਾਹੌਰ ਦੇਖਣ ਦੇ ਮਨ ਨਾਲ ਤੁਰੇ। ਤੁਰਨ ਸਮੇਂ ਉਹਨਾਂ ਨੂੰ ਉਹਨਾਂ ਸਾਵਧਾਨੀਆਂ ਦਾ ਖਿਆਲ ਨਾ ਰਿਹਾ, ਜਿਹੜੀਆਂ ਪਹਿਲੇ ਦਿਨ ਹੀ ਜਗਵੰਤ ਨੇ ਉਹਨਾਂ ਨੂੰ ਦੱਸੀਆਂ ਸਨ। ਸਾਵਧਾਨੀਆਂ ਵਿਚੋਂ ਇੱਕ ਸਾਵਧਾਨੀ ਇਹ ਵੀ ਸੀ ਕਿ ਕਿਸੇ ਜਾਣਕਾਰ ਸਾਥੀ ਤੋਂ ਬਿਨਾਂ ਇਕੱਲਿਆਂ ਨੇ ਬਾਹਰ ਨਹੀਂ ਜਾਣਾ। ਪਰ ਉਹ ਦੋਵੇਂ ਇਕੱਲੇ ਹੀ ਘੁੰਮਣ ਨਿਕਲ ਗਏ। ਉਹ ਤੁਰਦੇ-ਤੁਰਦੇ ਦਫਤਰ ਤੋਂ ਕਾਫੀ ਦੂਰ ਚਲੇ ਗਏ।

ਬੇਗਮ ਨੂੰ ਲੱਭਦੀ ਸੱਤਿਆਜੀਤ ਦੀ ਨਜ਼ਰ ਦੇ ਪੱਲੇ ਨਿਰਾਸ਼ਤਾ ਪੈਂਦੀ ਰਹੀ। ਉਹ ਤੁਰਦੇ-ਤੁਰਦੇ ਭੁੱਲ-ਭੁਲੇਖੇ ਮੁਸਲਮਾਨ ਵਸੋਂ 'ਚ ਚਲੇ ਗਏ। ਉਸ ਇਲਾਕੇ 'ਚ ਪਹਿਲਾਂ ਕਈ ਵਾਰ ਮਜ਼ਬੀ ਦੰਗੇ-ਫ਼ਸਾਦ ਹੋ ਚੁੱਕੇ ਸਨ। ਜਿਹਨਾਂ 'ਚ ਹਿੰਦੂ-ਸਿੱਖਾਂ ਦੇ ਕਈ ਪਰਿਵਾਰ ਮਾਰੇ ਜਾ ਚੁੱਕੇ ਸਨ। ਉਹਨਾਂ ਨੂੰ ਤੁਰਦਿਆਂ ਨੂੰ, ਉਸ ਵਸੋਂ ਦੇ ਕਈ ਬੰਦਿਆਂ ਦੀ ਝਾਕਣੀ ਸ਼ੱਕੀ ਜਾਪੀ। ਉਹ ਬੰਦੇ ਉਹਨਾਂ ਵੱਲ ਦੁਸ਼ਮਣਾਂ ਵਾਂਗ ਦੇਖਦੇ ਸਨ। ਬਚਨ ਨੇ ਹੌਲੀ ਤੇ ਘਬਰਾਹਟ ਭਰੀ ਆਵਾਜ਼ 'ਚ ਕਿਹਾ,

"ਜੀਤ! ਆਪਾਂ ਤਾਂ ਭਰਾਵਾ! ਕਸੂਤੇ ਪਾਸੇ ਆਗੇ ਲੱਗਦੇ ਆਂ?"

"ਮੈਨੂੰ ਤਾਂ ਆਪ ਏਵੇਂ ਲੱਗਦੈ!"

"ਨਿੱਕਲ ਚੱਲੀਏ ਫੇਰ ਏਥੋਂ...ਹੋਰ ਨਾ ਕਿਤੇ ਝਟਕੇ ਜਾਈਏ।"

ਉਹ ਦੋਵੇਂ ਉਨ੍ਹੀਂ ਪੈਰੀਂ ਕਸੂਤੀ ਝਾਕਣੀ ਵਾਲਿਆਂ ਨੂੰ, ਝਕਾਨੀਂ ਦੇ ਕੇ, ਇੱਕ ਭੀੜੀ ਵੀਹੀ ਪਏ। ਕੁਝ ਕਦਮ ਉਸ ਵੀਹੀ ਵਿਚ ਤੁਰਦੇ, ਫੇਰ ਇੱਕ ਹੋਰ ਵੀਹੀ ਪਏ। ਕੁਝ ਮਿੰਟਾਂ 'ਚ ਈ, ਉਹਨਾਂ ਨੇ ਕਈ ਵੀਹੀਆਂ ਬਦਲੀਆਂ, ਇਉਂ ਕਰਨ ਨਾਲ ਉਹ ਸ਼ੱਕੀਆਂ ਨੂੰ ਚਕਮਾ ਦੇਣ 'ਚ ਤਾਂ ਸਫਲ ਹੋ ਗਏ ਪਰ ਉਹਨਾਂ ਨੂੰ ਪਾਰਟੀ ਦਫ਼ਤਰ ਨੂੰ ਵਾਪਿਸ ਜਾਣ ਵਾਲੀ ਸੜਕ ਚਕਮਾ ਦੇ ਗਈ। ਪਤਾ ਨਾ ਲੱਗੇ, ਕਿ ਉਹ ਜਾਣ ਤਾਂ ਕਿੱਧਰ ਜਾਣ। ਬਚਨ ਨੇ ਸੱਤਿਆਜੀਤ ਦੇ ਬਰਾਬਰ ਹੋ-ਕੇ ਤੁਰਦਿਆਂ ਉਸ ਨੂੰ ਹੌਲੀ ਆਵਾਜ਼ 'ਚ ਕਿਹਾ,

"ਤੇਰੀ ਬੇਗਮ ਨੂੰ ਲੱਭਦੇ-ਲੱਭਦੇ ਮਿੱਤਰਾ! ਆਪਾਂ ਤਾਂ ਆਪ ਵੀ ਗੁਆਚ ਗਏ।"

"ਬਚਨ! ਸਿਆਣਿਆਂ ਨੇ ਐਵੇਂ ਤਾਂ ਨਹੀਂ ਕਿਹਾ ਅਖੇ, ਆਪਣਾ-ਆਪ ਗੁਆਈਏ ਤਾਂ ਥਹੁ ਪਾਈਏ।" ਮਨ ਵਿਚਲੀ ਘਬਰਾਹਟ 'ਤੇ ਕਾਬੂ ਪਾ ਕੇ ਤੇ ਮੁਸਕਰਾਕੇ ਆਖੀ ਸੱਤਿਆਜੀਤ ਦੀ ਇਹ ਗੱਲ ਘਬਰਾਏ ਹੋਏ ਬਚਨ ਨੂੰ ਖਿਝਾ ਗਈ,

"ਲੱਗਦਿਆ ਥਹੁ ਪਾਉਣ ਦਿਆ, ਹੁਣ ਦੱਸ ਕਿਹੜੇ ਧਗੜੇ ਤੋਂ ਰਾਹ ਪੁੱਛੀਏ।"

"ਘਬਰਾਅ ਨਾ! ਮੈਂ ਵੀ ਤੇਰੇ ਨਾਲ ਹਾਂ। ਆਪਾਂ ਟਾਂਗਾ ਫੜ੍ਹਕੇ ਇਕ ਵਾਰ ਟੇਸ਼ਨ 'ਤੇ ਚੱਲਦੇ ਆਂ।"

ਉੱਥੋਂ ਉਹ ਟਾਂਗਾ ਫੜ ਕੇ ਸਟੇਸ਼ਨ ਨੇੜਲੇ ਚੌਂਕ 'ਚ ਪਹੁੰਚੇ। ਸਟੇਸ਼ਨ ਵਾਲੇ ਚੌਂਕ ਵਿਚੋਂ ਉਹਨਾਂ ਨੂੰ ਪਾਰਟੀ ਦਫ਼ਤਰ ਜਾਣ ਲਈ, ਟਾਂਗਾ ਲੈਣਾ ਮੁਸ਼ਕਲ ਹੋਇਆ। ਕਿਉਂਕਿ ਟਾਂਗੇ ਵਾਲੇ ਨੂੰ ਪਾਰਟੀ ਦਫ਼ਤਰ ਦਾ ਪੂਰਾ ਪਤਾ ਦੱਸਣਾ ਪੈਣਾ ਸੀ। ਪਤਾ ਦੱਸਣਾ ਉਹਨਾਂ ਲਈ ਮੁਸ਼ਕਲ ਸੀ, ਕਿਉਂਕਿ ਜਗਵੰਤ ਕੋਲੋਂ ਲਿਖਿਆ ਪਤਾ ਦਫ਼ਤਰ 'ਚ ਹੀ ਰਹਿ ਗਿਆ ਸੀ। ਪਤਾ ਮੂੰਹ-ਜ਼ਬਾਨੀ ਉਹਨਾਂ ਨੂੰ ਚੇਤੇ ਨਹੀਂ ਸੀ। ਇਸੇ ਮੁਸ਼ਕਲ ਕਰਕੇ ਉਹ ਟਾਂਗਾ ਫੜ੍ਹਨ ਦੀ ਵਿਜਾਏ ਪੈਦਲ ਹੀ ਤੁਰੇ। ਉਹਨਾਂ ਨੂੰ ਤੁਰੇ ਜਾਂਦਿਆਂ ਨੂੰ, ਸੜਕ ਦੇ ਸੱਜੇ ਪਾਸੇ, ਮੀਟ ਬਜ਼ਾਰ ਆਉਣ ਨਾਲ, ਠੀਕ ਸੜਕ ਜਾਣ ਦਾ ਵਿਸ਼ਵਾਸ਼ ਹੋਇਆ। ਸੂਰਜ ਆਥਣ ਦੀਆਂ ਤ੍ਰਿਕਾਲਾਂ 'ਚ ਬਦਲ ਚੁੱਕਿਆ ਸੀ।



ਕਈ ਦੁਕਾਨਾਂ 'ਚ ਬੱਤੀਆਂ ਜਗਣ ਕਾਰਨ ਨਿੰਮਾਂ-ਨਿੰਮਾਂ ਚਾਨਣ ਵੀ ਨਜ਼ਰ ਆਉਣ ਲੱਗ ਪਿਆ ਸੀ। ਉਹਨਾਂ ਦੇ ਮਨ ਓਦੋਂ ਟਿਕਾਣੇ ਆਏ ਜਦ ਉਹਨਾਂ ਨੂੰ ਦਫ਼ਤਰ 'ਤੇ ਪਾਰਟੀ ਦਾ ਲੱਗਿਆ ਬੋਰਡ ਨਜ਼ਰ ਆਇਆ।

ਉਹਨਾਂ ਦੇ ਇਕੱਲੇ ਘੁੰਮਣ ਜਾਣ ਤੋਂ, ਅਤੇ ਕੁਵੇਲਾ ਕਰਕੇ ਆਉਣ ਤੋਂ, ਪਾਰਟੀ ਦਫ਼ਤਰ ਅੰਦਰਲੇ ਸੀਨੀਅਰ ਕਾਮਰੇਡ, ਫਿਕਰਮੰਦ ਹੋਣ ਦੇ ਨਾਲ-ਨਾਲ, ਘਬਰਾਏ ਹੋਏ ਵੀ ਸਨ। ਉਹਨਾਂ ਨੇ ਦਫਤਰ ਪਹੁੰਚਦਿਆਂ ਹੀ, ਆਪਣੀ ਗਲਤੀ ਦੀ ਉਹਨਾਂ ਕਾਮਰੇਡਾਂ ਕੋਲੋਂ ਮੁਆਫ਼ੀ ਮੰਗੀ। ਉਹਨਾਂ ਨੇ ਉਹਨਾਂ ਨੂੰ ਪਿਆਰ ਨਾਲ ਸਮਝਾਉਂਦਿਆਂ, ਮੁੜ ਇਹੋ ਜਿਹੀ ਗਲਤੀ ਨਾ ਕਰਨ ਦੀ ਹਦਾਇਤ ਕੀਤੀ। ਦੋਵਾਂ ਨੇ ਉਹਨਾਂ ਨੂੰ ਇਸ ਹਦਾਇਤ ਦੀ ਪਾਲਣਾ ਕਰਨ ਦਾ ਮਨੋਂ ਵਿਸ਼ਵਾਸ ਦਵਾਇਆ।

ਉਹ ਉਸ ਦਿਨ ਤੋਂ ਪਿੱਛੋਂ ਦੋ ਦਿਨ ਹੋਰ ਪਾਰਟੀ ਦਫ਼ਤਰ 'ਚ ਰਹੇ। ਫੇਰ ਉਹਨਾਂ ਨੇ ਆਪਣਾ-ਆਪਣਾ ਥੈਲਾ ਚੁੱਕ, ਆਪਣੇ-ਆਪਣੇ ਪਿੰਡ ਪਹੁੰਚਣ ਲਈ, ਦਫਤਰ ਅੰਦਰਲੇ ਕਾਮਰੇਡਾਂ ਕੋਲੋਂ ਵਿਦਾਇਗੀ ਲਈ। ਲਾਹੌਰ ਦੇ ਰੇਲਵੇ ਸਟੇਸ਼ਨ ਨੂੰ ਜਾਂਦੇ ਟਾਂਗੇ 'ਚ ਬੈਠੇ, ਬਚਨ ਨੇ ਆਪਣੇ ਨਾਲ ਬੈਠੇ ਸੱਤਿਆਜੀਤ ਦੀ ਬੱਖੀ 'ਚ, ਪੋਲੀ ਜਿਹੀ ਕੂਹਣੀ ਮਾਰਦਿਆਂ ਤੇ ਮੁਸ਼ਕੜੀਏਂ ਹਸਦਿਆਂ ਕਿਹਾ,

"ਗਿਆਨੀ ਦੇ ਨਤੀਜੇ ਵਾਲੀ ਸੰਨਦ ਨਾ ਕਿਤੇ ਗੁਆਚ ਜੇ, ਸੰਭਾਲ ਕੇ ਰੱਖੀਂ।"

"ਸੰਨਦ ਲੈਣ ਆਪਾਂ ਥੋੜਾਂ ਆਏ ਤੀ।" ਸੱਤਿਆਜੀਤ ਨੇ ਭਾਵੇਂ ਬਚਨ ਨੂੰ ਇਹ ਜਵਾਬ ਦੇ ਦਿੱਤਾ ਸੀ ਪਰ ਉਸ ਦੇ ਮਨ 'ਚ, ਗਿਆਨੀ ਦੇ ਨਤੀਜੇ ਦਾ ਪਤਾ ਨਾ ਕਰਨ ਕਰਕੇ, ਆਪਣੇ ਪਿਤਾ ਭਗਵਾਨ ਸਿੰਘ ਦੇ ਮੱਥੇ ਲੱਗਣ ਦਾ ਡਰ, ਖੁੰਬ ਵਾਂਗ ਫੁਟ ਆਇਆ ਸੀ। ਇਹ ਡਰ ਲਾਹੌਰ ਤੋਂ ਲੈ ਕੇ ਸ਼ਾਜਪੁਰ ਵਾਲੇ ਗੁਰੂ ਘਰ ਤੱਕ ਸੱਤਿਆਜੀਤ ਨੂੰ ਬੇਚੈਨ ਕਰਦਾ ਰਿਹਾ। ਉਹ ਘਰ ਪਹੁੰਚਿਆ। ਸੱਤਿਆਜੀਤ ਨੇ ਆਪਣੇ ਘਰ ਮੂਹਰਲੇ ਵਿਹੜੇ ਵਿਚਲੀ ਟਾਹਲੀ ਦੀ ਛਾਵੇਂ, ਪਿੰਨੇ ਨੂੰ ਘੁਮਾ-ਘੁਮਾ ਕੇ, ਸੂਤ ਨੂੰ ਵਟਾ ਚੱੜ੍ਹਾ ਰਹੇ, ਆਪਣੇ ਪਿਤਾ ਭਗਵਾਨ ਸਿੰਘ ਨੂੰ, "ਸਤਿ ਸ਼੍ਰੀ ਅਕਾਲ ਬਾਪੂ ਜੀ!" ਆਖੀ। ਫੇਰ ਉਹ ਸਿੱਧਾ ਆਪਣੀ ਕੋਠੜੀ 'ਚ ਗਿਆ। ਹੱਥ ਵਿਚਲਾ ਥੈਲਾ ਉਸਨੇ ਅਲਮਾਰੀ 'ਚ ਧਰਿਆ। ਪਾਣੀ ਪੀਤਾ। ਮੰਜੇ 'ਤੇ ਬੈਠਾ। ਇਨੇ ਨੂੰ ਉਸ ਨੂੰ ਆਪਣੇ ਬਾਪੂ ਦੀ ਆਵਾਜ਼ ਸੁਣੀ,

"ਵਲ੍ਹਾਂ-ਵਾਹਲੇ ਦਿਨ ਲੱਗਗੇ ਤੈਨੂੰ ਜੀਤਿਆ! ਲਾਹੌਰ?"

"ਬਾਪੂ! ਲਾਹੌਰ ਯੂਨੀਵਰਸਿਟੀ 'ਚ ਰੌਲੇ-ਗੌਲੇ ਕਰਕੇ ਛੁੱਟੀਆਂ ਤੀ।"

"ਫੇਰ ਐਨੇ ਦਿਨ ਲਾਹੌਰ ਕਿੱਥੇ ਰਹੇ ਤੁਸੀਂ?"

"ਪਾਰਟੀ ਦਫ਼ਤਰ 'ਚ ਰਹੇ ਤੀ ਬਾਪੂ।" ਸਤਿਆਜੀਤ ਦਾ ਇਹ ਜਵਾਬ ਸੁਣਕੇ, ਭਗਵਾਨ ਸਿੰਘ ਹੱਥਲਾ ਸੂਤ ਦਾ ਪਿੰਨਾ ਘੁਮਾਉਂਦਾ, ਕੋਠੜੀ ਦੇ ਬੂਹੇ 'ਚ ਆਕੇ ਖੜ੍ਹਾ। ਫੇਰ ਉਸ ਨੇ ਉਸ ਕੋਲੋਂ ਠਰ੍ਹੰਮੇਂ ਨਾਲ ਪੁੱਛਿਆ,

"ਨਤੀਜਾ ਪਤਾ ਕਰਨ 'ਚ ਤਾਂ ਫੇਰ ਤੇਰੀ ਪਾਰਟੀ ਵਾਲਿਆਂ ਨੇ ਵੀ ਮਦਦ ਕੀਤੀ ਹੋਊ?" ਭਗਵਾਨ ਸਿੰਘ ਵਲੋਂ ਕੀਤੇ ਜਾ ਰਹੇ ਸਵਾਲ 'ਤੇ ਸਵਾਲ ਨੇ ਸੱਤਿਆਜੀਤ ਦੇ ਮਨ ਅੰਦਰਲਾ ਡਰ ਹੋਰ ਵਧਾ ਦਿੱਤਾ ਸੀ। ਉਸ ਨੇ ਛੋਟਾ ਜਿਹਾ ਜਵਾਬ ਦਿੱਤਾ, "ਕੀਤੀ ਤੀ ਬਾਪੂ...." ਉਸਦਾ ਇਹ ਜਵਾਬ ਸੁਣਦਿਆਂ ਭਗਵਾਨ ਸਿੰਘ ਨੇ ਅਗਲਾ ਸਵਾਲ ਕੀਤਾ,

"ਫੇਰ ਤਾਂ ਤੇਰੇ ਗਿਆਨੀ ਦੇ ਨਤੀਜੇ ਦਾ ਵੀ ਪਤਾ ਲੱਗ ਗਿਆ ਹੋਊ?"

"ਪਤਾ ਬਾਪੂ! ਓਹ ਤਾਂ ਪਤਾ ਨਹੀਂ ਲੱਗਿਆ"

"ਬਈ! ਮੈਨੂੰ ਤਾਂ ਏਥੇ ਬੈਠੇ ਨੂੰ ਪਤਾ ਲੱਗ ਗਿਆ।" ਉਸ ਨੇ ਹਥਲਾ ਪਿੰਨਾ ਘਮਾਉਣੋਂ ਰੁਕਕੇ ਆਪਣੇ ਪੁੱਤਰ ਵੱਲ ਔਖ ਨਾਲ ਤੱਕਿਆ। ਸੱਤਿਆਜੀਤ ਮਨ ਅੰਦਰਲੇ ਡਰ ਕਾਰਨ ਥਥਲਾਉਂਦੀ 'ਵਾਜ਼ 'ਚ ਬੋਲਿਆ,

"ਕੀ ਪਤਾ ਲੱਗਿਐ ਬਾਪੂ ਜੀ! ਥੋਨੂੰ?" ਉਸ ਦਾ ਇਹ ਸਵਾਲ ਸੁਣ ਕੇ ਭਗਵਾਨ ਸਿੰਘ ਨੇ ਹਥਲਾ ਪਿੰਨਾ ਸੱਤਿਆਜੀਤ ਵਾਲੇ ਮੰਜੇ ਦੀਆਂ ਪਾਂਦਾਂ 'ਤੇ ਰੱਖਿਆ। ਉਹ ਆਪ ਆਪਣੇ ਕਮਰੇ 'ਚ ਗਿਆ। ਕਮਰੇ ਅੰਦਰਲੇ ਲੋਹੇ ਦੇ ਟਰੰਕ ਵਿਚੋਂ, ਉਸ ਨੇ, ਸੱਤਿਆਜੀਤ ਦੇ ਗਿਆਨੀ ਦੇ ਨਤੀਜੇ ਵਾਲਾ ਲਿਫ਼ਾਫ਼ਾ ਕੱਢਿਆ। ਨਤੀਜੇ ਵਾਲਾ ਇਹ ਲਿਫਾਫਾ ਲਾਹੌਰ ਯੂਨੀਵਰਸਟੀ ਵਲੋਂ ਡਾਕ ਰਾਹੀਂ ਭੇਜਿਆ ਗਿਆ ਸੀ। ਉਸਨੇ ਕਮਰੇ ਵਿਚੋਂ ਬਾਹਰ ਆਕੇ, ਹੱਥਲਾ ਲਿਫਾਫਾ ਸੱਤਿਆਜੀਤ ਵਾਲੇ ਮੰਜੇ 'ਤੇ ਰੱਖਦਿਆਂ, ਵਿਅੰਗਮਈ ਅੰਦਾਜ਼ 'ਚ ਕਿਹਾ,

"ਮੈਨੂੰ ਤਾਂ ਇਹ ਪਤਾ ਲੱਗਿਐ ਭਾਈ ਸੱਤਿਆਜੀਤ ਸਿਆਂ!" ਮੰਜੇ 'ਤੇ ਪਏ ਲਿਫ਼ਾਫੇ ਵਲ ਤੱਕਦੇ, ਸੱਤਿਆਜੀਤ ਦੀ ਹਾਲਤ ਪਾੜ 'ਚ ਫੜੇ ਗਏ ਚੋਰ ਵਰਗੀ ਬਣ ਗਈ ਸੀ। ਉਸ ਨੂੰ ਸੁਝ ਨਹੀਂ ਰਿਹਾ ਸੀ ਕਿ ਉਹ ਆਪਣੇ ਪਿਤਾ ਦੀ ਗੱਲ ਦਾ ਜਵਾਬ ਦੇਵੇ ਤਾਂ ਕੀ ਜਵਾਬ ਦੇਵੇ। ਉਹ ਚੁੱਪ-ਚਾਪ ਲਿਫ਼ਾਫੇ 'ਚੋਂ ਨਤੀਜਾ ਕਾਰਡ ਕੱਢਕੇ ਦੇਖਣ ਲੱਗਿਆ। ਨਤੀਜਾ ਕਾਰਡ ਪਾਸ ਦਾ ਸੀ। ਭਗਵਾਨ ਸਿੰਘ ਖੜਾ-ਖੜਾ, ਪਿੰਨਾ ਮੁੜ ਹੱਥ ਲੈ, ਸੂਤ ਨੂੰ ਵਟਾ ਦੇਣ ਲਈ ਪਿੰਨਾ ਘੁਮਾਉਂਦਾ ਰੁੱਖੀ ਆਵਾਜ਼ 'ਚ ਬੋਲਿਆ,

"ਪੁੱਤ ਜੀਤ ਸਿਆਂ! ਝੂਠ ਨ੍ਹੀ ਮਾਰੀਦਾ ਹੁੰਦਾ। ਇੱਕ ਝੂਠ ਨੂੰ ਛਪਾਉਣ ਖਾਤਰ ਸੌ ਝੂਠ ਮਾਰਨਾ ਪੈਂਦੇ।"

"ਬਾਪ ਜੀ! ਤੁਸੀਂ ਠੀਕ ਆਖਦੇ ਹੋ।" ਸ਼ਰਮਸਾਰ ਹੋਏ ਸੱਤਿਆਜੀਤ ਨੇ ਭਗਵਾਨ ਸਿੰਘ ਦੇ ਪੈਰ ਛੂਹੇ ਅਤੇ ਆਪਣੇ ਪਿਤਾ ਨੂੰ ਅਗਾਹਾਂ ਤੋਂ ਝੂਠ ਨਾ ਮਾਰਨ ਦਾ ਵਾਅਦਾ ਦਿੱਤਾ। ਭਗਵਾਨ ਸਿੰਘ ਨੇ ਉਸ ਨੂੰ ਗਲ ਨਾਲ ਲਾ-ਲਿਆ।

## ਦਸ

ਸੱਤਿਆਜੀਤ ਨੂੰ ਸੁਨਾਮ ਦੇ ਇੱਕ ਪ੍ਰਾਈਵੇਟ ਸਕੂਲ ਵਿੱਚ, ਪੰਜਾਬੀ ਪੜ੍ਹਾਉਣ ਦੀ ਮਿਲੀ ਨੌਕਰੀ 'ਤੇ, ਇਹ ਕਹਾਵਤ, "ਰੱਬ ਨੇ ਦਿੱਤੀਆਂ ਗਾਜਰਾਂ ਵਿੱਚੇ ਰੰਬਾ ਰੱਖ" ਪੂਰੀ ਢੁਕਦੀ ਸੀ ਕਿਉਂਕਿ ਨੌਕਰੀ ਮਿਲਣ ਕਾਰਨ, ਇੱਕ ਤਾਂ ਉਹਨਾਂ ਦੀ ਮਾੜੀ ਘਰੇਲੂ ਆਰਥਕ ਹਾਲਤ ਨੂੰ, ਕੁਝ ਨਾ ਕੁਝ ਸੰਭਾਲਾ ਆਉਣਾ ਸ਼ੁਰੂ ਹੋ ਗਿਆ ਸੀ। ਦੂਜਾ, ਉਸਨੂੰ ਕਿਰਤੀ ਪਾਰਟੀ ਦੀ ਸੁਨਾਮ ਬ੍ਰਾਂਚ ਦੇ ਦਫ਼ਤਰ 'ਚ ਆਉਣ-ਜਾਣ ਦਾ ਮੌਕਾ ਨਸੀਬ ਹੋਣਾ ਸ਼ੁਰੂ ਹੋ ਗਿਆ ਸੀ। ਇਸ ਦੂਜੇ ਕਾਰਨ ਕਰਕੇ ਉਸ ਦੀ ਪਾਰਟੀ ਦਫ਼ਤਰ 'ਚ ਆਉਣ-ਜਾਣ ਵਾਲੇ ਕਾਮਰੇਡਾਂ ਨਾਲ ਜਾਣ-ਪਛਾਣ ਹੋਣ ਲੱਗ ਪਈ ਸੀ। ਸਾਹਿਤਕ ਰਾਜਨੀਤਿਕ ਰਸਾਲੇ ਅਤੇ ਪੁਸਤਕਾਂ ਪੜ੍ਹਨ ਨੂੰ ਮਿਲਣ ਲੱਗ ਪਈਆਂ ਸਨ। ਕਾਮਰੇਡਾਂ ਦਰਮਿਆਨ ਚਲਦੀਆਂ ਬਹਿਸਾਂ ਸੁਣਨ ਨੂੰ ਮਿਲਣ ਲੱਗੀਆਂ ਸਨ।

ਸੱਤਿਆਜੀਤ ਤੇ ਮੈਂਗਲ ਦੀ ਦੋਸਤੀ ਵੀ, ਸੁਨਾਮ ਦਫ਼ਤਰ 'ਚ ਮਿਲਦੇ ਰਹਿਣ ਕਰਕੇ ਹੀ ਪਈ। ਉਂਝ ਭਾਵੇਂ ਉਹ ਦੋਵੇਂ, ਕੁਝ ਸਮਾਂ ਪਹਿਲਾਂ ਇੱਕ ਰਾਤ ਨੂੰ, ਭਗਵਾਨ



ਸਿੰਘ ਲੌਂਗੋਵਾਲ ਵਲੋਂ ਬਚਨ ਕੇ ਖੇਤ ਵਿਚਲੇ ਕੋਠੇ ਅੰਦਰ ਲਾਏ ਗਏ ਸਟੱਡੀ ਸਰਕਲ 'ਚ ਵੀ ਮਿਲੇ ਸਨ। ਪਰ ਓਦੋਂ ਉਹਨਾਂ ਦੀ ਆਪਸ 'ਚ ਦੋਸਤੀ ਪੈਣ ਵਾਲੀ ਨੇੜਤਾ ਨਹੀਂ ਬਣੀ ਸੀ। ਸੁਨਾਮ ਦਫ਼ਤਰ 'ਚ ਪੰਜਵੇਂ-ਸੱਤਵੇਂ ਦਿਨ ਮਿਲਦੇ ਰਹਿਣ ਕਰਕੇ ਹੀ ਉਹ ਦੋਵੇਂ ਘਿਉ-ਖਿੱਚੜੀ ਵਾਂਗ ਆਪਸ ਵਿਚ ਘੁਲਣ-ਮਿਲਣ ਲੱਗੇ ਸਨ।.

ਇੱਕ ਦਿਨ ਦਫ਼ਤਰ ਦੇ ਚੁਬਾਰੇ 'ਚ ਡਹੇ ਮੰਜੇ 'ਤੇ ਬੈਠੇ ਮੈਂਗਲ ਨੇ ਆਪਣੇ ਕੋਲ ਬੈਠੇ ਸੱਤਿਆਜੀਤ ਨੂੰ ਅਫ਼ਸੋਸੋ ਜਿਹੇ ਅੰਦਾਜ਼ ਅਤੇ ਧੀਮੀ ਆਵਾਜ਼ 'ਚ ਪੁੱਛਿਆ,

"ਤੈਨੂੰ ਕਿਸੇ ਗੱਲ ਦੀ ਖਿੜਕ ਲੱਗੀ ਜੀਤ?"

"ਕਿਹੜੀ ਗੱਲ ਦੀ?"

"ਪਾਰਟੀ ਨੇ ਬਾਈ ਪਛਮਣ ਨੂੰ, ਏਧਰੋਂ ਆਪਣੇ ਵਾਲੇ ਏਰੀਏ ਵਿੱਚੋਂ ਹਟਾਕੇ ਨੂਰਮਹਿਲ ਦੇ ਏਰੀਏ 'ਚ ਬਦਲਤਾ।"

"ਨਾ-ਬਈ!..." ਸੱਤਿਆਜੀਤ ਨੇ ਸਧਾਰਨ ਅੰਦਾਜ਼ 'ਚ ਬੋਲਦਿਆਂ ਕਿਹਾ, "...ਬਦਲਤਾ ਹੋਊ। ਓਧਰ ਪਛਮਣ ਦੀ ਜਰੂਰਤ ਹੋਊ। ਤਾਹੀਂ ਬਦਲਿਆ ਹੋਊ ਉਸਨੂੰ।"

"ਜਰੂਰਤ ਕਰਕੇ ਨਹੀਂ ਬਦਲਿਆ।"

"ਹੋਰ ਕਾਹਦੇ ਕਰਕੇ ਬਦਲਿਐ?"

"ਸਜ਼ਾ ਦੇਣ ਲਈ ਬਦਲਿਆ ਗਿਐ ਪਛਮਣ ਬਾਈ ਨੂੰ।" ਮੈਂਗਲ ਦੀ ਇਸ ਗੱਲ ਵਿਚਲਾ ਸ਼ਬਦ ਸਜ਼ਾ ਸੁਣਦਿਆਂ ਸੱਤਿਆਜੀਤ ਨੇ ਕੰਨ ਖੜੇ ਕੀਤੇ। ਉਸ ਨੇ ਕਾਹਲੀ ਵਾਲੇ ਅੰਦਾਜ਼ 'ਚ ਪੁੱਛਿਆ ਸੀ। ਮੈਗਲ ਦੱਸਣ ਲੱਗਿਆ,

"ਜਗਵੰਤ ਦਸਦਾ ਤੀ ਜੀਤ! ਅਖੇ, ਪਛਮਣ ਨੇ ਕਿਸੇ ਕਾਮਰੇਡ ਦੀ ਵਹੁਟੀ ਨਾਲ ਨਜਾਇਜ਼ ਸਬੰਧ ਬਣਾ ਲਏ ਤੀ..."

ਮੈਂਗਲ ਦੀ ਇਹ ਗੱਲ ਸੁਣਦਿਆਂ, ਸੱਤਿਆਜੀਤ ਦੇ ਮਨ 'ਚ ਭੂਚਾਲ ਜਿਹਾ ਆ ਗਿਆ। ਉਸ ਕੋਲੋਂ, ਦਫ਼ਤਰ ਦੇ ਚੁਬਾਰੇ ਦੀ ਅੰਦਰਲੀ ਕੰਧ ਨਾਲ, ਮਾਰਕਸ-ਏਂਗਲਜ਼-ਲੈਨਿਨ ਅਤੇ ਸਟਾਲਿਨ ਹੋਰਾਂ ਦੀਆਂ ਤਸਵੀਰਾਂ ਵੱਲ ਸਿੱਧਾ ਝਾਕਿਆ ਨਾ ਗਿਆ। ਚੁਬਾਰੇ ਦੀ ਦੱਖਣ ਵਾਲੇ ਪਾਸੇ ਦੀ ਕੰਧ ਵਿਚਲੀ ਖਿੜਕੀ ਵਿਚਦੀ ਤ੍ਰਿਕਾਲਾਂ ਦੀ ਆ ਰਹੀ ਲਾਲੀ ਦੇ ਬਾਵਜੂਦ, ਸੱਤਿਆਜੀਤ ਨੂੰ ਆਪਣੀਆਂ ਅੱਖਾਂ ਮੂਹਰੇ ਹਨੇਰਾ ਪਸਰਿਆ ਦਿਸਿਆ। ਉਸਨੂੰ ਆਪਣੇ ਤੇ ਮੈਂਗਲ ਹੇਠਲਾ ਮੰਜਾ, ਹੇਠੋਂ ਖਿਸਕਦਾ ਜਾਪਿਆ। ਉਸ ਨੇ ਦੁਖੀ ਮਨ ਨਾਲ ਕਿਹਾ,

"ਭਰਾਵਾ! ਜੇ ਸਾਡੇ ਵੱਡੇ ਨੇ ਇਹ ਕਰਤੂਤ ਕੀਤੀਐ...ਤਾਂ ਬਹੁਤ ਬੁਰੀ ਗੱਲ ਕੀਤੀਐ। ਉਸ ਨੇ ਇਉਂ ਕਰਕੇ 'ਕੱਲੇ ਪੀੜਤ ਕਾਮਰੇਡ ਨਾਲ ਹੀ ਧਰੋਹ ਨਹੀਂ ਕੀਤਾ ਸਗੋਂ ਪਾਰਟੀ ਔਰ ਲੋਕਾਂ ਨਾਲ ਵੀ ਵਿਸ਼ਵਾਸ-ਘਾਤ ਕੀਤੈ।"

"ਯਾਰ-ਜੀਤ! ਤੂੰ ਉਸ ਦੀ ਏਸ ਗੱਲ ਨੂੰ ਬਹੁਤਾ ਹੀ ਸੀਰੀਅਸ ਲੈਗਿਆ"...ਮੈਂਗਲ ਮੁਸਕਰਾਕੇ ਬੋਲਣ ਲੱਗਿਆ "...ਬਾਈ ਪਛਮਣ ਪੱਖੀ ਕਾਮਰੇਡ ਤਾਂ ਕਹਿੰਦੇ ਐ ਪਛਮਣ ਨੇ ਇਹ ਕੋਈ ਗਲਤ ਕੰਮ ਨਹੀਂ ਕੀਤਾ। ਅਖੇ, ਉਸ ਜਨਾਨੀ ਦਾ ਵਿਆਹ, ਉਸ ਦੇ ਮਾਪਿਆਂ ਨੇ, ਜਗੀਰੂ ਰੀਤੀ-ਰਿਵਾਜਾਂ ਮੁਤਾਬਿਕ ਕੀਤਾ ਤੀ। ਜਿਸ ਕਰਕੇ ਉਹਦੇ ਤੇ ਉਹਦੇ ਪਤੀ ਦੇ ਆਪਸੀ ਵਿਚਾਰ ਨਹੀਂ ਮਿਲਦੇ ਤੀ। ਜਦੋਂ ਕਿ ਉਸ ਜ਼ਨਾਨੀ ਦੇ ਤੇ ਬਾਈ ਪਛਮਣ ਦੇ ਆਪਸ 'ਚ ਵਿਚਾਰ ਮਿਲਗੇ ਅਤੇ ਉਹਨਾਂ ਦੇ ਆਪਸੀ ਸਬੰਧ ਜੁੜਗੇ। ਪਛਮਣ ਪੱਖੀ ਕਾਮਰੇਡ ਤਾਂ ਸਗੋਂ ਇਹ ਵੀ ਕਹਿੰਦੇ ਐ,

ਅਕੇ...ਪਾਰਟੀ ਨੂੰ ਤਾਂ, ਉਸ ਜ਼ਨਾਨੀ ਨੂੰ ਆਪਣੇ ਅਣਚਾਹੇ ਪਤੀ ਨੂੰ ਤਲਾਕ ਦੇਣ ਦੀ, ਤੇ ਲਛਮਣ ਨਾਲ ਵਿਆਹ ਕਰਵਾਉਣ ਦੀ 'ਜਾਜਤ ਦੇ ਦੇਣੀ ਚਾਹੀਦੀ ਤੀ ਪਛਮਣ ਪੱਖੀਆਂ ਮੁਤਾਬਕ ਤਾਂ ਪਾਰਟੀ ਨੇ ਪਛਮਣ ਨੂੰ ਸਜ਼ਾ ਦੇਕੇ ਇੱਕ ਤਰ੍ਹਾਂ ਜਗੀਰੂ ਰੀਤੀ-ਰਿਵਾਜਾਂ 'ਤੇ ਮੋਹਰ ਹੀ ਲਾਈ ਐ।"

"ਵੱਡੇ ਦੇ ਪੱਖੀਆਂ ਦੀਆਂ ਦਲੀਲਾਂ ਠੀਕ ਨਹੀਂ ਮੈਂਗਲਾ! ਕਿਉਂਕਿ ਅੱਜ ਅਸੀਂ ਜਗੀਰੂ ਸਮਾਜ 'ਚ ਰਹਿ ਰਹੇ ਹਾਂ। ਸਮਾਜਵਾਦੀ ਸਮਾਜ 'ਚ ਨਹੀਂ ਰਹਿ ਰਹੇ। ਸਮਾਜਵਾਦੀ ਸਮਾਜ ਲਿਆਉਣ ਲਈ, ਲੋਕਾਂ ਨੂੰ ਨਾਲ ਲੈਕੇ ਚੱਲਣਾ, ਪਾਰਟੀ ਦੀ ਅਣਸਰਦੀ ਜਰੂਰਤ ਐ। ਪਰ ਅੱਜ ਵੀ ਲੋਕਾਂ ਦੇ ਵੱਡੇ ਹਿੱਸੇ ਦੀਆਂ ਸੋਚਾਂ, ਭਾਵਨਾਵਾਂ ਔਰ ਜ਼ਜਬਾਤ ਵਗੈਰਾ, ਜਗੀਰੂ ਰੀਤੀ-ਰਿਵਾਜਾਂ ਮੁਤਾਬਿਕ ਬਣੇ ਹੋਏਐ। ਇਸ ਲਈ...ਜੇ ਅਸੀਂ ਲੋਕਾਂ ਦੀ ਪ੍ਰਵਾਹ ਨਹੀਂ ਕਰਾਂਗੇ ਤਾਂ ਲੋਕਾਂ ਨੇ ਪਾਰਟੀ ਦੀ ਵੀ ਪ੍ਰਵਾਹ ਨਹੀਂ ਕਰਨੀ। ਲੋਕਾਂ ਦੇ ਸਾਥ ਵਗੈਰ ਪਾਰਟੀ ਕਿਸੇ ਵੀ ਸੂਰਤ 'ਚ ਸਮਾਜਵਾਦ ਤੱਕ ਨਹੀਂ ਪਹੁੰਚ ਸਕੇਗੀ।..."

ਸੱਤਿਆ.ਜੀਤ ਦੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ। ਮੈਂਗਲ ਉਸਦੀ ਗੱਲ ਦੇ ਵਿਚਦੀ ਬੋਲਿਆ, "ਤਾਂ ਤੇਰਾ ਕਹਿਣੈ-ਪਾਰਟੀ ਨੂੰ ਜਗੀਰੂ ਰੀਤੀ-ਰਿਵਾਜ਼ਾਂ ਦਾ ਵਿਰੋਧ ਨਹੀਂ ਕਰਨਾ ਚਾਹੀਦਾ?"

"ਮੇਰਾ ਇਹ ਕਹਿਣੈ-ਪਾਰਟੀ ਨੂੰ ਜਗੀਰੂ ਰੀਤੀ-ਰਿਵਾਜਾਂ ਦਾ ਵਿਰੋਧ ਤਾਂ ਅਵੱਸ਼ ਕਰਨਾ ਚਾਹੀਦੈ।...ਪਰ ਵਿਰੋਧ ਲੋਕਾਂ ਨੂੰ ਪਾਰਟੀ ਨਾਲ ਜੋੜਨ ਵਾਲਾ ਹੋਵੇ...ਨਾ ਕਿ ਤੋੜਨ ਵਾਲਾ ਹੋਵੇ।...ਵੱਡੇ ਨੇ ਜੋ ਕੁਛ ਕੀਤੈ ਉਹ ਲੋਕਾਂ ਨੂੰ ਪਾਰਟੀ ਨਾਲੋਂ ਤੋੜਨ ਵਾਲਾ ਐ।"

ਉਹਨਾਂ 'ਚ ਹਾਲੇ ਇਹ ਬਹਿਸ ਚੱਲ ਹੀ ਰਹੀ ਸੀ ਕਿ ਇੰਨੇ ਨੂੰ ਹੇਠੋਂ ਦਫ਼ਤਰ ਵਿੱਚੋਂ, ਜੰਗੀਰ ਸਿੰਘ ਜੋਗਾ ਦੀ ਆਈ ਅਵਾਜ਼, ਉਹਨਾਂ ਦੇ ਕੰਨਾਂ 'ਚ ਪੈਣ ਲੱਗੀ, "ਉਏ ਮੁੰਡਿਓ! ਦਫ਼ਤਰ 'ਚ ਕੋਈ ਦੀਹਦਾ ਈ ਨੀ। ਕਿੱਧਰ ਵਗਗੇ?" ਇਹ ਅਵਾਜ਼ ਕੰਨੀਂ ਪੈਣ ਦੇ ਨਾਲ ਹੀ, ਉਹਨਾਂ 'ਚ ਚਲਦੀ ਬਹਿਸ ਰੁਕੀ। ਉਹ ਚੁਬਾਰੇ ਦੀਆਂ ਪੌੜੀਆਂ ਉੱਤਰ ਕੇ ਹੇਠਾਂ ਆਏ। ਦਫ਼ਤਰ ਦੇ ਵਿਹੜੇ 'ਚ ਖੜੇ ਜੰਗੀਰ ਸਿੰਘ ਜੋਗਾ ਨੇ ਉਹਨਾਂ ਨੂੰ ਸਵਾਲ ਕੀਤਾ,

"ਪਹਿਲਾਂ ਐਂ ਦੱਸੋ-ਮੁੰਡਿਓ! ਥੋਡੇ 'ਚੋਂ ਤੜਕੇ ਬੱਪੀਆਣੇ ਕੇਹੜਾ ਜਾਊਗਾ?"

"ਮੈਂ ਚਲਾ ਜਾਊਂਗਾ ਕਾਮਰੇਡ ਜੀ!" ਸੱਤਿਆਜੀਤ ਮੈਂਗਲ ਦੇ ਬੋਲਣ ਤੋਂ ਪਹਿਲਾਂ ਬੋਲਿਆ। ਉਸਨੇ ਖੜੇ-ਖੜੇ ਨੇ, ਪਹਿਨੀ ਬਿਸਕੁਟੀ ਰੰਗ ਦੀ ਜਾਕਟ ਦੀ ਜੇਬ 'ਚੋਂ ਇੱਕ ਚਿੱਠੀ ਕੱਢਕੇ, ਚਿੱਠੀ ਸੱਤਿਆਜੀਤ ਨੂੰ ਫੜਾਉਂਦਿਆਂ ਉਸਨੂੰ ਸਮਝਾਉਣਾ ਸ਼ੁਰੂ ਕੀਤਾ,

"ਅੱਛਾ, ਬਈ ਜੀਤਿਆ! ਜਦੋਂ ਤੂੰ ਬੱਪੀਆਣੇ ਦੀ ਫਿਰਨੀ 'ਤੇ ਪਹੁੰਚੇਗਾ ਤਾਂ ਉੱਥੋਂ ਸਿੱਧੀ, ਪਿੰਡ ਵਿਚ ਨੂੰ ਇੱਕ ਵੀਹੀ ਜਾਊ। ਤੂੰ ਉਸ ਵੀਹੀ-ਵੀਹੀ ਤੁਰਿਆ ਜਾਣਾ। ਫੇਰ ਉਸ ਵੀਹੀ ਦੇ ਖੱਬੇ ਪਾਸੇ ਇੱਕ ਵੱਡੀ ਸਾਰੀ ਹਵੇਲੀ ਵਾਲੇ ਘਰ ਦਾ ਬੂਹਾ ਆਊ। ਬੂਹੇ ਨੂੰ ਵੱਡੇ-ਵੱਡੇ ਔਰ ਮੋਟੇ-ਮੋਟੇ, ਪਿੱਤਲ ਦੀਆਂ ਪੱਤਰੀਆਂ ਵਾਲੇ, ਤਖਤੇ ਲੱਗੇ ਹੋਣਗੇ। ਖੱਬੇ ਤਖਤੇ 'ਚ ਇੱਕ ਟਾਕੀ ਹੋਊ ਜੋ ਅੰਦਰੋਂ ਬੰਦ ਹੋਊ, ਤੂੰ ਉਹ ਟਾਕੀ ਖੜਕਾਅ ਦੇਣੀ, ਘਰ ਅੰਦਰੋਂ ਜੇਹੜਾ ਵੀ ਆਇਆ ਤੂੰ ਉਹਨੂੰ ਆਖ ਦੇਣਾ, ਮੈਨੂੰ ਚੰਨਣ ਸਿਉਂ ਸ਼ਾਹੀ ਨੇ ਭੇਜਿਐ। ਚੰਨਣ ਸਿਉਂ ਸ਼ਾਹੀ, ਉਸ ਹਵੇਲੀ ਵਾਲਿਆਂ



ਦੇ ਵਿਆਹਿਆ ਹੋਇਐ। ਇਹ ਰੁੱਕਾ ਤੂੰ ਚੰਨਣ ਸਿਉਂ ਸ਼ਾਹੀ ਦੇ ਸਾਲੇ ਨੂੰ ਫੜਾਉਣਾ। ਚੰਨਣ ਸਿਉਂ ਸ਼ਾਹੀ ਦਾ ਸਾਲਾ, ਗੋਰੇ ਨਿਸ਼ੋਹ ਰੰਗ, ਲੰਬੇ ਕੱਦ, ਭਾਰੀ ਸਰੀਰ ਔਰ ਮੋਟੀਆਂ-ਮੋਟੀਆਂ ਲਾਲ ਅੱਖਾਂ ਵਾਲਾ, ਅਧਖੜ ਉਮਰ ਦਾ ਬੰਦਾ ਐ।..." ਆਪਣੀ ਗੱਲ ਖਤਮ ਕਰਕੇ ਜੰਗੀਰ ਸਿੰਘ ਜੋਗਾ ਨੇ ਸੱਤਿਆਜੀਤ ਤੋਂ ਪੁੱਛਿਆ, "ਕਿਉਂ ਸਮਝ ਗਿਆ ਨਾ ਮੇਰੀ ਬਾਤ?"

"ਸਮਝ ਗਿਆ ਜੀ!"

"ਹਾਂ! ਜਾਣ ਲੱਗਿਆ, ਪਾਰਟੀ ਦਫ਼ਤਰ ਵਾਲਾ ਸਾਇਕਲ ਲੈਜੀਂ। ਪੈਦਲ ਜਾਣ ਨੂੰ ਤਾਂ ਵਾਟ ਬਾਹਲੀ ਐ।..." ਬੋਲਦਾ-ਬੋਲਦਾ ਜੰਗੀਰ ਸਿੰਘ ਜੋਗਾ ਅਗਲੇ ਟਿਕਾਣੇ 'ਤੇ ਪਹੁੰਚਣ ਦੀ ਕਾਹਲ 'ਚ ਤੁਰਿਆ। ਸੱਤਿਆਜੀਤ ਨੇ ਸਕੂਲੋਂ ਦੂਸਰੇ ਦਿਨ ਦੀ ਛੁੱਟੀ ਲੈਣ ਲਈ ਅਰਜੀ ਲਿਖੀ ਤੇ ਅਰਜੀ ਹੈੱਡਮਾਸਟਰ ਨੂੰ ਪਹੁੰਚਾਈ।

ਸੱਤਿਆਜੀਤ ਦੂਸਰੇ ਦਿਨ, ਸਵੇਰ ਦੀ ਰੋਟੀ ਖਾਕੇ ਅਤੇ ਪਾਰਟੀ ਦਫ਼ਤਰ ਦੇ ਨਵੇਂ ਸਾਇਕਲ 'ਤੇ ਸਵਾਰ ਹੋਕੇ, ਬੱਪੀਆਣੇ ਨੂੰ ਰਵਾਨਾ ਹੋਇਆ। ਸੁਨਾਮ ਤੋਂ ਪਿੰਡਾਂ ਵਿਚਦੀ ਬੱਪੀਆਣੇ ਨੂੰ ਜਾਂਦਾ ਰਾਹ ਭਾਵੇਂ ਬਹੁਤਾ ਰੜ੍ਹਾ ਸੀ, ਪਰ ਫੇਰ ਵੀ ਉਸ ਰਾਹ 'ਚ ਕਈ ਥਾਈਂ ਰੇਤਾ ਵੀ ਸੀ। ਸੱਤਿਆਜੀਤ ਆਪਣੇ ਹੇਠਲੇ ਨਵੇਂ ਸਾਇਕਲ ਦੇ ਚਾਅ 'ਚ, ਜਵਾਨੀ ਦੇ ਜੋਸ਼ 'ਚ ਅਤੇ ਪਿਛਲੀ ਹਵਾ ਕਰਕੇ ਰਾਹ ਵਿਚਲੀ ਰੇਤੇ ਵਾਲੀ ਥਾਂ 'ਚ ਵੀ ਸਾਇਕਲ ਭਜਾਈ ਗਿਆ। ਉਸਨੇ ਬੱਪੀਆਣੇ ਦੀ ਫਿਰਨੀ 'ਤੇ ਪਹੁੰਚਕੇ, ਜੰਗੀਰ ਸਿੰਘ ਜੋਗੇ ਦੀਆਂ ਦੱਸੀਆਂ ਨਿਸ਼ਾਨੀਆਂ ਮੁਤਾਬਿਕ, ਸਾਇਕਲ ਫਿਰਨੀ ਵਿੱਚੋਂ ਨਿੱਕਲਦੀ ਵੀਹੀ ਮੋੜਿਆ। ਅਗਾਹਾਂ ਪਿੱਤਲ ਦੀਆਂ ਪੱਤਰੀਆਂ ਵਾਲੇ, ਵੱਡੇ ਤਖਤਿਆਂ ਵਾਲਾ ਬੂਹਾ ਦਿਸਣ 'ਤੇ, ਉਹ ਸਾਇਕਲ ਤੋਂ ਹੇਠਾਂ ਉਤਰਿਆ। ਉਸ ਨੇ ਦਰਵਾਜੇ ਮੂਹਰੇ ਖੜ੍ਹੇ ਨੇ ਅੰਦਰੋਂ ਬੰਦ ਦਰਵਾਜੇ ਦੇ, ਖੱਬੀ ਤਖਤੇ ਵਿਚਲੀ ਟਾਕੀ ਖੜਕਾਈ। ਟਾਕੀ ਖੜਕਨ ਤੋਂ ਕੁਝ ਪਲ ਬਾਅਦ, ਟਾਕੀ ਖੁੱਲ੍ਹੀ। ਹਵੇਲੀ ਵਾਲੇ ਘਰ ਅੰਦਰੋਂ ਆਏ ਲਿੱਸੇ ਮੂੰਹ, ਬੁਝੀਆਂ-ਬੁਝੀਆ ਅੱਖਾਂ ਅਤੇ ਪਤਲੇ-ਲੰਮੇ ਸਰੀਰ ਵਾਲੇ ਅਧਖੜ ਉਮਰ ਦੇ ਬੰਦੇ ਨੇ, ਦਰਵਾਜਿਉ ਬਾਹਰ ਸਾਇਕਲ ਲਈ ਖੜੇ ਸੱਤਿਆਜੀਤ ਤੋਂ ਪੁੱਛਿਆ,

"ਕਿੱਥੋਂ ਆਇਐਂ ਕਾਕਾ ਜੀ?"

"ਮੈਨੂੰ ਚੰਨਣ ਸਿਉਂ ਸ਼ਾਹੀ ਨੇ ਭੇਜਿਐ...ਸੁਨਾਮੋਂ ਆਇਆਂ ਮੈਂ।"

"ਅੱਛਾ, ਘੜੀ ਕੁ ਖੜ।...ਮੈਂ ਹੁਣੇ ਆਇਆ।" ਉਹ ਉਹਨੀਂ ਪੈਰੀਂ ਵਾਪਿਸ ਮੁੜਿਆ। ਸੱਤਿਆਜੀਤ ਟਾਕੀ ਮੂਹਰੇ ਸਾਇਕਲ ਲਈ ਖੜਾ, ਖੁਲ੍ਹੀ ਟਾਕੀ ਵਿਚਦੀ ਨਜ਼ਰ ਆ ਰਹੇ, ਘਰ ਦੇ ਖੁਲ੍ਹੇ-ਡੁਲ੍ਹੇ ਵਿਹੜੇ, ਵਿਹੜੇ ਦੇ ਸੱਜੇ ਪਾਸੇ ਵਾਲੀ ਖੁਰਲਣੀ ਕੋਲ ਬੰਨੇਂ ਘੋੜੇ, ਘੋੜੇ ਦੇ ਨੇੜੇ ਬੈਠੇ ਕੁੱਤੇ, ਕੁੱਤੇ ਤੋਂ ਥੋੜਾ ਦੂਰ ਖੜੇ ਵਿੱਢ ਵਾਲੇ ਗੱਡੇ ਅਤੇ ਖੁਰਲਣੀ ਨੇੜੇ ਬੱਝੀਆਂ ਖੜੀਆਂ ਭਾਰੀ ਮੱਝਾਂ ਵਲ ਦੇਖਣ ਲੱਗਿਆ। ਇੰਨੇਂ ਨੂੰ ਘਰ ਅੰਦਰੋਂ ਵਾਪਿਸ ਆਏ ਲਿੱਸੇ ਮੂੰਹ ਵਾਲੇ ਨੇ ਦਰਵਾਜ਼ਾ ਖੋਲਦਿਆਂ, ਉਸ ਨੂੰ ਸਾਇਕਲ ਲੈਕੇ ਅੰਦਰ ਲੰਘਣ ਲਈ ਕਿਹਾ। ਉਹ ਸਾਇਕਲ ਲੈਕੇ ਅੰਦਰ ਲੰਘਿਆ। ਉਸ ਨੇ ਮੁੜ ਬੂਹਾ ਬੰਦ ਕਰਕੇ, ਟਾਕੀ ਬੰਦ ਕੀਤੀ। ਉਹ ਉਸ ਨੂੰ ਪੁਰਾਣੀ ਪੱਕੀ ਬੈਠਕ ਅੰਦਰਲੇ, ਵੱਡੇ ਸਾਰੇ ਨਵਾਰੀ ਪਲੰਘ ਉੱਤੇ ਬੈਠਣ ਲਈ ਆਖਕੇ, ਆਪ ਵਾਪਿਸ ਮੁੜਿਆ। ਪਲੰਘ 'ਤੇ ਬੈਠਾ ਸੱਤਿਆਜੀਤ, ਬੈਠਕ ਦੀ ਕੰਧ ਨਾਲ ਲਮਕ ਰਹੀਆਂ, ਗੁਰੂ ਗੋਬਿੰਦ ਸਿੰਘ, ਸੋਹਣੀ ਮਹੀਂਵਾਲ, ਮਿਰਗਾਂ ਵਗੈਰਾ ਦੀਆਂ ਤਸਵੀਰਾਂ ਵੱਲ ਖਿੱਚ ਭਰੀ ਨਜ਼ਰ ਨਾਲ ਦੇਖਣ ਲੱਗਿਆ। ਇੰਨੇ ਨੂੰ ਜੰਗੀਰ ਸਿੰਘ ਜੋਗਾ ਵਲੋਂ

ਦੱਸੀਆਂ ਗਈਆਂ ਨਿਸ਼ਾਨੀਆਂ ਵਾਲਾ, ਚੰਨਣ ਸਿੰਘ ਸ਼ਾਹੀ ਦਾ ਸਾਲਾ ਆਇਆ। ਸੱਤਿਆਜੀਤ ਨੇ ਆਪਣੀ ਜੇਬ ਵਿਚੋਂ ਕੱਢੀ ਚਿੱਠੀ, ਉਸ ਨੂੰ ਫੜਾਈ। ਚਿੱਠੀ ਪੜ੍ਹਨ ਬਾਅਦ ਉਹ ਆਖਣ ਲੱਗਿਆ, "ਆਪਾਂ ਚੋਬਰਾ! ਦਿਨ ਢਲੇ ਚੱਲਾਂਗੇ ਸੁਨਾਮ ਨੂੰ। ਤੂੰ ਉਦੋਂ ਤੱਕ ਨਹਾਅ... । ਜਲ ਪ੍ਰਸ਼ਾਦਾ ਛਕ। ਸਰ੍ਹਮ ਕਰ..." ਉਹ ਚਿੱਠੀ ਆਪਣੀ ਜੇਬ 'ਚ ਪਾਕੇ ਅਤੇ ਸੱਤਿਆਜੀਤ ਨੂੰ ਸੰਬੋਧਨ ਕਰਨੋਂ ਰੁਕਕੇ, ਲਿੱਸੇ ਮੂੰਹ ਵਾਲੇ ਬੰਦੇ ਨੂੰ ਸੰਬੋਧਨ ਕਰਨ ਲੱਗਿਆ, "ਬਈ ਨਿੱਕੂ! ਏਸ ਗੱਭਰੂ ਦੀ ਟਹਿਲ ਸੇਵਾ 'ਚ ਕੋਈ ਘਾਟ ਨਾ ਰਹੇ..." ਉਹ ਬੋਲਦਾ-ਬੋਲਦਾ ਵਿਹੜੇ ਵਿੱਚੋਂ ਹਵੇਲੀ 'ਚ ਜਾਣ ਲਈ ਤੁਰਿਆ।

ਕੁਝ ਮਿੰਟਾਂ ਬਾਅਦ ਹੀ, ਨਿੱਕੂ ਸ਼ੱਕਰ ਦੇ ਸ਼ਰਬਤ ਨਾਲ ਕੰਗਣੀ ਤੱਕ ਭਰਿਆ ਪਿੱਤਲ ਦਾ ਵੱਡਾ ਗਲਾਸ ਲੈਕੇ ਆਇਆ। ਸ਼ਰਬਤ ਦਾ ਗਲਾਸ ਪੀਕੇ ਸੱਤਿਆਜੀਤ ਨੂੰ ਸ਼ਾਂਤੀ ਜਿਹੀ ਆਈ। ਨਿੱਕੂ ਨੇ ਉਸ ਨੂੰ ਨਹਾਉਣ ਲਈ ਕਿਹਾ। ਪਰ ਉਹ ਉਸ ਦੇ ਵਾਰ-ਵਾਰ ਕਹਿਣ ਦੇ ਬਾਵਜੂਦ ਵੀ ਨਹਾਉਣ ਲਈ ਤਿਆਰ ਨਾ ਹੋਇਆ। ਤਕਰੀਬਨ ਘੰਟੇ ਜਾਂ ਸਵੇ ਘੰਟੇ ਬਾਅਦ ਨਿੱਕੂ ਘਰ ਦੇ ਘਿਓ ਅਤੇ ਦੇਸੀ ਖੰਡ ਨਾਲ ਭਰੀ ਕੌਲੀ, ਮਿਰਗ ਦੇ ਮੀਟ ਨਾਲ ਭਰਿਆ ਕਾਂਸੀ ਦਾ ਕੌਲਾ, ਬਾਜਰੇ ਦੀਆਂ ਚਾਰ ਰੋਟੀਆਂ ਅਤੇ ਤੁੱਕਿਆਂ-ਡੇਲਿਆਂ ਦਾ ਆਚਾਰ, ਥਾਲ੍ਹੀ 'ਚ ਰੱਖ ਕੇ ਲਿਆਇਆ। ਸੱਤਿਆਜੀਤ ਨੇ ਮੀਟ ਵਾਲਾ ਕੌਲਾ, ਥਾਲੀ 'ਚੋਂ ਚੁੱਕ ਕੇ ਉਸ ਨੂੰ ਵਾਪਿਸ ਕਰਦਿਆ ਕਿਹਾ,

"ਏਹ ਤਾਂ ਮੈਂ ਕਦੇ ਖਾਦਾ ਨਹੀਂ"

"ਅੱਜ ਖਾ ਲੈ"

"ਨਹੀਂ...ਸ਼ੁਕਰੀਆ।"

ਨਿੱਕੂ ਮੀਟ ਵਾਲਾ ਕੌਲਾ ਲੈਕੇ ਮੁੜਿਆ। ਰੋਟੀ ਖਾਣ ਬਾਅਦ ਪਲੰਘ 'ਤੇ ਇਕੱਲਾ ਬੈਠਾ ਸੱਤਿਆਜੀਤ ਸੋਚਣ ਲੱਗਿਆ, "ਮਨਾਂ! ਕੰਮ ਤਾਂ ਕਸੂਤਾ ਹੀ ਹੋ ਗਿਆ। ਵਾਪਿਸ ਜਾਂਦਿਆਂ ਨੂੰ ਹਵਾ ਵੀ ਮੂਹਰਲੀ ਹੋਊ। ਦੂਜਾ ਊਂ ਵੀ ਮੈਂ ਥੱਕਿਆ-ਵਾਂ। ਰਾਹ ਵਿੱਚ ਕਈ ਥਾਈਂ ਰੇਤਾ ਵੀ ਆਉਂਦੈ।... ਜੇ ਏਸ ਸਬੰਧੀ ਨੂੰ ਸਾਇਕਲ 'ਤੇ ਬਿਠਾਕੇ ਖਿੱਚਣਾ ਪੈਗਿਆ ਫੇਰ ਤਾਂ ਮੇਰੀ ਕੰਬਖਤੀ ਆਜੂ..." ਇਸ ਸੋਚ ਨੇ ਉਸਦਾ ਅਰਾਮ ਹਰਾਮ ਕੀਤਾ ਹੋਇਆ ਸੀ।

ਦੁਪਹਿਰਾ ਢਲਣ ਬਾਅਦ, ਵਾਪਸ ਮੁੜਨ ਸਮੇਂ, ਸੱਤਿਆਜੀਤ ਨੇ ਆਪ ਸਾਇਕਲ ਚਲਾਉਣ ਲਈ ਉਸ ਨੂੰ ਸੁਲ੍ਹਾ ਮਾਰੀ ਪਰ ਚੰਨਣ ਸਿਉਂ ਸ਼ਾਹੀ ਦੇ ਰਿਸ਼ਤੇਦਾਰ ਨੇ ਕਿਹਾ, "ਨਹੀਂ ਗੱਭਰੂਆ! ਤੂੰ ਪਹਿਲਾਂ ਸਾਇਕਲ ਚਲਾਉਣ ਕਰਕੇ ਥੱਕਿਆ ਹੋਵੇਂਗਾ। ਇਸ ਕਰਕੇ ਸਾਇਕਲ ਤਾਂ ਮੈਂ ਹੀ ਚਲਾਊਂ।"

ਉਸਦਾ ਇਹ ਜਵਾਬ ਸੁਣਕੇ, ਸੱਤਿਆਜੀਤ ਨੇ ਮਨ ਹੀ ਮਨ 'ਚ ਕਿਹਾ, 'ਭਲਾ ਹੋਇਆ ਮੇਰੀ ਚਰਖੀ ਟੁੱਟੀ, ਜ਼ਿੰਦ ਅਜ਼ਾਬੋਂ ਛੁੱਟੀ'। ਉਹ ਬੱਪੀਆਣੇ ਤੋਂ ਸੁਨਾਮ ਵਾਲੇ ਪਾਰਟੀ ਦਫ਼ਤਰ ਤੱਕ, ਸਾਇਕਲ ਦੀ ਪਿਛਲੀ ਕਾਠੀ ਉੱਤੇ ਮੌਜ ਨਾਲ ਬੈਠਾ ਆਇਆ। ਬੱਪੀਆਣੇ ਵਾਲਾ ਸਾਇਕਲ ਚਲਾਉਂਦਾ ਰਿਹਾ। ਉਹ ਜਦ ਸੁਨਾਮ ਦੇ ਪਾਰਟੀ ਦਫ਼ਤਰ 'ਚ ਪਹੁੰਚੇ ਤਾਂ ਸੱਤਿਆਜੀਤ ਨੇ ਸਾਇਕਲ ਕੰਧ ਨਾਲ ਖੜਾ ਕੀਤਾ। ਆਪ, ਰਸੋਈ ਦੇ ਬੂਹੇ ਮੂਹਰਲੇ ਵਿਹੜੇ 'ਚ, ਆਥਣ ਦੀ ਸ਼ਬਜ਼ੀ ਲਈ ਪੇਠਾ ਚੀਰ ਰਹੇ ਮੈਂਗਲ ਅਤੇ ਲਸਣ ਦੀਆਂ ਗੰਢੀਆਂ ਛਿੱਲ ਰਹੇ ਨਾਜ਼ਮ ਹੋਰਾਂ ਕੋਲ ਜਾ-ਕੇ ਬੈਠਾ।



ਜਗਵੰਤ, ਚੰਨਣ ਸਿੰਘ ਸ਼ਾਹੀ ਦੇ ਰਿਸ਼ਤੇਦਾਰ ਨੂੰ ਨਾਲ ਲੈਕੇ, ਸੁਨਾਮ ਅੰਦਰਲੇ ਇੱਕ ਪਾਰਟੀ ਹਮਦਰਦ ਦੇ ਘਰ ਨੂੰ ਤੁਰਿਆ। ਉਸ ਘਰ ਜੰਗੀਰ ਸਿੰਘ ਜੋਗਾ ਅਤੇ ਧਰਮ ਸਿੰਘ ਫੱਕਰ ਠਹਿਰੇ ਹੋਏ ਸਨ। ਜਗਵੰਤ, ਬੱਪੀਆਣੇ ਵਾਲੇ ਨੂੰ ਉੱਥੇ ਉਹਨਾਂ ਕੋਲ ਸਬਾਤ 'ਚ ਛੱਡਕੇ ਆਪ ਵਾਪਸ ਦਫ਼ਤਰ ਨੂੰ ਮੁੜਿਆ। ਬੱਪੀਆਣੇ ਵਾਲਾ ਜੋਗੇ ਅਤੇ ਫੱਕਰ ਹੋਰਾਂ ਦੇ ਮੰਜੇ ਨੇੜੇ ਪਈ, ਕਾਨਿਆਂ ਦੀ ਮੂੜ੍ਹੇ ਵਰਗੀ ਕੁਰਸੀ 'ਤੇ ਬੈਠਦਾ, ਪੁੱਛਣ ਲੱਗਿਆ,

"ਹੋਰ ਸੁਣਾਓ! ਯੋਧਿਓ ਕੀ ਹਾਲ ਐ?"

"ਸਰਬੰਧੀਆ, ਹਾਲ ਉਦੋਂ ਤੱਕ ਸੁਆਹਦੇ ਨੇ ਜਦੋਂ ਤੱਕ ਤੇਰੇ ਕਿਸ਼ਨਗੜ੍ਹ ਆਲੇ ਸਰੀਕ, ਰਿਆਸਤੇ ਔਰ ਉਹਦੇ ਭਤੀਜੇ ਗੁਰਦੇਵ ਟੋਕਰੇ ਵਾਲੇ ਕੋਲੋਂ ਕਿਸ਼ਨਗੜ੍ਹ ਦੀ ਜਨਤਾ ਨੂੰ ਮੁਕਤ ਨਹੀਂ ਕਰਵਾਉਂਦੇ।"

"ਜੋਗਾ ਜੀ! ਰਿਆਸਤੇ ਗੁਰਦੇਬੇ ਹੋਰੀਂ ਤਾਂ ਪਹਿਲਾਂ ਹੀ ਮਾਨ ਨ੍ਹੀ ਸੀ। ਹੁਣ ਤਾਂ ਓਹਨਾਂ ਦਾ ਪਟਿਆਲੇ ਵਾਲਾ ਸਬੰਧੀ, ਯਾਦਵਿੰਦਰ, ਰਾਜ ਦਾ ਕਰਤਾ-ਧਰਤਾ ਬਣ ਗਿਆ। ਯਾਦਵਿੰਦਰ ਦਾ ਮਾਮਾ ਗਿਆਨ ਸਿਉਂ ਰਾੜ੍ਹੇਵਾਲਾ ਮੁੱਖ ਮੰਤਰੀ ਬਣ ਗਿਆ।"

"ਰਿਸ਼ਤੇਦਾਰਾ! ਜਨਤਾ ਮੂਹਰੇ ਰਾਜਿਆਂ-ਮਹਾਰਾਜਿਆਂ ਔਰ ਮੰਤਰੀਆਂ-ਸੰਤਰੀਆਂ ਦਾ ਕੁਛ ਨਹੀਂ ਵੱਟਿਆ ਜਾਂਦਾ ਹੁੰਦਾ। ਹਾਲੀਏ ਦੇਖਲਾ ਪਿੱਛਲੇ ਵਰ੍ਹੇ ਜਨਤਾ ਨੇ ਸਰਦਾਰਟੇ ਪਿੰਡਾਂ 'ਚੋਂ ਦਵੱਲਕੇ, ਸੁਨਾਮ, ਸੰਗਰੂਰ, ਨਾਭੇ, ਬਰਨਾਲੇ, ਪਟਿਆਲੇ ਔਰ ਬਠਿੰਡੇ ਵਾੜਤੇ ਤੀ ਨਾ?...ਇਹਨਾਂ ਸਰਦਾਰਟਿਆਂ ਦੇ ਸਿਰਕੋਪ ਪਟਿਆਲੇ ਆਲੇ ਰਜਵਾੜੇ ਨੂੰ ਜਨਤਾ ਮੂਹਰੇ ਗੋਡੇ ਦਮ ਹੋ ਕੇ 11 ਮਾਰਚ ਉਨੀ ਸੌ ਸੰਤਾਲੀ ਨੂੰ ਸ਼ਾਹੀ ਫੁਰਮਾਨ ਜ਼ਾਰੀ ਕਰਨਾ ਪਿਆ ਤੀ।...." ਬੋਲਦਾ-ਬੋਲਦਾ ਧਰਮ ਸਿੰਘ ਫੱਕਰ ਆਪਣੀ ਗੱਲ ਖਤਮ ਕਰਨ ਲੱਗਿਆ, "...ਜਨਤਾ ਬੜੀ ਮਹਾਨ ਹੁੰਦੀਐ ਰਿਸ਼ਤੇਦਾਰਾ।" ਧਰਮ ਸਿੰਘ ਦੀ ਇਸ ਦਲੀਲ ਨੇ, ਬੱਪੀਆਣੇ ਵਾਲੇ ਨੂੰ ਤਕੜਾ ਪ੍ਰਭਾਵਤ ਕੀਤਾ। ਉਸ ਨੇ ਮਨ ਹੀ ਮਨ 'ਚ ਸੋਚਿਆ "ਏਹ ਕਾਮਰੇਡ ਵਾਕਿਆ ਹੀ ਸਰੀਕ ਰਿਆਸਤੇ ਤੇ ਗੁਰਦੇਵ ਟੋਕਰੇ ਵਾਲੇ ਦਾ ਕੰਢਾ ਕੱਢ ਸਕਦੇ ਐ।" ਇਹ ਸੋਚਦਿਆਂ ਉਸ ਨੇ ਕਿਹਾ,

"ਮੈਨੂੰ ਹੁਕਮ ਕਰੋ ਸਰਬੰਧੀਓ! ਮੈਂ ਥੋਡੇ ਕੀ ਕੰਮ ਆ ਸਕਦਾਂ?"

"ਏਹੋ ਦੱਸਣ ਲਈ ਤਾਂ ਤੈਨੂੰ ਬੁਲਾਇਐ।" ਜੰਗੀਰ ਸਿੰਘ ਜੋਗਾ ਪਹਿਲਾਂ ਨਾਲੋਂ ਹੌਲੀ ਆਵਾਜ਼ 'ਚ ਬੱਪੀਆਣੇ ਵਾਲੇ ਨੂੰ ਦੱਸਣ ਲੱਗਿਆ,"ਰਿਆਸਤੇ ਔਰ ਗੁਰਦੇਬੇ ਦਾ ਕੰਢਾ ਕੱਢਣ ਖਾਤਰ, ਪਾਰਟੀ ਉਹਨਾਂ ਬਾਬਤ ਪਤਾ ਲਾਉਣਾ ਚਾਹੁੰਦੀਆ ਕਿ ਉਹ ਕਿਹੜੀ-ਕਿਹੜੀ ਥਾਂ 'ਤੇ ਰਾਤ ਨੂੰ ਪੈਂਦੇਐ।...ਜਾਂ ਉਹ ਘਰੋਂ ਬਾਹਰ ਕਿਹੜੇ-ਕਿਹੜੇ ਰਾਹੀਂ ਔਰ ਕਿਸ-ਕਿਸ ਜਗਾ ਜਾਂਦੇਆ।... ਉਹਨਾਂ ਨਾਲ ਫ਼ੋਰਸ ਵਗੈਰਾ ਕਿੰਨੀਂ ਕੁ ਹੁੰਦੀ ਆ..." ਜੰਗੀਰ ਸਿੰਘ ਜੋਗਾ ਚਲਦੀ ਗੱਲ ਨੂੰ ਸਮੇਟਣ ਲੱਗਿਆ, "...ਪਾਰਟੀ ਸਮਝਦੀਐ ਏਹ ਕੰਮ ਤੂੰ ਹੀ ਵੇਤਰ ਢੰਗ ਨਾਲ ਕਰ ਸਕਦੈਂ।"

"ਜੇ ਪਾਰਟੀ ਇਉਂ ਸਮਝਦੀਐ ਜੋਗਾ ਜੀ! ਤਾਂ ਬੰਦਾ ਥੋਡੇ ਹਾਜ਼ਰ ਐ।"

ਬੱਪੀਆਣੇ ਵਾਲੇ ਨੇ ਰਿਆਸਤ ਤੇ ਗੁਰਦੇਵ ਬਾਰੇ ਜਾਣਕਾਰੀ ਦੇਣ ਲਈ ਹਿੱਕ ਥਾਪੜੀ। ਜੰਗੀਰ ਸਿੰਘ ਜੋਗਾ ਅਤੇ ਧਰਮ ਸਿੰਘ ਫੱਕਰ, ਉਸ ਨਾਲ ਅਗਲੀ ਵਿਉਂਤ ਬਨਾਉਣ ਲੱਗੇ। ਉਹਨਾਂ ਨੂੰ ਵਿਉਂਤ ਬਣਾਉਂਦਿਆਂ-ਬਣਾਉਂਦਿਆਂ ਤਕਰੀਬਨ ਅੱਧੇ-ਪੌਣੇ ਘੰਟੇ ਦਾ ਹਨੇਰਾ ਹੋਇਆ। ਘਰ ਵਾਲਾ ਪਾਰਟੀ ਹਮਦਰਦ, ਰੋਟੀ ਲੈਕੇ ਆਇਆ।

ਰੋਟੀ ਖਾਣ ਬਾਅਦ ਜੰਗੀਰ ਸਿੰਘ ਜੋਗਾ ਅਤੇ ਧਰਮ ਸਿੰਘ ਫੱਕਰ, ਆਪਣਾ-ਆਪਣਾ ਸੰਦ ਡੱਬ 'ਚ ਟੰਗਕੇ ਅਤੇ ਬੱਪੀਆਣੇ ਵਾਲੇ ਨਾਲ ਅਤੇ ਘਰਵਾਲੇ ਪਾਰਟੀ ਹਮਦਰਦ ਨਾਲ ਹੱਥ ਮਿਲਾਕੇ, ਅਗਲੇ ਟਿਕਾਣੇ 'ਤੇ ਜਾਣ ਲਈ, ਰਾਤ ਦੇ ਹਨੇਰੇ 'ਚ ਤੁਰੇ। ਬੱਪੀਆਣੇ ਵਾਲਾ ਰਾਤ ਨੂੰ ਉਸ ਘਰ 'ਚ ਹੀ ਠਹਿਰਿਆ।

ਕਈ ਦਿਨਾਂ ਮਗਰੋਂ ਜੰਗੀਰ ਸਿੰਘ ਜੋਗਾ ਪਹੁ-ਪਾਟਦੀ ਨਾਲ, ਜਗਵੰਤ ਨੂੰ ਮਿਲਣ ਲਈ, ਸੁਨਾਮ ਵਾਲੇ ਪਾਰਟੀ ਦਫ਼ਤਰ 'ਚ ਆਇਆ। ਉਸ ਨੇ, ਚਿੱਟੇ ਖੱਦਰ ਦੇ ਪਰਨੇ ਨਾਲ ਮੂੰਹ, ਨੱਕ ਤੱਕ ਬੰਨ੍ਹਿਆ ਹੋਇਆ ਸੀ। ਜਦ ਉਹ ਵੀਹੀ ਉਤਲਾ ਬੂਹਾ ਲੰਘਕੇ ਦਫ਼ਤਰ ਦੇ ਵਿਹੜੇ 'ਚ ਦਾਖਲ ਹੋਇਆ, ਤਾਂ ਓਦੋਂ ਨਾਜ਼ਮ ਦਫ਼ਤਰ ਵਿਚਲੇ ਗੁਸਲਖਾਨੇ ਵੱਲ ਨੂੰ ਖੜਾ, ਦਾਤਣ ਕਰੀ ਜਾ ਰਿਹਾ ਸੀ। ਮੈਂਗਲ ਰਸੋਈ 'ਚ, ਚਾਹ ਬਣਾਈ ਜਾ ਰਿਹਾ ਸੀ ਅਤੇ ਸੱਤਿਆਜੀਤ ਕਮਰੇ 'ਚ ਵਿੱਛੀ ਦਰੀ ਉਤਲੇ ਗਦੈਲਿਆਂ ਨੂੰ, ਝਾੜ-ਝਾੜ ਉਹਨਾਂ ਦੀਆਂ ਤੈਹਾਂ ਮਾਰੀ ਜਾ ਰਿਹਾ ਸੀ। ਜੰਗੀਰ ਸਿੰਘ ਜੋਗੇ ਨੇ ਮੈਂਗਲ ਅਤੇ ਸੱਤਿਆਜੀਤ ਵਲੋਂ ਆਖੀ, "ਲਾਲ ਸਲਾਮ ਕਾਮਰੇਡ ਜੀ!" ਦੇ ਜਵਾਬ 'ਚ "ਲਾਲ ਸਲਾਮ-ਬਈ ਲਾਲ ਸਲਾਮ ਜੁਆਨੋ!..." ਆਖ, ਆਸੇ-ਪਾਸੇ ਦੇਖਦਿਆਂ ਪੁੱਛਿਆ,

"ਜਗਵੰਤ ਨ੍ਹੀਂ ਦੀਂਹਦਾ ਬਈ?"

"ਤਾਹਾਂ ਚੁਬਾਰੇ 'ਚ ਐ ਜੀ।" ਸੱਤਿਆਜੀਤ ਦਾ ਜਵਾਬ ਸੁਣ ਕੇ ਉਹ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਲੱਗਿਆ। ਮੈਂਗਲ ਉਹਨਾਂ ਲਈ ਬਣਾਈ ਚਾਹ ਉਹਨਾਂ ਨੂੰ ਚੁਬਾਰੇ 'ਚ ਫੜਾ ਆਇਆ। ਉਹ ਤਿੰਨੇ ਆਪਣੀ-ਆਪਣੀ ਚਾਹ ਵਾਲੇ ਗਲਾਸ ਲੈ ਕਮਰੇ 'ਚ ਵਿਛੀ ਦਰੀ 'ਤੇ ਬੈਠਕੇ ਚਾਹ ਪੀਣ ਲੱਗੇ। ਪੂਰਬ ਦੀ ਕੁੱਖ ਵਿੱਚੋਂ ਬਾਹਰ ਆ ਰਹੇ ਸੂਰਜ ਦੀਆਂ ਕਿਰਨਾਂ, ਦਫ਼ਤਰ ਦੇ ਵਿਹੜੇ ਵਿਚਦੀ ਗੁਜ਼ਰਦੀਆਂ, ਕਮਰੇ 'ਚ ਵਿਛੀ ਦਰੀ 'ਤੇ ਬੈਠੇ, ਸੱਤਿਆਜੀਤ, ਨਾਜ਼ਮ ਅਤੇ ਮੈਂਗਲ ਹੋਰਾਂ 'ਤੇ ਪੈ ਰਹੀਆਂ ਸਨ। ਇਨੇ ਨੂੰ ਜੰਗੀਰ ਸਿੰਘ ਜੋਗਾ ਅਤੇ ਜਗਵੰਤ ਚੁਬਾਰੇ 'ਚੋਂ ਹੇਠਾਂ ਆਏ। ਉਸ ਨੇ ਸੱਤਿਆਜੀਤ ਹੋਰਾਂ ਵੱਲ ਤੱਕਦਿਆਂ ਪੁੱਛਿਆ,

"ਕਿਉਂ ਬਈ ਮੁੰਡਿਉ! ਤੁਸੀਂ ਪਾਰਟੀ ਦੀ ਮੈਂਬਰਸ਼ਿਪ ਲੈ-ਲਈ, ਜਾਂ ਹਾਲੇ ਲੈਣੀਐਂ?"

"ਹਾਲੇ ਤਾਂ ਲੈਣੀਐਂ ਕਾਮਰੇਡ ਜੀ!" ਸੱਤਿਆਜੀਤ ਨੇ ਜਵਾਬ ਦਿੱਤਾ।

"ਪਾਰਟੀ ਮੈਂਬਰ ਬਨਣ ਖਾਤਰ ਜੋ ਸ਼ਰਤਾਂ ਨੇ, ਉਹਨਾਂ ਬਾਬਤ ਗਿਆਨ ਹੈ ਥੋਨੂੰ?"

"ਸਾਨੂੰ ਤਾਂ ਪਤਾ ਨੀ ਜੀ। ਤੁਸੀਂ ਦੱਸ ਦਿਉ।" ਨਾਜ਼ਮ ਨੇ ਜਵਾਬ ਦਿੱਤਾ। ਜੰਗੀਰ ਸਿੰਘ ਜੋਗੇ ਨੇ ਮੁੜ ਸਵਾਲ ਕੀਤਾ, .

"ਊਂ ਤੁਸੀਂ ਮੈਂਬਰਸ਼ਿਪ ਲੈਣ ਖਾਤਰ ਤਿਆਰ ਤਾਂ ਹੋ?" ਉਸ ਦੇ ਇਸ ਸਵਾਲ ਦੇ ਜਵਾਬ 'ਚ ਉਹਨਾਂ ਤਿੰਨਾਂ ਨੇ ਖੁਸ਼ੀ-ਖੁਸ਼ੀ 'ਹਾਂ' ਕਹੀ। ਉਸ ਨੇ, ਉਹਨਾਂ ਦਾ ਉਤਸ਼ਾਹ ਪੂਰਨ ਜਵਾਬ ਸੁਣਨ ਬਾਅਦ, ਉਹਨਾਂ ਨੂੰ, ਪਾਰਟੀ ਮੈਂਬਰ ਬਣਨ ਦੀਆਂ ਸ਼ਰਤਾਂ ਦੱਸਣੀਆਂ ਸ਼ੁਰੂ ਕੀਤੀਆਂ,

"ਦੇਖੋ, ਬਈ ਜੁਆਨੋਂ! ਪਹਿਲੀ ਬਾਤ, ਮਿਹਨਤਕਸ਼ਾਂ ਦੇ ਹਿੱਤਾਂ ਖਾਤਰ ਥੋਨੂੰ ਆਪਣੇ ਵਿਅਕਤੀਗਤ ਮੁਫ਼ਾਦ ਤਿਆਗਣੇ ਪੈਣਗੇ। ਜਦੋਂ ਵੀ ਕੁਰਬਾਨੀ ਕਰਨ ਦੀ ਜਰੂਰਤ ਹੋਈ, ਕੁਰਬਾਨੀ ਕਰਨੀ ਪਊ। ਬਹੁਗਿਣਤੀ ਦੇ ਫ਼ੈਸਲੇ ਮੁਜਬ ਅਮਲ ਕਰਨਾ



ਪਊ। ਪਾਰਟੀ ਨੂੰ ਹਰੇਕ ਮਹੀਨੇ ਬੱਝਵੀਂ ਲੇਵੀ ਦੇਣੀ ਪਿਆ ਕਰੂ।..." ਜੋਗਾ ਹੋਰ ਦਸ-ਬਾਰਾਂ ਮਿੰਟ ਮੈਂਬਰਸ਼ਿਪ ਦੀਆਂ ਸ਼ਰਤਾਂ ਦਸਦਾ ਰਿਹਾ। ਉਹ ਤਿੰਨੇ ਪੂਰੇ ਧਿਆਨ ਨਾਲ ਸੁਣਦੇ ਰਹੇ। ਸ਼ਰਤਾਂ ਦੱਸਣ ਤੋਂ ਬਾਅਦ ਉਸ ਨੇ ਉਹਨਾਂ ਕੋਲੋਂ ਪੁੱਛਿਆ,

"ਦੱਸੋ? ਏਹ ਸ਼ਰਤਾਂ ਮਨਜ਼ੂਰ ਨੇ ਥੋਨੂੰ?"

"ਮਨਜ਼ੂਰ ਐ ਜੀ!" ਤਿੰਨਾਂ ਨੇ ਇੱਕ ਅਵਾਜ਼ 'ਚ ਜਵਾਬ ਦਿੱਤਾ। ਜੰਗੀਰ ਸਿੰਘ ਜੋਗਾ ਫੇਰ ਬੋਲਣ ਲੱਗਿਆ,

"ਠੀਕ ਐ....ਅੱਜ ਤੋਂ ਤੁਸੀਂ ਆਪਣੇ ਆਪ ਨੂੰ ਪਾਰਟੀ ਮੈਂਬਰ ਸਮਝੋ..." ਉਸਨੇ ਉਹਨਾਂ ਨੂੰ ਸੰਬੋਧਨ ਕਰਨੋ ਹਟਕੇ, ਜਗਵੰਤ ਨੂੰ ਕਹਿਣਾ ਸ਼ੁਰੂ ਕੀਤਾ, "...ਐਂ ਕਰੀਂ ਬਈ ਜਗਵੰਤ! ਏਹਨਾਂ ਤਿੰਨਾਂ ਜੁਆਨਾਂ ਕੋਲੋਂ, ਮੈਂਬਰਸ਼ਿਪ ਦੇ ਫਾਰਮ ਭਰਵਾਕੇ ਪਾਰਟੀ ਸੈਕਟਰੀ ਕੋਲ ਪਹੁੰਚਦੇ ਕਰਦੀਂ। ਸਿਫ਼ਾਰਸ ਇਹਨਾਂ ਤਿੰਨਾਂ ਦੀ ਮੈਂ ਆਪੇ ਕਰ ਦਿਊਂਗਾ।"

"ਭੇਜਦੂੰਗਾ ਜੋਗਾ ਜੀ!" ਜਗਵੰਤ ਨੇ ਜਵਾਬ ਦਿੱਤਾ।

ਉਸੇ ਦਿਨ ਹੀ ਜਗਵੰਤ ਨੇ ਸੱਤਿਆਜੀਤ, ਨਾਜ਼ਮ ਅਤੇ ਮੈਂਗਲ ਹੋਰਾਂ ਕੋਲੋਂ ਪਾਰਟੀ ਮੈਂਬਰਸ਼ਿਪ ਲਈ ਫਾਰਮ ਭਰਵਾਏ। ਕਈ ਦਿਨ ਬਾਅਦ ਮੈਂਬਰਸ਼ਿਪ ਫਾਰਮ, ਸੂਬਾ ਕਮੇਟੀ ਕੋਲ ਪਹੁੰਚੇ, ਜੰਗੀਰ ਸਿੰਘ ਜੋਗਾ ਦੀ ਸਿਫ਼ਾਰਸ਼ 'ਤੇ ਸੂਬਾ ਕਮੇਟੀ ਵਲੋਂ ਉਹਨਾਂ ਤਿੰਨਾਂ ਨੂੰ ਪਾਰਟੀ ਮੈਂਬਰਸ਼ਿਪ ਦਿੱਤੀ ਗਈ। ਉਹਨਾਂ ਨੂੰ ਮੈਂਬਰਸ਼ਿਪ ਮਿਲਣ ਤੋਂ, ਦੋ ਹਫ਼ਤੇ ਪਿੱਛੋਂ ਇੱਕ ਮਨਹੂਸ ਘਟਨਾ, ਇਹ ਵਾਪਰੀ ਕਿ ਸੱਤਿਆਜੀਤ ਦੇ ਵੱਡੇ ਭਰਾ ਪਛਮਣ ਨੇ ਪਾਰਟੀ ਜ਼ਾਬਤੇ ਦੀਆਂ ਧੱਜੀਆਂ ਉਡਾ ਕੇ, ਉਸੇ ਸੱਤਿਆ ਨਉਂ ਦੀ ਔਰਤ ਨਾਲ ਵਿਆਹ ਕਰਵਾਅ ਲਿਆ ਸੀ, ਜਿਸ ਔਰਤ ਨਾਲੋਂ, ਪਾਰਟੀ ਵਲੋਂ ਉਸਨੂੰ ਸਬੰਧ ਤੋੜਨ ਦੀ ਹਦਾਇਤ ਕੀਤੀ ਗਈ ਸੀ ਅਤੇ ਸਜਾ ਵਜੋਂ ਪਾਰਟੀ ਨੇ ਉਸਨੂੰ ਨੂਰ-ਮਹਿਲ ਦੇ ਇਲਾਕੇ 'ਚ ਬਦਲ ਦਿੱਤਾ ਸੀ। ਪਛਮਣ ਦੀ ਇਸ ਗੈਰ-ਜ਼ਾਬਤਾ ਕਾਰਗੁਜ਼ਾਰੀ ਦੇ ਨਤੀਜੇ ਇਹ ਨਿਕਲੇ ਜਿਵੇ ਇੱਕ ਤਾਂ ਸੱਤਿਆਦੇਵੀ ਦਾ ਪਹਿਲਾ ਪਤੀ ਪਾਰਟੀ ਛੱਡ ਗਿਆ। ਦੂਜਾ, ਪਾਰਟੀ ਵਲੋਂ ਪਛਮਣ ਅਤੇ ਸੱਤਿਆਦੇਵੀ ਦੀ ਮੁੱਢਲੀ ਮੈਂਬਰਸ਼ਿਪ ਖਾਰਜ ਕਰਕੇ ਉਹਨਾਂ ਦੋਵਾਂ ਨੂੰ ਪਾਰਟੀ ਵਿੱਚੋਂ ਕੱਢ ਦਿੱਤਾ ਗਿਆ। ਵੱਡਾ ਨੁਕਸਾਨ ਇਹ ਹੋਇਆ ਕਿ ਪਾਰਟੀ ਹਮਦਰਦਾਂ ਦੇ ਘੇਰਿਆਂ 'ਚ, ਕਾਮਰੇਡਾਂ ਪ੍ਰਤੀ ਬੇਵਿਸ਼ਵਾਸੀ ਪੈਦਾ ਹੋਣ ਲੱਗੀ। ਭਗਵਾਨ ਸਿੰਘ ਤੇ ਸੱਤਿਆਜੀਤ ਪਛਮਣ ਵਲੋਂ ਕੀਤੀ ਗਈ ਮਾੜੀ ਕਾਰਵਾਈ ਨੂੰ ਆਪਣੇ ਪਰਿਵਾਰ ਦੀ ਬਦਨਾਮੀ ਮਹਿਸੂਸ ਕਰਨ ਲੱਗੇ।

ਸੱਤਿਆਜੀਤ ਨੇ ਤਾਂ ਪਛਮਣ ਨਾਲ ਉਸ ਦਿਨ ਤੋਂ ਜ਼ੁਬਾਨ ਵੀ ਸਾਂਝੀ ਕਰਨੀ ਬੰਦ ਕਰ ਦਿੱਤੀ ਸੀ, ਜਿਸ ਦਿਨ ਤੋਂ ਉਹ ਪੁਲਿਸ 'ਚ ਸਿੱਧਾ ਥਾਣੇਦਾਰ ਭਰਤੀ ਹੋਇਆ ਸੀ। ਭਗਵਾਨ ਸਿੰਘ ਨੂੰ ਮਨ ਈ ਮਨ 'ਚ ਉਹ ਦੇ ਪਾਰਟੀ ਛੱਡਣ ਦਾ ਅਫ਼ਸੋਸ ਤਾਂ ਸੀ, ਪਰ ਪਛਮਣ ਨੂੰ ਮਿਲੀ ਥਾਣੇਦਾਰ ਦੀ ਨੌਕਰੀ ਦੀ ਖੁਸ਼ੀ ਵੀ ਸੀ। ਪਛਮਣ ਨੇ ਵੀ ਸ਼ਰਮ ਦੇ ਮਾਰੇ ਨੇ, ਆਪਣੀ ਪਤਨੀ ਸੱਤਿਆ ਨੂੰ ਸ਼ਾਜਪੁਰ ਲਿਆਉਣ ਦੀ ਵਿਜਾਏ ਸੰਗਰੂਰ, ਮਕਾਨ ਕਿਰਾਏ 'ਤੇ ਲੈਕੇ ਦੇ ਦਿੱਤਾ ਸੀ। ਭਗਵਾਨ ਸਿੰਘ ਤਾਂ ਸੱਤਿਆ ਦਾ ਪਤਾ-ਸੁਤਾ ਕਰਨ ਲਈ, ਪੰਜਵੇਂ-ਸੱਤਵੇਂ ਦਿਨ ਸੰਗਰੂਰ ਉਹਨਾਂ ਕੋਲ ਚਲਿਆ ਜਾਂਦਾ ਸੀ। ਪਰ ਸੱਤਿਆਜੀਤ ਦਾ ਮਨ ਪਛਮਣ ਅਤੇ ਸੱਤਿਆ ਦੇਵੀ ਦੇ ਮੱਥੇ ਲੱਗਣ ਨੂੰ ਉੱਕਾ ਨਹੀਂ ਕਰਦਾ ਸੀ। ਸੱਤਿਆਜੀਤ ਸੁਨਾਮ ਪ੍ਰਾਈਵੇਟ ਸਕੂਲ

ਦੀ ਨੌਕਰੀ ਛੱਡਕੇ, ਪਾਰਟੀ ਕੰਮ ਨੂੰ ਪਹਿਲਾਂ ਨਾਲੋਂ ਵਧੇਰੇ ਸਮਾਂ ਦੇਣਾ ਲੱਗਾ ਸੀ। ਪਰ ਪਾਰਟੀ ਕੰਮ 'ਚ ਰੁਝਿਆ ਹੋਣ ਦੇ ਬਾਵਜੂਦ ਵੀ ਉਸ ਨੂੰ ਕਦੇ-ਕਦੇ ਬੇਗਮ ਦੀ ਯਾਦ ਜਰੂਰ ਸੜਾਉਣ ਲੱਗ ਜਾਂਦੀ ਸੀ। ਇਹ ਯਾਦ ਉਸ ਨੂੰ ਅਕਸਰ ਉਦੋਂ ਸਤਾਉਂਦੀ ਜਦੋਂ ਉਸ ਨੂੰ ਬਚਨ ਕੇ ਘਰ ਰਹਿੰਦਾ ਬੇਗਮ ਦਾ ਭਰਾ ਬਸੀਰਾ ਮਿਲ ਜਾਂਦਾ। ਸੱਤਿਆਜੀਤ ਉਸਤੋਂ ਪੁੱਛਦਾ,

"ਵੱਡੇ ਭਾਈ! ਪਰਿਵਾਰ ਵਾਲਿਆਂ ਦਾ ਥਹੁ-ਪਤਾ ਲੱਗਿਐ ਕੁਛ?"

"ਕੋਈ ਥਹੁ-ਪਤਾ ਨਹੀਂ ਲੱਗਿਆ ਭਰਾਵਾ।" ਉਸ ਕੋਲੋਂ ਸੱਤਿਆਜੀਤ ਨੂੰ ਸੁਣਨ ਲਈ ਅਕਸਰ ਇਹੋ ਜਵਾਬ ਮਿਲਦਾ। ਫੇਰ ਲੰਮੇ ਅਰਸੇ ਬਾਅਦ, ਬੇਗਮ ਦੇ ਭਰਾ ਨੇ ਖ਼ੁਸ਼ੀ ਭਰੇ ਅੰਦਾਜ਼ 'ਚ ਦੱਸਿਆ,

"ਛੋਟੇ ਭਾਈ! ਅੱਲ੍ਹਾ ਦੀ ਮੇਹਰ ਨਾਲ ਸਾਡੇ ਸਾਰੇ ਪਰਿਵਾਰ ਵਾਲੇ ਪਾਕਿਸਤਾਨ 'ਚ ਸਹੀ-ਸਲਾਮਤ ਨੇ। ਅੱਬਾ ਦਾ ਬਚਨ ਕੇ ਘਰੇ ਰੁੱਕਾ ਆਇਆ ਤੀ।" ਬੇਗਮ ਦੇ ਭਰਾ ਮੂੰਹੋਂ ਇਹ ਖ਼ਬਰ ਸੁਣਦਿਆਂ ਸੱਤਿਆਜੀਤ ਮਨ ਈ ਮਨ 'ਚ ਬਹੁਤ ਖੁਸ਼ ਹੋਇਆ। ਉਸਨੇ ਬਚਨ ਕੋਲੋਂ ਬੇਗਮ ਕੇ ਪਰਿਵਾਰ ਦਾ, ਪਾਕਿਸਤਾਨ ਵਿਚਲਾ ਪਤਾ ਆਪਣੀ ਨੋਟ-ਬੁੱਕ ਵਿੱਚ ਲਿਖਿਆ। ਦੂਸਰੇ ਦਿਨ ਉਸਨੇ ਸੰਗਰੂਰ ਵਾਲੇ ਪੋਸਟ-ਆਫਿਸ 'ਚੋਂ ਪੋਸਟ-ਕਾਰਡ ਲਿਆ। ਪੋਸਟ-ਕਾਰਡ 'ਤੇ, ਬੇਗਮ ਕੇ ਪਰਿਵਾਰ ਦੇ ਪੰਜਾਬ 'ਚੋਂ ਉਜੜ ਕੇ ਜਾਣ ਬਾਰੇ ਦੁੱਖ ਸਾਂਝਾ ਕਰਦਿਆ ਹਮਦਰਦੀ ਪ੍ਰਗਟ ਕਰਨ ਵਾਲੀਆਂ ਗੱਲਾਂ ਲਿਖਕੇ, ਪੋਸਟ ਕਾਰਡ ਲੈਟਰ-ਬਾਕਸ 'ਚ ਪਾਇਆ। ਇਹ ਕੰਮ ਕਰਨ ਬਾਅਦ ਉਹ ਪਾਰਟੀ ਦੇ ਸੰਗਰੂਰ ਵਾਲੇ ਦਫ਼ਤਰ ਵਲ ਨੂੰ ਤੁਰਿਆ। ਉਸਨੂੰ ਸਾਹਮਣਿਉਂ ਆਉਂਦਾ ਆਪਣਾ ਪਿਤਾ ਦਿਸਿਆ। ਭਗਵਾਨ ਸਿੰਘ ਦੀ ਚਿੱਟੀ ਦਾੜੀ ਮੁੱਛਾਂ ਵਾਲਾ ਮੂੰਹ ਲਟਕਿਆ ਹੋਇਆ ਸੀ ਅਤੇ ਪਲਾਸਟਿਕ ਦੇ ਫਰੇਮ ਵਾਲੀ ਐਨਕ ਦੇ ਮੋਟਿਆਂ ਸ਼ੀਸ਼ਿਆਂ ਹੇਠਲੀਆਂ ਅੱਖਾਂ 'ਚ ਉਦਾਸੀ ਸਾਫ਼ ਝਲਕ ਰਹੀ ਸੀ। ਉਸ ਦੇ ਖੇਸ ਦੀ ਮਾਰੀ ਬੁੱਕਲ ਵਿੱਚੋਂ ਬਾਹਰ ਨਿੱਕਲੇ ਹੋਏ ਹੱਥ 'ਚ, ਦਵਾਈ ਵਾਲੀ ਸ਼ੀਸ਼ੀ ਅਤੇ ਗੋਲੀਆਂ ਵਾਲਾ ਖ਼ਾਕੀ ਲਿਫ਼ਾਫਾ ਸੀ। ਫਿਕਰਮਈ ਅੰਦਾਜ਼ 'ਚ ਸੱਤਿਆਜੀਤ ਨੇ ਪਿਤਾ ਤੋਂ ਪੁੱਛਿਆ,

"ਕਿਵੇਂ ਢਿੱਲੈਂ ਬਾਪੂ?"

"ਮੈਂ ਕਾਨੂੰ ਢਿੱਲੈਂ ਜੀਤ! ਸਹੁਰੀ ਸੱਤਿਆ, ਬੁੜੀਆਂ ਵਾਲੀ ਬਿਮਾਰੀ ਨਾਲ ਮਰਨ ਵਾਲੀ ਹੋਈ ਪਈਐ।..." ਭਗਵਾਨ ਸਿੰਘ ਬੋਲਦਾ-ਬੋਲਦਾ ਸੱਤਿਆਜੀਤ ਨੂੰ ਕਹਿਣ ਲੱਗਿਆ, "...ਮੇਰਾ ਸ਼ੇਰ ਬਣਕੇ ਭੀਖੀਉਂ ਵੱਡੇ ਨੂੰ ਲੈ ਆਵੇਂ ਤਾਂ, ਸੱਤਿਆ ਨੂੰ ਪਟਿਆਲੇ ਲੈਜੀਏ। ਏਥੇ ਤਾਂ ਉਹ ਬਚਣੀ ਔਖੀਐ।" ਬਾਪੂ ਦੀ ਇਸ ਗੱਲ ਨੇ ਸੜਕ ਕਿਨਾਰੇ ਖੜੇ ਸੱਤਿਆਜੀਤ ਨੂੰ ਕਸੂਤੀ ਹਾਲਤ 'ਚ ਫਸਾਇਆ, ਕਿਉਂਕਿ ਉਸਦਾ ਮਨ ਪਛਮਣ ਦੇ ਮੱਥੇ ਲੱਗਣ ਨੂੰ ਉੱਕਾ ਤਿਆਰ ਨਹੀਂ ਸੀ ਪਰ ਉਹ ਇਸ ਗੱਲ ਲਈ, ਆਪਣੇ ਬਾਪੂ ਨੂੰ ਜਵਾਬ ਵੀ ਨਹੀਂ ਦੇ ਸਕਦਾ ਸੀ। ਕੁਝ ਪਲ ਚੁੱਪ ਰਹਿਣ ਬਾਅਦ ਉਸ ਨੇ ਕਿਹਾ,

"ਲੈ ਆਉਨੈ ਵੱਡੇ ਨੂੰ ਬਾਪੂ।" ਉਹ ਉੱਥੋਂ ਸਿੱਧਾ ਸੰਗਰੂਰ ਵਾਲੇ ਪਾਰਟੀ ਦਫ਼ਤਰ ਗਿਆ। ਉਸ ਨੇ ਦਫ਼ਤਰ ਇੰਚਾਰਜ ਝੰਡਾ ਸਿੰਘ ਨੂੰ ਸਾਰੀ ਗੱਲ ਦੱਸੀ। ਉਸ ਕੋਲੋਂ ਦਫ਼ਤਰ ਦਾ ਸਾਇਕਲ ਲੈਕੇ, ਭੀਖੀ ਨੂੰ ਚੱਲਿਆ। ਭੀਖੀ ਥਾਣੇ 'ਚ ਪਹੁੰਚਦਿਆਂ, ਉਸਨੂੰ ਉੱਥੋਂ ਦੇ ਵੱਡੇ ਥਾਣੇਦਾਰ ਕੋਲੋਂ, ਪਛਮਣ ਦੇ ਕਿਸ਼ਨਗੜ੍ਹ ਦੀ ਪੁਲਿਸ ਚੌਂਕੀ



ਦਾ ਇੰਚਾਰਜ ਲਾਏ ਜਾਣ ਬਾਰੇ ਪਤਾ ਲੱਗਿਆ। ਉਸਨੇ ਸਾਇਕਲ ਭੀਖੀ ਤੋਂ ਕਿਸ਼ਨਗੜ੍ਹ ਵਲ ਨੂੰ ਭਜਾਇਆ। ਸਾਇਕਲ ਭਜਾਉਂਦਾ ਉਹ ਮਨ ਈ ਮਨ 'ਚ ਸੋਚਣ ਲੱਗਿਆ, "ਮਨੁੱਖ ਸਮੂਹਕ ਮਿਹਨਤਕਸ਼ਾਂ ਦੇ ਹਿੱਤਾਂ ਵਲੋਂ ਮੂੰਹ ਮੋੜਕੇ ਜਦ ਆਪਣੇ ਨਿੱਜ ਨੂੰ ਬਚਾਉਣ ਦੇ ਰਾਹ ਤੁਰਦਾ ਹੈ, ਤਾਂ ਉਹ ਰਾਹ ਉਸਨੂੰ ਕਿੱਥੋਂ ਤੋਂ ਕਿੱਥੇ ਲੈ ਜਾਂਦਾ ਹੈ। ਉਹ ਵੀ ਇੱਕ ਸਮਾਂ ਤੀ ਜਦ ਸਾਡੇ ਵਾਲਾ ਵੱਡਾ, ਸਮੂਹਕ ਮਿਹਨਤਕਸ਼ਾਂ ਦੇ ਹਿੱਤਾਂ ਖਾਤਰ ਜੂਝਣ ਲਈ ਮੈਦਾਨ 'ਚ ਕੁੱਦਿਆ ਹੋਇਆ ਤੀ।... ਪਰ ਜਦ ਉਹ ਆਪਣੇ ਔਰ ਸੱਤਿਆ ਦਰਮਿਆਨ ਦੇ ਨਜਾਇਜ਼ ਵਿਅਕਤੀਗਤ ਸਬੰਧ ਨੂੰ ਬਚਾਉਣ ਦੇ ਰਾਹ ਤੁਰਿਆ.. ਤਾਂ ਤੁਰਦਾ-ਤੁਰਦਾ ਅੱਜ ਸਮੂਹਕ ਮਿਹਨਤਕਸ਼ਾਂ ਦੇ ਹਿੱਤਾਂ ਦਾ ਘਾਣ ਕਰ ਰਹੇ ਸਾਮਰਾਜੀਆਂ, ਜਗੀਰਦਾਰਾਂ ਔਰ ਸਰਮਾਏਦਾਰਾਂ ਦੀ ਰਖਵਾਲੀ ਕਰ ਰਹੀ ਪੁਲਿਸ ਦਾ ਥਾਣੇਦਾਰ ਬਣਨ ਤੱਕ ਗਰਕ ਗਿਆ ਹੈ। ਪਾਰਟੀ ਕਿਸ਼ਨਗੜ੍ਹ ਦੇ ਜਿਹੜੇ ਸਰਦਾਰਟਿਆਂ ਵਿਰੁੱਧ ਜ਼ਮੀਨੀ ਘੋਲ ਚਲਾ ਰਹੀ ਹੈ, ਵੱਡਾ ਉਹਨਾਂ ਸਰਦਾਰਟਿਆਂ ਦੀ ਰਾਖੀ ਲਈ ਬਣਾਈ ਪੁਲਿਸ ਚੌਂਕੀ ਦਾ, ਇੰਚਾਰਜ ਬਨਣ ਤੱਕ ਚਲਾ ਗਿਆ ਹੈ।..." ਅਜਿਹੀਆਂ ਸੋਚਾਂ 'ਚ ਗੁਆਚੇ ਸੱਤਿਆਜੀਤ ਨੂੰ ਸਾਹਮਣਿਉ ਕਿਸ਼ਨਗੜ੍ਹ ਦੀ ਫਿਰਨੀ ਉੱਤੇ ਆ ਰਹੇ ਬੈਲ-ਗੱਡੇ ਦਾ ਖਿਆਲ ਨਾ ਰਿਹਾ। ਗੱਡੇ ਦੇ ਪੱਟ 'ਤੇ ਬੈਠੇ ਕਿਸਾਨ ਨੇ, ਇਹ ਕਹਿੰਦਿਆਂ, "ਗੱਭਰੂਆ। ਅੱਖਾਂ ਖੋਲਕੇ ਸੈਕਲ ਚਲਾ ਭਾਈ।" ਉਸਨੂੰ ਸਚੇਤ ਕੀਤਾ। ਉਸ ਨੇ ਸਾਇਕਲ ਗੱਡੇ 'ਚ ਵੱਜਦਾ-ਵੱਜਦਾ ਮਸਾਂ ਬਚਾਇਆ। ਉਹ ਗੱਡੇ ਵਾਲੇ ਕੋਲ ਦੀ ਸ਼ਰਮਸਾਰ ਹੁੰਦਾ ਅਗਾਹਾਂ ਲੰਘਿਆ। ਪੁਲਿਸ ਚੌਂਕੀ ਦੇ ਵਿਹੜੇ 'ਚ ਕੁਰਸੀ 'ਤੇ ਬੈਠੇ ਹੌਲਦਾਰ ਨੂੰ ਜਦ ਸੱਤਿਆਜੀਤ ਨੇ ਇਹ ਦੱਸਿਆ ਕਿ ਉਹ ਪਛਮਣ ਸਿੰਘ ਦਾ ਛੋਟਾ ਭਰਾ ਹੈ ਅਤੇ ਉਸਨੂੰ ਮਿਲਣ ਆਇਆ ਹੈ ਤਾਂ ਹੌਲਦਾਰ ਨੇ ਉਸਨੂੰ ਪਹਿਲਾਂ ਪਾਣੀ ਪਿਲਾਇਆ ਫੇਰ ਚਾਹ ਦੀ ਸੁਲ੍ਹਾ ਮਾਰੀ, ਚਾਹ ਪੀਣ ਤੋਂ ਉਸਨੇ ਹੌਲਦਾਰ ਨੂੰ ਨਾਂਹ ਕੀਤੀ। ਹੌਲਦਾਰ ਨੇ ਉਸਨੂੰ ਤੇ ਇੱਕ ਸਿਪਾਹੀ ਨੂੰ ਸਰਦਾਰ ਬਲਦੇਵ ਟੋਕਰੇ ਵਾਲੇ ਦੀ ਹਵੇਲੀ ਵਲ ਭੇਜਿਆ ਕਿਉਂਕਿ ਪਛਮਣ ਦੋ ਸਿਪਾਹੀਆਂ ਨੂੰ ਨਾਲ ਲੈਕੇ, ਉਸ ਹਵੇਲੀ ਵਾਲੇ ਸਰਦਾਰ ਦੇ ਸੱਦਣ 'ਤੇ ਉਸਦੀ ਹਵੇਲੀ 'ਚ ਗਿਆ ਹੋਇਆ ਸੀ।

ਸੱਤਿਆਜੀਤ ਅਤੇ ਉਸ ਨਾਲ ਗਿਆ ਸਿਪਾਹੀ ਜਦ ਗੁਰਦੇਵ ਟੋਕਰੇ ਵਾਲੇ ਦੀ ਹਵੇਲੀ ਦੇ, ਕਿਲੇ ਦੇ ਬੂਹੇ ਵਰਗੇ ਬੂਹੇ ਮੂਹਰੇ ਪਹੁੰਚੇ ਤਾਂ ਸੱਤਿਆਜੀਤ ਉੱਥੇ ਦਾ ਹੈਰਾਨੀਜਨਕ ਦ੍ਰਿਸ਼ ਦੇਖਕੇ, ਮਨ ਹੀ ਮਨ 'ਚ ਦੰਗ ਰਹਿ ਗਿਆ।

ਕਿਲੇ ਵਰਗੀ ਹਵੇਲੀ ਦੇ ਵੀਹੀ ਉਤਲੇ ਵੱਡੇ ਬੂਹੇ ਦੇ ਦੋਵੀਂ ਪਾਸੀਂ ਨਿੱਕੀਆਂ ਇੱਟਾਂ ਦੀਆਂ ਬਣੀਆਂ ਦੋ ਬੈਠਕਾਂ ਹਨ। ਪੂਰਬ ਦਿਸ਼ਾ ਵਲ ਦੀ ਬੈਠਕ ਅੰਦਰਲੇ ਪਲੰਘ 'ਤੇ ਬੈਠੇ, ਚੰਨਣ ਸਿੰਘ ਸ਼ਾਹੀ ਦੇ ਬੱਪੀਆਣੇ ਵਾਲੇ ਰਿਸ਼ਤੇਦਾਰ ਕੋਲ, ਜੰਗੀਰ ਸਿੰਘ ਜੋਗਾ ਕੋਟ-ਪੈਂਟ ਪਹਿਨੀਂ, ਪਟਿਆਲੇ ਸ਼ਾਹੀ ਢੰਗ ਨਾਲ ਪੱਗ ਬੰਨੀ ਅਤੇ ਫਿਕਸੋ ਨਾਲ ਦਾੜੀ ਮੁੱਛਾਂ ਸੈਟ ਕਰੀ, ਸਰਦਾਰ ਬਣਿਆ ਬੈਠਾ ਨਜ਼ਰ ਆ ਰਿਹਾ ਹੈ। ਦੁਆਬੇ ਦੇ ਚੱਕ ਮਾਈ ਦਾਸ ਪਿੰਡ ਦਾ ਬੁਝਾ ਸਿੰਘ ਵੀ, ਜੋਗੇ ਵਾਂਗ ਸਜਿਆ ਫਬਿਆ ਬੈਠਾ ਹੈ। ਉਹ ਆਪਣੇ ਕੋਲ, ਢੂਹ ਵਾਲੀ ਕੁਰਸੀ 'ਤੇ ਬੈਠੇ ਗੁਰਦੇਵ ਟੋਕਰੇ ਵਾਲੇ ਨਾਲ, ਘੋੜੀ ਖ਼ਰੀਦਣ ਵਾਲੇ ਵਪਾਰੀਆਂ ਵਾਂਗੂ ਗੱਲਾਂ ਕਰੀ ਜਾ ਰਹੇ ਹਨ। ਨਾਲ ਦੀ ਨਾਲ ਆਪਣੇ ਆਪਣੇ ਹੱਥਾਂ ਵਿਚਲੇ ਗਲਾਸਾਂ ਵਿਚਲਾ ਦੁੱਧ ਵੀ ਪੀ ਰਹੇ ਹਨ। ਕਿਲੇ ਦੇ ਬੂਹੇ ਵਰਗੇ ਬੂਹੇ ਦੀ ਪੱਛਮ ਦਿਸ਼ਾ ਵਿਚਲੀ ਬੈਠਕ 'ਚ, ਥਾਣੇਦਾਰ ਦੀ ਵਰਦੀ ਵਾਲਾ

ਪਛਮਣ ਅਤੇ ਤਿੰਨ ਸਿਪਾਹੀ ਕੁਰਸੀਆਂ 'ਤੇ ਬੈਠੇ ਦੁੱਧ ਪੀ ਰਹੇ ਹਨ। ਨਾਲ ਦੀ ਨਾਲ ਮੇਜ 'ਤੇ ਪਏ ਵੱਡੇ ਥਾਲ ਵਿੱਚੋਂ ਮੱਛੀ ਦੇ ਪਕੌੜੇ ਚੁੱਕ-ਚੁੱਕ ਖਾ ਰਹੇ ਹਨ। ਪਛਮਣ ਦਾ ਰਿਵਾਲਵਰ ਮੇਜ 'ਤੇ ਪਕੌੜਿਆਂ ਵਾਲੇ ਥਾਲ ਨੇੜੇ ਪਿਆ ਹੈ। ਸਿਪਾਹੀਆਂ ਦੀਆਂ ਬੰਦੂਕਾਂ ਸਿਪਾਹੀਆਂ ਨੇ ਆਪਣੀ-ਆਪਣੀ ਕੁਰਸੀ ਨਾਲ ਲਾਕੇ ਖੜਵੀਂ ਹਾਲਤ 'ਚ ਰੱਖੀਆਂ ਹੋਈਆਂ ਹਨ।

ਬੂਹੇ 'ਚ ਆਏ ਸੱਤਿਆਜੀਤ ਨੂੰ ਦੇਖਕੇ, ਪਛਮਣ, ਜੰਗੀਰ ਸਿੰਘ ਜੋਗਾ ਅਤੇ ਬੱਪੀਆਣੇ ਵਾਲਾ, ਆਪਣੀ-ਆਪਣੀ ਥਾਂ 'ਤੇ ਭਮੱਤਰੇ। ਜੰਗੀਰ ਸਿੰਘ ਜੋਗੇ ਨੇ ਆਪਣੇ ਕੋਲ ਬੈਠੇ ਗੁਰਦੇਵ ਟੋਕਰੇ ਵਾਲੇ ਦੀ ਕੁਰਸੀ ਦੇ ਪਿਛਲੇ ਪਾਸੇ ਦੀ ਆਪਣਾ ਸੱਜਾ ਹੱਥ ਕੱਢਕੇ, ਉਸ ਹੱਥ ਦੀ ਉਂਗਲ ਨਾਲ, ਆਪਣੇ ਵਲ ਤੱਕਦੇ ਸੱਤਿਆਜੀਤ ਨੂੰ ਇਸ਼ਾਰੇ ਨਾਲ ਸਮਝਾਇਆ ਕਿ ਉਹ ਉਹਨਾਂ ਨੂੰ ਨਾ ਬੁਲਾਵੇ।

ਸੱਤਿਆਜੀਤ ਕੋਲੋਂ ਸਾਇਕਲ ਫੜਨ ਲਈ ਅਤੇ ਉਸਨੂੰ ਆਪਣੇ ਕੋਲ ਲੈਕੇ ਆਉਣ ਲਈ, ਪਛਮਣ ਨੇ ਆਪਣੇ ਕੋਲ ਬੈਠੇ ਸਿਪਾਹੀ ਨੂੰ ਉਠਾਇਆ। ਦੂਸਰੇ ਸਿਪਾਹੀ ਨੂੰ ਉਸ ਨੇ ਸੱਤਿਆਜੀਤ ਲਈ ਪਾਣੀ ਲਿਆਉਣ ਨੂੰ ਭੇਜਿਆ। ਸੱਤਿਆਜੀਤ ਨੂੰ ਆਪਣੇ ਕੋਲ ਵਾਲੀ ਕੁਰਸੀ 'ਤੇ ਬਿਠਾਉਣ ਤੇ ਉਸ ਦੇ ਆਉਣ ਦੇ ਕਾਰਨ ਬਾਰੇ ਜਾਨਣ ਲਈ ਗੱਲ ਕਰਨ ਤੋਂ ਪਹਿਲਾਂ ਉਸ ਨੇ ਸੱਤਿਆਜੀਤ ਦੇ ਕੰਨ ਕੋਲ ਆਪਣਾ ਮੂੰਹ ਕਰਕੇ ਅਤਿਅੰਤ ਹੌਲੀ ਆਵਾਜ਼ 'ਚ ਕਿਹਾ, "ਉਹਨਾਂ ਨੂੰ ਬੁਲਾਉਣਾ ਉੱਕਾ ਨਹੀਂ।" "ਠੀਕ ਐ।" ਸੱਤਿਆਜੀਤ ਵੀ ਪਛਮਣ ਦੀ ਗੱਲ ਦੇ ਜਵਾਬ 'ਚ ਹੌਲੀ ਆਵਾਜ਼ 'ਚ ਬੋਲਿਆ। ਉਸਨੇ ਪਾਣੀ ਪੀਣ ਬਾਅਦ ਉਸ ਨੂੰ ਆਪਣੇ ਆਉਣ ਦਾ ਕਾਰਨ ਦੱਸਿਆ।

ਬੱਪੀਆਣਾ, ਜੰਗੀਰ ਸਿੰਘ ਜੋਗਾ ਅਤੇ ਬੂਝਾ ਸਿੰਘ, ਘੋੜੀ ਦੇਖਣ ਦੇ ਪਰਦੇ ਹੇਠ, ਢਿੱਡਲ ਜਿਹੇ ਗੁਰਦੇਵ ਟੋਕਰੇ ਵਾਲੇ ਨਾਲ ਉੱਠਕੇ, ਉਸ ਦੇ ਘਰ ਦੇ ਖੁੱਲ੍ਹੇ-ਡੁੱਲ੍ਹੇ ਵਿਹੜੇ ਵਿਚਦੀ, ਹਵੇਲੀ ਦੇ ਪਿਛਲੇ ਪਾਸੇ ਬਣੇ ਘੋੜੇ-ਘੋੜੀਆਂ ਦੇ ਤਬੇਲੇ ਵੱਲ ਨੂੰ ਤੁਰੇ। ਬੂਝਾ ਸਿੰਘ ਅਤੇ ਜੰਗੀਰ ਸਿੰਘ ਜੋਗਾ ਹੋਰਾਂ ਦੀਆਂ ਤਿੱਖੀਆਂ ਨਜ਼ਰਾਂ, ਹਵੇਲੀ ਹੇਠਲੇ ਵਰਾਂਡਿਆਂ, ਵਰਾਂਡਿਆਂ ਪਿੱਛਲੇ ਕਮਰਿਆਂ, ਹਵੇਲੀ ਨੂੰ ਚੜ੍ਹਦੀਆਂ ਪੌੜੀਆਂ ਅਤੇ ਤਬੇਲੇ ਕੋਲੋਂ ਦੂਸਰੀ ਵੀਹੀ 'ਤੇ ਖੁਲਦੇ ਬੂਹੇ ਨੂੰ, ਜਾਂਚਦੀਆਂ-ਪੜਤਾਲਦੀਆਂ ਰਹੀਆਂ। ਗੁਰਦੇਵ ਟੋਕਰੇ ਵਾਲੇ ਦੇ ਮੂੰਹ-ਮਹਾਂਦਰੇ ਦੇ ਪਛਾਣ ਚਿੰਨ ਉਹਨਾਂ ਦੋਵਾਂ ਦੇ ਦਿਮਾਗਾਂ 'ਚ ਬੈਠੇ।

ਘੋੜੀ ਦੇਖਣ ਬਾਅਦ ਉਹ ਗੁਰਦੇਵ ਟੋਕਰੇ ਵਾਲੇ ਨੂੰ ਘੋੜੀ ਖ਼ੀਦਣ ਲਈ ਸੌ ਰੁਪਈਆ ਸਾਈ ਦਾ ਦੇਕੇ ਅਤੇ ਪੰਜ-ਛੇ ਦਿਨਾਂ 'ਚ ਘੋੜੀ ਦੀ ਸਾਰੀ ਕੀਮਤ ਉਤਾਰਕੇ, ਘੋੜੀ ਲਿਜਾਣ ਦਾ ਵਾਅਦਾ ਕਰਕੇ, ਤਬੇਲੇ ਨੇੜਲੇ ਬੂਹੇ ਵਿਚਦੀ, ਦੂਸਰੀ ਵੀਹੀ ਵਹੁ-ਵੀਟ ਗਏ।

ਪਛਮਣ, ਸੱਤਿਆਜੀਤ ਅਤੇ ਸਿਪਾਹੀਆਂ ਨੂੰ ਨਾਲ ਲੈਕੇ ਚੌਕੀ ਪਹੁੰਚਿਆ। ਉਸਨੇ ਆਪਣੀ ਦੋ ਦਿਨਾਂ ਦੀ ਛੁੱਟੀ ਲਿਖਕੇ ਹੌਲਦਾਰ ਨੂੰ ਫੜਾਈ। ਹੌਲਦਾਰ ਨੂੰ ਆਪਣੇ ਨਾ ਆਉਣ ਤੱਕ ਚੌਕੀ ਇੰਚਾਰਜ ਬਣਾਇਆ। ਆਪਣੀ ਸਰਕਾਰੀ ਜੀਪ 'ਚ, ਸੱਤਿਆਜੀਤ ਦਾ ਸਾਇਕਲ ਰੱਖਣ ਲਈ ਸਿਪਾਹੀਆਂ ਨੂੰ ਹੁਕਮ ਦਿੱਤਾ, ਪਰ ਸੱਤਿਆਜੀਤ ਨੇ ਪਛਮਣ ਨੂੰ ਕਿਹਾ,

"ਰਸਤੇ 'ਚ ਕੰਮ ਐ ਮੈਨੂੰ, ਤੂੰ ਜਲਦੀ ਪਹੁੰਚ, ਮੈਂ ਤਾਂ ਆਪੇ ਸਾਇਕਲ 'ਤੇ



ਆਜੂੰ।"

ਸੱਤਿਆਜੀਤ, ਪਛਮਣ ਦੇ ਵਾਰ-ਵਾਰ ਕਹਿਣ ਦੇ ਬਾਵਜੂਦ ਵੀ ਜੀਪ 'ਤੇ ਉਸ ਨਾਲ ਜਾਣ ਲਈ ਤਿਆਰ ਨਾ ਹੋਇਆ। ਆਖਰ ਉਸ ਨੇ ਜੀਪ ਸਟਾਰਟ ਕੀਤੀ। ਜੀਪ ਧੂੜ ਉਡਾਉਂਦੀ, ਪਲਾਂ 'ਚ ਸੱਤਿਆਜੀਤ ਦੀਆਂ ਅੱਖਾਂ ਤੋਂ ਉਹਲੇ ਹੋਈ। ਉਹ ਪਛਮਣ ਦੀ ਜੀਪ ਵਲੋਂ ਉਡਾਈ ਧੂੜ ਕੋਲੋਂ ਬਚਣ ਲਈ, ਸਾਇਕਲ ਦਾ ਹੈਂਡਲ ਫੜ, ਉਸ ਪਾਸੇ ਹੋਕੇ ਖੜਾ, ਜਿਸ ਪਾਸੇ ਵਲੋਂ ਧੂੜ ਦੂਸਰੇ ਪਾਸੇ ਨੂੰ ਜਾ ਰਹੀ ਸੀ। ਉਹ ਖੜਾ-ਖੜਾ ਧੂੜ ਦੇ ਖਤਮ ਹੋਣ ਦਾ ਇੰਤਜ਼ਾਰ ਕਰਨ ਲੱਗਿਆ। ਕੁਝ ਪਲਾਂ 'ਚ ਹੀ ਧੂੜ ਮਿਟੀ। ਫੇਰ ਸੱਤਿਆਜੀਤ ਨੇ ਸਾਇਕਲ 'ਤੇ ਸਵਾਰ ਹੋਕੇ, ਸਾਇਕਲ ਨਾਜ਼ਮ ਦੇ ਮਕਾਉਂ ਪਿੰਡ ਵਲ ਨੂੰ, ਸਿੱਧਾ ਕੀਤਾ।

## ਗਿਆਰਾਂ

ਕੰਨਾਂ 'ਚ ਅਚਾਨਕ "ਕੜੱਚ-ਕੜੱਚ" ਦੀ ਆਵਾਜ਼ ਪੈਣ ਕਾਰਨ, ਸੱਤਿਆਜੀਤ ਦਾ ਧਿਆਨ ਹੱਥ ਵਿਚਲੇ ਮੈਕਸਿਮ ਗੋਰਕੀ ਦੇ ਨਾਵਲ 'ਮਾਂ' ਨੂੰ ਪੜ੍ਹਨ 'ਚੋਂ ਉੱਖੜਿਆ। ਉਸ ਨੇ ਜਦ ਨਾਵਲ ਦੇ ਖੁਲ੍ਹੇ ਪੰਨੇ ਉੱਤੋਂ ਨਜ਼ਰ ਉਠਾ ਕੇ ਸਾਹਮਣੇ ਵਲ ਨੂੰ ਦੇਖਿਆ ਤਾਂ ਉਸ ਨੂੰ ਮੁੜਕੋ-ਮੁੜਕੀ ਹੋਇਆ ਇਕ ਪੁਲਿਸ ਵਾਲਾ ਆਉਂਦਾ ਦਿਸਿਆ। ਅਧਖੜ੍ਹ ਉਮਰ ਦਾ ਨਜ਼ਰ ਆ ਰਹਿਆ ਪੁਲਿਸ ਵਾਲਾ, ਸ਼ਾਜਪੁਰ ਵਾਲੇ ਗੁਰੂ ਘਰ ਦੇ ਵਿਹੜੇ ਵਿਚਦੀ "ਕੜੱਚ-ਕੜੱਚ" ਕਰਦੇ ਸਾਇਕਲ ਨੂੰ ਰੋੜ੍ਹੀ ਆ ਰਿਹਾ ਸੀ। ਉਸ ਨੇ ਬਾਂਸ ਦਾ ਮੋਟਾ ਡੰਡਾ, ਲੰਮੇ-ਲੋਟ, ਸਾਇਕਲ ਦੇ ਫਰੇਮ ਦੇ ਉਤਲੇ ਡੰਡੇ ਨਾਲ ਬੰਨਿਆ ਹੋਇਆ ਸੀ। ਪੁਲਿਸ ਵਾਲੇ ਨੂੰ ਆਪਣੇ ਘਰ ਵੱਲ ਆਉਂਦਾ ਦੇਖਕੇ, ਸੱਤਿਆਜੀਤ ਦਾ ਮਨ ਇੱਕ ਪਲ ਠਠੰਬਰਿਆ। ਪਰ ਦੂਸਰੇ ਪਲ ਉਸ ਨੇ ਆਪਣੇ ਹੱਥ ਵਿਚਲੀ ਪੁਸਤਕ ਨੂੰ ਬੰਦ ਕਰਦਿਆਂ, ਮਨ 'ਤੇ ਕਾਬੂ ਪਾਇਆ। ਉਸ ਕੋਲੇ ਆਏ ਸਿਪਾਹੀ ਨੇ, ਸਾਇਕਲ ਨੂੰ ਸਟੈਂਡ ਲਾਕੇ ਖੜਾ ਕਰਦਿਆਂ ਪੁੱਛਿਆ,

"ਉਏ ਛੋਟਿਆ! ਪਛਮਣ ਸਿਉਂ ਥਾਣੇਦਾਰ ਦਾ ਘਰ ਇਹੋ ਐ?"

"ਹਾਂ।..." ਸੱਤਿਆਜੀਤ ਨੇ ਜਵਾਬ ਦੇਕੇ ਸਵਾਲ ਕੀਤਾ "...ਕਿੱਥੋਂ ਆਏ ਓ ਤੁਸੀਂ?"

"ਭੀਖੀ ਥਾਣੇ 'ਚੋਂ ਆਇਆਂ ਮੈਂ ਤਾਂ ਭਾਈ"

"ਅੱਛਾ-ਅੱਛਾ..." ਸੱਤਿਆਜੀਤ ਆਪਣੇ ਹੇਠਲੀ ਕੁਰਸੀ 'ਤੋਂ ਉਠਕੇ, ਕੁਰਸੀ ਉਸ ਵੱਲ ਨੂੰ ਕਰਦਾ ਬੋਲਿਆ-"ਬੈਠੋ! ਮੈਂ ਪਾਣੀ ਲੈਕੇ ਆਉਨਾ।" ਉਹ ਹੱਥ ਵਿਚਲਾ ਨਾਵਲ ਲੈਕੇ ਉਠਿਆ ਅਤੇ ਪਾਣੀ ਲੈਣ ਲਈ ਤੁਰਿਆ। ਕੁਰਸੀ 'ਤੇ ਬੈਠਾ ਸਿਪਾਹੀ ਮੈਲੇ ਜਿਹੇ ਰੁਮਾਲ ਨਾਲ ਆਪਣੇ ਮੂੰਹ-ਮੱਥੇ ਤੇ ਗਰਦਨ ਉਤੋਂ ਪਸੀਨਾ ਪੂੰਝਦਾ, ਸੱਤਿਆਜੀਤ ਕੀ ਰਿਹਾਇਸ਼ ਦੇ ਅੰਦਰ ਨੂੰ ਦੇਖਣ ਲੱਗਿਆ। ਸੱਤਿਆਜੀਤ ਕੋਲੋਂ, ਪਾਣੀ ਵਾਲਾ ਗਲਾਸ ਫੜਦਿਆਂ ਬੋਲਿਆ "ਥਾਣੇਦਾਰ ਸ੍ਹਾਬ ਘਰ ਤਾਂ ਦੀਹਦੇ ਨਹੀਂ?"

"ਉਹ ਪਟਿਆਲੇ ਰਾਜਿੰਦਰਾ ਹਸਪਤਾਲ 'ਚ ਐ ਉੱਥੇ ਉਹਨਾਂ ਦੀ ਪਤਨੀ ਦਾਖਲ ਐ।"

"ਅੱਛਾ!..." ਸਿਪਾਹੀ ਪੀੜਤ ਸੁਰ 'ਚ ਬੋਲਿਆ ".. ਹੁਣ ਉੱਥੇ ਪਟਿਆਲੇ ਜਾਣਾ ਪਊ ਮੈਨੂੰ।"

"ਕੋਈ ਜਲਦੀ ਦਾ ਕੰਮ ਐ ਉਹਨਾਂ ਤਾਂਈ ਥੋਨੂੰ?"

"ਐਸ. ਐਸ. ਪੀ ਰਿਆਸਤ ਸਿਉਂ ਦੀ ਵਾਇਰਲਸ ਆਈਐ ਕਾਕਾ! ਸਰਦਾਰ ਪਛਮਣ ਸਿਉਂ ਦੀ ਛੁੱਟੀ ਕੈਂਸਲ ਕਰਤੀ ਉਹਨਾਂ ਨੇ। ਐਸ. ਐਸ. ਪੀ. ਰਿਆਸਤਾ ਸਿਉ ਦੀ ਸਖਤ ਹਦਾਇਤ ਹੈ ਕਿ ਸਰਦਾਰ ਜੀ ਅੱਜ ਸ਼ਾਮ ਤੱਕ ਆਪਣੀ ਡਿਊਟੀ ਤੇ ਹਰ ਹਾਲਤ 'ਚ ਹਾਜਰ ਹੋਣ।.." ਸਿਪਾਹੀ ਦੇ ਮੂੰਹੋਂ ਇਹ ਖਬਰ ਸੁਣਦੇ ਸੱਤਿਆਜੀਤ ਨੇ ਉਸ ਦੀ ਗੱਲ ਦੇ ਵਿਚਦੀ ਬੋਲਦਿਆਂ ਪੁੱਛਿਆ, "ਵੱਡੇ-ਭਾਈ! ਥੋਡੇ ਮਹਿਕਮੇ ਨੂੰ ਐਸਾ ਕੀ ਵਕਤ ਪੈ ਗਿਆ? ਜਿਸਦੇ ਕਰਕੇ ਛੁੱਟੀਆਂ ਕੈਂਸਲ ਕਰਨ ਲੱਗ ਗਿਆ" ਸਿਪਾਹੀ ਉਸ ਦੇ ਸਵਾਲ ਦੇ ਜਵਾਬ 'ਚ ਦੱਸਣ ਲੱਗਿਆ,

"ਭਾਈ ਛੋਟਿਆ! ਕੀ ਦੱਸਾਂ? ਸਹੁਰੇ ਲਾਲ ਪਾਰਟੀ ਆਲਿਆਂ ਨੇ ਸਾਨੂੰ ਵਕਤ ਪਾਇਆ ਹੋਇਐ।...ਉਹਨਾਂ ਨੇ ਸਰਦਾਰ ਸਾਹਿਬ ਦੇ ਛੁੱਟੀ ਆਉਣ ਤੋਂ ਤੀਜੇ ਦਿਨ, ਐੱਸ. ਐੱਸ. ਪੀ. ਰਿਆਸਤ ਸਿਉਂ ਦੇ ਭਤੀਜੇ, ਗਰਦੇਵ ਸਿਉਂ ਦੀ ਹਵੇਲੀ 'ਤੇ ਹਮਲਾ ਬੋਲਤਾ। ਆਪ ਤਾਂ ਗਰਦੇਵ ਸਿਉਂ ਕਿਤੇ ਲੁਕ-ਲਕ ਗਿਆ। ਪਰ ਉਹਨਾਂ ਦੀ ਸੁਰੱਖਿਆ ਲਈ ਤੈਨਾਤ ਪੁਲਿਸ-ਫ਼ੋਰਸ ਵਿੱਚੋਂ ਕਾਫੀ ਜਵਾਨ ਫੱਟੜ ਹੋਗੇ ।...ਥਾਣੇਦਾਰ ਪਰਦਮਣ ਸਿਉਂ ਤਾਂ ਮਾਰਿਆ ਵੀ ਗਿਆ।"

"ਫੇਰ ਤਾਂ ਲਾਲ ਪਾਰਟੀ ਵਾਲਿਆਂ ਦਾ ਵੀ ਨੁਕਸਾਨ ਹੋਇਆ ਹੋਊ?"

"ਉਹਨਾਂ ਦਾ ਤਾਂ 'ਕੱਲਾ ਕੁੰਢਾ ਸਿਉਂ ਨਉਂ ਦਾ ਬੰਦਾ ਮਮੂਲੀ ਫੱਟੜ ਹੋਇਐ।" ਕਿਸ਼ਨਗੜ੍ਹ ਪਿੰਡ ਦੇ ਜਗੀਰਦਾਰਾਂ ਦੀ ਸੁਰੱਖਿਆ ਲਈ ਤੈਨਾਤ ਪੁਲਿਸ ਫ਼ੋਰਸ ਨਾਲ, ਲਾਲ-ਪਾਰਟੀ ਦੇ ਕਾਮਰੇਡਾਂ ਦੀ ਅਗਵਾਈ ਹੇਠਲੇ ਮਜ਼ਾਰਿਆਂ ਦੀ ਹੋਈ ਜ਼ਬਰਦਸਤ ਲੜਾਈ ਬਾਰੇ, ਜਾਣਕਾਰੀ ਪ੍ਰਾਪਤ ਕਰਨ ਦੇ ਮਨੋਰਥ ਨਾਲ, ਸੱਤਿਆਜੀਤ ਪੁਲਿਸ ਵਾਲੇ ਕੋਲੋਂ ਸਵਾਲ 'ਤੇ ਸਵਾਲ ਪੁੱਛਣ ਲੱਗਿਆ। ਸਿਪਾਹੀ ਕੁਝ ਸਮਾਂ ਤਾਂ ਜਵਾਬ ਦਿੰਦਾ ਰਿਹਾ। ਪਰ ਫੇਰ ਪਟਿਆਲੇ ਪਹੁੰਚਣ 'ਚ ਲੇਟ ਹੋਣ ਦਾ ਖਿਆਲ ਆਉਣ ਕਰਕੇ ਉਹ ਜਾਣ ਦੀ ਕਾਹਲ ਕਰਨ ਲੱਗਿਆ। ਸੱਤਿਆਜੀਤ ਨੇ ਸਿਪਾਹੀ ਨੂੰ ਛੇਤੀ-ਛੇਤੀ ਗੁਰੂ ਘਰ ਦੇ ਲੰਗਰ ਵਿੱਚੋਂ ਦਾਲ-ਰੋਟੀ ਲਿਆਕੇ ਦਿੱਤੀ। ਸਿਪਾਹੀ ਪੇਟ-ਪੂਜਾ ਕਰਨ ਦੇ ਨਾਲ ਹੀ, ਧੂਰੀ ਤੋਂ ਪਟਿਆਲੇ ਨੂੰ ਜਾਣ ਵਾਲੀ ਗੱਡੀ ਫੜਨ ਲਈ, ਸਾਇਕਲ 'ਤੇ ਸਵਾਰ ਹੋ, ਸਾਇਕਲ ਚਲਾਉਂਦਾ, ਸਾਈਕਲ ਦੀ ਕੜੱਚ-ਕੜੱਚ ਕਰਾਉਣ ਲੱਗਿਆ।

ਸਿਪਾਹੀ ਦੇ ਸਾਇਕਲ ਦੀ "ਕੜੱਚ-ਕੜੱਚ" ਸੁਣਨੋ ਹਟਣ ਦੇ ਨਾਲ ਹੀ, ਸੱਤਿਆਜੀਤ ਦੇ ਦਿਮਾਗ 'ਚ, ਕਿਸ਼ਨਗੜ੍ਹ ਪਿੰਡ ਅੰਦਰ, ਪੁਲਿਸ ਅਤੇ ਲਾਲ-ਪਾਰਟੀ ਦੀ ਹੋਈ ਆਪਸੀ ਲੜਾਈ ਨਾਲ ਸਬੰਧਤ, ਸੋਚ ਚੱਕਰ ਕੱਟਣ ਲੱਗੀ। ਮਨ ਹੀ ਮਨ 'ਚ ਉਸਨੇ ਆਪਣੇ-ਆਪ ਨੂੰ ਕਿਹਾ,

"ਕਮ-ਸੇ-ਕਮ ਪਾਰਟੀ ਦੇ ਸੰਗਰੂਰ ਵਾਲੇ ਦਫ਼ਤਰ 'ਚ ਤਾਂ ਮੈਨੂੰ ਹੁਣੇ ਜਾਣਾ ਚਾਹੀਦੈ। ਹੋ ਸਕਦੈ ਪਾਰਟੀ ਨੂੰ ਕਿਸ਼ਨਗੜ੍ਹ ਵਾਲੀ ਲੜਾਈ ਕਰਕੇ, ਮੇਰੀ ਜਰੂਰਤ ਹੋਵੇ।..." ਅਜਿਹਾ ਸੋਚਦਿਆਂ, ਉਸਨੇ ਪਹਿਲਾਂ ਘਰ ਨੂੰ ਜ਼ਿੰਦਰੇ ਲਾਏ। ਫੇਰ ਆਪਣਾ ਸਾਇਕਲ ਘਰੋਂ ਬਾਹਰ ਖੜਾ ਕੀਤਾ। ਫੇਰ ਬਾਹਰਲੇ ਬੂਹੇ ਨੂੰ ਜ਼ਿੰਦਰਾ ਲਾਇਆ। ਗੁਰੂ-ਘਰ 'ਚ ਰਹਿੰਦੇ, ਸ਼ਾਜਪੁਰ ਦੇ ਬਜ਼ੁਰਗ ਨੂੰ ਚਾਬੀਆਂ ਫੜਾਉਂਦਿਆਂ ਕਿਹਾ,



"ਮੈਂ ਸੰਗਰੂਰ ਚੱਲਿਆਂ ਬਾਬਾ ਜੀ! ਜੇ ਪਿੱਛੋਂ ਬਾਪੂ ਜਾਂ ਬਾਈ ਹੋਰਾਂ 'ਚ ਕੋਈ ਆ ਗਿਆ...ਤਾਂ ਤੁਸੀਂ ਕੁੰਜੀਆਂ ਉਹਨੂੰ ਦੇ ਦਿਉ।"

"ਫੜਾਦੂੰਗਾ ਸ਼ੇਰਾ।" ਬਜ਼ੁਰਗ ਨੇ ਸੱਤਿਆਜੀਤ ਕੋਲੋਂ ਫੜੀਆਂ ਚਾਬੀਆਂ ਆਪਣੇ ਗੋਡਿਆਂ 'ਤੋਂ ਨੀਵੇਂ ਚੋਲ੍ਹੇ ਦੇ ਡੂੰਘੇ ਖੀਸੇ 'ਚ ਸੰਭਾਲੀਆਂ। ਸੱਤਿਆਜੀਤ ਗੁਰੂ-ਘਰ ਦੇ ਵਿਹੜੇ 'ਚੋਂ ਬਾਹਰ ਹੁੰਦਿਆਂ ਹੀ ਸਾਇਕਲ 'ਤੇ ਸਵਾਰ ਹੋਇਆ। ਸੰਗਰੂਰ ਪਹੁੰਚਕੇ, ਉਸਨੇ ਕਮਿਊਨਿਸਟ ਪਾਰਟੀ ਦੇ, ਦਫ਼ਤਰ ਨੂੰ ਜ਼ਿੰਦਰਾ ਲੱਗਿਆ ਦੇਖਿਆ। ਉਸ ਦੇ ਦਾੜ੍ਹੀ ਮੁੱਛਾਂ ਵਾਲੇ ਗੋਰੇ-ਗੋਲ ਮੂੰਹ 'ਤੇ ਫਿਕਰ ਟਪਕਿਆ। ਗੁਆਂਢੀ ਘਰ ਵਾਲਿਆਂ ਨੇ, ਦਫ਼ਤਰ ਦੇ ਕਈ ਦਿਨਾਂ ਤੋਂ ਬੰਦ ਹੋਣ ਬਾਰੇ ਦੱਸਿਆ। ਉਸਦੇ ਮੂੰਹ ਉਤਲੇ ਫਿਕਰ ਦਾ ਰੰਗ ਹੋਰ ਗੂੜ੍ਹਾ ਹੋਇਆ। ਸਾਇਕਲ 'ਤੇ ਸਵਾਰ ਹੋਣ ਦੀ ਵਿਜਾਏ, ਉਹ ਫਿਕਰਮਈ ਅੰਦਾਜ਼ 'ਚ ਸਾਇਕਲ ਰੋੜਦਾ ਵਾਪਿਸ ਮੁੜਿਆ। ਸਾਇਕਲ ਨੂੰ ਤੋਰਦਾ-ਤੋਰਦਾ ਉਹ ਮੈਂਗਲ ਕੇ ਘਰ ਪਹੁੰਚਿਆ। ਮੈਂਗਲ ਆਪਣੇ ਘਰ ਮੂਹਰਲੀ ਵੀਹੀ ਉਤਲੀ ਬੈਠਕ 'ਚ ਕੱਪੜੇ ਸਿਉਂਈਂ ਜਾ ਰਿਹਾ ਸੀ। ਉਹ ਮਸ਼ੀਨ ਦੀ ਹਥੜੀ ਫੇਰਨੋ ਰੁਕਕੇ, ਉਸ ਵਲ ਖੁਸ਼ੀ ਭਰੇ ਅੰਦਾਜ਼ 'ਚ ਤੱਕਦਾ, ਬੋਲਿਆ,

"ਚੰਗਾ ਹੋਇਆ ਤੂੰ ਆਗਿਆ, ਨਹੀਂ ਤਾਂ ਮੈਨੂੰ ਕੱਲ੍ਹ ਨੂੰ ਤੇਰੇ ਕੋਲ ਆਉਣਾ ਪੈਣਾ ਤੀ।"

"ਊਂ ਤਾਂ ਸੁੱਖ ਐ? ਏਥੋਂ ਵਾਲੇ ਪਾਰਟੀ ਦਫ਼ਤਰ ਨੂੰ, ਬਿੱਲੇ ਦੇ ਸਿਰ ਜਿੱਡਾ ਜ਼ਿੰਦਰਾ ਲੱਗਿਆ ਪਿਐ।" ਸੱਤਿਆਜੀਤ ਨੇ ਮੈਂਗਲ ਕੀ ਬੈਠਕ ਦੇ ਬੂਹੇ ਸਾਹਮਣੇ, ਸਾਇਕਲ ਸਟੈਂਡ ਲਾਕੇ ਖੜਾ ਕੀਤਾ। ਮੈਂਗਲ ਸੱਜੇ ਹੱਥ ਨਾਲ ਮਸ਼ੀਨ ਦੀ ਹੱਥੀ ਫੇਰਦਾ ਅਤੇ ਖੱਬੇ ਹੱਥ ਹੇਠਲੇ ਕੱਪੜੇ ਨੂੰ ਮਸ਼ੀਨ ਦੀ ਸੂਈ ਹੇਠ ਕਰਦਾ, ਆਪਣੇ ਕੋਲ ਮੂੜੇ 'ਤੇ ਬੈਠੇ ਸੱਤਿਆਜੀਤ ਨੂੰ ਦੱਸਣ ਲੱਗਿਆ, "ਜੀਤ! ਕਿਸ਼ਨਗੜ੍ਹ ਵਾਲੇ ਘੋਲ ਕਰਕੇ, ਪੁਲਿਸ ਸੀਨੀਅਰ ਕਾਮਰੇਡਾਂ ਨੂੰ ਫੜਨ ਲਈ ਛਾਪੇ ਮਾਰ ਰਹੀਐ। ਝੰਡਾ ਸਿਉਂ ਤੇ ਜਗਵੰਤ ਦੇ ਵਰੰਟ ਨਿਕਲੇ ਹੋਏਐ। ਇਸੇ ਕਰਕੇ ਦਫ਼ਤਰ ਨੂੰ ਜ਼ਿੰਦਰਾ ਲੱਗਿਆ ਹੋਇਆ। ਏਸੇ ਕਿਸ਼ਨਗੜ੍ਹ ਵਾਲੇ ਘੋਲ ਦੇ ਅਜੰਡੇ ਨੂੰ ਲੈਕੇ, ਪਰਸੋਂ ਮਾਹਮਦਪੁਰ ਵਾਲੇ 'ਜਾਗਰ ਦੇ ਘਰੇ, ਆਪਣੀ ਮੀਟਿੰਗ ਹੋ ਰਹੀਆ। ਜਿਸ ਦਾ ਸੁਨੇਹਾ ਦੇਣ ਖਾਤਰ ਮੈਂ ਤੇਰੇ ਕੋਲ ਆਉਣਾ ਤੀ।"

ਉਹਨਾਂ ਦੋਵਾਂ ਦਰਮਿਆਨ, ਕਿਸ਼ਨਗੜ੍ਹ ਦੇ ਘੋਲ ਅਤੇ ਲਾਲ ਕਮਿਊਨਿਸਟ ਯੂਨੀਅਨ ਦੇ ਕਾਮਰੇਡਾਂ ਖਿਲਾਫ਼ ਸ਼ੁਰੂ ਕੀਤੀ ਜਬਰ ਦੀ ਮੁਹਿੰਮ ਬਾਰੇ ਗੱਲ ਸ਼ੁਰੂ ਹੋ ਚੁੱਕੀ ਸੀ। ਮੈਂਗਲ ਦੀ ਮਾਂ ਨਿੰਬੂ ਦੀ ਸਿਕੰਜਵੀ ਨਾਲ ਨੱਕੋ-ਨੱਕ ਭਰੇ ਕੰਚ ਦੇ ਦੋ ਗਲਾਸ ਲੈਕੇ ਆਈ। ਸਿਕੰਜਵੀ ਪੀਣ ਤੋਂ ਬਾਅਦ ਉਹਨਾਂ ਨੇ ਮਾਹਮਦਪੁਰ ਵਾਲੀ ਮੀਟਿੰਗ 'ਚ ਇਕੱਠੇ ਜਾਣ ਦੀ ਵਿਉਂਤ ਬਣਾਈ। ਫੇਰ ਸੱਤਿਆਜੀਤ ਸਾਇਕਲ 'ਤੇ ਸਵਾਰ ਹੋਕੇ, ਸਾਜਪੁਰ ਨੂੰ ਵਾਪਿਸ ਮੁੜਿਆ।

ਤੀਜੇ ਦਿਨ ਉਹ ਦੋਵੇਂ, ਇੱਕੋ ਸਾਇਕਲ 'ਤੇ, ਸੰਗਰੂਰੋਂ ਮਾਹਮਦਪੁਰ ਪਹੁੰਚੇ। ਚਾਪੜ ਵਰਗੇ ਮੂੰਹ ਵਾਲਾ ਉਜਾਗਰ ਉਹਨਾਂ ਨੂੰ ਦੇਖਕੇ ਗੁਲਾਬ ਦੇ ਫੁੱਲ ਵਾਂਗ ਖਿੜਿਆ। ਉਹਨਾਂ ਨੇ ਖੁਸ਼ੀ ਨਾਲ ਗਦਗਦ ਹੋਏ ਉਜਾਗਰ ਨਾਲ ਹੱਥ ਮਿਲਾਏ। ਉਸਨੇ, ਸੱਤਿਆਜੀਤ ਕੋਲੋਂ ਮੋਹ ਭਰੇ ਅੰਦਾਜ਼ ਨਾਲ ਸਾਇਕਲ ਫੜਕੇ, ਸਾਇਕਲ ਡੰਗਰਾਂ ਵਾਲੇ ਛਤੜੇ ਹੇਠਲੀ, ਖਾਲੀ ਥਾਂ 'ਚ ਖੜਾ ਕੀਤਾ। ਉਹ ਦੋਵੇਂ ਉਸਦੇ ਮਗਰ-ਮਗਰ ਤੁਰਦੇ ਉਹਨਾਂ ਦੀ ਪੱਕੀ ਅਤੇ ਪਰ ਸੀਮੰਟ ਅਤੇ ਤਖਤਿਆਂ 'ਤੋਂ ਸੱਖਣੀ, ਬੈਠਕ

'ਚ ਪਹੁੰਚਕੇ, ਉੱਥੇ ਪਏ ਮੰਜਿਆਂ ਵਿੱਚੋਂ ਇੱਕ ਮੰਜੇ 'ਤੇ ਬੈਠੇ। ਉਜਾਗਰ ਵੀ ਉਹਨਾਂ ਕੋਲ ਬੈਠਾ। ਉਸਦੇ ਵੱਡੇ ਭਰਾ ਦੀ ਪਤਨੀ, ਸ਼ਾਮ ਕੁਰ ਥਾਲੀ 'ਚ ਰੱਖੇ ਅਤੇ ਭਾਫ਼ਾਂ ਛੱਡਦੇ, ਸਣੇ ਮਲਾਈ ਵਾਲੇ ਦੁੱਧ ਨਾਲ ਭਰੇ ਗਲਾਸ ਲੈਕੇ ਆਈ। ਹਾਲੇ ਉਹ ਦੁੱਧ ਪੀ ਹੀ ਰਹੇ ਸਨ ਕਿ ਇਨੇ ਨੂੰ ਰਾਧੇ ਰਾਮ ਅਤੇ ਬਚਨ ਹੋਰੀਂ ਵੀ ਆ-ਗਏ। ਸ਼ਾਮ ਕੁਰ ਉਹਨਾਂ ਨੂੰ ਵੀ ਦੁੱਧ ਦੇ ਗਲਾਸ ਦੇਕੇ ਗਈ। ਆਥਣ ਦੀ ਰੋਟੀ ਖਾਣ ਤੋਂ ਪਹਿਲਾਂ, ਉਹਨਾਂ ਨੇ ਚਾਰ ਮੰਜੇ, ਬੈਠਕ 'ਚ ਠੀਕ ਕਰਕੇ ਡਾਹੇ। ਉਜਾਗਰ ਨੇ ਜਗਦੀ ਲਾਲਟੈਨ ਸ਼ਾਮ ਕੁਰ ਕੋਲੋਂ ਫੜਕੇ, ਬੈਠਕ ਦੀ ਅੰਦਰਲੀ ਕੰਧ ਵਿਚਲੇ ਕਿੱਲੇ ਨਾਲ ਟੰਗੀ। ਇੰਨੇ ਨੂੰ ਰੋਬਦਾਰ ਤੱਕਣੀ, ਭਰਵੀਂ-ਲੰਮੀ-ਖੁਲ੍ਹੀ ਤੇ ਸਫੈਦ ਦਾੜ੍ਹੀ ਵਾਲਾ ਹਰਨਾਮ ਸਿੰਘ ਧਰਮਗੜ੍ਹ ਆਇਆ। ਉਹ ਪੰਜੇ ਜਣੇ ਉਸਨੂੰ ਸਤਿਕਾਰ ਨਾਲ ਮਿਲੇ। ਸ਼ਾਮ ਕੁਰ ਨੇ ਧਰਮਗੜ੍ਹ ਦੇ ਪੈਰੀਂ ਹੱਥ ਲਾਏ। ਉਸਨੇ ਉਸ ਦੇ ਸਿਰ ਉੱਤੋਂ ਦੀ ਹੱਥ ਫੇਰਿਆ।

ਰੋਟੀ ਖਾਣ ਤੋਂ ਬਾਅਦ, ਉਹਨਾਂ ਨੇ ਮੰਜਿਆਂ ਉੱਤੇ ਘਰ ਦੀਆਂ ਬੁਣੀਆਂ ਦਰੀਆਂ ਵਿਛਾਈਆਂ। ਸੱਤਿਆਜੀਤ ਅਤੇ ਰਾਧੇ ਰਾਮ ਇੱਕ ਮੰਜੇ ਉੱਤੇ ਬੈਠੇ। ਮੈਂਗਲ ਅਤੇ ਉਜਾਗਰ ਦੂਜੇ ਮੰਜੇ ਉੱਤੇ ਬੈਠੇ। ਬਾਹਰ, ਪਖਾਨੇ 'ਚ ਜਾਕੇ ਆਏ ਹਰਨਾਮ ਸਿੰਘ ਧਰਮਗੜ੍ਹ ਨੇ, ਬੈਠਕ ਤੋਂ ਬਾਹਰ ਪਹਿਲਾ ਪਾਣੀ ਨਾਲ ਆਪਣੇ ਹੱਥ ਧੋਤੇ ਅਤੇ ਫੇਰ ਆਪਣੇ ਗਲ ਦੁਆਲੇ ਪਾਏ ਖੱਦਰ ਦੇ ਪਰਨੇ ਨਾਲ ਹੱਥ ਪੂੰਝੇ। ਫਿਰ ਉਸਨੇ ਬੈਠਕ ਦੇ ਬੂਹੇ ਦੇ ਮੱਥੇ ਨਾਲ ਬੰਨੀ ਅਤੇ 'ਕੱਠੀ ਕਰਕੇ ਬੈਠਕ ਦੇ ਬੂਹੇ ਦੇ ਮੱਥੇ ਉੱਤੇ ਟੰਗੀ ਬੋਰੀਆਂ ਦੀ ਪੱਲੀ, ਉੱਪਰ ਤੋਂ ਹੇਠਾਂ ਨੂੰ ਛੱਡੀ। ਇਹ ਕੰਮ ਕਰਨ ਮਗਰੋਂ ਉਹ ਖਾਲੀ ਮੰਜੇ ਉੱਤੇ ਕਥਾ ਕਰਨ ਵਾਲਿਆਂ ਵਾਂਗੂ, ਪੰਥੀ ਮਾਰਕੇ ਬੈਠਾ। ਧਰਮਗੜ੍ਹ ਨੂੰ ਪੰਥੀ ਮਾਰਕੇ ਬੈਠਾ ਦੇਖ, ਉਹ ਚਾਰੇ ਜਣੇ ਆਪਣੀ-ਆਪਣੀ ਥਾਂ 'ਤੇ ਕਥਾ ਸੁਣਨ ਵਾਲਿਆਂ ਵਾਂਗੂ ਬੈਠੇ। ਧਰਮਗੜ੍ਹ ਨੇ ਉਹਨਾਂ ਵਲ ਇੱਕ ਪਲ ਤਿੱਖੀ ਅਤੇ ਘੋਖਵੀਂ ਨਜ਼ਰ ਨਾਲ ਤੱਕਿਆ। ਉਹ ਉਸਨੂੰ ਸੰਜੀਦਾ ਹਾਲਤ 'ਚ ਬੈਠੇ ਨਜ਼ਰ ਆਏ। ਫੇਰ ਦੂਸਰੇ ਪਲ ਉਸਨੇ ਬੋਲਣਾ ਸ਼ੁਰੂ ਕੀਤਾ,

"ਜੁਆਨੋ! ਅੱਜ ਆਪਾਂ ਜੇਹੜੇ-ਜੇਹੜੇ ਮਸਲੇ ਸੋਚਣੇ-ਵਿਚਾਰਨੇ ਨੇ, ਪਹਿਲਾਂ ਮੈਂ ਉਹਨਾਂ ਨੂੰ ਥੋਡੇ ਧਿਆਨ 'ਚ ਲਿਆਉਨਾਂ। ਪਹਿਲ-ਪ੍ਰਥਿਮੇਂ ਥੋਨੂੰ ਕਿਸ਼ਨਗੜ੍ਹ 'ਚ ਚਲ ਰਹੀ ਜੰਗ ਬਾਬਤ ਵਾਕਫੀਅਤ ਦਿੱਤੀ ਜਾਊ। ਫੇਰ ਥੋਨੂੰ ਦੱਸਿਆ ਜਾਊ ਕਿ, ਕਿਸ਼ਨਗੜ੍ਹ 'ਚ ਚੱਲ ਰਹੀ ਜੰਗ ਵਿਚ ਥੋਡੇ ਵਰਗੇ ਚੋਬਰਾਂ ਦੀਆਂ ਕੀ-ਕੀ ਜੁੰਮੇਂਵਾਰੀਆਂ ਬਣਦੀਆਂ। ਆਖਰ 'ਚ ਥੋਨੂੰ ਆਪਣੀ ਪਾਰਟੀ ਦੀ ਅੰਦਰਲੀ ਹਾਲਤ ਬਾਬਤ ਵੀ ਦੱਸਿਆ ਜਾਵੇਗਾ...." ਹਰਨਾਮ ਸਿੰਘ ਧਰਮਗੜ੍ਹ ਨੇ ਬੋਲਦਿਆਂ-ਬੋਲਦਿਆਂ ਉਹਨਾਂ ਨੂੰ ਕਿਹਾ, "... ਅਗਰ ਜੇ ਇਹਨਾਂ ਤਿੰਨ ਮਸਲਿਆਂ ਤੋਂ ਇਲਾਵਾ, ਥੋਡੇ ਵਿੱਚੋਂ ਕਿਸੇ ਸਾਥੀ ਨੂੰ ਕਿਸੇ ਹੋਰ ਮਸਲੇ ਬਾਰੇ ਗੱਲ ਕਰਨ ਦੀ ਜਰੂਰਤ ਮਹਿਸੂਸ ਹੋਵੇ ਤਾਂ ਉਹ ਸਾਥੀ ਵੀ ਆਪਣੀ ਗੱਲ ਕਰ ਸਕਦਾ। ਝਿਜਕਣ ਸੰਗਣ ਦੀ ਜਰੂਰਤ ਨਹੀਂ।" ਉਹ ਬੋਲਣੋਂ ਰੁਕਕੇ ਉਹਨਾਂ ਵੱਲ ਗਹੁ ਨਾਲ ਦੇਖਣ ਲੱਗਿਆ। ਉਹ ਪੰਜੇ ਕੁੱਝ ਪਲ ਚੁੱਪ ਬੈਠੇ ਰਹੇ। ਫੇਰ ਉਜਾਗਰ ਚੁੱਪ ਤੋੜਦਾ ਬੋਲਿਆ,

"ਧਰਮਗੜ੍ਹ ਜੀ! ਹਾਥੀ ਦੀ ਪੈੜ 'ਚ ਸਾਰੀਆਂ ਪੈੜਾਂ ਆਉਣ ਵਾਂਗੂ, ਏਹਨਾਂ ਤਿੰਨਾਂ ਮਸਲਿਆਂ 'ਚ ਹੀ ਸਭ ਕੁਛ ਆਜੂ।"

"ਕਾਮਰੇਡ ਜੀ! ਤੁਸੀਂ ਗੱਲ ਤੋਰੋ, ਸਾਡੇ 'ਚੋਂ ਜੇ ਕਿਸੇ ਨੂੰ ਕੋਈ ਗੱਲ ਔੜੀ ਤਾਂ ਉਹ ਬਾਦ 'ਚ ਕਰਲੂੰਗਾ।" ਮਨ ਈ ਮਨ 'ਚ ਸੱਤਿਆਜੀਤ ਦੀ ਦਲੀਲ ਨਾਲ



ਸਹਿਮਤ ਹੋਇਆ, ਹਰਨਾਮ ਸਿੰਘ ਧਰਮਗੜ੍ਹ ਗੱਲ ਸ਼ੁਰੂ ਕਰਨ ਲੱਗਿਆ

"ਭਾਈ-ਜੁਆਨੋ! ਮੈਂ ਥੋਨੂੰ ਅਰੰਭ 'ਚ ਹੀ ਦੱਸ ਦਿਆਂ-ਅੱਜ ਕਿਸ਼ਨਗੜ੍ਹ ਦੇ ਜਿਹੜੇ ਜਗੀਰਦਾਰਾਂ ਖਿਲਾਫ਼ ਆਪਣੀ ਪਾਰਟੀ ਤਰਫੋਂ ਜੰਗ ਲੜੀ ਜਾ ਰਹੀਐ, ਉਹ ਜਗੀਰਦਾਰ ਕਿਸ਼ਨਗੜ੍ਹ ਨੱਗਰ ਦੇ ਜੱਦੀ ਵਸਨੀਕ ਨਹੀਂ। ਦਰਅਸਲ ਉਹਨਾਂ ਦਾ ਪਿੱਛਾ ਕੌਲਗੜ੍ਹ ਨੱਗਰ ਦਾ ਹੈ। ਇਹ ਨਗਰ ਪਟਿਆਲੇ ਜਿਲ੍ਹੇ 'ਚ ਪੈਂਦੈ। ਕੌਲਗੜ੍ਹ ਦਾ, ਇੱਕ ਚੜ੍ਹਤ ਸਿਉਂ ਨਉਂ ਦਾ, ਬੰਦਾ ਹੁੰਦਾ ਤੀ। ਉਹਨੇ, ਪਟਿਆਲੇ ਵਾਲੇ ਰਾਜੇ ਰਾਜਿੰਦਰ ਸਿਉਂ ਨੂੰ ਆਪਣੀ ਲੜਕੀ ਰਖੇਲ ਦਿੱਤੀ ਹੋਈ ਤੀ। ਰਾਜੇ ਰਾਜਿੰਦਰ ਸਿਉਂ ਦੇ ਮਸ਼ਵਰੇ ਮੁਜਬ, ਚੜ੍ਹਤ ਸਿਉਂ ਔਰ ਉਸਦਾ ਲੜਕਾ ਧਿਆਨ ਸਿਉਂ, ਆਪਣੇ ਪਰਿਵਾਰ ਸਮੇਤ ਕਿਸ਼ਨਗੜ੍ਹ ਆਕੇ ਵਸੇ ਤੀ। ਕਿਸ਼ਨਗੜ੍ਹ ਦੀ ਪਰਜਾ ਨੇ ਉਹਨਾਂ ਨੂੰ ਕਿਸ਼ਨਗੜ ਵਸਾਉਣ 'ਚ ਹਰ ਪੱਖੋਂ ਸਹਿਯੋਗ ਦਿੱਤਾ।... ਚੜ੍ਹਤ ਸਿਉਂ ਦੇ ਲੜਕੇ ਧਿਆਨ ਸਿਉਂ ਦਾ ਭਤੀਜਾ, ਹਰਨਾਮ ਸਿਉਂ ਡਿਪਟੀ ਐੱਸ. ਪੀ. ਹੁੰਦਾ ਤੀ। ਉਸ ਡਿਪਟੀ ਐੱਸ. ਪੀ. ਨੇ, ਆਪਣੇ ਟੈਮਾਂ ਦੇ ਜ਼ਮੀਨ ਅਫ਼ਸਰ, ਪੋਪਹਿਮ ਯੁੰਗ ਨਉਂ ਦੇ ਅੰਗਰੇਜ਼ ਨਾਲ, ਅੰਦਰਖਾਤੇ ਗੰਢ-ਤੁੱਪ ਕੀਤੀ।... ਔਰ ਕਿਸ਼ਨਗੜ੍ਹ ਨੱਗਰ ਦੀ ਜਮੀਨ ਦੇ ਛੱਬੀ ਹਜ਼ਾਰ ਵਿੱਘਿਆਂ ਦੇ ਰਕਬੇ ਵਿੱਚੋਂ, ਅਠਾਰਾਂ ਹਜ਼ਾਰ ਵਿੱਘਿਆਂ ਦਾ ਰਕਬਾ ਅਪਣੇ ਨਉਂ ਕਰਵਾ ਲਿਆ ਗਿਆ ਤੀ। ਏਹ ਜੱਗੋਂ-ਤੇਰਵੀਂ ਉਸ ਪਾਪੀ ਨੇ ਉੱਨੀ ਸੌ ਚਾਰ ਵਾਲੇ ਜਮੀਨੀ ਬੰਦੋਬਸਤੀ ਕਨੂੰਨ ਦੀ ਆੜ 'ਚ ਕੀਤੀ।.. ਕਿਸ਼ਨਗੜ੍ਹ ਦੇ ਕਿਸਾਨ, ਸ਼ੁਰੂ-ਸ਼ੁਰੂ 'ਚ ਤਾਂ, ਆਪਣੇ ਨਾਲ ਹੋਈ ਧੱਕੇਸ਼ਾਹੀ ਖਿਲਾਫ਼ ਕਨੂੰਨੀ ਚਾਅਰਾ ਜੋਈ ਕਰਦੇ ਰਹੇ।...ਪਰੰਤੂ ਭਾਈ! ਕਨੂੰਨ ਬਨਾਉਣ ਵਾਲੇ, ਰਾਜਿਆਂ-ਮਹਾਰਾਜਿਆਂ ਔਰ ਕਾਨੂੰਨ ਨੂੰ ਲਾਗੂ ਕਰਨ ਵਾਲੇ ਵੱਡੇ ਅਫ਼ਸਰਾਂ ਵਗੈਰਾ ਦਾ ਤਾਂ, ਚੜ੍ਹਤੇ ਔਰ ਹਰਨਾਮੇ ਹੋਰਾਂ ਦੇ ਸਿਰ 'ਤੇ ਹੱਥ ਤੀ।... ਏਸ ਕਰਕੇ ਕੋਰਟਾਂ-ਕਚੈਹਰੀਆਂ ਵਿੱਚੋਂ, ਕਿਸਨਗੜ ਦੇ ਕਿਸਾਨਾਂ ਦੇ ਪੱਲੇ ਕਚੈਹਰੀਆ ਅਦਾਲਤਾਂ ਦੀਆਂ ਖੱਜਲ-ਖੁਆਰੀਆਂ ਤੋਂ ਇਲਾਵਾ ਹੋਰ ਕੁਛ ਨਾ ਪਿਆ।..." ਹਰਨਾਮ ਸਿੰਘ ਧਰਮਗੜ੍ਹ ਦੀ ਚਲਦੀ ਗੱਲ ਦੇ ਵਿਚਦੀ ਬੋਲਦੇ ਸੱਤਿਆਜੀਤ ਨੇ ਕਿਹਾ,

"ਸੁਣਿਐਂ ਕਾਮਰੇਡ ਜੀ! ਕਿਸ਼ਨਗੜ੍ਹ ਦਾ ਹੁਣ ਵਾਲਾ ਜਗੀਰਦਾਰ ਰਿਆਸਤਾ ਖੁਦ ਆਪ ਵੀ ਅੱਜ-ਕੱਲ ਬਠਿੰਡੇ ਜਿਲ੍ਹੇ ਦਾ ਐੱਸ. ਐੱਸ. ਪੀ. ਐ...ਔਰ ਮੌਜੂਦਾ ਮੁੱਖ ਮੰਤਰੀ ਗਿਆਨ ਸਿਉਂ ਰਾੜੇਵਾਲਾ, ਉਸਦਾ ਨਜਦੀਕੀ ਸਕੀਰੀ ਵਾਲੇਐ।"

ਹਰਨਾਮ ਸਿੰਘ ਧਰਮਗੜ੍ਹ ਨੇ ਸੱਤਿਆਜੀਤ ਦੀ ਇਸ ਗੱਲ ਦਾ ਜਵਾਬ ਦੇਣ ਲਈ ਚਲਦੀ ਗੱਲ ਦੀ ਲੜੀ ਤੋੜੀ। ਉਹ ਉਸ ਦੀ ਗੱਲ ਦੇ ਸਬੰਧ 'ਚ ਬੋਲਦਾ, ਉਹਨਾਂ ਨੂੰ ਲੁਟੇਰੀਆਂ ਹਾਕਮ ਜਮਾਤਾਂ ਅਤੇ ਸਟੇਟ-ਮਸ਼ੀਨਰੀ ਦੇ ਆਪਸੀ ਰਿਸ਼ਤੇ ਬਾਰੇ ਵਿਸਤਾਰ 'ਚ ਸਮਝਾਉਣ ਲੱਗਿਆ। ਉਸ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋਇਆ, ਉਜਾਗਰ ਸਿੰਘ ਮਾਹਮਦਪੁਰ, ਆਪਣੀ ਆਦਿਤ ਮੁਤਾਬਿਕ, ਖੱਬੀ ਅੱਖ ਥੋੜ੍ਹੀ ਮੀਚਦਾ ਅਤੇ ਹੱਸਦਾ ਬੋਲਣ ਲੱਗਿਆ,

"ਲੋਟੂਆਂ ਦੀਆਂ ਕੋਰਟਾਂ-ਕਚੈਹਰੀਆਂ 'ਚੋਂ ਲੋਕਾਂ ਨੂੰ ਨਿਆਂ ਮਿਲਣਾ, ਵਾਕਿਆ ਹੀ ਉਵੇਂ ਔਖੈ, ਜਿਵੇਂ ਝੋਟਿਆਂ ਆਲੇ ਘਰੋਂ ਲੱਸੀ ਮਿਲਣੀ ਔਖੀ ਹੁੰਦੀ ਐ।" ਉਸ ਦੀ ਗੱਲ ਸੁਣਕੇ, ਮੈਂਗਲ ਅਤੇ ਰਾਧੇਰਾਮ ਹੋਰੀਂ ਹੱਸੇ। ਹਰਨਾਮ ਸਿੰਘ ਧਰਮਗੜ੍ਹ ਗੱਲ ਦੀ ਟੁੱਟੀ ਲੜੀ ਮੁੜ ਜੋੜਨ ਲੱਗਿਆ,

"...ਤੇ-ਹਾਂ-ਬਈ ਜੁਆਨੋ! ਜਦੋਂ ਕਿਸ਼ਨਗੜ੍ਹ ਦੇ ਕਿਸਾਨਾਂ ਨੂੰ ਕੋਰਟਾਂ-ਕਚੈਹਰੀਆਂ

'ਚੋਂ ਇਨਸਾਫ਼ ਨਾ ਮਿਲਿਆ, ਤਾਂ ਫਿਰ ਉਸ ਨੱਗਰ ਦੇ ਬਾਰਾਂ-ਤੇਰਾਂ ਅਣਖੀ ਬੱਬਰ-ਸ਼ੇਰ ਰੂਪੋਸ਼ ਹੋਕੇ ਕਿਸ਼ਨਗੜ੍ਹੀਏ ਜਗੀਰਦਾਰਾਂ ਵਿਰੁੱਧ ਆਪਣੀ ਕੱਚੀ-ਪਿੱਲੀ ਸਮਝ ਮੁਜਬ ਲੜਨ ਲੱਗੇ।...ਦੱਸਦੇਐ, ਉਹਨਾਂ ਬੱਬਰ-ਸ਼ੇਰਾਂ ਦੀ ਅਗਵਾਈ, ਚਤੁਰ ਸਿਉਂ ਚਾਹਿਲ ਦਾ ਲੜਕਾ ਨਾਹਰ ਸਿਉਂ ਚਾਹਿਲ, ਕਰਦਾ ਤੀ....'' ਗੱਲ ਕਰਦੇ-ਕਰਦੇ ਹਰਨਾਮ ਸਿੰਘ ਧਰਮਗੜ੍ਹ ਨੇ, ਵੀਹ-ਪੱਚੀ ਮਿੰਟਾਂ 'ਚ, ਉਹਨਾਂ ਨੂੰ ਨਾਹਰ ਸਿੰਘ ਚਾਹਿਲ ਤੋਂ ਲੈਕੇ, ਲਾਲ ਪਾਰਟੀ ਵਾਲਿਆਂ ਤੱਕ ਦੇ ਸਮੇਂ ਵਿੱਚ ਚੱਲੀ, ਕਿਸ਼ਨਗੜ੍ਹ ਜੰਗ ਦੀ ਜਾਣਕਾਰੀ ਦਿੱਤੀ। ਉਹ ਗੱਲ ਕਰਦਾ-ਕਰਦਾ, ਕਿਸ਼ਨਗੜ੍ਹ ਵਾਲੀ ਜੰਗ ਦੀ ਮੌਜੂਦਾ ਹਾਲਤ ਬਾਰੇ ਦੱਸਣ ਲੱਗਿਆ, ''...ਹੁਣ ਆਪਣੀ ਲਾਲ ਪਾਰਟੀ ਦੀ ਅਗਵਾਈ ਹੇਠ ਲੜ ਰਹੇ, ਕਿਸ਼ਨਗੜ੍ਹ ਦੇ ਮਜ਼ਾਰੇ-ਕਿਸਾਨਾਂ ਔਰ ਇਲਾਕੇ ਦੀ ਨਿਆਂ-ਪਸੰਦ ਪਰਜਾ ਨੇ, ਜਗੀਰਦਾਰ ਰਿਆਸਤ, ਗੁਰਦੇਬੇ, ਉਹਨਾਂ ਦੇ ਬਦਮਾਸ਼ਾਂ ਔਰ ਪੁਲਿਸ ਵਾਲਿਆਂ ਨੂੰ ਵਾਹਣੀਂ ਪਾਇਆ ਹੋਇਐ। ਕਈ ਪੁਲਿਸੀਏ ਫੱਟੜ ਹੋ ਚੁੱਕੇ ਐ...ਪਰਦੱਮਣ ਥਾਣੇਦਾਰ ਨੂੰ ਗੱਡੀ ਚਾੜ੍ਹਿਆ ਗਿਐ ਰਾੜੇ ਵਾਲੇ ਗਿਆਨ ਸਿਉਂ ਦੀ ਕਾਂਗਰਸ ਹਕੂਮਤ ਨੇ ਜਗੀਰਦਾਰਾਂ ਦੀ ਰਖਵਾਲੀ ਕਰਨ ਖਾਤਰ, ਸੈਂਕੜਿਆਂ ਦੀ ਤਦਾਦ 'ਚ ਫ਼ੌਜੀ ਜੁਆਨ ਕਿਸ਼ਨਗੜ੍ਹ ਭੇਜ ਦਿੱਤੇਐ।...ਬੰਬ ਔਰ ਤੋਪਾਂ ਵਗੈਰਾ ਵੀ ਭੇਜ ਦਿੱਤੀਐਂ।...ਫ਼ੌਜੀ ਜਵਾਨਾਂ ਨੇ ਕਿਸ਼ਨਗੜ੍ਹ ਨੱਗਰ ਨੂੰ ਚਾਰੇ-ਤਰਫੋਂ ਤੋਂ ਘੇਰਿਆ ਹੋਇਐ। ਪੁਲਿਸ ਦੀ ਹਿਰਾਸਤ 'ਚ ਆਏ, ਧਰਮ ਸਿਉਂ ਫੱਕਰ 'ਤੇ, ਲੋਹੜੇ ਦਾ ਜ਼ੁਲਮ ਕੀਤਾ ਜਾ ਰਹਿਐ। ਲਾਲ ਪਾਰਟੀ ਵਾਲੇ ਕਾਮਰੇਡਾਂ ਦੇ ਘਰੀਂ ਹੀ ਛਾਪੇ ਨਹੀਂ ਮਾਰੇ ਜਾ ਰਹੇ,...ਸਗੋਂ ਪਾਰਟੀ ਹਮਦਰਦਾਂ ਦਾ ਵੀ, ਨੱਕ 'ਚ ਦਮ ਕੀਤਾ ਹੋਇਐ।... ਸਾਰਾ ਇਲਾਕਾ ਜੰਗ ਦੇ ਮੈਦਾਨ 'ਚ ਤਬਦੀਲ ਹੋਇਆ ਪਿਐ...ਪਰ ਬਹਾਦਰ ਪਰਜਾ ਸੁਰੱਖਿਆ ਫ਼ੋਰਸਾਂ ਦੀ ਈਨ ਨਹੀਂ ਮੰਨ ਰਹੀ।.. ਰੈਲੀਆਂ ਮਜ਼ਾਰੇ ਕਰ ਰਹੀਐ।... ਲਾਲ ਪਾਰਟੀ ਵਾਲਿਆਂ ਤੋਂ, ਜਗੀਰਦਾਰ ਔਰ ਉਹਨਾਂ ਦੇ ਬਦਮਾਸ਼ ਵਗੈਰਾ, ਤੀਰੋਂ ਤ੍ਰਹਿੰਦੇ ਕਾਂ ਵਾਂਗੂ ਤ੍ਰਹਿ ਰਹੇਐ...'' ਉਹ ਦਸ-ਬਾਰਾਂ ਮਿੰਟ ਹੋਰ ਕਿਸ਼ਨਗੜ੍ਹ ਦੀ ਹਾਲਤ ਬਾਰੇ, ਜਾਣਕਾਰੀ ਦਿੰਦਾ ਰਿਹਾ। ਉਸ ਦੀ ਚਲਦੀ ਗੱਲ ਖਤਮ ਹੋਣ ਦੇ ਨਾਲ ਹੀ, ਸੱਤਿਆਜੀਤ ਨੇ ਹੌਸਲੇ ਭਰੇ ਅੰਦਾਜ਼ 'ਚ ਕਿਹਾ,

''ਧਰਮਗੜ੍ਹ ਜੀ! ਹੁਣ ਸਾਨੂੰ ਏਹ ਦੱਸੋ ਅਸੀਂ ਕਿਸ਼ਨਗੜ੍ਹ ਵਾਲੀ ਜਨਤਾ ਦੀ ਕੀ ਮਦਦ ਕਰੀਏ?''

''ਹੁਣ ਜੁਆਨਾ! ਮੈਂ ਇਹੋ ਦੱਸਣ ਲੱਗਿਆਂ...'' ਹਰਨਾਮ ਸਿੰਘ ਧਰਮਗੜ੍ਹ ਮਾਰੀ ਪੰਥੀ ਖੋਲ੍ਹਕੇ, ਅਤੇ ਆਪਣੀਆਂ ਲੱਤਾਂ ਥੋੜ੍ਹੀਆਂ ਜਿਹੀਆਂ ਨਿਸਾਲਕੇ, ਦੱਸਣ ਲੱਗਿਆ, ''...ਥੋਡੀ ਪੰਜਾਂ ਜਾਣਿਆਂ ਦੀ ਇਹ ਡਿਊਟੀ ਐ ਭਾਈ! ਤੁਸੀਂ ਇੱਥੋਂ ਜਾਂਦਿਆਂ ਹੀ ਆਪਣੇ ਇਲਾਕੇ ਦੀ ਪਰਜਾ ਵਿੱਚ ਜਾਣੈ, ਜਗੀਰਦਾਰਾਂ, ਪੁਲਸੀਆਂ, ਸਰਕਾਰ ਔਰ ਫ਼ੌਜ ਤਰਫੋਂ, ਮਜ਼ਾਰੇ ਕਿਸਾਨਾਂ ਨਾਲ ਕਰੇ ਜਾਂ ਰਹੇ ਅਨਿਆਂ ਨੂੰ ਬੇਪੜਦ ਕਰਨੈ। ਕਿਸ਼ਨਗੜ੍ਹ ਵਿੱਚੋਂ ਸੁਰੱਖਿਆ ਫ਼ੋਰਸਾਂ ਵਾਪਸ ਬੁਲਾਉਣ ਦੀ ਮੰਗ ਉਭਾਰਨੀ ਐ। ਕਾਮਰੇਡਾਂ ਦੇ ਵਰੰਟ ਮਨਸੂਖ਼ ਕਰਨ ਦੀ ਮੰਗ ਉਠਾਉਣੀਐ। ਗਿਰੱਫ਼ਤਾਰ ਕੀਤੇ ਗਏ ਕਾਮਰੇਡਾਂ ਦੀ ਰਿਹਾਈ ਦੀ ਮੰਗ ਕਰਨੀ ਐ। ਮਜ਼ਾਰੇ ਕਿਸਾਨਾਂ ਨੂੰ ਜ਼ਮੀਨ ਦੀ ਮਾਲਕੀ ਦੇਣ ਦੀ ਮੰਗ ਉਭਾਰਨੀਐ ...'' ਉਹ ਹਾਲੇ ਉਹਨਾਂ ਦੇ ਕਰਨ ਵਾਲੇ ਕੰਮ ਹੀ ਗਿਣਾ ਰਿਹਾ ਸੀ, ਕਿ ਇਨੇਂ ਨੂੰ ਰਾਧੇ-ਰਾਮ ਨੇ ਆਪਣੇ ਸਿਰ ਦੇ ਕਾਲੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਵਿਚਦੀ ਸੁਭਾਵਿਕ, ਹੱਥ ਦੀਆਂ ਉਂਗਲੀਆਂ



ਫੇਰਦਿਆਂ ਸਵਾਲ ਕੀਤਾ,

''ਇਹ ਡਿਊਟੀਆਂ ਨਿਭਾਉਣ ਖਾਤਰ, ਸਾਨੂੰ ਕੀ ਕਰਨਾ ਪਊਗਾ ਕਾਮਰੇਡ ਜੀ?''

''ਧਰਮਗੜ੍ਹ ਸ੍ਹਾਬ! ਰਾਧੇ-ਰਾਮ ਦੀ ਗੱਲ ਠੀਕ ਐ। ਸਾਨੂੰ ਡਿਊਟੀ ਨਿਭਾਉਣ ਦਾ ਰਾਹ ਵੀ ਦੱਸੋ।'' ਰਾਧੇ-ਰਾਮ ਅਤੇ ਮੈਂਗਲ ਹੋਰਾਂ ਦੇ ਸਵਾਲਾਂ ਦੇ ਜਵਾਬ 'ਚ ਬੋਲਦੇ ਧਰਮਗੜ੍ਹ ਨੇ ਦੱਸਿਆ ਕਿ ਉਹ ਇਹ ਡਿਊਟੀਆਂ ਨਿਭਾਉਣ ਖਾਤਰ ਉਹਨਾਂ ਨੂੰ ਆਪਣੇ ਇਲਾਕੇ ਦੇ ਲੋਕਾਂ ਦੀਆਂ ਮੀਟਿੰਗਾਂ ਕਰਵਾਉਣੀਆਂ ਚਾਹੀਦੀਆਂ ਹਨ। ਰੈਲੀਆਂ ਕਰਨੀਆਂ ਚਾਹੀਦੀਆਂ ਹਨ। ਕੰਧ-ਨਾਹਰੇ ਲਿਖਣੇ ਚਾਹੀਦੇਐ। ਕਿਸ਼ਨਗੜ੍ਹ ਦੇ ਕਿਸਾਨਾਂ ਦੀ ਹੱਕੀ ਲੜਾਈ ਦੇ ਪੱਖ 'ਚ ਜੇ ਕਿਤੇ 'ਕੱਠ ਵਗੈਰਾ ਹੁੰਦੈ ਤਾਂ ਉਸ ਕੱਠ 'ਚ ਵੱਧ ਤੋਂ ਵੱਧ ਲੋਕਾਂ ਨੂੰ ਲੈਕੇ ਜਾਣਾ ਚਾਹੀਦੈ ।...ਜੇ ਵਰੰਟਡ ਬੰਦਿਆਂ ਨੂੰ ਸਾਂਭਣ ਦੀ ਜਰੂਰਤ ਪੈਂਦੀ ਹੈ.. ਤਾਂ ਪਾਰਟੀ ਇਸ ਕੰਮ ਲਈ ਥੋਡੇ 'ਚੋਂ ਕਿਸੇ ਦੀ ਵੀ ਡਿਊਟੀ ਲਾ ਸਕਦੀਐ ।

''ਕਾਮਰੇਡਾ! ਮੇਰੀ ਹੋਰ ਡਿਊਟੀ ਭਾਵੇਂ ਕੋਈ ਲਾਦਿਓ.. ਪਰ ਕੰਧਾਂ 'ਤੇ ਨਾਹਰੇ ਲਿਖਣ ਦੀ ਨਾ ਲਾਇਓ।'' ਉਜਾਗਰ ਦੀ ਇਹ ਗੱਲ ਸੁਣਕੇ ਸਾਰੇ ਹੈਰਾਨ ਹੋਏ। ਹਰਨਾਮ ਸਿੰਘ ਧਰਮਗੜ੍ਹ ਨੇ ਉਸ ਵਲ ਗਿਲੇ ਭਰੀ ਨਜ਼ਰ ਨਾਲ ਤਕਦਿਆਂ ਥੋੜੇ ਤਲਖ਼ ਅੰਦਾਜ਼ 'ਚ ਪੁੱਛਿਆ, '' ਤੇਰੀ ਇਹ ਡਿਊਟੀ ਕਿਉਂ ਨਾ ਲਾਈਏ ਜੁਆਨਾ?''

''ਮੈਂ ਅਣਪੜ੍ਹ ਆਂ ਜੀ।'' ਉਸ ਦਾ ਇਹ ਜਵਾਬ ਸੁਣਕੇ ਸਾਰੇ ਹੱਸੇ। ਧਰਮਗੜ੍ਹ ਹਮਦਰਦੀ ਭਰੇ ਲਹਿਜੇ 'ਚ ਗੱਲ ਕਰਨ ਲੱਗਿਆ, ''ਬਈ-ਜੱਗਰ ਸਿਆਂ! ਅਣਪੜ੍ਹ ਕੀ ਨਾਹਰੇ ਲਿਖਣ 'ਚ ਮਦਦ ਨਹੀਂ ਕਰ ਸਕਦਾ।'' ਉਹ ਬੋਲਦਾ-ਬੋਲਦਾ ਉਸ ਨੂੰ ਨਾਹਰੇ ਲਿਖਣ 'ਚ ਮਦਦ ਕਰਨ ਦੇ ਤਰੀਕੇ ਦੱਸਣ ਲੱਗਿਆ। ਉਸ ਵਲੋਂ, ਦੱਸੇ ਤਰੀਕਿਆਂ ਵਿੱਚੋਂ ਉਜਾਗਰ ਨੂੰ, ਨਾਹਰੇ ਲਿਖਣ ਵਾਲਿਆਂ ਦੀ ਸੁਰੱਖਿਆ ਖਾਤਰ, ਡਾਂਗ ਫੜਕੇ ਡਿਊਟੀ ਦੇਣ ਵਾਲਾ ਤਰੀਕਾ ਜਚਿਆ। ਡਿਊਟੀਆਂ ਬਾਰੇ ਉਹਨਾਂ 'ਚ ਕੁਝ ਮਿੰਟ ਹੋਰ ਚਰਚਾ ਹੁੰਦੀ ਰਹੀ। ਫੇਰ ਧਰਮਗੜ੍ਹ ਨੇ ਮੀਟਿੰਗ ਦੇ ਤੀਜੇ ਮਸਲੇ ਨੂੰ ਛੂਹਿਆ,

''ਤੀਸਰਾ ਮਸਲਾ ਜੁਆਨੋ! ਆਪਣੀ ਚੱਲ ਰਹੀ ਮਜ਼ਾਰਾ ਲਹਿਰ ਦਾ ਅੰਦਰੂਨੀ ਐ। ਪਿਛਲੇ ਦਿਨੀਂ ਏਸੇ ਚਾਲੂ ਵਰ੍ਹੇ ਦੀ ਪਹਿਲੀ ਤਰੀਕ ਨੂੰ ਆਪਣੀ ਮਜ਼ਾਰਾ ਜੰਗੀ ਕੌਂਸਲ ਔਰ ਪੈਪਸੂ ਪੰਜਾਬ ਕਿਸਾਨ ਸਭਾ ਵਾਲਿਆਂ ਦੇ ਸੀਨੀਅਰ ਭਾਈਆਂ ਦੀ ਤਾਮਕੋਟ ਨਗਰ 'ਚ ਸਾਂਝੀ ਮੀਟਿੰਗ ਹੋਈ ਤੀ। ਮੀਟਿੰਗ ਦਾ ਮੁੱਦਾ ਤੀ-ਪੈਪਸੂ ਗੌਰਮਿੰਟ ਤਰਫੋਂ ਜ਼ਾਰੀ ਕਰੇ ਗਏ ਫਰਮਾਨ-ਏ-ਸ਼ਾਹੀ....'' ਧਰਮਗੜ੍ਹ ਵਲੋਂ ਕੀਤੀ ਜਾ ਰਹੀ ਗੱਲ ਵਿੱਚਲੇ ਸਬਦ ''ਫਰਮਾਨ-ਏ-ਸ਼ਾਹੀ'' ਦੀ ਮੈਂਗਲ ਨੂੰ ਸਮਝ ਨਹੀਂ ਆਈ ਸੀ। ਇਸ ਲਈ ਉਸ ਨੇ ਸੰਗਦੇ-ਸੰਗਦੇ ਪੁੱਛਿਆ,

''ਫਰਮਾਨੇ-ਏ-ਸ਼ਾਹੀ ਦੇ ਕੀ ਅਰਥ ਹੁੰਦੇ ਐ ਜੀ?''

''ਬਈ ਕਾਕਾ! ਏਸ ਦੇ ਅਰਥ ਹੁੰਦੇ ਐ....ਰਾਜੇ ਜਾਂ ਗੌਰਮਿੰਟ ਵਗੈਰਾ ਤਰਫੋਂ ਲਿਖਤੀ ਜਾਂ ਮੂੰਹ ਜਬਾਨੀ ਕੀਤਾ ਐਲਾਨ,....ਹੁਕਮ....ਫੈਸਲਾ ਵਗੈਰਾ....''

''ਪੈਪਸੂ ਗੌਰਮਿੰਟ ਨੇ ਧਰਮਗੜ੍ਹ ਜੀ! ਕੀ ਫਰਮਾਨ ਜਾਰੀ ਕਰਿਐ ਹੁਣ?'' ਸੱਤਿਆਜੀਤ ਨੇ ਉਤਸਕਤਾ ਨਾਲ ਸਵਾਲ ਕੀਤਾ। ਉਹ ਉਸਦੇ ਸਵਾਲ ਦੇ ਜਵਾਬ ਦੇ ਰੂਪ 'ਚ ਚਲਦੀ ਗੱਲ ਦੀ ਟੁੱਟੀ ਲੜੀ ਜੋੜਨ ਲੱਗਿਆ..''....ਫਰਮਾਨ-ਏ-ਸ਼ਾਹੀ

ਏਹ ਜ਼ਾਰੀ ਕੀਤੇ ਭਾਈ! ਕਿ ਇੱਕ ਤਾਂ ਬਿਸ਼ਵੇਦਾਰ ਦਾ ਹਿੱਸਾ, ਤੀਜੇ ਹਿੱਸੇ ਤੋਂ ਕਮ ਕਰਕੇ ਚੌਥਾ ਹਿੱਸਾ ਕਰਿਆ ਜਾਵੇਗਾ। ਇੱਕ ਮੁਜ਼ਾਰੇ ਵੀ ਬਿਸ਼ਵੇਦਾਰਾਂ ਦਾ ਹਿੱਸਾ ਖ਼ੀਦ ਸਕਦੇ ਐ....'' ਧਰਮਗੜ ਬੋਲਦਾ-ਬੋਲਦਾ ਏਸ ਫਰਮਾਨੇ-ਏ-ਸ਼ਾਹੀ ਬਾਰੇ, ਤਾਮਕੋਟ ਵਾਲੀ ਮੀਟਿੰਗ 'ਚ ਪ੍ਰਤੱਖ ਹੋਏ ਮਤਭੇਦਾਂ ਬਾਰੇ ਦੱਸਣ ਲੱਗਿਆ....''ਏਸ ਫਰਮਾਨੇ-ਏ-ਸ਼ਾਹੀ ਰਾਹੀ ਪੇਸ਼ ਕੀਤੀਆਂ ਏਹਨਾਂ ਦੋਵਾਂ ਤਰਮੀਮਾਂ ਨੂੰ ਲੈਕੇ, ਤਾਮਕੋਟ ਮੀਟਿੰਗ ਦੋ ਧੜਿਆ 'ਚ ਵੰਡੀ ਗਈ ਸੀ। ਥੋੜੇ ਸਾਥੀਆਂ ਦਾ ਖਿਆਲ ਤੀ ਕਿ ਇਹ ਦੋਵੇਂ ਤਰਮੀਮਾਂ ਕਬੂਲ ਕਰ ਲੈਣੀਆਂ ਚਾਹੀਦੀਐ। ਬਹੁਤ ਸਾਥੀਆਂ ਦਾ ਖਿਆਲ ਤੀ ਕਿ ਇਹਨਾਂ ਦੋਵਾਂ ਤਰਮੀਮਾਂ ਨੂੰ ਰੱਦ ਕਰਨ ਔਰ ਬਿਸਵੇਦਾਰੀ ਦੇ ਪੂਰਨ ਖ਼ਾਤਮੇ ਤੱਕ ਸੰਘਰਸ ਚਾਲੂ ਰੱਖਣ ਦਾ ਐਲਾਨ ਕਰ ਦੇਣਾ ਚਾਹੀਦੈ ਐ।....ਆਖਰ ਫੈਸਲਾ ਬਹੁਸੰਮਤੀ ਦੇ ਹੱਕ 'ਚ ਹੋਇਆ....''

"ਧਰਮਗੜ ਸ੍ਹਾਬ! ਸੱਚ ਇਹ ਵੀ ਸਮਝਾਉਣ ਦੀ ਖੇਚਲ ਕਰੋ ਕਿ ਆਪਣੀ ਮੁਜ਼ਾਰਾ ਜੰਗੀ ਕੌਂਸਲ ਔਰ ਸਤਪਾਲ ਡਾਂਗ ਹੋਰਾਂ ਵਾਲੀ ਪਾਰਟੀ ਦੇ ਕੀ ਮਤਭੇਦ ਐ?'' ਉਜਾਗਰ ਨੇ ਖੱਬੀ ਅੱਖ ਮੀਚ ਕੇ ਧਰਮਗੜ ਵਲ ਤੱਕਦਿਆਂ ਪੁੱਛਿਆ। ਧਰਮਗੜ ਉਸਦੇ ਸਵਾਲ ਦੇ ਜਵਾਬ 'ਚ, ਬੋਲਣ ਲੱਗਿਆ।

"ਭਾਈ-ਜੁਆਨੋ! ਕਾਂਗਰਸੀਆਂ ਦੇ ਢਾਹੇ ਚੜ੍ਹੇ ਪੀ. ਸੀ. ਜੋਸ਼ੀ ਔਰ ਸੱਤਪਾਲ ਡਾਂਗ ਹੋਣਾ ਵਾਲੀ ਧਿਰ ਬਕਵਾਸ ਕਰ ਰਹੀਐ- ਅਕੇ ਮੁਲਕ 'ਚ ਚੱਲ ਰਹੇ ਜ਼ਮੀਨੀ ਹਥਿਆਰਬੰਦ ਘੋਲ ਲੜਨੇ ਬੰਦ ਕਰ ਦੇਣੇ ਚਾਹੀਦੇ ਐ। ਰੂਪੋਸ਼ ਕਾਮਰੇਡਾਂ ਨੂੰ ਪੇਸ਼ ਕਰਵਾ ਦੇਣਾ ਚਾਹੀਦੈ। ਭਾਰਤੀ ਹਕੂਮਤ ਦੇਸ਼-ਭਗਤ ਕੌਮੀਂ ਸ਼ਰਮਾਏਦਾਰੀ ਦੀ ਹਕੂਮਤ ਐ।... ਸਾਨੂੰ ਕਮਿਊਨਿਸਟਾਂ ਨੂੰ ਕਨੂੰਨ ਦੇ ਦਾਇਰੇ 'ਚ ਰਹਿਕੇ, ਮਿਹਨਤਕਸ਼ ਪਰਜਾ ਪੱਖੀ ਕਨੂੰਨ ਬਨਾਉਣ ਖਾਤਰ ਸੰਘਰਸ਼ ਕਰਨਾ ਚਾਹੀਦੈ...."

"ਦੂਸਰੀ ਧਿਰ! ਕੀ ਆਹਦੀਐ ਜੀ?'' ਮੈਂਗਲ ਨੇ ਉਸ ਦੀ ਗੱਲ ਦੇ ਵਿਚਦੀ ਸਵਾਲ ਪੁੱਛਿਆ। ਉਹ ਉਸਦੇ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ,

"ਮੁਜ਼ਾਰਾ ਜੰਗੀ ਕੌਂਸਲ ਉਹਨਾਂ ਦੇ ਐਸੇ ਬਕਵਾਸ ਦੇ ਬਿਲਕੁਲ ਉਲਟ ਐ।...'' ਧਰਮਗੜ ਕੁੱਝ ਮਿੰਟ ਮੁਜ਼ਾਰਾ ਜੰਗੀ ਕੌਂਸਲ (ਜੋ ਲਾਲ ਪਾਰਟੀ ਵਾਲਿਆ ਵਲੋਂ ਬਣਾਈ ਹੋਈ ਸੀ) ਅਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਆਪਸੀ ਮਤਭੇਦਾ ਬਾਰੇ ਬੋਲਿਆ। ਬੋਲਣ ਸਮੇਂ ਉਸ ਨੇ ਠਾਠਾਂ ਮਾਰਦੇ ਜੋਸ਼ ਨਾਲ ਤੇਜਾ ਸਿੰਘ ਸੁਤੰਤਰ ਹੋਰਾਂ ਦੀ ਧਿਰ ਨੂੰ ਠੀਕ ਠਹਿਰਾਇਆ। ਉਹ ਪੰਜੇ ਜਣੇ ਵੀ ਆਪਣੀ-ਆਪਣੀ ਵਾਰੀ - ਮੁਜ਼ਾਰਾ ਜੰਗੀ ਕੌਂਸਲ ਦੇ ਹੱਕ 'ਚ ਅਤੇ ਪੀ. ਸੀ. ਜੋਸ਼ੀ ਹੋਰਾਂ ਦੀ ਧਿਰ ਦੇ ਵਿਰੁੱਧ ਬੋਲਣ ਲੱਗੇ।

ਮੀਟਿੰਗ ਸਮਾਪਤ ਹੋਈ। ਸੱਤਿਆਜੀਤ ਅਤੇ ਰਾਧੇ-ਰਾਮ ਜਦ ਬੈਠਕ ਵਿੱਚੋਂ ਬਾਹਰ ਆਏ ਤਾਂ ਅਕਾਸ਼ ਵਿਚਲਾ ਚੰਨ, ਰੂੰ ਦੇ ਗੋੜਿਆਂ ਵਰਗੇ ਬੱਦਲਾਂ ਨਾਲ ਲੁਕਣ-ਮੀਟੀ ਖੇਡਦਾ ਨਜ਼ਰ ਆ ਰਿਹਾ ਸੀ। ਵਿਹੜੇ ਵਿਚਲੀ ਖੁਲ੍ਹਣੀ ਨੇੜੇ ਬੈਠੀ ਕਾਲੀ ਮੱਝ ਉਗਾਲੀ ਕਰੀ ਜਾ ਰਹੀ ਸੀ। ਊਠ ਖੜਾ ਚੀੜ ਕਰ ਰਿਹਾ ਸੀ। ਉਜਾਗਰ ਦਾ ਵੱਡਾ ਭਰਾ ਤੇ ਭਰਜਾਈ, ਕੋਲ-ਕੋਲ ਡਹੇ ਮੰਜਿਆਂ 'ਤੇ ਪਏ, ਘਰਾੜੇ ਮਾਰੀ ਜਾ ਰਹੇ ਸਨ। ਸੱਤਿਆਜੀਤ ਅਤੇ ਰਾਧੇ-ਰਾਮ ਹੋਰਾਂ ਦੇ ਬੈਠਕ ਵਿੱਚ ਮੁੜਨ ਬਾਅਦ, ਮੈਂਗਲ, ਉਜਾਗਰ ਅਤੇ ਹਰਨਾਮ ਸਿੰਘ ਧਰਮਗੜ੍ਹ ਹੋਰੀਂ ਵੀ ਵਾਰੀ ਸਿਰ, ਬਾਹਰ ਪਖਾਨੇ 'ਚ ਜਾਕੇ ਮੁੜ ਬੈਠਕ 'ਚ ਆਏ। ਰਾਧੇ-ਰਾਮ ਅਤੇ ਸੱਤਿਆਜੀਤ ਇੱਕ ਮੰਜੇ



ਉੱਤੇ ਲੇਟੇ। ਧਰਮਗੜ੍ਹ ਇਕੱਲਾ ਮੰਜੇ 'ਤੇ ਪਿਆ। ਲਾਲਟੈਣ ਬੁਝਾਉਣ ਮਗਰੋਂ ਉਜਾਗਰ ਮੈਂਗਲ ਵਾਲੇ ਮੰਜੇ 'ਤੇ ਪਿਆ।

ਦੂਸਰੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਸਾਰੇ, ਅਗਾਹਾਂ ਵਾਲੀ ਮੀਟਿੰਗ ਦਾ ਸਮਾਂ-ਸਥਾਨ ਤੈਹ ਕਰਕੇ, ਆਪਣੇ-ਆਪਣੇ ਟਿਕਾਣੇ ਵੱਲ ਨੂੰ ਵਿਦਾ ਹੋਏ।

ਸੱਤਿਆਜੀਤ ਅਤੇ ਰਾਧੇਰਾਮ ਹੋਰਾਂ ਵਲੋਂ, ਮਾਹਮਦਪੁਰ ਵਾਲੀ ਮੀਟਿੰਗ ਦੇ ਫੈਸਲੇ ਆਪਣੇ ਸੁਨਾਮ ਖੇਤਰ ਵਿੱਚ ਲਾਗੂ ਕਰਨ ਲਈ, ਲੌਂਗੋਵਾਲ ਵਾਲੇ ਬਚਨ ਅਤੇ ਸਾਜਪੁਰ ਵਾਲੇ ਜਗਰੂਪ ਨੂੰ ਵੀ ਨਾਲ ਲਿਆ ਗਿਆ। ਪਾਰਟੀ ਵਲੋਂ ਉਹਨਾਂ ਨਾਲ ਬੁਲਾਰੇ, ਪੰਡਤ ਬੁੱਧੀ ਦੇਵ ਅਤੇ ਜਗਵੰਤ ਲਾਏ ਗਏ। ਸੁਨਾਮ ਖੇਤਰ ਦੇ ਪਿੰਡਾਂ ਅੰਦਰਲੀਆਂ ਸਾਂਝੀਆਂ ਥਾਵਾਂ ਦੀਆਂ ਕੰਧਾਂ ਉੱਤੇ ਨਾਹਰੇ ਲਿਖਣ ਲਈ ਸੱਤਿਆਜੀਤ, ਰਾਧੇ-ਰਾਮ, ਬਚਨ ਅਤੇ ਜਗਰੂਪ ਹੋਰਾਂ ਦੀ ਟੀਮ ਇਕੱਲੀ ਹੀ ਜਾਂਦੀ। ਨਾਹਰੇ ਲਿਖਣ ਦੌਰਾਨ, ਆਮ ਲੋਕਾਂ ਵਿੱਚੋਂ ਨਾਹਰਿਆਂ ਬਾਰੇ ਜੇ ਕੋਈ ਕਿਸੇ ਵੀ ਕਿਸਮ ਦਾ ਸਵਾਲ ਖੜਾ ਕਰਦਾ ਤਾਂ ਉਸ ਦਾ ਦਲੀਲ ਅਧਾਰਤ ਢੁਕਵਾਂ ਜਵਾਬ, ਸੱਤਿਆਜੀਤ ਟੀਮ ਲੀਡਰ ਦੀ ਹੈਸੀਅਤ 'ਚ ਦਿੰਦਾ। ਰੈਲੀ ਵਾਲੇ ਦਿਨ ਬੁੱਧੀ ਦੇਵ ਅਤੇ ਜਗਵੰਤ ਵੀ ਟੀਮ ਨਾਲ ਜਾਂਦੇ। ਰੈਲੀ ਦੀ ਸਟੇਜ ਚਲਾਉਣ ਦੀ ਜ਼ੁੰਮੇਵਾਰੀ, ਅਕਸਰ ਹੀ ਸੱਤਿਆਜੀਤ ਦੀ ਲਾਈ ਜਾਂਦੀ। ਕੰਧ-ਨਾਹਰੇ ਲਿਖਣ ਅਤੇ ਮੀਟਿੰਗਾਂ ਰੈਲੀਆਂ ਕਰਨ ਦੀ ਮੁਹਿੰਮ ਦੇ ਅਖੀਰ 'ਚ ਜੋ ਜ਼ਿਲ੍ਹਾ ਪੱਧਰੀ ਕਾਨਫਰੰਸ ਲੌਂਗੋਵਾਲ ਕਰਨੀ ਨਿਸ਼ਚਿਤ ਹੋਈ ਸੀ, ਉਸ ਕਾਨਫਰੰਸ ਦੀ ਸਟੇਜ ਨੂੰ ਚਲਾਉਣ ਲਈ ਜਗਵੰਤ ਅਤੇ ਬੁੱਧੀਦੇਵ ਹੋਰਾਂ ਵਲੋਂ ਜ਼ਿਲ੍ਹਾ-ਕਮੇਟੀ ਦੀ ਮੀਟਿੰਗ 'ਚ, ਸੱਤਿਆਜੀਤ ਦਾ ਨਊਂ ਪਰਪੋਜ਼ ਕੀਤਾ ਗਿਆ। ਜ਼ਿਲ੍ਹਾ ਕਮੇਟੀ ਨੇ ਉਹਨਾਂ ਦੀ ਸਿਫ਼ਾਰਸ਼ 'ਤੇ ਸੱਤਿਆਜੀਤ ਨੂੰ ਲੌਂਗੋਵਾਲ-ਕਾਨਫਰੰਸ ਦਾ ਸਟੇਜ ਸਕੱਤਰ ਬਨਾਉਣ ਦਾ ਫ਼ੈਸਲਾ ਲਿਆ।

ਮੀਟਿੰਗਾਂ, ਰੈਲੀਆਂ, ਕੰਧ ਨਾਹਰਿਆਂ ਆਦਿ ਰਾਹੀ ਕੀਤੇ ਗਏ ਪ੍ਰਭਾਵਸ਼ਾਲੀ ਪ੍ਰਚਾਰ ਅਤੇ ਕਿਸ਼ਨਗੜ੍ਹ 'ਚ ਚੱਲ ਰਹੇ ਖਾੜਕੂ ਮੁਜ਼ਾਰਾ ਘੋਲ ਦੀ ਪਿੰਡਾਂ ਦੇ ਲੋਕਾਂ 'ਚ ਬਣੀ ਹਰਮਨ-ਪਿਆਰਤਾ ਕਰਕੇ, ਕਾਨਫਰੰਸ ਵਾਲੇ ਦਿਨ, ਸਵੇਰ ਤੋਂ ਹੀ ਕਿਸਾਨਾਂ-ਮਜ਼ਦੂਰਾਂ ਅਤੇ ਹੋਰ ਤਬਕਿਆਂ ਦੇ ਲੋਕ, ਟਰੈਕਟਰਾਂ-ਟਰਾਲੀਆਂ, ਸਾਇਕਲਾਂ ਅਤੇ ਕਈ ਹੋਰ ਕਿਸਮ ਦੇ ਵਾਹਨਾਂ ਰਾਹੀ ਲੌਂਗੋਵਾਲ ਦੀ ਫਿਰਨੀ ਨੇੜਲੇ ਖੁਲ੍ਹੇ-ਡੁਲ੍ਹੇ ਮੈਦਾਨ 'ਚ ਪਹੁੰਚਣੇ ਸ਼ੁਰੂ ਹੋਏ। ਦਿਨ ਦੇ ਗਿਆਰਾਂ ਵਜਦੇ ਦੇ ਕਰੀਬ, ਮੈਦਾਨ ਅਲੱਗ-ਅਲੱਗ ਉਮਰਾਂ, ਪਹਿਰਾਵਿਆਂ ਦੇ ਮਰਦਾਂ-ਔਰਤਾਂ ਨਾਲ ਭਰਿਆ। ਤਖ਼ਤਪੋਸ਼ ਜੋੜਕੇ ਬਣਾਈ ਸਟੇਜ ਦੇ ਸਾਹਮਣੇ, ਦੂਰ-ਦੂਰ ਤੱਕ ਹਜ਼ਾਰਾਂ ਲੋਕ ਬੈਠੇ ਸਨ। ਲੋਕਾਂ ਦੇ ਠਾਠਾਂ ਮਾਰਦੇ ਕੱਠ ਦੇ ਪਿਛਲੇ ਪਾਸੇ ਦੂਰ-ਦੂਰ ਤੱਕ ਵੰਨ-ਸਵੰਨੀ ਦੇ ਵਾਹਨ ਖੜੇ ਸਨ। ਸਟੇਜ ਦੇ ਸੱਜੇ ਪਾਸੇ ਲੰਮੇ ਬੰਝੇ ਨਾਲ ਲਾਲ ਰੰਗ ਦਾ ਝੰਡਾ ਕੱਠਾ ਕਰਕੇ ਬੰਨਿਆ ਹੋਇਆ ਸੀ। ਹੱਥ 'ਚ ਨੋਟ ਬੁੱਕ ਲਈ ਖੜਾ ਸੱਤਿਆਜੀਤ, ਸਟੇਜ ਉਤਲੇ ਮਾਇਕ 'ਚ ਬੋਲਣ ਲੱਗਿਆ।

"ਬਹਾਦਰ ਲੋਕੋ! ਕਾਨਫਰੰਸ ਦੀ ਸ਼ੁਰੂਆਤ ਆਪਣੇ ਪਿਆਰੇ ਔਰ ਮੁਜ਼ਾਰਾ ਜੰਗੀ ਕੌਂਸਲ ਦੇ ਮਹਾਨ ਆਗੂ ਤੇਜਾ ਸਿਉਂ ਸਤੰਤਰ, ਜੰਗੀਰ ਸਿਉਂ ਜੋਗਾ ਔਰ ਭਗਵਾਨ ਸਿਉਂ ਲੌਂਗੋਵਾਲੀਆ ਕਿਰਤੀ ਲਹਿਰ ਦੇ ਸ਼ਹੀਦਾਂ ਦੇ ਲਹੂ ਨਾਲ ਰੰਗੇ ਲਾਲ ਝੰਡੇ ਨੂੰ ਲਹਿਰਾਕੇ ਕਰਨਗੇ। ਇਹ ਤਿੰਨੇ ਸਾਥੀ ਬਹੁਤ ਕੁਰਬਾਨੀ ਵਾਲੇ ਸਾਥੀ ਐ। ਜਿਹੜੇ ਭਾਰਤ ਅੰਦਰਲੇ ਗੋਰੀ ਸਰਕਾਰ ਦੇ ਰਾਜ ਤੋਂ ਲੈਕੇ ਅੱਜ ਦੇ ਭਾਰਤ ਦੀ ਕਾਂਗਰਸ

ਸਰਕਾਰ ਦੇ ਰਾਜ ਤੱਕ, ਪਰਜਾ ਦੇ ਘਣੇ ਜੰਗਲ 'ਚ ਗੁਪਤ ਜੀਵਨ ਬਤੀਤ ਕਰਦੇ ਹੋਏ ਕਿਰਤੀ ਪਰਜਾ ਦੀ ਸੇਵਾ ਕਰਦੇ ਆ ਰਹੇ ਨੇ। ਹੁਣ ਮੈਂ ਥੋੜਾ ਹੋਰ ਸਮਾ ਲੈਣ ਦੀ ਬਿਜਾਏ, ਸੁਤੰਤਰ ਜੀ, ਜੋਗਾ ਜੀ ਔਰ ਲੌਂਗੋਵਾਲੀਆ ਜੀ ਨੂੰ ਬੇਨਤੀ ਕਰੂਗਾ ਕਿ ਉਹ ਆਉਣ, ਆਕੇ ਸ਼ਹੀਦਾਂ ਦੇ ਖ਼ੂਨ ਨਾਲ-ਸੁਰਖ ਹੋਏ ਝੰਡੇ ਨੂੰ ਲਹਿਰਾਉਣ...."

ਸੱਤਿਆਜੀਤ ਬੋਲਣੋ ਬੰਦ ਹੋਕੇ, ਮਾਇਕ ਤੋਂ ਪਾਸੇ ਹੋਇਆ। ਲੋਕਾਂ ਦੇ ਠਾਠਾਂ ਮਾਰਦੇ ਜੰਗਲ ਵਿੱਚੋਂ, ਸੁਤੰਤਰ, ਜੋਗਾ ਅਤੇ ਲੌਂਗੋਵਾਲੀਆਂ ਉੱਠੇ। ਅੱਗੜ-ਪਿੱਛੜ ਸਟੇਜ ਵਲ ਤੁਰੇ। ਲੋਕਾਂ ਦੇ 'ਕੱਠ ਵਿੱਚੋਂ, "ਮਜ਼ਾਰਾ ਜੰਗੀ ਕੌਂਸਲ ਦੇ ਯੋਧੇ ਜਿੰਦਾਬਾਦ...." ਅਤੇ "ਲਾਲ ਪਾਰਟੀ ਜਿੰਦਾਬਾਦ" ਦੇ ਨਾਹਰੇ ਗੂੰਜਣ ਲੱਗੇ। ਨਾਹਰਿਆਂ ਦੀ ਗੂੰਜ ਦੌਰਾਨ ਝੰਡਾ ਲਹਿਰਾਉਣ ਅਤੇ ਦੋ ਮਿੰਟ ਦਾ ਮੋਨ ਧਾਰਕੇ ਮੁਜ਼ਾਹਰਾ ਲਹਿਰ ਦੇ ਸ਼ਹੀਦਾਂ ਨੂੰ ਦਿੱਤੀ ਗਈ ਸ਼ਰਧਾਂਜਲੀ ਬਾਅਦ ਉਹ ਤਿੰਨੇ ਆਗੂ ਸਟੇਜ 'ਤੇ ਬਿਰਾਜਮਾਨ ਹੋਏ। ਸੱਤਿਆਜੀਤ ਨੇ ਸਟੇਜ ਤੋਂ ਨਾਹਰੇ ਲਵਾਉਣੇ ਸ਼ੁਰੂ ਕੀਤੇ, ਲੋਕਾਂ ਦਾ 'ਕੱਠ ਗੜ੍ਹਗੂੰਜਾਂ ਪਾਉਂਦੀ ਆਵਾਜ਼ 'ਚ ਨਾਹਰਿਆਂ ਦਾ ਜਵਾਬ ਦੇਣ ਲੱਗਿਆ।

"ਲਾਲ ਪਾਰਟੀ"...."ਜ਼ਿੰਦਾਬਾਦ...."

"ਬਿਸਵੇਦਾਰਾਂ, ਜਗੀਰਦਾਰਾਂ, ਸਰਮਾਏਦਾਰਾਂ, ਸਾਮਰਾਜੀਆਂ ਦੀ ਰਖੈਲ ਗਿਆਨ ਰਾੜੇ ਵਾਲੇ ਦੀ ਸਰਕਾਰ...." "ਮੁਰਦਾਬਾਦ..."

"ਧਰਮ ਸਿੰਘ ਫੱਕਰ ਤੇ ਹੋਰ ਗਿਰਫ਼ਤਾਰ ਸਾਥੀ...." "ਜ਼ਿੰਦਾਬਾਦ...."

"ਕਿਸ਼ਨਗੜ੍ਹ 'ਚੋਂ ਸੁਰੱਖਿਆ ਫ਼ੋਰਸਾਂ...." "ਵਾਪਿਸ ਬੁਲਾਉ...ਵਾਪਿਸ ਬੁਲਾਉ..."

"ਗ੍ਰਿਫ਼ਤਾਰ ਸਾਥੀਆਂ ਨੂੰ...." "ਰਿਹਾਅ ਕਰੋ...ਰਿਹਾਅ ਕਰੋ।"

"ਸ਼ਾਹੀ ਫਰਮਾਨ ਮਨਜੂਰ ਨਹੀਂ...ਬਿਸਵੇਦਾਰੀ ਦਾ ਅੰਤ ਦੂਰ ਨਹੀਂ"

ਨਾਹਰੇ ਲਵਾਉਣ ਤੋਂ ਬਾਅਦ ਸੱਤਿਆਜੀਤ ਨੇ ਜਨਤਾ ਨੂੰ ਸੰਬੋਧਨ ਕਰਨ ਲਈ ਤੇਜ਼ਾ ਸਿੰਘ ਸੁਤੰਤਰ ਦਾ ਨਉਂ ਏਲਿਆ। ਸੁਤੰਤਰ ਸਮੁੱਚੇ ਭਾਰਤ 'ਚ ਚੱਲ ਰਹੇ ਜ਼ਮੀਨੀ ਹਥਿਆਰਬੰਦ ਘੋਲਾਂ ਬਾਰੇ ਅਤੇ ਇਹਨਾਂ ਘੋਲਾਂ ਉੱਤੇ, ਕੇਂਦਰ ਵਿਚਲੀ ਕਾਂਗਰਸ ਦੀ ਨਹਿਰੂ ਸਰਕਾਰ ਅਤੇ ਪੰਜਾਬ ਅੰਦਰਲੀ ਕਾਂਗਰਸ ਦੀ ਰਾੜੇਵਾਲੇ ਦੀ ਸਰਕਾਰ ਵਲੋਂ, ਢਾਹੇ ਜਾ ਰਹੇ ਵਹਿਸ਼ੀ ਜ਼ਬਰ-ਜ਼ੁਲਮ ਬਾਰੇ, ਠੋਸ ਤੱਥ ਦਿੰਦਾ ਤਕਰੀਬਨ ਅੱਧਾ-ਪੌਣਾ ਘੰਟਾ ਬੋਲਦਾ ਰਿਹਾ। ਉਸ ਦੇ ਭਾਸ਼ਨ ਨੇ ਲੋਕਾਂ ਨੂੰ ਕੀਲਿਆ। ਭਾਸ਼ਨ ਖਤਮ ਹੋਣ ਤੋਂ ਬਾਅਦ ਜਨਤਾ 'ਚੋਂ ਆਪ-ਮੁਹਾਰੇ "ਤੇਜ਼ਾ ਸਿੰਘ ਸੁਤੰਤਰ...ਜ਼ਿੰਦਾਬਾਦ..." ਦੇ ਨਾਹਰੇ ਗੂੰਜੇ।

ਸੱਤਿਆਜੀਤ ਨੇ ਸੁਤੰਤਰ ਦੇ ਭਾਸ਼ਨ ਦੀ ਪ੍ਰੋੜ੍ਹਤਾ 'ਚ ਦੋ ਮਿੰਟ ਬੋਲਣ ਬਾਅਦ ਜਨਤਾ ਨੂੰ ਦੱਸਣਾ ਸ਼ੁਰੂ ਕੀਤਾ, "ਮਿਹਨਤਕਸ਼ ਔਰ ਬਹਾਦਰ ਲੋਕੋ! ਹੁਣ ਜਿਹੜੀ ਕਵਿਤਾ ਤੁਸੀਂ ਸੁਣੋਗੇ, ਉਹ ਕਵਿਤਾ, ਚੰਨ-ਤਾਰਿਆਂ ਬੰਨੀ ਦੇਖ ਕੇ ਨਹੀਂ ਲਿਖੀ ਗਈ, ਨਾ ਹੀ ਪਰਬਤਾਂ, ਪਹਾੜਾਂ ਔਰ ਦਰਿਆਵਾਂ ਦੀ ਯਾਤਰਾ ਕਰਦਿਆਂ ਲਿਖੀ ਗਈ ਹੈ। ਏਹ ਕਵਿਤਾ, ਲੋਕਾਂ ਦੇ ਹਰਮਨ-ਪਿਆਰੇ ਔਰ ਰੂਪੋਸ਼ ਸਾਥੀ ਹਰਨਾਮ ਸਿੰਘ ਧਰਮਗੜ੍ਹ ਵਲੋਂ, ਬਿਸਵੇਦਾਰਾਂ, ਜਗੀਰਦਾਰਾਂ, ਸਰਮਾਏਦਾਰਾਂ ਔਰ ਸਾਮਰਾਜੀਆਂ ਦੀਆਂ, ਕਠਪੁਤਲੀਆਂ ਸਰਕਾਰਾਂ ਵਿਰੁੱਧ ਲੜੀ ਜਾ ਰਹੀ ਹੱਕੀ ਜੰਗ ਦੇ ਮੈਦਾਨ 'ਚ ਕੁੱਦ ਕੇ ਲਿਖੀ ਗਈ ਹੈ। ਯੋਧੇ ਹਰਨਾਮ ਸਿੰਘ ਧਰਮਗੜ੍ਹ ਦੀ ਲਿਖੀ ਹੋਈ ਇਹ ਕਵਿਤਾ, ਹੁਣ ਤੁਹਾਨੂੰ ਸਾਥੀ ਬਚਨ ਸਿਉਂ ਲੌਂਗੋਵਾਲ ਸੁਣਾ ਰਹੇ ਹਨ।" ਸੱਤਿਆਜੀਤ



ਦੇ ਮਾਈਕ ਤੋਂ ਪਾਸੇ ਹੋਣ ਦੇ ਨਾਲ ਹੀ, ਬਚਨ ਮਾਈਕ ਮੂਹਰੇ ਆਇਆ। ਉਸ ਨੇ ਪਹਿਲਾ ਤਕਰੀਬਨ ਇੱਕ ਮਿੰਟ ਲੋਕਾਂ ਨੂੰ ਸੰਬੋਧਨ ਕਰਦਿਆਂ ਕਵਿਤਾ ਬਾਰੇ ਦੱਸਿਆ। ਫੇਰ ਉਹ ਆਪਣੀ ਜੋਸ਼ੀਲੀ ਆਵਾਜ਼ ਸੁਰ ਕਰਦਾ, ਕੀਲ ਲੈਣ ਵਾਲੀ ਲੈਅ 'ਚ ਗਾਉਣ ਲੱਗਿਆ।

"ਤੇਰੀ ਜਾਊਗੀ ਗਰੀਬੀ ਸ਼ੇਰਾ, ਰਾਜਿਆਂ ਦੇ ਰਾਜ ਜਾਣਗੇ,

"ਉਠ ਕਰ ਲੈ ਜ਼ਮੀਨ ਉੱਤੇ ਕਬਜ਼ਾ, ਬਿਸਵੇਦਾਰ ਭੱਜ ਜਾਣਗੇ ..." ਬਚਨ ਵਲੋਂ ਗਾਈ ਜਾ ਰਹੀ ਕਵਿਤਾ, ਖਤਮ ਹੋਣ ਦੇ ਨਾਲ ਹੀ ਜਨਤਾ 'ਚੋਂ ਨਾਹਰਾ ਗੂੰਜਿਆ- "ਹਰਨਾਮ ਸਿੰਘ ਧਰਮਗੜ੍ਹ! ਜਿੰਦਾਬਾਦ।.." ਨਾਹਰੇ ਜੰਗੀਰ ਸਿੰਘ ਜੋਗਾ, ਭਗਵਾਨ ਸਿੰਘ ਲੌਂਗੋਵਾਲ ਅਤੇ ਜਗਜੀਤ ਸਿੰਘ ਲਾਇਲਪੁਰੀ ਹੋਰਾਂ ਦੇ ਭਾਸ਼ਨਾਂ ਦੇ ਬਾਅਦ 'ਚ ਵੀ ਗੂੰਜੇ। ਕਾਨਫਰੰਸ ਤਕਰੀਬਨ ਰਾਤ ਦੇ ਬਾਰਾਂ ਵਜੇ ਸਮਾਪਤ ਹੋਈ। ਜਨਤਾ ਦੇ ਜੰਗਲ 'ਚ ਮੁੜ ਰੂਪੋਸ ਹੋਣ ਤੋਂ ਪਹਿਲਾਂ, ਤੇਜਾ ਸਿੰਘ ਸੁਤੰਤਰ, ਜੰਗੀਰ ਸਿੰਘ ਜੋਗਾ ਅਤੇ ਭਗਵਾਨ ਸਿੰਘ ਲੌਂਗੋਵਾਲ ਹੋਰਾਂ ਨੇ, ਸੱਤਿਆਜੀਤ ਨੂੰ ਵਧੀਆ ਸਟੇਜ ਸਕੱਤਰੀ ਕਰਨ ਦੀ ਸ਼ਾਬਾਸ਼ ਦਿੱਤੀ।

ਕਮਿਊਨਿਸਟਾਂ ਦੀ ਲਾਲ ਪਾਰਟੀ ਦੇ ਚੋਟੀ ਦੇ ਆਗੂਆਂ ਵਲੋਂ ਦਿੱਤੀ ਗਈ ਸ਼ਾਬਾਸ਼ ਨੇ, ਸੱਤਿਆਜੀਤ ਦੇ ਸਵੈ-ਵਿਸ਼ਵਾਸ਼ ਨੂੰ ਹੁਲਾਰਾ ਦਿੱਤਾ। ਸੁਨਾਮ ਏਰੀਏ ਦੇ ਪਾਰਟੀ-ਮੈਂਬਰਾਂ ਨੇ, ਸੱਤਿਆਜੀਤ ਨੂੰ ਪਾਰਟੀ ਦੀ ਸੁਨਾਮ ਬਰਾਂਚ ਦਾ ਸਕੱਤਰ ਚੁਣਿਆ। ਉਹ ਪਹਿਲਾਂ ਨਾਲੋਂ ਹੋਰ ਵਧੇਰੇ ਜ਼ੁੰਮੇਵਾਰੀ ਨਾਲ ਪਾਰਟੀ ਕੰਮ ਕਰਨ ਲੱਗਿਆ। ਜਿੱਤ ਵੱਲ ਪੁਲਾਂਘਾਂ ਪੁਟ ਰਹੀ ਮੁਜ਼ਾਰਾ ਲਹਿਰ ਨੇ, ਉਸ ਦੇ ਜਮਾਤੀ-ਲੜਾਈ ਵਿਚਲੇ ਵਿਸ਼ਵਾਸ ਨੂੰ ਹੋਰ ਪਕੇਰਾ ਕਰਨਾ ਸ਼ੁਰੂ ਕੀਤਾ। ਪਰ ਪੀ. ਸੀ. ਜੋਸੀ ਧਿਰ ਮੁਜ਼ਾਰਾ ਲਹਿਰ ਦੀਆਂ ਪ੍ਰਾਪਤੀਆਂ ਨੂੰ ਆਪਣੀ ਰਾਜਨੀਤਿਕ ਲਾਇਨ ਦੇ ਪੱਖ 'ਚ ਭੁਗਤਾਉਣ ਲਈ ਚੁਸਤ-ਚਲਾਕੀਆਂ ਕਰਨ ਲੱਗ ਪਈ ਸੀ। ਉਸ ਧਿਰ ਵਲੋਂ ਆਪਣੇ ਮਕਸਦ ਦੀ ਪੂਰਤੀ ਲਈ, ਜਗਵੰਤ ਦੀ ਸੁਨਾਮ ਦਫਤਰ 'ਚ ਡਿਊਟੀ ਲਾਈ ਗਈ। ਕਿਉਂਕਿ ਜਗਵੰਤ ਬੇਸ਼ੱਕ ਸੀ ਲਾਲ ਪਾਰਟੀ ਵਾਲਿਆਂ ਨਾਲ ਪਰ ਉਸ ਦੀ ਸੋਚ ਪੀ. ਸੀ. ਜੋਸ਼ੀ ਧਿਰ ਦੀ ਵਿਚਾਰਧਾਰਾ ਤੇ ਰਾਜਨੀਤੀ ਨਾਲ ਬਹੁਤੀ ਮਿਲਦੀ ਸੀ। ਇਸ ਲਈ ਉਸ ਨੇ ਉਹਨਾਂ ਦੇ ਕਹਿਣ ਤੇ ਆਪਣੀ ਡਿਊਟੀ ਸੁਨਾਮ ਦੇ ਦਫ਼ਤਰ 'ਚ ਲਵਾਈ ਸੀ।

ਜਗਵੰਤ ਨੇ, ਸੁਨਾਮ ਵਾਲੇ ਪਾਰਟੀ ਦਫ਼ਤਰ ਦੇ ਵਿਹੜੇ ਵਿਚਲੀ ਕੋਸੀ-ਕੋਸੀ ਧੁੱਪ 'ਚ ਅਖਬਾਰ ਪੜ੍ਹਦੇ-ਪੜ੍ਹਦੇ ਨੇ, ਆਪਣੀ ਕੁਰਸੀ ਸੱਤਿਆਜੀਤ ਦੀ ਕੁਰਸੀ ਦੇ ਨੇੜ ਨੂੰ ਖਿੱਚਦਿਆਂ ਅਤੇ ਆਦਤ ਮੁਤਾਬਿਕ ਚੁਟਕੀ ਮਾਰਦਿਆਂ ਕਿਹਾ।

"ਹੁਣ ਤਾਂ ਨਹਿਰੂ ਦੀ ਸਰਕਾਰ ਨੂੰ ਦੇਸ-ਭਗਤ ਔਰ ਸਮਾਜਵਾਦ ਪੱਖੀ ਮੰਨੋਗੇ ਨਾ ਤੁਸੀਂ ਕਾਮਰੇਡ?"

"ਏਸ ਨੇ ਐਸਾ ਕੀ ਕਰਤਾ, ਜਿਸ ਨਾਲ ਇਸਦਾ ਜਮਾਤੀ-ਖਾਸਾ ਬਦਲ ਗਿਆ?" ਸੱਤਿਆਜੀਤ ਨੇ ਉਸ ਵੱਲ ਹੈਰਾਨੀ ਭਰੇ ਅੰਦਾਜ਼ ਨਾਲ ਤੱਕਿਆ। ਉਸ ਨੇ ਹਥਲਾ ਅਖਬਾਰ ਇੱਕ ਪਾਸੇ ਰੱਖਿਆ ਅਤੇ ਕੁਰਸੀ ਦੀ ਸੱਜੀ-ਖੱਬੀ ਬਾਂਹ 'ਤੇ ਆਪਣੀਆਂ ਬਾਹਾਂ ਰੱਖਕੇ, ਲੱਤਾਂ ਨਿਸਾਲਕੇ, ਦੋਵੇਂ ਪੈਰਾਂ ਦੀਆਂ ਅੱਡੀਆਂ ਭੁੰਜੇ ਟਿਕਾਅ ਕੇ ਅਤੇ ਕੁਰਸੀ ਦੀ ਢੂਹ ਨਾਲ ਢੂਹ ਲਾਕੇ, ਕੁਰਸੀ ਨਾਲ ਝੂਟੇ ਲੈਂਦਾ, ਸੱਤਿਆਜੀਤ ਦੇ ਸਵਾਲ ਦਾ ਜਵਾਬ ਦੇਣ ਲੱਗਿਆ,

"ਸੁਣ! ਮੈਂ ਦੱਸਣ ਡਹਿਆਂ ਨਹਿਰੂ ਸਰਕਾਰ ਨੇ ਕੀ ਕੀਤਾ ਏ..." ਉਸਨੇ ਪਹਿਲਾਂ ਦੀ ਤਰਾਂ ਝੂਟੇ ਲੈਂਦੇ ਨੇ ਦੱਸਣ ਸੁਰੂ ਕੀਤਾ, "... ਨੰਬਰ ਵੰਨ, ਨਹਿਰੂ ਦੀ ਲੀਡਰਸ਼ਿੱਪ ਹੇਠਲੀ ਕੇਂਦਰੀ ਸਰਕਾਰ ਨੇ ਬਿਸਵੇਦਾਰਾਂ ਦਾ ਪੱਖ ਕਰਨ ਵਾਲੀ ਗਿਆਨ ਸਿੰਘ ਰਾੜੇ ਵਾਲੇ ਦੀ ਗੌਰਮਿੰਟ ਤੋੜ ਦਿੱਤੀ ਏ। ਨੰਬਰ ਟੂ, ਬੇਦਖਲ ਕਰੇ ਗਏ ਮਜ਼ਾਰਿਆਂ ਨੂੰ ਨਾ-ਮਾਤਰ ਮੁਆਵਜੇ ਬਦਲੇ, ਜ਼ਮੀਨ ਦੇ ਮਾਲਕ ਬਨਾਉਣ ਦਾ ਫੈਸਲਾ ਲਿਆ ਏ। ਨੰਬਰ ਥਿਰੀ, ਕਿਸ਼ਨਗੜ੍ਹ, ਵਗੈਰਾ 'ਚੋਂ ਮਿਲਟਰੀ ਵਾਪਸ ਬੁਲਾਅ ਲਈ ਏ।.. ਨੰਬਰ ਫੋਰ, ਮਫਰੂਰ ਕਾਮਰੇਡਾਂ ਦੇ ਵਰੰਟ ਮਨਸੂਖ਼ ਕਰ ਦਿੱਤੇ ਏ। .. ਨੰਬਰ ਫਾਈਵ, ਜੇਲਾਂ ਅੰਦਰਲੇ ਕਾਮਰੇਡਾਂ ਨੂੰ ਰਿਹਾ ਕਰਨਾ ਮੰਨ ਲਿਆ ਏ..." ਬੋਲਣੋਂ ਅਤੇ ਕੁਰਸੀ ਨਾਲੋਂ ਝੂਟੇ ਲੈਣੋਂ ਹਟੇ ਜਗਵੰਤ ਤੋਂ ਬਾਅਦ, ਸੱਤਿਆਜੀਤ ਨੇ ਉਸ ਕੋਲੋਂ ਵਿਅੰਗਮਈ ਅੰਦਾਜ਼ 'ਚ ਪੁਛਿਆ,

"ਬਾਈ-ਜਗਵੰਤ ਸਿਆਂ! ਥੋਡੇ ਨਹਿਰੂ ਦੀ ਦੇਸ-ਭਗਤ ਹਕੂਮਤ ਨੇ ਮਜ਼ਾਰਿਆਂ ਨੂੰ ਜ਼ਮੀਨ ਦੀ ਮਾਲਕੀ ਦਾ ਹੱਕ, ਥਾਲ੍ਹੀ 'ਚ ਪਰੋਸਕੇ ਪਹਿਲਾਂ ਕਿਉਂ ਨਾ ਦਿੱਤਾ?"

"ਉਏ! ਆਪਾਂ ਲਾਲ ਪਾਰਟੀ ਵਾਲਿਆਂ ਨੇ ਗੌਰਮਿੰਟ ਨੂੰ ਏਦਾਂ ਕਰਨ ਦਾ ਟੈਮ ਈ ਨ੍ਹੀਂ ਦਿੱਤਾ।"

"ਤਾਂ ਫੇਰ ਹਕੂਮਤ ਨੂੰ ਗੁੰਡੇ, ਬਦਮਾਸ਼, ਪੁਲਿਸ ਔਰ ਫੌਜ ਵਗੈਰਾ ਨੂੰ ਵਰਤਣ ਬਾਅਦ ਹੀ ਮਜ਼ਾਰਿਆਂ 'ਤੇ ਪਰ-ਉਪਕਾਰ ਕਰਨ ਦੀ ਫੁਰਸਤ ਮਿਲੀਐ?"

"ਹੋਰ ਕੀ ਗੌਰਮਿੰਟ ਨੇ ਮਜ਼ਾਰਿਆਂ ਦੇ ਡੰਡੇ-ਸੋਟਿਆਂ ਤੋਂ ਖੌਫ਼ ਖਾਕੇ, ਏਦਾਂ ਕੀਤਾ ਏ?"

"ਹਾਂ! ਮੇਰੇ ਕਹਿਣ ਦਾ ਇਹੋ ਅਰਥ ਐ, ਏਹ ਸਭ ਕੁਛ ਕਲਾਸ-ਸਟਰਗਲ ਦਾ ਨਤੀਜੈ।"

"ਰਹਿਣ ਦਿਉ ਰਹਿਣ ਦਿਉ ਵੱਡੇ ਕਲਾਸ ਸਟਰੱਗਲ ਵਾਲਿਓ...।" ਜਗਵੰਤ ਕੁਰਸੀ ਛੱਡ ਕੇ ਉਠਦਾ ਬੋਲਿਆ, "...ਥੋਡਾ ਮਾਲਵੇ ਵਾਲਿਆਂ ਦਾ ਤਾਂ ਓਦਾਂ ਈ ਡਾਂਗ ਸੋਟਾ ਵਰਤਣ 'ਚ ਬਹੁਤਾ ਯਕੀਨ ਏ।"

"ਸਵੈ-ਰੱਖਿਆ ਖਾਤਰ ਡਾਂਗ-ਸੋਟਾ ਵਰਤਣ 'ਚ ਗੁਨਾਹ ਵੀ ਕੀਐ। ...ਅਗਰ ਆਦਿਵਾਸੀ ਮਨੁੱਖ ਡਾਂਗ-ਸੋਟਾ ਨਾ ਵਰਤਦੇ, ਤਾਂ ਖੂੰਖਾਰ ਜੰਗਲੀ-ਜਾਨਵਰਾਂ ਨੇ ਮਨੁੱਖ ਦਾ ਜੰਗਲੀ ਜੀਵਨ 'ਚ ਹੀ ਖਾਤਮਾ ਕਰ ਦੇਣਾ ਤੀ।"

"ਕੇਂਦਰ ਦੇ ਆ ਰਹੇ ਇਜਲਾਸ 'ਚ ਤੁਹਾਡੀ ਡਾਂਗ-ਸੋਟਾ ਲਾਇਨ..." ਜਗਵੰਤ ਕੁਰਸੀ 'ਤੋਂ ਉਠਦਾ, ਐਨਕ ਦੇ ਸ਼ੀਸ਼ਿਆਂ ਹੇਠਲੀਆਂ ਅੱਖਾਂ ਦੀ ਘਮੰਡੀ ਨਜ਼ਰ ਨਾਲ ਸੱਤਿਆਜੀਤ ਵੱਲ ਵੇਖਦਾ ਅਤੇ ਚੁਟਕੀ ਮਾਰ ਕੇ ਬੋਲਦਾ, ਆਪਣੀ ਗੱਲ ਪੂਰੀ ਕਰਨ ਲੱਗਿਆ, "...ਏਦਾਂ ਉੱਡ ਜਾਣੀ ਏ ਏਦਾਂ, ਜਿੱਦਾਂ ਸੂਰਜ ਨਿੱਕਲਣ ਨਾਲ ਧੁੰਦ ਉੱਡ ਜਾਂਦੀ ਏ।" ਉਹ ਗੱਲ ਪੂਰੀ ਕਰਕੇ ਵਿਹੜੇ ਵਿੱਚੋਂ ਕਮਰੇ ਵਲ ਨੂੰ ਤੁਰਿਆ। ਉਸਦੇ ਤੁਰਦੇ ਵੱਲ ਤੱਕਦੇ ਸੱਤਿਆਜੀਤ ਨੇ ਠਰ੍ਹੰਮੇ ਨਾਲ ਉਸਦੀ ਵੰਗਾਰ ਦਾ ਜਵਾਬ ਦਿੱਤਾ,

"ਜਗਵੰਤ ਜੀ! ਨਮੇੜੇ ਦਰਅਸਲ ਪ੍ਰੈਕਟਸ ਹੀ ਕਰਦੀਐ।" ਸੱਤਿਆਜੀਤ ਬੋਲਣੋਂ ਬੰਦ ਹੋਕੇ ਅਤੇ ਜਗਵੰਤ ਵਲੋਂ ਭੁੰਜੇ ਰੱਖਿਆ ਅਖਬਾਰ ਚੁੱਕਕੇ ਅਖਬਾਰ ਪੜ੍ਹਨ ਲੱਗਿਆ। ਜਗਵੰਤ ਦਫ਼ਤਰ ਦੇ ਕਮਰੇ 'ਚ ਜਾਕੇ ਅਤੇ ਕੰਧ ਨਾਲ ਲਮਕਦੇ ਸ਼ੀਸ਼ੇ ਮੂਹਰੇ ਖੜਕੇ, ਸਿਰ ਉਤਲੀ ਪੋਚਵੀਂ ਕੋਕਾਕੋਲਾ ਰੰਗ ਦੀ ਪੱਗ ਦੀ ਟੂਟੀ ਠੀਕ ਕਰਨ ਲੱਗ ਗਿਆ ਸੀ।



ਜਗਵੰਤ ਸੱਤਿਆਜੀਤ ਨਾਲ ਚਬਾਅ-ਚਬਾਕੇ ਗੱਲਾਂ ਇਸ ਲਈ ਕਰ ਰਹਿਆ ਸੀ, ਕਿਉਂਕਿ ਉਸ ਨੂੰ ਕਿਸੇ ਨਾ ਕਿਸੇ ਪਾਸਿਉਂ, ਉਸ ਚਿੱਠੀ ਦੀ ਵਿੜਕ ਲੱਗੀ ਹੋਈ ਸੀ, ਜਿਹੜੀ ਚਿੱਠੀ ਕਾਮਰੇਡ ਸਟਾਲਿਨ ਨੇ ਲਾਲ ਕਮਿਊਨਿਸਟ ਪਾਰਟੀ ਵਾਲਿਆਂ ਨੂੰ ਭੇਜੀ ਸੀ। ਉਹ ਚਿੱਠੀ ਸਟਾਲਿਨ ਕੋਲੋਂ ਭਾਰਤੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਆਗੂ ਟੀਮ ਨੇ ਭਜਵਾਈ ਸੀ। ਭਾਰਤੀ ਕਮਿਊਨਿਸਟ ਪਾਰਟੀ ਨੇ ਕਾ: ਸਟਾਲਿਨ ਕੋਲ ਇਹ ਤਰਕ ਰੱਖੀ ਸੀ ਕਿ ਇੱਕ ਦੇਸ਼ ਵਿੱਚ ਕਮਿਊਨਿਸਟਾਂ ਦੀਆਂ ਦੋ ਪਾਰਟੀਆਂ ਨਹੀਂ ਹੋ ਸਕਦੀਆਂ। ਇਸ ਲਈ ਲਾਲ ਕਮਿਊਨਿਸਟ ਪਾਰਟੀ ਨੂੰ ਭਾਰਤੀ ਕਮਿਊਨਿਸਟ ਪਾਰਟੀ 'ਚ ਸ਼ਾਮਲ ਹੋਣ ਦੀ ਹਦਾਇਤ ਕੀਤੀ ਜਾਵੇ। ਜੇ ਉਹ ਹਦਾਇਤ ਨਹੀਂ ਮੰਨਦੀ ਤਾਂ ਉਸ ਨੂੰ ਮਾਨਤਾ ਦੇਣੀ ਬੰਦ ਕੀਤੀ ਜਾਵੇ।

ਉਹਨਾਂ ਦੀ ਤਰਕ ਨੂੰ ਅਸੂਲੀ ਤੌਰ 'ਤੇ ਠੀਕ ਮੰਨਦਿਆਂ, ਕਾਮਰੇਡ ਸਟਾਲਿਨ ਵਲੋਂ ਲਾਲ ਕਮਿਊਨਿਸਟ ਪਾਰਟੀ ਵਾਲਿਆਂ ਨੂੰ ਇੱਕ ਪਾਰਟੀ ਬਨਾਉਣ ਦਾ ਸੁਝਾਅ ਭੇਜਿਆ ਗਿਆਂ ਸੀ। ਸਟਾਲਿਨ ਦੀ ਸੁਝਾਅ ਵਾਲੀ ਚਿੱਠੀ ਆਂਉਣ ਤੋਂ ਬਾਅਦ, ਅਕਤੂਬਰ 1951 ਨੂੰ ਭਾਰਤੀ ਕਮਿਊਨਿਸਟ ਪਾਰਟੀ ਦੀ ਕੁਲ ਹਿੰਦ ਕਾਨਫਰੰਸ ਹੋਈ। ਇਸ ਕਾਨਫਰੰਸ ਮਗਰੋਂ ਲਾਲ ਕਮਿਊਨਿਸਟ ਪਾਰਟੀ ਵਾਲਿਆਂ ਦੀ, ਕਾਮਰੇਡ ਸਟਾਲਿਨ ਦੇ ਸੁਝਾਅ ਨੂੰ ਮੰਨਣ ਵਾਲੀ ਧਿਰ ਵੱਲੋਂ, ਆਪਣੀ ਪਾਰਟੀ ਭੰਗ ਕਰਨ ਦਾ ਅਤੇ ਭਾਰਤੀ ਕਮਿਊਨਿਸਟ ਪਾਰਟੀ 'ਚ ਸ਼ਾਮਲ ਹੋਣ ਦਾ ਐਲਾਨ ਕੀਤਾ ਗਿਆ ਸੀ। ਕਾ: ਸਟਾਇਲ ਦਾ ਸੁਝਾਅ ਨਾ ਮੰਨਣ ਵਾਲੀ ਧਿਰ ਨੇ, ਲਾਲ ਪਾਰਟੀ ਦੇ ਪਿੱਛੇ ਹਿੰਦ ਯੂਨੀਅਨ ਸ਼ਬਦ ਲਾ ਕੇ ਆਪਣੀਆਂ ਸਿਆਸੀ ਸਰਗਰਮੀਆਂ ਜ਼ਾਰੀ ਰੱਖਣ ਦਾ ਫੈਸਲਾ ਲਿਆ।

ਜਿਹੇ ਸਮਿਆਂ 'ਚ ਕਾਂਗਰਸ ਦੀ ਨਹਿਰੂ ਸਰਕਾਰ ਨੇ, ਭਾਰਤੀ ਕਮਿਊਨਿਸਟ ਪਾਰਟੀ ਪ੍ਰਤੀ ਦੋਸਤਾਨਾ ਅਤੇ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਪ੍ਰਤੀ ਦੁਸ਼ਮਣਾ ਵਾਲਾ ਰਵੱਈਆ ਇਖਤਿਆਰ ਕੀਤਾ। ਭਾਰਤੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਣ ਵਾਲੇ ਕਾਮਰੇਡਾਂ ਦੇ, ਵਰੰਟ ਮਨਸੂਖ ਕਰਨ ਅਤੇ ਜੇਲਾਂ ਅੰਦਰਲਿਆਂ ਨੂੰ ਰਿਹਾਅ ਕਰਨਾ ਸ਼ੁਰੂ ਕੀਤਾ ਗਿਆ ਅਤੇ ਭਾਰਤੀ ਕਮਿਊਨਿਸਟ ਪਾਰਟੀ ਨਾਲ ਮਿਲ ਕੇ ਜਮਹੂਰੀ ਸਾਂਝਾ ਮੋਰਚਾ ਬਨਾਉਣ ਦਾ ਅਮਲ ਸ਼ੁਰੂ ਕੀਤਾ ਗਿਆ। ਪਰ ਲਾਲ ਪਾਰਟੀ ਹਿੰਦ ਯੂਨੀਅਨ ਦੇ ਕਾਮਰੇਡਾਂ ਦੇ ਵਰੰਟ ਮਨਸੂਖ ਨਾ ਕਰਨ, ਜੇਲਾਂ 'ਚੋਂ ਰਿਹਾਅ ਨਾ ਕਰਨ ਅਤੇ ਉਹਨਾਂ ਨੂੰ ਪਹਿਲਾਂ ਨਾਲੋਂ ਵੀ ਵਧੇਰੇ ਜਬਰ-ਜ਼ੁਲਮ ਦਾ ਸ਼ਿਕਾਰ ਬਨਾਉਣ ਦਾ ਅਮਲ ਜਾਰੀ ਰੱਖਿਆ ਗਿਆ। ਪੈਦਾ ਹੋਈਆਂ ਨਵੀਆਂ ਹਾਲਤਾਂ ਕਾਰਨ ਲਾਲ ਕਮਿਊਨਿਸਟ ਹਿੰਦ ਯੂਨੀਅਨ ਨੂੰ ਆਪਣੇ ਹੇਠਲੇ ਵਰਕਰਾਂ ਨਾਲ ਲਗਾਤਾਰ ਤਾਲਮੇਲ ਬਣਾਈ ਰੱਖਣਾ ਅਤਿਅੰਤ ਮੁਸ਼ਕਲ ਹੋਇਆ।

ਸੱਤਿਆਜੀਤ, ਰਾਧੇ ਰਾਮ, ਮੰਗਲ ਅਤੇ ਜਗਰੂਪ ਹੋਰਾਂ ਨੂੰ ਜੋਸ਼ੀ-ਘੋਸ਼ ਹੋਰਾਂ ਦੀ ਜ਼ਮੀਨੀ ਹਥਿਆਰਬੰਦ ਘੋਲ ਨੂੰ ਵਾਪਿਸ ਲੈਣ ਵਾਲੀ ਰਾਜਨੀਤੀ ਉੱਕੀ ਹਜ਼ਮ ਨਹੀਂ ਹੋ ਰਹੀ ਸੀ। ਪਰ ਫਿਰ ਵੀ ਉਹਨਾਂ ਨੂੰ ਭਾਰਤੀ ਕਮਿਊਨਿਸਟ ਪਾਰਟੀ 'ਚ ਹੀ ਰਹਿਣਾ ਪੈ ਰਿਹਾ ਸੀ। ਕਿਉਂਕਿ ਉਹਨਾਂ ਨੂੰ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦਾ ਕੋਈ ਵੀ ਕਾਰਕੁੰਨ ਮਿਲ ਨਹੀਂ ਰਿਹਾ ਸੀ।

ਭਾਵੇਂ ਉਸ ਸਮੇਂ ਕਮਿਊਨਿਸਟ ਪਾਰਟੀ ਫੁੱਟ ਦਾ ਸ਼ਿਕਾਰ ਹੋ ਗਈ ਸੀ। ਪਰ ਕੁੱਲ ਹਿੰਦ ਕਿਸਾਨ ਸਭਾ ਫਿਰ ਵੀ ਫੁੱਟ ਤੋਂ ਬਚੀ ਹੋਈ ਸੀ। ਉਸ ਸਮੇਂ ਹਿੰਦ ਕਿਸਾਨ ਸਭਾ

ਨੂੰ ਇੱਕ ਤਰ੍ਹਾਂ ਜੋਸ਼ੀ-ਘੋਸ਼ ਧਿਰ ਹੀ ਅਗਵਾਈ ਦੇ ਰਹੀ ਸੀ। ਇਸੇ ਕਰਕੇ ਭਾਰਤੀ ਕਮਿਊਨਿਸਟ ਪਾਰਟੀ ਅਤੇ ਕੁੱਲ ਹਿੰਦ ਕਿਸਾਨ ਸਭਾ ਵਾਲਿਆਂ ਵਲੋਂ, ਜੇਲ੍ਹੋਂ ਰਿਹਾਅ ਹੋਕੇ ਆਉਣ ਵਾਲੇ ਆਗੂਆਂ ਦਾ ਸਵਾਗਤ ਕਰਨ ਲਈ, ਕਾਨਫਰੰਸਾਂ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ। ਇਸ ਪ੍ਰੋਗਰਾਮ ਤਹਿਤ ਹੀ ਸਤਪਾਲ ਡਾਂਗ ਅਤੇ ਅਜੇ ਘੋਸ਼ ਦੇ ਸਵਾਗਤ ਲਈ, ਲੌਂਗੋਵਾਲ ਪੰਜਾਬ ਪੱਧਰੀ ਕਾਨਫਰੰਸ ਰੱਖੀ ਗਈ ਸੀ। ਉੱਪਰਲੀ ਲੀਡਰਸ਼ਿਪ ਵੱਲੋਂ ਸੱਤਿਆਜੀਤ ਨੂੰ ਉਸ ਕਾਨਫਰੰਸ ਦਾ ਸਟੇਜ ਸਕੱਤਰ ਬਨਾਉਣ ਦਾ ਫ਼ੈਸਲਾ ਲਿਆ ਗਿਆ ਸੀ। ਇਸ ਫ਼ੈਸਲੇ ਦਾ ਜਦ ਸੱਤਿਆਜੀਤ ਨੂੰ ਪਤਾ ਲੱਗਿਆ ਤਾਂ ਉਸ ਦੀ ਜ਼ਮੀਰ ਕੁਰਲਾਈ। 'ਜ਼ਮੀਨੀ ਘੋਲ' ਦੀ ਪਿੱਠ 'ਚ ਛੁਰਾ ਮਾਰਨ ਵਾਲਿਆਂ ਦੇ ਸਵਾਗਤ ਲਈ ਰੱਖੀ ਕਾਨਫਰੰਸ ਦਾ ਸਟੇਜ ਸਕੱਤਰ ਬਨਣ ਲਈ, ਉਸਦੀ ਵੱਢੀ ਰੂਹ ਤਿਆਰ ਨਹੀਂ ਹੋ ਰਹੀ ਸੀ। ਉਹ ਮਨ ਹੀ ਮਨ 'ਚ ਇਸਨੂੰ ਜਮੀਨੀ ਘੋਲ ਨਾਲ ਧਰੋਹ ਸਮਝ ਰਿਹਾ ਸੀ। ਇਸ ਘੋਲ ਨੂੰ ਚਾਲੂ ਰੱਖਣ ਖਾਤਰ ਗੁਪਤਵਾਸ-ਜੀਵਨ ਦੀਆਂ ਦਿੱਕਤਾਂ ਨਾਲ ਜੂਝ ਰਹੇ ਤੇ ਜੇਲ੍ਹਾਂ 'ਚ ਬੰਦ ਕਾਮਰੇਡਾਂ ਨਾਲ ਅਨਿਆਂ ਸਮਝ ਰਿਹਾ ਸੀ। ਆਪਣੀ ਜ਼ਮੀਰ ਦੀ ਅਵਾਜ਼ ਨੂੰ ਸੁਣਦਾ, ਸੱਤਿਆਜੀਤ, ਆਪਣੇ-ਆਪ ਨੂੰ ਕਹਿਣ ਲੱਗਿਆ, 'ਜਿਵੇਂ ਸੂਰਜ, ਪੂਰਬ ਦੀ ਜਗ੍ਹਾ ਪੱਛਮ ਵਿੱਚੋਂ ਨਹੀਂ ਨਿੱਕਲ ਸਕਦਾ, ਉਵੇਂ ਮੈਨੂੰ ਵੀ ਇਸ ਕਾਨਫਰੰਸ ਦਾ ਸਟੇਜ-ਸਕੱਤਰ ਨਹੀਂ ਬਣਨਾ ਚਾਹੀਦਾ...ਮੈਂ ਇਹ ਮਾੜਾ ਕੰਮ ਕਦਾਚਿਤ ਵੀ ਨਹੀਂ ਕਰਾਂਗਾ।...'

ਉਸਨੂੰ ਸਟੇਜ ਸਕੱਤਰ ਬਨਾਉਣ ਲਈ, ਤੇਜਾ ਸਿੰਘ ਸੁਤੰਤਰ, ਜੰਗੀਰ ਸਿੰਘ ਜੋਗਾ ਅਤੇ ਲਾਇਲਪੁਰੀ ਹੋਰਾਂ ਨੇ ਅੱਡੀ-ਚੋਟੀ ਦਾ ਜ਼ੋਰ ਲਾਇਆ। ਪਰ ਉਸਨੇ ਸਟੇਜ ਸਕੱਤਰ ਬਨਣ ਲਈ ਪੈਰ ਨਾ ਲਾਏ। ਉਂਝ ਉਹ ਕਾਨਫਰੰਸ ਵਾਲੇ ਦਿਨ ਕਾਨਫਰੰਸ ਦੇ ਪੰਡਾਲ ਵਿਚ ਬੈਠੇ ਆਮ ਲੋਕਾਂ 'ਚ ਜਾਕੇ ਜਰੂਰ ਬੈਠਾ ਅਤੇ ਲੀਡਰਾਂ ਦੇ ਭਾਸ਼ਣ ਸੁਣਦਾ ਰਿਹਾ। ਸਤਪਾਲ ਡਾਂਗ ਅਤੇ ਅਜੇ ਘੋਸ਼ ਹੋਰਾਂ ਵਲੋਂ ਆਪਣੇ ਭਾਸ਼ਣਾਂ ਰਾਹੀਂ, ਜ਼ਮੀਨੀ-ਕਿਸਾਨੀ ਘੋਲ ਲੜਨ ਲਈ ਦ੍ਰਿੜ੍ਹ ਕਾਮਰੇਡਾਂ ਨੂੰ, ਖੱਬੇ-ਕੁਰਾਹੇ ਦਾ ਸ਼ਿਕਾਰ ਹੋਏ, ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਗਈ। ਉਹਨਾਂ ਦੀਆਂ ਇਹਨਾਂ ਕੋਸ਼ਿਸ਼ਾਂ ਨੇ ਸੱਤਿਆਜੀਤ ਦੀਆਂ ਭਾਵਨਾਵਾਂ ਬੁਰੀ-ਤਰ੍ਹਾਂ ਵਲੂੰਧਰੀਆਂ। ਉਸਦਾ ਭਾਰਤੀ ਕਮਿਊਨਿਸਟ ਪਾਰਟੀ ਦੇ ਸੀਨੀਅਰ ਲੀਡਰਾਂ ਨੂੰ ਮਿਲਣ ਅਤੇ ਪਾਰਟੀ ਦਫ਼ਤਰ ਜਾਣ ਤੋਂ ਮਨ ਉਚਾਟ ਹੋਣਾ ਸ਼ੁਰੂ ਹੋਇਆ। ਉਸਦਾ ਬਹੁਤਾ ਸਮਾਂ ਬਚਨ, ਰਾਧੇ ਰਾਮ, ਮੈਂਗਲ ਅਤੇ ਜਗਰੂਪ ਹੋਰਾਂ ਕੋਲ ਜਾਂ ਸਾਜਪੁਰ ਵਾਲੇ ਗੁਰੂ ਘਰ ਵਿਚਲੇ ਆਪਣੇ ਘਰ 'ਚ ਲੰਘਣ ਲੱਗਿਆ।

ਉਹਨੀਂ ਦਿਨੀਂ ਖੁਸ਼ੀ, ਸੱਤਿਆਜੀਤ ਕੇ ਘਰ ਵਿੱਚੋਂ ਖੰਭ ਲਾਕੇ ਉੱਡੀ ਹੋਈ ਸੀ। ਖੁਸ਼ੀ ਨੂੰ ਉਡਾਉਣ ਦੇ ਦੋ ਕਾਰਨ ਸਨ। ਇੱਕ ਤਾਂ ਸਤਿਆਦੇਵੀ ਦੀ ਬਿਮਾਰੀ ਪੂਰੀ ਤਰ੍ਹਾਂ ਠੀਕ ਨਹੀਂ ਹੋਈ ਸੀ। ਦੂਜਾ, ਪਛਮਣ ਸਰਕਾਰੀ ਨੌਕਰੀ ਤੋਂ ਮੁਅੱਤਲ ਕੀਤਾ ਹੋਇਆ ਸੀ, ਕਿਉਂਕਿ ਪਛਮਣ, ਲਾਲ ਪਾਰਟੀ ਦੇ ਲੜਾਕੂਆਂ ਹੱਥੋਂ, ਪਰਦਮਨ ਸਿੰਘ ਥਾਣੇਦਾਰ ਦੇ ਮਾਰੇ ਜਾਣ ਅਤੇ ਕੁਝ ਸਿਪਾਹੀਆਂ ਦੇ ਫੱਟੜ ਹੋਣ ਵਾਲੇ ਦਿਨ, ਕਿਸ਼ਨਗੜ੍ਹ ਦੀ ਪੁਲਿਸ ਚੌਂਕੀ ਵਿੱਚੋਂ ਛੁੱਟੀ 'ਤੇ ਸੀ। ਇਸੇ ਲਈ ਬਿਸਵੇਦਾਰ ਅਤੇ ਬਠਿੰਡੇ ਦੇ ਐੱਸ. ਐੱਸ. ਪੀ. ਰਿਆਸਤ ਸਿੰਘ ਵਲੋਂ ਪਛਮਣ ਨੂੰ ਲਾਲ ਪਾਰਟੀ ਵਾਲਿਆਂ ਨਾਲ ਮਿਲੇ ਹੋਣ ਦੇ ਘੇਰੇ ਵਿੱਚ ਲਿਆਂਦਾ ਗਿਆ ਸੀ। ਜਿਸ ਕਾਰਨ



ਪਛਮਣ ਨੂੰ ਕਿਸ਼ਨਗੜ੍ਹ ਵਾਲੇ ਕੇਸ ਵਿੱਚ ਸ਼ਾਮਲ ਕਰਕੇ, ਥਾਣੇਦਾਰੀ ਤੋਂ ਮੁਅੱਤਲ ਕਰਵਾਇਆ ਗਿਆ ਸੀ। ਉਸ ਨੂੰ ਉਸ ਕੇਸ 'ਚ ਫਸਾਉਣ ਤੇ ਮੁਅਤਲ ਕਰਵਾਉਣ ਲਈ ਸੀ. ਆਈ. ਡੀ. ਵਿਭਾਗ ਵਲੋਂ, ਉਸਦਾ ਕਾਮਰੇਡ ਹੋਣ ਵੇਲੇ ਦਾ ਰਿਕਾਰਡ, ਅਦਾਲਤ ਵਿੱਚ ਪੇਸ਼ ਕੀਤਾ ਗਿਆ ਸੀ। ਉਹ ਸੈਸ਼ਨ ਕੋਰਟ ਅਤੇ ਹਾਈ ਕੋਰਟ ਵਿੱਚੋਂ ਕੇਸ ਹਾਰ ਗਿਆ ਸੀ। ਜਿਸ ਕਾਰਨ ਉਸਨੂੰ ਸੁਪਰੀਮ ਕੋਰਟ 'ਚ ਕੇਸ ਕਰਨਾ ਪਿਆ ਸੀ।

ਸਤਿਆ ਦੇਵੀ ਦੀ ਬਿਮਾਰੀ ਅਤੇ ਪਛਮਣ ਦੇ ਕੇਸ ਉੱਤੇ, ਪੈਸੇ ਦੀ ਲੱਗੋ-ਲੱਗ ਸੀ। ਪੈਸੇ ਦੀ ਇਸ ਲੱਗੋ-ਲੱਗ ਕਰਕੇ, ਭਗਵਾਨ ਸਿੰਘ ਨੂੰ ਆਪਣੀ ਸੰਗਰੂਰ ਨੇੜਲੀ ਬੰਜਰ ਅਤੇ ਬੇ-ਆਬਾਦ ਜ਼ਮੀਨ ਵਿੱਚੋਂ, ਵੀਹ ਬਿੱਘੇ ਗਹਿਣੇ ਕਰਨੇ ਪਏ ਸਨ। ਉਹ ਜ਼ਮੀਨ ਉਸ ਵਲੋਂ ਸਸਤੇ ਭਾਵਾਂ 'ਚ ਖ੍ਰੀਦੀ ਗਈ ਸੀ। ਜਿਹੇ ਘਰੇਲੂ ਹਾਲਾਤ ਭਾਵੇਂ ਖੁਦ ਭਗਵਾਨ ਸਿੰਘ ਨੂੰ, ਲੱਕੜ ਨੂੰ ਖਾਂਦੇ ਘੁਣ ਵਾਂਗ, ਖਾਂਦਾ ਰਹਿੰਦਾ ਪਰ ਫਿਰ ਵੀ ਉਹ ਕੋਠੜੀ 'ਚ ਉਦਾਸ ਪਏ ਰਹਿੰਦੇ ਸੱਤਿਆਜੀਤ ਨੂੰ ਆਖਦਾ,

"ਪੁੱਤ-ਜੀਤ ਸਿਆਂ! ਇਉਂ ਮੰਜਾ ਮੱਲਿਆਂ ਕਿਵੇਂ ਸਰੂ।... ਕੋਈ ਕੰਮ-ਧੰਦਾ ਟੋਲ ਮੇਰਾ ਸ਼ੇਰ ਬਣਕੇ। ਕਮਾਈ ਹੈਨੀ...ਪੈਸੇ ਦੀ ਲੱਗੋ-ਲੱਗ ਐ।"

ਰੋਜ਼ਾਨਾ ਆਪਣੇ ਪਿਤਾ ਦੀ ਇਹ ਗੱਲ ਸੁਣਦੇ, ਸੱਤਿਆਜੀਤ ਦੇ ਮਨ 'ਚ ਵੀ ਕੋਈ ਕੰਮ ਲੱਭਣ ਦੀ ਸੋਚ ਪੈਦਾ ਹੋਈ। ਉਸ ਨੇ ਆਪਣੀ ਸੋਚ ਬਚਨ ਨਾਲ ਸਾਂਝੀ ਕੀਤੀ। ਲੰਮੀ ਸੋਚ-ਵਿਚਾਰ ਤੋਂ ਬਾਅਦ ਬਚਨ ਅਤੇ ਸੱਤਿਆਜੀਤ ਨੇ ਫ਼ੌਜ 'ਚ ਭਰਤੀ ਹੋਣ ਦਾ ਫ਼ੈਸਲਾ ਲਿਆ। ਉਹਨਾਂ ਵਲੋਂ ਫ਼ੌਜ 'ਚ ਭਰਤੀ ਹੋਣ ਦੇ ਲਏ ਫ਼ੈਸਲੇ ਨੂੰ ਕੁਝ ਦਿਨ ਹੀ ਹੋਏ ਸਨ ਕਿ ਇੰਨੇ ਨੂੰ ਇੱਕ ਰਾਤ ਦੇ ਹਨੇਰੇ, ਹਰਨਾਮ ਸਿੰਘ ਧਰਮਗੜ੍ਹ ਆਇਆ। ਸੱਤਿਆਜੀਤ ਉਸਨੂੰ ਬਹੁਤ ਖਿੱਚ ਨਾਲ ਮਿਲਿਆ। ਉਹ ਕੋਠੜੀ 'ਚ ਡਹੇ ਮੰਜਿਆ 'ਤੇ ਵਿਛੇ ਬਿਸਤਰਿਆਂ 'ਚ ਬੈਠੇ, ਲੰਮਾਂ ਸਮਾਂ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦੀ ਕਮਜ਼ੋਰ ਜਥੇਬੰਦਕ ਹਾਲਤ ਬਾਰੇ ਗੱਲਾਂ ਕਰਦੇ ਰਹੇ। ਗੱਲਾਂ-ਗੱਲਾਂ 'ਚ ਸੱਤਿਆਜੀਤ ਨੇ ਹਰਨਾਮ ਸਿੰਘ ਧਰਮਗੜ੍ਹ ਨੂੰ, ਆਪਣੇ ਅਤੇ ਬਚਨ ਦੇ ਫ਼ੌਜ 'ਚ ਭਰਤੀ ਹੋਣ ਦੇ ਲਏ ਫ਼ੈਸਲੇ ਦੀ, ਜਾਣਕਾਰੀ ਦਿੱਤੀ। ਧਰਮਗੜ੍ਹ ਨੇ ਉਸਨੂੰ ਸੁਝਾਅ ਦਿੱਤਾ ਕਿ-ਠੀਕ ਐ ਉਹ ਫ਼ੌਜ 'ਚ ਭਰਤੀ ਹੋ ਜਾਣ। ਪਰ ਕੋਸ਼ਿਸ਼ ਵਾਇਰਲੈੱਸ ਓਪਰੇਟਰ ਵਾਲੇ ਵਿੰਗ 'ਚ ਭਰਤੀ ਹੋਣ ਦੀ ਕਰਨ। ਸੱਤਿਆਜੀਤ ਨੇ ਹਰਨਾਮ ਸਿੰਘ ਧਰਮਗੜ੍ਹ ਕੋਲੋਂ ਵਾਇਰਲੈਸ ਓਪਰੇਟਰ ਵਿੰਗ 'ਚ ਭਰਤੀ ਹੋਣ ਦੇ ਦਿੱਤੇ ਗਏ ਸੁਝਾਅ ਦਾ ਕਾਰਨ ਪੁੱਛਿਆ। ਪਰ ਧਰਮਗੜ੍ਹ ਨੇ ਸੱਤਿਆਜੀਤ ਨੂੰ ਕਿਹਾ ਕਿ ਇਸ ਬਾਰੇ ਹੁਣ ਦੱਸਣ ਦੀ ਜ਼ਰੂਰਤ ਨਹੀਂ। ਜ਼ਰੂਰਤ ਸਮੇਂ ਅਵੱਸ਼ ਦੱਸਿਆ ਜਾਵੇਗਾ। ਸੱਤਿਆਜੀਤ ਨੇ ਗੁਪਤਤਾ ਦੇ ਪੱਖ ਨੂੰ ਧਿਆਨ 'ਚ ਰੱਖਦਿਆਂ ਕਿਹਾ,

"ਚੱਲੋ ਠੀਕ ਐ ਕਾਮਰੇਡ ਜੀ! ਵਾਇਰਲੈਸ ਓਪਰੇਟਰ ਵਿੰਗ 'ਚ ਹੀ ਭਰਤੀ ਹੋਵਾਂਗੇ।"

ਉਹ ਕੁਝ ਸਮਾਂ ਹੋਰ ਗੱਲਾਂ ਕਰਦੇ ਰਹੇ। ਫੇਰ ਹਰਨਾਮ ਸਿੰਘ ਧਰਮਗੜ੍ਹ ਨੇ, ਸੂਰਜ ਚੜ੍ਹਨ ਤੋਂ ਸਵਾ-ਡੇਢ ਘੰਟਾ ਪਹਿਲਾਂ, ਗੁਰੂਘਰ ਵਿਚਲੇ ਸੱਤਿਆਜੀਤ ਕੇ ਘਰੋਂ ਚਾਲੇ ਪਾਏ।

## ਬਾਰਾਂ

ਵਗ ਰਹੀ ਗੜੇ ਵਰਗੀ ਠੰਢੀ ਹਵਾ ਧੁੰਦ ਨੂੰ ਡੇਗਣ ਦਾ ਯਤਨ ਕਰ ਰਹੀ ਹੈ। ਧੁੰਦ ਫੇਰ ਵੀ ਪਟਿਆਲਾ ਰੇਲਵੇ ਸਟੇਸ਼ਨ ਦੀਆਂ ਬੱਤੀਆਂ ਦੀ ਰੌਸ਼ਨੀ ਨੂੰ ਧੁੰਦਲਾਉਣ 'ਚ ਸਫਲ ਹੋ ਰਹੀ ਹੈ। ਕਿਸੇ ਪਾਸਿਉਂ ਕਿਸੇ ਰੇਲ ਗੱਡੀ ਦੇ ਆਉਣ ਦਾ ਟਾਇਮ ਨਹੀਂ। ਇਸ ਕਾਰਨ ਪਲੇਟਫਾਰਮ ਉੱਤੇ ਚੁਪ ਪਸਰੀ ਹੋਈ ਹੈ। ਸਿਰਫ਼ ਪਲੇਟਫਾਰਮ ਦੇ ਸ਼ੈੱਡ ਹੇਠ, ਬੋਰੀ ਦੇ ਪੱਲੜ ਉੱਤੇ ਅਤੇ ਮੋਰੀਆਂ ਵਾਲੇ ਮੈਲੇ ਕੰਬਲ 'ਚ ਗੁੱਛ ਮੁਛਾ ਹੋਏ ਪਏ ਭਿਖਾਰੀ, ਭੱਠੀ ਵਿਚਲੇ ਕੋਲਿਆਂ ਦੀ ਅੱਗ ਸੇਕ ਰਹੇ ਟੀ ਸਟਾਲ ਵਾਲੇ ਅਤੇ ਲੋਹੇ ਦੇ ਬੈਂਚ 'ਤੇ, ਕੁਕੜੀਆਂ ਵਾਂਗੂ ਇਕੱਠੇ ਹੋਏ ਬੈਠੇ ਬਚਨ ਅਤੇ ਸੱਤਿਆਜੀਤ ਹੋਰਾਂ ਤੋਂ ਬਿਨਾ ਕੋਈ ਹੋਰ ਨਜ਼ਰ ਨਹੀਂ ਆ ਰਿਹਾ। ਠੰਢ ਨਾਲ ਠੁਰ-ਠੁਰ ਕਰਦੇ ਬਚਨ ਨੇ ਸੱਤਿਆਜੀਤ ਨੂੰ ਕਿਹਾ,

"ਅੱਜ ਤਾਂ ਜੀਤਿਆ! ਕੰਜਰ ਦੀ ਠਾਰੀ ਆਪਾਂ ਨੂੰ ਮਾਰੂਗੀ।"

"ਯਾਰ! ਦਿਲ ਰੱਖ...ਆਪਣੇ ਤਾਂ ਫੇਰ ਵੀ ਮੋਟੇ ਕੱਪੜੇ ਤੇ ਸਵਾਟਰ ਪਾਏ ਹੋਏ ਐ।..." ਸੱਤਿਆਜੀਤ ਬੋਰੀ ਦੇ ਪੱਲੜ੍ਹ ਉੱਤੇ ਪਏ ਭਿਖਾਰੀ ਵਲ ਹੱਥ ਨਾਲ ਇਸ਼ਾਰਾ ਕਰਦਾ ਬੋਲਆ, "... ਔਹ, ਦਰਵੇਸ਼ ਵੱਲ ਦੇਖ, ਜਿਹੜਾ ਘਸੇ ਕੰਬਲ 'ਚ ਹੀ ਪਿਐ।"

"ਉਹ ਤਾਂ ਠਾਰੀ 'ਚ ਪੈਣਾ ਗਿੱਝਿਆ ਹੋਇਐ।"

"ਬਚਨ! ਮਜਬੂਰੀ ਦਾ ਨਉਂ ਗਾਂਧੀ ਐ ਭਰਾਵਾ।"

"ਓਏ! ਬਹੁਤੀ ਫਿਲਾਸਫ਼ੀ ਘੋਟਣੀ ਛੱਡ..." ਬਚਨ ਦੰਦ ਕੜਕਾਉਂਦਾ ਤੇ ਬੈਂਚ 'ਤੋਂ ਉੱਠਦਾ ਬੋਲਿਆ,

"...ਚੱਲ ਚਾਹ ਪੀਨੇਆਂ!...ਮੈਂ ਤਾਂ ਭਰਾਵਾ, ਜਮਾਂ ਬਰਫ ਬਣੀ ਜਾਨਾਂ।" ਸੱਤਿਆਜੀਤ ਬਚਨ ਦੀ ਮਾੜੀ ਹਾਲਤ ਨੂੰ ਭਾਂਪਦਾ, ਬੈਂਚ 'ਤੋਂ ਉੱਠਕੇ ਬਚਨ ਨਾਲ ਟੀ-ਸਟਾਲ ਵੱਲ ਨੂੰ ਤੁਰਿਆ। ਉਹ ਚਾਹ ਪੀਣ ਦੇ ਨਾਲ-ਨਾਲ, ਭੱਠੀ 'ਚ ਮਘਦੇ ਲਾਲ ਕੋਲਿਆਂ ਦਾ ਸੇਕ ਸੇਕਦੇ ਰਹੇ। ਬਚਨ ਦਾ ਮਨ ਭੱਠੀ ਕੋਲੋਂ ਪਾਸੇ ਹੋਣ ਨੂੰ ਨਹੀਂ ਕਰਦਾ ਸੀ। ਪਰ ਪੈਸੇ ਲੈਣ ਬਾਅਦ, ਟੀ-ਸਟਾਲ ਵਾਲੇ ਨੇ ਉਹਨਾਂ ਨੂੰ ਉਥੋਂ ਤੋਰਨ ਲਈ ਮੱਥੇ ਵੱਟ ਪਾਏ। ਉਹ ਫੇਰ ਮੁੜ ਪਹਿਲਾਂ ਵਾਲੇ ਬੈਂਚ 'ਤੇ ਆ ਬੈਠੇ।

ਦਿੱਲੀ ਨੂੰ ਜਾਣ ਵਾਲੀ ਗੱਡੀ ਦੇ ਆਉਣ ਤੋਂ ਕੁਝ ਮਿੰਟ ਪਹਿਲਾਂ, ਸਟੇਸ਼ਨ 'ਤੇ ਹਿਲਜੁਲ ਹੋਣੀ ਸ਼ੁਰੂ ਹੋਈ। ਗੱਡੀ ਆਈ ਅਤੇ ਸਵਾਰੀਆਂ ਉਤਾਰਕੇ ਅਤੇ ਚੜ੍ਹਾਕੇ, ਚੀਕਾਂ ਮਾਰਦੀ ਰਵਾਨਾ ਹੋਈ। ਇੱਕ ਪ੍ਰਭਾਵਸ਼ਾਲੀ ਚਿਹਰੇ ਵਾਲਾ ਸਿੱਖ ਫੌਜੀ ਅਫ਼ਸਰ ਅਤੇ ਉਸ ਨਾਲ ਸਿਰ 'ਤੇ ਬਕਸਾ ਅਤੇ ਮੋਢੇ ਵੱਡਾ ਬੈਗ ਉਠਾਈ ਕੁਲੀ, ਬਚਨ ਹੋਰਾਂ ਵਾਲੇ ਬੈਂਚ ਵਲ ਨੂੰ ਆਏ। ਕੁਲੀ ਨੇ ਬਕਸਾ ਅਤੇ ਬੈਗ, ਉਹਨਾਂ ਵਾਲੇ ਬੈਂਚ ਦੇ ਨੇੜੇ ਰੱਖੇ। ਫ਼ੌਜੀ ਅਫ਼ਸਰ ਕੁਲੀ ਨੂੰ ਭਾੜਾ ਦੇ ਕੇ ਉਹਨਾਂ ਵਾਲੇ ਬੈਂਚ ਉੱਤੇ ਬੈਠਾ। ਬੈਠਾ-ਬੈਠਾ ਉਹ ਉਹਨਾਂ ਵਲ ਗਹੁ ਨਾਲ ਤੱਕਦਾ ਬੋਲਿਆ,

"ਕਾਕਾ! ਘਰੋਂ ਰੁੱਸ ਕੇ ਆਏ ਹੋ ਤੁਸੀਂ?"

"ਸਰ! ਰੁੱਸ ਕੇ ਤਾਂ ਕਾਨੂੰ ਆਏਆਂ। ਫ਼ੌਜ 'ਚ ਭਰਤੀ ਹੋਣ ਆਏ ਤੀ। ਉੱਥੇ ਕੁਵੇਲਾ ਹੋਗਿਆ। ਧੂਰੀ ਨੂੰ ਜਾਣ ਵਾਲੀ ਗੱਡੀ ਨਿਕਲਗੀ।" ਸੱਤਿਆਜੀਤ ਉਸਦੇ ਸਵਾਲ ਦੇ ਜਵਾਬ ਵਿੱਚ ਬੋਲਿਆ। ਫ਼ੌਜੀ ਅਫ਼ਸਰ ਦੇ ਮਨ 'ਚ ਉਹਨਾਂ ਪ੍ਰਤੀ ਮਨੁੱਖੀ ਹਮਦਰਦੀ ਦਾ ਜਜ਼ਬਾ ਪੈਦਾ ਹੋਇਆ। ਉਸ ਨੇ ਅਗਲਾ ਸਵਾਲ ਕੀਤਾ,

"ਭਰਤੀ ਹੋਗੇ, ਫੇਰ ਤੁਸੀਂ?"



"ਭਰਤੀ ਕਰਨ ਵਾਲੇ ਅਫ਼ਸਰ ਨੇ ਰੱਖ ਤਾਂ ਲਏ ਤੀ ਸਰ!...ਪਰ ਅਸੀਂ ਰਹੇ ਨਹੀਂ।"

"ਰੱਖ ਲੇ ਸੀ.. ਪਰ ਰਹੇ ਕਿਉਂ ਨਹੀਂ?"

"ਸਰ! ਅਸੀਂ ਵਾਇਰਲੈਸ ਓਪਰੇਟਰਾਂ 'ਚ ਭਰਤੀ ਹੋਣ ਆਏ ਤੀ। ਉਹਨਾਂ 'ਚ ਰੱਖਣ ਵਾਲਿਆਂ ਨੇ ਰੱਖੇ ਨਹੀਂ। ਹੋਰ ਪਾਸੇ ਭਰਤੀ ਅਸੀਂ ਨਹੀ ਹੋਏ ਤੇ ਫੇਰ ਅਸੀਂ ਮੁੜ ਆਏ।" ਬਚਨ ਨੇ ਜਵਾਬ ਦਿੱਤਾ।

ਉਸ ਅਫ਼ਸਰ ਨੇ ਅਗਲੇ ਸਵਾਲਾਂ ਰਾਹੀਂ ਉਹਨਾਂ ਦੇ ਪਿੰਡਾਂ, ਪਿਤਾ ਅਤੇ ਉਹਨਾਂ ਦੇ ਨਾਵਾਂ ਬਾਰੇ ਜਾਣਕਾਰੀ ਲਈ। ਉਹਨਾਂ ਵਲੋਂ ਦਿੱਤੀ ਜਾਣਕਾਰੀ 'ਤੇ, ਮਨ ਈ ਮਨ 'ਚ ਤਸੱਲੀ ਕਰਦਿਆਂ, ਫੌਜੀ ਅਫ਼ਸਰ ਨੇ ਉਹਨਾਂ ਨੂੰ ਕਿਹਾ,

"ਦੇਖੋ ਕਾਕਾ! ਧੂਰੀ ਨੂੰ ਜਾਣ ਵਾਲੀ ਟਰੇਨ ਸਵੇਰੇ ਚਾਰ ਵਜੇ ਦੇ ਕਰੀਬ ਏਥੇ ਪਹੁੰਚੇਗੀ। ਉਦੋਂ ਤੀਕ ਇਤਨੀ ਸਰਦੀ 'ਚ ਏਥੇ ਬੈਠਣਾ ਤੁਹਾਡੇ ਵਾਸਤੇ ਮੁਸ਼ਕਲ ਹੋਵੇਗਾ। ਮੈਨੂੰ ਰਸੀਵ ਕਰਨ ਲਈ ਫ਼ੌਜੀ ਜੁਆਨ ਪਹੁੰਚਨ ਵਾਲੇ ਐ। ਤੁਸੀਂ ਸਾਡੇ ਸਾਥ ਜਾ ਸਕਦੇ ਹੋ। ਤੁਹਾਨੂੰ ਖਾਣਾ ਔਰ ਬਿਸਤਰਾ ਵਗੈਰਾ ਮਿਲੇਗਾ। ਸਵੇਰੇ ਆਪਣੇ ਪਿੰਡਾਂ ਨੂੰ ਚਲੇ ਜਾਣਾ।"

ਉਸ ਦੀ ਇਹ ਗੱਲ ਉਹਨਾਂ ਨੂੰ ਵੀ ਠੀਕ ਲੱਗੀ। ਉਹਨਾਂ ਨੇ ਕੁਝ ਪਲਾਂ 'ਚ ਆਪਸ 'ਚ ਸਲਾਹ ਕਰਕੇ, ਉਹਨਾਂ ਨਾਲ ਜਾਣ ਦੀ ਸਹਿਮਤੀ ਪ੍ਰਗਟ ਕੀਤੀ। ਕੁਝ ਮਿੰਟਾਂ ਬਾਅਦ ਤਿੰਨ ਫ਼ੌਜੀ ਜਵਾਨ ਆਏ। ਆਉਂਦਿਆਂ ਹੀ ਉਹਨਾਂ ਨੇ ਆਪਣੇ ਅਫ਼ਸਰ ਨੂੰ ਸਲੂਟ ਮਾਰਿਆ। ਉਸਦਾ ਬਕਸਾ ਅਤੇ ਬੈਗ, ਉਠਾਏ। ਬਚਨ ਅਤੇ ਸੱਤਿਆਜੀਤ ਉਹਨਾਂ ਦੇ ਨਾਲ ਤੁਰੇ। ਉਹ ਸਾਰੇ ਰੇਲਵੇ ਸਟੇਸ਼ਨ ਤੋਂ ਬਾਹਰ ਨਿਕਲਕੇ, ਬਾਹਰ ਸਟਾਰਟ ਖੜੀ ਫ਼ੌਜੀ ਗੱਡੀ ਕੋਲ ਪਹੁੰਚੇ। ਫ਼ੌਜੀ ਅਫ਼ਸਰ ਡਰਾਇਵਰ ਦੇ ਬਰਾਬਰ ਵਾਲੀ ਸੀਟ 'ਤੇ ਬੈਠਾ। ਉਹ ਸਾਰੇ, ਬਕਸੇ ਅਤੇ ਬੈਗ ਗੱਡੀ 'ਚ ਰੱਖਕੇ, ਗੱਡੀ 'ਚ ਬੈਠੇ। ਫ਼ੌਜੀ ਗੱਡੀ ਪਟਿਆਲੇ ਵਾਲੀ, ਫ਼ੌਜੀ ਛਾਉਣੀ ਨੂੰ ਜਾਂਦੀ ਸੜਕ ਉੱਤੇ ਭਜਦੀ ਧੁੰਦ ਚੀਰਨ ਲੱਗੀ। ਦਸ-ਬਾਰਾਂ ਮਿੰਟਾਂ 'ਚ ਗੱਡੀ ਛਾਉਣੀ ਅੰਦਰਲੀ ਇੱਕ ਕੋਠੀ ਦੇ ਗੇਟ ਮੂਹਰੇ ਜਾਕੇ ਰੁਕੀ। ਗੱਡੀ 'ਚੋਂ ਬਕਸਾ ਅਤੇ ਬੈਗ ਉਤਾਰਦੇ ਫ਼ੌਜੀਆਂ ਵਿਚਲੇ ਇੱਕ ਫ਼ੌਜੀ ਦਾ ਨਾ ਲੈਂਦੇ, ਉਸ ਅਫ਼ਸਰ ਨੇ ਹੁਕਮੀ ਲਹਿਜ਼ੇ 'ਚ ਕਿਹਾ,

"ਜੁਆਨ ਰਾਮਚੰਦ ਸਿੰਘ! ਬੈਗ ਕੋਠੀ 'ਚ ਰੱਖਣ ਤੋਂ ਫੌਰੀ ਬਾਅਦ ਇਹਨਾਂ ਦੋਵਾਂ ਲੜਕਿਆਂ ਨੂੰ ਗੈਸਟ ਰੂਮ 'ਚ ਲੈ ਜਾਣਾ। ਇਹਨਾਂ ਦੇ ਖਾਣੇ ਔਰ ਬਿਸਤਰੇ ਦਾ ਪ੍ਰਬੰਧ ਕਰਨਾ। ਕੋਈ ਦਿੱਕਤ ਨਹੀਂ ਆਉਣੀ ਚਾਹੀਦੀ ਏਹਨਾਂ ਨੂੰ, ਸਮਝੇ ?"

"ਜਨਾਬ! ਕਿਸੇ ਕਿਸਮ ਦੀ ਕੋਈ ਦਿੱਕਤ ਨਹੀਂ ਆਵੇਗੀ।" ਫ਼ੌਜੀ ਰਾਮਚੰਦ ਸਿੰਘ, ਬਕਸਾ ਚੁੱਕੀ ਜਾ ਰਹੇ ਫ਼ੌਜੀਆਂ ਮਗਰ, ਬੈਗ ਚੁੱਕ ਕੇ ਤੁਰਿਆ। ਉਸ ਅਫ਼ਸਰ ਨੇ ਕੋਠੀ 'ਚ ਜਾਣ ਤੋਂ ਪਹਿਲਾਂ, ਗੱਡੀ ਕੋਲ ਖੜੇ ਸੱਤਿਆਜੀਤ ਅਤੇ ਬਚਨ ਨੂੰ ਕਿਹਾ, "ਅੱਛਾ ਕਾਕਾ! ਤੁਸੀਂ ਜੁਆਨ ਰਾਮ ਚੰਦ ਸਿੰਘ ਨਾਲ ਜਾਕੇ ਰੈਸਟ ਕਰਨੀ। ਸਵੇਰੇ ਜਾਂਦਿਆਂ ਮੇਰੇ ਕੋਲ ਦੀ ਹੋਕੇ ਜਾਣਾ।" ਉਸਦੀ ਇਸ ਗੱਲ ਦੇ ਜਵਾਬ ਵਿੱਚ ਉਹਨਾਂ ਦੋਵਾਂ ਨੇ ਇੱਕੋ ਆਵਾਜ਼ 'ਚ ਕਿਹਾ, "ਹੋਕੇ ਜਾਵਾਂਗੇ ਸਰ!" ਫ਼ੌਜੀ ਅਫ਼ਸਰ ਭਾਰੇ ਬੂਟਾਂ ਦੀ ਠੱਪ-ਠੱਪ ਦੇ ਤਾਲ ਨਾਲ ਕੋਠੀ 'ਚ ਗਿਆ। ਜਵਾਨ ਰਾਮ ਚੰਦ ਸਿੰਘ ਕੋਠੀ 'ਚੋਂ ਬਾਹਰ ਆਇਆ। ਉਹ ਸੱਤਿਆਜੀਤ ਅਤੇ ਬਚਨ ਨੂੰ ਗੈਸਟ-ਰੂਮ ਅੰਦਰਲੇ ਡਬਲ-ਬੈੱਡ ਅਤੇ ਬਿਸਤਰੇ ਵਾਲੇ ਕਮਰੇ 'ਚ ਲੈ ਕੇ ਗਿਆ। ਉਸ ਵਲੋਂ ਫ਼ੌਜੀ-

ਮੈੱਸ ਵਿਚੋਂ ਲਿਆਂਦਾ ਖਾਣਾ, ਉਹਨਾਂ ਨੇ ਕਮਰੇ 'ਚ ਜਗ ਰਹੀ ਟਿਊਬ ਦੀ ਦੂਧੀਆ ਰੌਸ਼ਨੀ ਦੇ ਚਾਨਣੇ, ਖਾਧਾ। ਫ਼ੌਜੀ ਰਾਮ ਚੰਦ ਸਿੰਘ ਆਪਣੇ ਕੁਆਟਰ 'ਚ ਚਲਾ ਗਿਆ। ਸੱਤਿਆਜੀਤ ਅਤੇ ਬਚਨ, ਫ਼ੌਜੀ ਅਫ਼ਸਰ ਦੇ ਨੇਕ ਸੁਭਾਅ ਬਾਰੇ ਆਪਸ 'ਚ ਗੱਲਾਂ ਕਰਦੇ ਅਤੇ ਗਰਮ ਰਜਾਈ ਦਾ ਨਿੱਘ ਮਾਣਦੇ-ਮਾਣਦੇ ਸੁੱਤੇ।

ਫ਼ੌਜੀ ਰਾਮਚੰਦ ਸਿੰਘ ਸਵੇਰੇ ਜਦ ਬਰੇਕ-ਫਾਸਟ ਲੈਕੇ ਆਇਆ ਤਾਂ ਉਦੋਂ ਦਿਨ ਦੀ ਖੱਜਲ-ਖੁਆਰੀ ਦੇ ਪ੍ਰੇਸ਼ਾਨ ਕੀਤੇ ਹੋਣ ਕਾਰਨ, ਬਚਨ ਅਤੇ ਸੱਤਿਆਜੀਤ ਹੋਰੀਂ ਹਾਲੇ ਜਾਗੇ ਨਹੀਂ ਸਨ। ਉਸ ਨੇ ਉਹਨਾਂ ਨੂੰ ਜਗਾਇਆ। ਉਹਨਾਂ ਉੱਠ ਕੇ ਕੁਰਲੀ ਕੀਤੀ ਅਤੇ ਮੂੰਹ ਧੋਤੇ। ਬਰੇਕ-ਫਾਸਟ ਕੀਤਾ। ਫ਼ੌਜੀ ਰਾਮ ਚੰਦ ਸਿੰਘ ਉਹਨਾਂ ਦੇ ਕਹਿਣ 'ਤੇ ਉਹਨਾਂ ਨੂੰ ਉਸ ਫ਼ੌਜੀ ਅਫ਼ਸਰ ਦੀ ਕੋਠੀ 'ਚ ਲੈ ਕੇ ਗਿਆ। ਫ਼ੌਜੀ ਅਫ਼ਸਰ ਨੇ ਉਹਨਾਂ ਤੋਂ ਪੁੱਛਿਆ,

"ਹੁਣ ਐਂ ਦੱਸੋ ਕਾਕਾ! ਵਾਇਰਲੈਸ ਓਪਰੇਟਰ ਭਰਤੀ ਹੋਣੈ ਤੁਸੀਂ?"

"ਸਰ! ਜੇ ਭਰਤੀ ਕਰਵਾ ਦਿਉਂਗੇ ਤਾਂ ਜਰੂਰ ਹੋਵਾਂਗੇ।" ਸੱਤਿਆਜੀਤ ਦੇ ਬੋਲਣੋਂ ਰੁਕਣ ਦੇ ਨਾਲ ਹੀ ਅਫ਼ਸਰ ਫੇਰ ਬੋਲਿਆ, "ਭਰਤੀ ਮੈਂ ਹੀ ਕਰਨੈ... ਤੁਸੀਂ ਆਪਣੇ ਆਪ ਨੂੰ ਹੁਣ ਤੋਂ ਵਾਇਰਲੈਸ ਓਪਰੇਟਰਾਂ 'ਚ ਭਰਤੀ ਹੋਏ ਸਮਝੋ। ਪਰਸੋਂ ਆਪਣਾ-ਆਪਣਾ ਬਿਸਤਰਾ ਲੈਕੇ ਆ ਜਾਣਾ।... ਹੁਣ ਤੁਸੀਂ ਜਾ ਸਕਦੇ ਹੋ।"

ਉਸ ਫੌਜੀ ਅਫ਼ਸਰ ਦਾ, ਸੱਤਿਆਜੀਤ ਅਤੇ ਬਚਨ ਹੋਰਾਂ 'ਤੇ ਇਨ੍ਹਾਂ ਦਿਆਲ ਹੋਣ ਦਾ ਕਾਰਨ, ਸੱਤਿਆਜੀਤ ਅਤੇ ਬਚਨ ਹੋਰਾਂ ਵਲੋਂ ਵਿਖਾਈ ਗਈ ਸੱਚਾਈ ਸੀ। ਉਸ ਫ਼ੌਜੀ ਅਫ਼ਸਰ ਦਾ, ਸੱਚਾਈ ਅਤੇ ਪੰਜਾਬੀਅਤ ਪਸੰਦ ਹੋਣਾ ਸੀ। ਇਹਨਾਂ ਦੋਵਾਂ ਕਾਰਨਾਂ ਕਰਕੇ ਹੀ ਉਹ ਪਹਿਲੀ ਮਿਲਣੀ 'ਚ ਹੀ ਉਹਨਾਂ 'ਤੇ ਇਨ੍ਹਾਂ ਪਿਜ ਗਿਆ ਸੀ। ਉਸਨੂੰ ਉਹ ਆਪਣੇ ਬੱਚਿਆਂ ਵਰਗੇ ਲੱਗਣ ਲੱਗੇ ਸਨ ਅਤੇ ਉਸਨੇ ਬਿਨਾਂ ਕਿਸੇ ਚੈੱਕ ਅੱਪ ਵਗੈਰਾ ਦੇ, ਉਹਨਾਂ ਨੂੰ ਵਾਇਰਲੈੱਸ ਓਪਰੇਟਰ ਭਰਤੀ ਕਰ ਲਿਆ ਸੀ। ਉਹ ਉਸਦੇ ਫੈਸਲੇ ਤੋਂ ਪ੍ਰਭਾਵਤ ਹੋਏ ਬਿਨਾ ਨਾ ਰਹਿ ਸਕੇ।

ਸੱਤਿਆਜੀਤ ਅਤੇ ਬਚਨ ਨੇ ਹੈਰਾਨੀ ਅਤੇ ਖੁਸ਼ੀ ਭਰੇ ਲਹਿਜੇ 'ਚ ਅਫ਼ਸਰ ਦਾ ਧੰਨਵਾਦ ਕੀਤਾ। ਦਿਨ ਢਲਦੇ ਦੇ ਨਾਲ, ਉਹ ਆਪਣੇ-ਆਪਣੇ ਪਿੰਡ ਪਹੁੰਚੇ। ਘਰੀਂ ਜਾਕੇ ਉਹਨਾਂ ਆਪਣੇ ਪਰਿਵਾਰ ਵਾਲਿਆਂ ਨੂੰ ਸਾਰੀ ਗੱਲ ਦੱਸੀ। ਗੱਲ ਸੁਣਦਿਆਂ, ਬਚਨ ਦੇ ਮਾਂ-ਬਾਪ, ਬਚਨ ਨਾਲ ਲੜਨ ਲੱਗੇ ਕਿਉਂਕਿ ਇੱਕ ਤਾਂ ਉਹ ਭਰਤੀ ਹੋਣ ਲਈ, ਉਹਨਾਂ ਨੂੰ ਬਿਨਾ ਦੱਸੇ ਗਿਆ ਸੀ। ਦੂਜਾ, ਉਹ ਪਿੰਡ ਦੇ ਰੱਜੇ-ਪੁੱਜੇ ਕਿਸਾਨ ਹੋਣ ਕਰਕੇ, ਆਪਣੇ ਲੜਕੇ ਦੇ ਫ਼ੌਜ 'ਚ ਭਰਤੀ ਹੋਣ ਨੂੰ ਆਪਣੇ ਖਾਨਦਾਨ ਦੀ ਬੇਇੱਜ਼ਤੀ ਸਮਝਦੇ ਸਨ। ਬਚਨ ਨੇ ਆਪਣੇ ਮਾਂ-ਬਾਪ ਦੇ ਦਬਾਅ ਹੇਠ ਆਕੇ ਫ਼ੌਜੀ ਬਨਣ ਦਾ ਵਿਚਾਰ ਤਿਆਗ ਦਿੱਤਾ। ਦੂਸਰੇ ਦਿਨ ਸ਼ਾਜਪੁਰ ਜਾਕੇ ਸੱਤਿਆਜੀਤ ਨੂੰ ਬਚਨ ਨੇ ਆਪਣਾ ਫ਼ੌਜ ਵਿੱਚ ਭਰਤੀ ਨਾ ਹੋਣ ਦਾ ਫ਼ੈਸਲਾ ਦੱਸਿਆ। ਫ਼ੈਸਲਾ ਸੁਣ ਕੇ, ਇੱਕ ਪਲ ਸੱਤਿਆਜੀਤ ਉਦਾਸ ਹੋਇਆ। ਪਰ ਦੂਸਰੇ ਪਲ ਉਸਨੇ ਮਨ ਹੀ ਮਨ 'ਚ ਸੋਚਿਆ,

"ਸੱਤਿਆਜੀਤ ਸਿਆਂ! ਬਚਨ ਦਾ ਸਾਥ ਕਿੱਥੇ-ਕਿੱਥੇ ਭਾਲੇਂਗਾ? ਬਾਕੀ ਬਚਨ ਦਾ ਤਾਂ ਨੌਕਰੀ ਕਰੇ ਬਿਨਾਂ ਸਰਜੂ। ਪਰ ਸਾਡਾ ਤਾਂ ਸਰਨਾ ਨਹੀਂ। ਸਾਡਾ ਚੁਲ੍ਹਾ ਤਾਂ ਪਹਿਲਾਂ ਹੀ ਠੰਢਾ ਹੋਣ 'ਤੇ ਆਇਆ ਪਿਐ..." ਉਹ ਬਚਨ ਦੇ ਵਾਪਿਸ ਜਾਣ ਤੋਂ ਬਾਅਦ, ਦੂਸਰੇ ਦਿਨ ਪਟਿਆਲੇ ਦੀ ਫ਼ੌਜੀ-ਛਾਉਣੀ 'ਚ ਜਾਣ ਦੀ ਤਿਆਰੀ ਕਰਨ



'ਚ ਰੁਝਿਆ।

ਦੂਸਰੇ ਦਿਨ ਸੱਤਿਆਜੀਤ ਨੇ ਬਿਸਤਰਾ ਮੋਢੇ 'ਤੇ ਰੱਖਿਆ। ਉਸ ਨੂੰ ਵੈਰਾਗ ਅਤੇ ਖੁਸ਼ੀ ਦੇ ਰਲਵੇਂ-ਮਿਲਵੇਂ ਜਜ਼ਬੇ ਨਾਲ ਉਸਦੇ ਪਿਤਾ, ਭਰਾ ਅਤੇ ਭਰਜਾਈ ਨੇ ਪਟਿਆਲੇ ਦੀ ਫ਼ੌਜੀ ਛਾਉਣੀ ਨੂੰ ਵਿਦਾ ਕੀਤਾ।

ਉਸ ਫ਼ੌਜੀ ਅਫ਼ਸਰ ਨੇ ਸੱਤਿਆਜੀਤ ਕੋਲੋਂ, ਬਚਨ ਦੇ ਨਾ ਆਉਣ ਦਾ ਕਾਰਨ ਜਾਣ ਕੇ ਬਚਨ ਬਾਰੇ ਗੱਲ ਕਰਨੀ ਛੱਡੀ। ਉਸ ਨੇ ਉਸਨੂੰ ਵਾਇਰਲੈਸ-ਓਪਰੇਟਰ ਵਿਭਾਗ 'ਚ ਭਰਤੀ ਕਰਨ ਲਈ ਬਣਦੀ ਕਾਗਜ਼ੀ ਕਾਰਵਾਈ ਪੂਰੀ ਕੀਤੀ। ਸੱਤਿਆਜੀਤ ਚਾਰ ਦਿਨ ਪਟਿਆਲੇ ਦੀ ਫ਼ੌਜੀ ਛਾਉਣੀ 'ਚ ਰਿਹਾ। ਪੰਜਵੇਂ ਦਿਨ ਉਸਨੂੰ ਛੇ ਮਹੀਨਿਆਂ ਦੀ ਟਰੇਨਿੰਗ ਲਈ ਜਬਲਪੁਰ ਦੀ ਛਾਉਣੀ ਦੇ ਟਰੇਨਿੰਗ ਸੈਂਟਰ ਨੂੰ ਤੋਰਿਆ ਗਿਆ। ਟਰੇਨਿੰਗ ਦੇ ਮੁੱਢਲੇ ਦਿਨਾਂ 'ਚ ਸੱਤਿਆਜੀਤ ਦੇ ਮਨ ਨੂੰ ਦੋਸਤਾਂ ਅਤੇ ਖਿਡਾਂ ਦੀ ਯਾਦ ਸਤਾਉਂਦੀ ਰਹੀ। ਪੀ.ਟੀ. ਕਰਨ ਦੀ ਕਠਿਨਾਈ ਸਰੀਰ ਨੂੰ ਥਕਾਉਂਦੀ ਰਹੀ। ਫੇਰ ਦਿਨਾਂ ਦੇ ਲੰਘਣ ਨਾਲ ਉਸਦੇ ਮਨ ਅਤੇ ਸਰੀਰ ਦੀ ਹਾਲਤ ਸੁਧਰਨ ਲੱਗੀ। ਸਮਾਂ ਮਿਲਦਿਆਂ ਹੀ ਉਹ ਛਾਉਣੀ ਵਿਚਲੀ ਲਾਇਬ੍ਰੇਰੀ ਵਿੱਚ ਜਾਂਦਾ। ਲੰਮਾਂ ਸਮਾਂ ਬੈਠਾ ਕੋਈ ਨਾ ਕੋਈ ਅਖਬਾਰ ਜਾਂ ਕੋਈ ਨਾ ਕੋਈ ਮੈਗਜ਼ੀਨ ਪੜ੍ਹਦਾ ਰਹਿੰਦਾ। ਅੰਗਰੇਜ਼ੀ ਦਾ ਅਖਬਾਰ ਟਾਇਮਜ਼ ਆਫ ਇੰਡੀਆ ਉਹ ਵਧੇਰੇ ਦਿਲਚਸਪੀ ਨਾਲ ਪੜ੍ਹਦਾ।

ਲਾਇਬਰੇਰੀ 'ਚ ਸੱਤਿਆਜੀਤ ਹੋਰਾਂ ਨੂੰ ਵਾਇਰਲੈੱਸ-ਸਿਸਟਮ ਬਾਰੇ ਪੜ੍ਹਾਉਣ ਵਾਲਾ ਇੰਸਪੈਕਟਰ ਸ਼ੇਰ ਸਿੰਘ ਵੀ, ਅਖਬਾਰ ਪੜ੍ਹਨ ਆਉਂਦਾ। ਸੱਤਿਆਜੀਤ ਤੇ ਸ਼ੇਰ ਸਿੰਘ ਦੇ ਪੰਜਾਬੀ ਹੋਣ ਦੀ ਸਾਂਝ ਨੇ, ਉਹਨਾਂ ਦੀ ਆਪਸ 'ਚ ਨੇੜਤਾ ਕਾਇਮ ਕੀਤੀ। ਉਹਨਾਂ ਦਰਮਿਆਨ ਪੈਦਾ ਹੋਈ ਨੇੜਤਾ, ਉਦੋਂ ਹੋਰ ਵੀ ਵਧੀ, ਜਦ ਉਹਨਾਂ ਨੂੰ ਇੱਕ-ਦੂਜੇ ਦੇ ਪਿੰਡਾਂ ਦਾ ਪਤਾ ਲੱਗਿਆ। ਸ਼ੇਰ ਸਿੰਘ ਟੱਲੇਵਾਲ ਪਿੰਡ ਦਾ ਸੀ। ਉਹ ਇੱਕ ਦੂਸਰੇ ਦੇ ਕੁਆਟਰ 'ਚ ਆਉਣ-ਜਾਣ ਲੱਗੇ। ਸੱਤਿਆਜੀਤ ਦੀਆਂ ਗੱਲਾਂ ਤੋਂ, ਸ਼ੇਰ ਸਿੰਘ ਨੂੰ ਉਸ ਦੇ ਕਮਿਊਨਿਸਟ-ਵਿਚਾਰਾਂ ਦੇ ਹੋਣ ਦਾ ਅੰਦਾਜ਼ਾ ਲੱਗਿਆ। ਸ਼ੇਰ ਸਿੰਘ ਖੁਦ ਆਪ ਵੀ ਕਮਿਊਨਿਸਟ ਵਿਚਾਰਾਂ ਦਾ ਸੀ। ਵਿਚਾਰਧਾਰਕ ਸਾਂਝ ਪੈਦਾ ਹੋਣ ਦੇ ਕਾਰਨ, ਉਹ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਬਾਰੇ ਵੀ ਖੁਲ੍ਹ ਕੇ ਗੱਲਾਂ ਕਰਨ ਲੱਗੇ। ਇਸ ਪਾਰਟੀ ਨਾਲ ਸ਼ੇਰ ਸਿੰਘ ਦਾ ਮੌਜੂਦਾ ਸਮੇਂ 'ਚ ਵੀ ਤਾਲਮੇਲ ਸੀ। ਉਸ ਨੇ ਸੱਤਿਆਜੀਤ ਦਾ ਵੀ, ਜੱਬਲਪੁਰ ਵਲ ਦੇ ਇੱਕ ਰੂਪੋਸ਼ ਕਾਮਰੇਡ ਨਾਲ ਤਾਲਮੇਲ ਕਰਵਾਇਆ। ਉਹ ਕਾਮਰੇਡ, ਸਉਲੇ ਰੰਗ, ਫੁਰਤੀਲੇ ਸਰੀਰ, ਅਧਖੜ ਉਮਰ, ਵੱਡੇ ਸ਼ੀਸ਼ਿਆਂ ਵਾਲੀ ਐਨਕ ਅਤੇ ਮੁੱਛਾਂ-ਦਾੜ੍ਹੀ ਦੀ ਸ਼ੇਵ ਕਰਕੇ ਰੱਖਣ ਵਾਲਾ ਕਾਮਰੇਡ ਸੀ। ਜਦ ਸੱਤਿਆਜੀਤ ਆਪਣੀ ਨਿੱਜੀ ਜਰੂਰਤ ਲਈ ਕੋਈ ਚੀਜ਼-ਵਸਤ ਲੈਣ ਲਈ ਜੱਬਲਪੁਰ ਦੇ ਬਜ਼ਾਰ ਜਾਂਦਾ ਤਾਂ ਉਸਨੂੰ ਉਹ ਕਾਮਰੇਡ ਇੱਕ ਚਾਹ ਵਾਲੇ ਖੋਖੇ 'ਤੇ ਮਿਲਦਾ। ਚਾਹ ਵਾਲੇ ਖੋਖੇ ਵਾਲਾ ਉਹਨਾਂ ਵਾਲੀ ਪਾਰਟੀ ਦਾ ਭਰੋਸੇਯੋਗ ਹਮਦਰਦ ਸੀ। ਇੱਕ ਦਿਨ ਸੱਤਿਆਜੀਤ ਤੇ ਜੱਬਲਪਰ ਵਲ ਦਾ ਕਾਮਰੇਡ, ਚਾਹ ਵਾਲੇ ਖੋਖੇ ਦੇ ਪਿਛਲੇ ਪਾਸੇ, ਖਾਲੀ ਥਾਂ 'ਚ ਕੁਰਸੀਆਂ 'ਤੇ ਬੈਠੇ ਗੱਲਾਂ ਕਰੀ ਜਾ ਰਹੇ ਸਨ। ਉਸ ਕਾਮਰੇਡ ਨੇ ਆਸੇ-ਪਾਸੇ ਚੌਕਸ-ਨਜ਼ਰ ਨਾਲ ਦੇਖਕੇ, ਨੇੜਲੀ ਕੁਰਸੀ 'ਤੇ ਬੈਠੇ ਸੱਤਿਆਜੀਤ ਨੂੰ ਬਹੁਤ ਹੌਲੀ ਆਵਾਜ 'ਚ ਪੁੱਛਣਾ ਸ਼ੁਰੂ ਕੀਤਾ, "ਸੰਗਠਨ ਕਾ ਏਕ ਕਾਮ ਕਰੋਗੇ ਕਾਮਰੇਡ?"

"ਕਿਆ ਕਾਮ ਹੈ ਸਾਥੀ?"

"ਕਾਮ ਕੈਸਾ ਵੀ ਹੋ ਸਕਤਾ ਹੈ, ਆਪ ਬਤਾਉ ਕਰੋਗੇ ਜਾਂ ਨਹੀਂ?"

"ਸੰਗਠਨ ਕੇ ਲੀਏ ਤੋ ਹਮ ਆਪਨੇ ਪ੍ਰਾਣੋਂ ਕੀ ਆਹੂਤੀ ਵੀ ਦੇ ਸਕਤਾ ਹੂੰ ਸਾਥੀ।"

"ਵੈਰੀ-ਗੁੱਡ ਕਾਮਰੇਡ।..." ਗੁਲਾਬ ਦੇ ਫੁੱਲ ਵਾਂਗ ਖਿੜਿਆ ਉਹ ਕਾਮਰੇਡ ਕੰਮ ਦੱਸਣ ਲੱਗਿਆ।... "ਵੀਸ ਕੀ ਨਾਇਟ ਕੋ, ਆਪਨੇ ਠੀਕ ਏਕ ਕੇ ਟਾਇਮ ਪਰ, ਕੈਂਟ ਕੇ ਫੋਰ ਨੰਬਰ ਪੁਆਇੰਟ ਪਰ ਪਹੁੰਚਨਾ ਹੋਗਾ। ਵਹਾਂ ਆਪਕੋ ਏਕ ਵਿਅਕਤੀ ਮਿਲੇਗਾ ਜੋ ਆਪਕੋ ਏਕ ਵਸਤੂ ਦੇਗਾ। ਵੋਹ ਵਸਤੂ ਆਗੇ ਕਹਾਂ ਦੇਨੀ ਹੈ, ਯੇਹ ਵੋਹ ਵਿਅਕਤੀ ਹੀ ਆਪਕੋ ਬਤਾਏਗਾ...ਯੇਹ ਕਾਮ ਹੈ...ਬਤਾਉ ਠੀਕ ਏ ਨਾ?"

"ਠੀਕ ਐ ਕਾਮਰੇਡ!"

ਉਹ ਦੋਵੇਂ ਚਾਹ ਦਾ ਕੱਪ-ਕੱਪ ਪੀ ਕੇ ਅਤੇ ਗਰਮਜੋਸ਼ੀ ਨਾਲ ਇੱਕ-ਦੂਜੇ ਨਾਲ ਹੱਥ ਮਿਲਾਕੇ ਨਿਖੜੇ।

ਵੀਹ ਤਰੀਕ ਆਈ। ਸੱਤਿਆਜੀਤ, ਗੁਆਂਢੀ ਕੁਅਟਰਾਂ ਵਾਲਿਆਂ ਨੂੰ, ਇਹ ਜਚਾਉਣ ਲਈ ਕਿ ਉਸ ਨੂੰ ਦਸਤ ਲੱਗੇ ਹੋਏ ਹਨ, ਸ਼ਾਮ ਦੇ ਅੱਠ ਵਜੇ ਤੋਂ ਪਿਛੋਂ, ਘੰਟੇ-ਪੌਣੇ ਘੰਟੇ ਦੇ ਵਕਫੇ ਨਾਲ, ਪਖਾਨੇ 'ਚ ਜਾਣ ਲੱਗਿਆ ਤਾਂ ਕਿ ਜਦ ਉਹ ਪੌਣੇ ਇੱਕ ਵਜੇ ਦੇ ਲੱਗਭੱਗ ਆਪਣੇ ਕੁਆਟਰ ਵਿਚੋਂ ਉੱਠਕੇ ਚਾਰ ਨੰਬਰ ਪੁਆਇੰਟ ਵੱਲ ਜਾਵੇ ਤਾਂ ਉਸਨੂੰ ਜਾਂਦੇ ਨੂੰ ਵੇਖਣ ਵਾਲਾ ਇਹ ਸੋਚੇ ਕਿ ਉਹ ਪਖਾਨੇ 'ਚ ਜਾ ਰਿਹਾ ਹੋਵੇਗਾ ਤਾਂ ਕਿ ਉਸਦੇ ਰਾਤ ਨੂੰ ਉਠਕੇ ਜਾਣ ਤੇ ਕਿਸੇ ਨੂੰ ਸ਼ੱਕ ਨਾ ਹੋਵੇ।

ਸੱਤਿਆਜੀਤ ਦੇ ਕੁਆਟਰ ਦੀ ਅੰਦਰਲੀ ਕੰਧ ਨਾਲ ਲੱਗੇ ਟਾਈਮਪੀਸ ਨੇ ਪੌਣਾ ਇੱਕ ਵਜਾਇਆ। ਉਹ ਬਿਸਤਰੇ 'ਚੋਂ ਉੱਠਕੇ ਨੰਗੇ ਪੈਰੀਂ ਆਪਣੇ ਕੁਆਟਰ ਵਿਚੋਂ ਬਾਹਰ ਆਇਆ। ਰਾਤ ਦੇ ਸੰਘਣੇ ਹਨੇਰੇ 'ਚ ਡੁੱਬੇ ਕੁਆਟਰਾਂ 'ਚ ਚੁਪ-ਚਾਪ ਸੀ। ਉਹ ਕੁਆਟਰਾਂ ਵਿਚਕਾਰਲੀ ਸੜਕੇ-ਸੜਕ ਚਾਰ ਨੰਬਰ ਪੁਆਇੰਟ ਵੱਲ, ਦੱਬਵੇਂ ਪੈਰੀਂ ਤੁਰਿਆ। ਰਾਤ ਦਾ ਹਨੇਰਾ ਇੰਨਾ ਸੰਘਣਾ ਸੀ ਕਿ ਉਸ ਨੂੰ ਆਪਣੇ ਹੱਥ ਵੀ ਨਹੀਂ ਦਿਸ ਰਹੇ ਸਨ। ਉਹ ਤੁਰਿਆ ਜਾਂਦਾ, ਸਾਹ ਵੀ ਦੱਬਵਾਂ ਲੈ ਰਿਹਾ ਸੀ। ਤਾਂ ਕਿ ਖੁੱਲਾ ਸਾਹ ਲੈਣ ਨਾਲ ਸਾਹ ਦੀ ਆਵਾਜ ਕਿਸੇ ਦੇ ਕੰਨਾਂ ਵਿਚ ਨਾ ਜਾ ਪਵੇ।...

ਉਹ ਚਾਰ ਨੰਬਰ ਪੁਆਇੰਟ 'ਤੇ ਖੜ੍ਹੇ ਬੰਦੇ ਦੇ ਪ੍ਰਛਾਵੇਂ ਕੋਲੇ ਪਹੁੰਚਿਆ। ਆਪਸ 'ਚ ਅੱਧੇ ਕਰਮ ਦੀ ਦੂਰੀ ਹੋਣ ਦੇ ਬਾਵਜੂਦ ਵੀ, ਉਹ ਇੱਕ-ਦੂਜੇ ਨੂੰ ਸਾਫ਼ ਨਹੀਂ ਦਿਸ ਰਹੇ ਸਨ। ਸੱਤਿਆਜੀਤ ਨੂੰ ਇਕ ਬੌਂਕਸ ਫੜਾਉਂਦੇ ਉਸ ਪ੍ਰਛਾਵੇਂ ਵਰਗੇ ਬੰਦੇ ਨੇ ਬਹੁਤ ਹੀ ਹੌਲੀ ਆਵਾਜ 'ਚ ਕਿਹਾ,

"ਕਾਮਰੇਡ! ਯੇਹ ਬੌਂਕਸ ਲੇਕਰ ਆਪਨੇ ਨਾਈਨ ਨੰਬਰ ਪੁਆਇੰਟ ਪਰ ਜਾਨਾ ਹੋਗਾ...ਵਹਾਂ ਕੰਢਿਆਲੀ ਤਾਰ ਕੀ ਦੂਸਰੀ ਤਰਫ, ਆਪਕੋ ਜਲਤੀ ਸਿਗਰਟ ਕੀ ਰੌਸ਼ਨੀ ਨਜਰ ਪੜੇਗੀ। ਆਪਨੇ ਯੇਹ ਬੌਂਕਸ ਸਿਗਰਟ ਪੀਨੇ ਵਾਲੇ ਕਾਮਰੇਡ ਕੋ ਦੇਨਾ ਹੋਗਾ।"

"ਆਲ-ਰਾਈਟ ਕਾਮਰੇਡ!"

ਸੱਤਿਆਜੀਤ ਆਪਣੇ ਹੱਥ ਵਿਚਲੇ ਬੌਂਕਸ ਨੂੰ, ਕੱਛ 'ਚ ਲੈਕੇ ਨੌਂ ਨੰਬਰ ਪੁਆਇੰਟ ਵਲ ਨੂੰ ਤੁਰਿਆ। ਇਹ ਪੁਆਇੰਟ ਜੱਬਲਪੁਰ ਛਾਉਣੀ ਦੇ, ਡਰਿੱਲ ਵਾਲੇ



ਲੰਬੇ-ਚੌੜੇ ਮੈਦਾਨ ਦੇ ਪੂਰਬ ਵਾਲੇ ਪਾਸੇ ਸੀ। ਡਰਿੱਲ ਮੈਦਾਨ ਦੇ, ਉਸ ਪਾਸੇ ਸੀਮਿੰਟਡ ਪੋਲ ਗੱਡ ਕੇ ਦੂਹਰੀ-ਤੀਹਰੀ ਕੰਡਿਆਲੀ ਤਾਰ ਵਗਲੀ ਹੋਈ ਸੀ। ਤਾਰ ਦੇ ਦੂਸਰੇ ਪਾਸੇ ਪੰਜ-ਪੰਜ ਸੱਤ-ਸੱਤ ਫੁੱਟ ਉੱਚੇ ਮਲ੍ਹੇ-ਝਾੜੀਆਂ ਵਾਲੀ ਬੇਆਬਾਦ ਥਾਂ ਸੀ। ਸੱਤਿਆਜੀਤ ਉਸ ਪਾਸੇ ਨੂੰ ਹੋਇਆ, ਜਿਸ ਪਾਸਿਉਂ ਉਸ ਨੂੰ ਮਲ੍ਹੇ-ਝਾੜੀਆਂ ਵਿੱਚ ਜਲਦੀ ਹੋਈ ਸਿਗਰਟ ਦੀ ਰੌਸ਼ਨੀ ਨਜਰ ਆਉਣੀ ਸ਼ੁਰੂ ਹੋਈ। ਉਹ ਜਦ ਰੌਸ਼ਨੀ ਦੇ ਨਜਦੀਕ ਪਹੁੰਚਿਆ ਤਾਂ ਤਾਰ ਦੇ ਅਗਲੇ ਪਾਸਿਉਂ ਆਵਾਜ਼ ਆਈ

"ਰੈੱਡ ਸਲੂਟ ਕਾਮਰੇਡ!"

"ਆਪਕੋ ਵੀ ਰੈੱਡ ਸਲੂਟ ਸਾਥੀ!" ਸੱਤਿਆਜੀਤ ਨੇ ਤਾਰ ਦੇ ਦੂਸਰੇ ਪਾਸਿਉਂ ਆਈ ਰੈੱਡ-ਸਲੂਟ ਆਵਾਜ ਦਾ ਜਵਾਬ ਦਿੱਤਾ। ਲੰਮਾ ਕਸ ਖਿੱਚਣ ਕਾਰਨ, ਕੰਡਿਆਲੀ ਤਾਰ ਦੇ ਦੂਸਰੇ ਪਾਸੇ ਮਲ੍ਹੇ-ਝਾੜੀਆਂ ਵੱਲੋਂ, ਅੱਖ ਦੇ ਫਰਕਣ ਜਿੰਨੇ ਸਮੇਂ ਲਈ ਸਿਗਰਟ ਦੀ ਰੌਸ਼ਨੀ ਪਹਿਲਾਂ ਨਾਲੋਂ ਕੁਝ ਵਧੀ। ਜਿਸ 'ਚ ਸੱਤਿਆਜੀਤ ਨੂੰ ਉਨੇ ਸਮੇਂ 'ਚ ਹੀ ਕੰਡਿਆਲੀ ਤਾਰ ਦੀ ਉਤਲੀ ਅਤੇ ਹੇਠਲੀ ਲੜੀ ਵਿਚਲਾ ਫੁੱਟ-ਸਵਾ ਫੁੱਟ ਦਾ ਸੰਨ੍ਹ ਦਿਸਿਆ। ਸਿਗਰਟ ਦੀ ਵਧੀ ਰੋਸ਼ਨੀ ਘਟਣ ਕਾਰਨ, ਉਹ ਸੰਨ੍ਹ ਭਾਵੇਂ ਉਸਨੂੰ ਦਿਸਣੋ ਹਟਿਆ। ਪਰ ਉਸਨੇ ਅੰਦਾਜ਼ੇ ਨਾਲ ਆਪਣੇ ਹੱਥ ਵਿਚਲਾ ਬੌਂਕਸ ਉਸ ਸੰਨ੍ਹ ਵਿਚਦੀ, ਕੰਡਿਆਲੀ ਤਾਰ ਦੇ ਦੂਸਰੇ ਪਾਸੇ ਕੀਤਾ। ਉਸ ਪਾਸਿਉਂ ਬੌਂਕਸ ਫੜਨ ਅਤੇ ਸਿਗਰਟ ਦੇ ਟੋਟੇ ਨੂੰ ਪੈਰ ਵਿਚਲੇ ਬੂਟ ਨਾਲ ਬੁਝਾਉਣ ਵਾਲੇ ਦੀ ਹੌਲੀ ਜਿਹੀ ਅਵਾਜ਼ ਆਈ,

"ਥੈਂਕ ਯੂ ਕਾਮਰੇਡ।"

"ਕਾਮਰੇਡ! ਆਪਕਾ ਵੀ ਥੈਂਕ ਯੂ।" ਸੱਤਿਆਜੀਤ ਨੇ ਜਵਾਬ ਦਿੱਤਾ। ਬੌਂਕਸ ਫੜਨ ਵਾਲਾ ਪੋਲੇ-ਪੋਲੇ ਕਦਮੀਂ, ਮਲ੍ਹੇ-ਝਾੜੀਆਂ ਵਿਚਦੀ ਜੱਬਲਪੁਰ ਸ਼ਹਿਰ ਵਲ ਨੂੰ ਜਾਂਦੀ ਡੰਡੀ ਤੁਰਿਆ। ਸੱਤਿਆਜੀਤ ਪੋਲੇ-ਪੋਲੇ ਕਦਮੀਂ ਕੁਆਟਰਾਂ ਵੱਲ ਨੂੰ ਤੁਰਿਆ। ਆਪਣੇ ਕੁਆਟਰ 'ਚ ਪਹੁੰਚ ਅਤੇ ਬਿਸਤਰੇ 'ਚ ਲੇਟ ਉਸਨੇ ਸੁਖ ਦਾ ਸਾਹ ਲਿਆ। ਉਸਦੇ ਬਿਸਤਰੇ 'ਚ ਲੇਟੇ ਦੇ ਦਿਮਾਗ 'ਚ, ਆਪਣੇ ਆਪ ਸੋਚ ਪੈਦਾ ਹੋਣ ਲੱਗੀ,

"ਬੌਂਕਸ 'ਚ ਕੀ ਹੋਊ?...ਕੁਛ ਵੀ ਹੋਵੇ... ਪਰ ਅਵੱਸ਼ ਹੋਊ ਕੋਈ ਚੋਰੀ ਦੀ ਚੀਜ਼।...ਚੋਰੀ ਦੀ ਚੀਜ਼ ਕਿਵੇਂ ਹੋਊ?...ਜਦੋਂ ਕੁੱਲ ਚੀਜ਼ ਬਣਾਉਂਦਾ ਕਿਰਤੀ ਐ।...

ਕਿਰਤੀ ਦੀਆਂ ਬਣਾਈਆਂ ਚੀਜ਼ਾਂ ਨੂੰ ਤਾਂ ਡੰਡੇ ਦੇ ਜ਼ੋਰ ਨਾਲ ਲੁਟੇਰੇ ਲੁਟਦੇ ਐ...ਜੇ ਕਿਰਤੀਆਂ ਦੀਆਂ ਲੁਟੀਆਂ ਚੀਜ਼ਾਂ-ਵਸਤਾਂ ਵਿੱਚੋਂ ਕੋਈ ਚੀਜ਼...ਜੇਹੜੀ ਬੌਂਕਸ ਵਿੱਚ ਸੀ.. ਮੈਂ ਕਿਰਤੀਆਂ ਦੀ ਮੁਕਤੀ ਖਾਤਰ ਲੜ ਰਹੀ ਪਾਰਟੀ ਨੂੰ ਪਹੁੰਚਾ ਤੀ...ਤਾਂ ਫੇਰ ਚੋਰੀ ਕਿਵੇਂ ਬਣੀ?..." ਅਜਿਹੀਆਂ ਸੋਚਾਂ ਦੇ ਜੰਗਲ 'ਚ ਗੁਆਚਿਆ, ਉਹ ਕਦੋਂ ਸੁੱਤਾ? ਇਹ ਉਸਨੂੰ ਆਪ ਨੂੰ ਵੀ ਪਤਾ ਨਾ ਲੱਗਿਆ। ਪਰ ਦੂਸਰੇ ਦਿਨ ਜਾਗਣ 'ਤੋਂ ਬਾਅਦ ਵੀ, ਉਸ ਦੇ ਦਿਮਾਗ 'ਚ ਇਹ ਸਵਾਲ ਚੱਕਰ ਕੱਟਦਾ ਰਿਹਾ।

"ਬੌਂਕਸ 'ਚ ਕੀ ਹੋਇਆ?" ਇਹ ਸਵਾਲ ਉਸਦੇ ਦਿਮਾਗ 'ਚ ਉਦੋਂ ਤਕ ਖਤਮ ਨਾ ਹੋਇਆ ਜਦੋਂ ਤਕ ਉਸ ਨੂੰ ਇਸ ਸਵਾਲ ਦਾ ਜਵਾਬ ਨਾ ਮਿਲਿਆ। ਇਸ ਸਵਾਲ ਦੇ ਜਵਾਬ ਸਬੰਧੀ ਉਸ ਨੂੰ ਉਦੋਂ ਅੰਦਾਜ਼ਾ ਲੱਗਣਾ ਲੱਗਿਆ ਜਦ ਵਾਇਰਲੈਸ-ਸੈੱਟਾਂ ਦੇ ਸਟੋਰ ਦਾ ਇੰਚਾਰਜ, ਵੱਡੇ ਅਫਸਰਾਂ ਤੋਂ ਚੋਰੀਉਂ-ਚੋਰੀਉਂ, ਗੁੰਮ ਹੋਏ ਇੱਕ ਵਾਇਰਲੈੱਸ-ਸੈੱਟ ਬਾਰੇ ਟਰੇਨੀਆਂ ਕੋਲੋਂ ਤਲਾਸ਼ ਕਰਦਾ-ਕਰਦਾ, ਉਸ ਕੋਲ ਆਇਆ ਸੀ। ਉਹ ਉਸ ਕੋਲੋਂ, ਗੁੰਮ ਹੋਏ ਵਾਇਰਲੈੱਸ-ਸੈੱਟ ਬਾਰੇ ਦੋਸਤਾਨਾ ਲਹਿਜੇ

'ਚ ਪੁੱਛ-ਪੜਤਾਲ ਕਰਨ ਲੱਗਿਆ ਸੀ, ਪਰ ਉਸਨੇ ਉਸਨੂੰ ਕੋਈ ਰਾਹ ਨਾ ਦਿੱਤਾ। ਫੇਰ ਸੱਤਿਆਜੀਤ ਦਾ ਅੰਦਾਜ਼ਾ ਸੱਚ 'ਚ ਓਦੋਂ ਬਦਲਿਆ ਜਦੋਂ ਉਸਨੂੰ ਜੱਬਲਪੁਰ ਦੇ ਚਾਹ ਵਾਲੇ ਖੋਖੇ ਵਾਲੇ ਤੋਂ ਇੱਕ ਬੰਦ ਕੀਤਾ ਪੱਤਰ ਮਿਲਿਆ। ਉਸਨੂੰ ਉਹ ਪੱਤਰ ਚਾਹ ਵਾਲੇ ਖੋਖੇ 'ਚ ਮਿਲਣ ਵਾਲੇ ਕਾਮਰੇਡ ਵਲੋ ਭੇਜਿਆ ਗਿਆ ਸੀ। ਜੋ ਹਿੰਦੀ 'ਚ ਲਿਖਿਆ ਅਤੇ ਲਿਫਾਫੇ ਵਿੱਚ ਪੈਕ ਕੀਤਾ ਸੀ, ਉਸ ਨੇ ਆਪਣੇ ਕੁਆਟਰ 'ਚ ਪਹੁੰਚਕੇ, ਸਾਵਧਾਨੀ ਨਾਲ ਉਹ ਪੱਤਰ ਪੜ੍ਹਨਾ ਸ਼ੁਰੂ ਕੀਤਾ। ਪੱਤਰ 'ਚ ਲਿਖਿਆ ਸੀ,

'ਡੀਅਰ ਕਾਮਰੇਡ ਸੱਤਿਆਜੀਤ ਸਿੰਘ ਜੀ!'

ਲਾਲ ਸਲਾਮ

ਹਮਾਰੇ ਸੰਗਠਨ ਕੀ, ਸੀ. ਸੀ. ਕੇ ਕਾਮਰੇਡੋਂ ਸੇ ਕਾਂਨਟੈਕਟ ਰੱਖਨੇ ਮੇਂ ਪਰਾਬਲਮ ਥੀ। ਇਸ ਪਰਾਬਲਮ ਕੋ ਸੌਲਵ ਕਰਨੇ ਕੇ ਲੀਏ, ਵਾਇਰਲੈਸ ਸੈਟ ਕੀ ਜ਼ਰੂਰਤ ਥੀ। ਏਸ ਪਰਾਬਲਮ ਕੋ ਸੌਲਵ ਕਰਨੇ ਮੇਂ ਆਪਕੀ ਤਰਫ਼ ਸੇ, ਸੰਗਠਨ ਕੀ ਜੋ ਹੈਲਪ ਕੀ ਗਈ ਹੈ, ਉਸ ਕੇ ਲੀਏ ਹਮ ਸੰਗਠਨ ਕੀ ਤਰਫ਼ ਸੇ, ਆਪਕਾ ਧੰਨਿਆਬਾਦ ਕਰਤਾ ਹੂੰ। ਆਪਨੇ ਯੋਹ ਲੈਟਰ ਪੜ੍ਹਨੇ ਕੇ ਬਾਅਦ ਨਸ਼ਟ ਕਰ ਦੇਨਾ।

ਸੈਕਟਰੀ :- ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ।

ਹਥਲਾ ਪੱਤਰ ਪੜ੍ਹਨ ਨਾਲ, ਸੱਤਿਆਜੀਤ ਦੇ ਸਵੈਮਾਨ ਨੂੰ ਹੁਲਾਰਾ ਜਿਹਾ ਆਇਆ। ਉਸਨੇ ਮਨ ਈ ਮਨ 'ਚ ਖੁਸ਼ ਹੁੰਦਿਆਂ, ਪੱਤਰ ਆਪਣੇ ਪਹਿਨੀ ਹੋਈ ਖਾਕੀ ਰੰਗ ਦੀ ਫ਼ੌਜੀ ਪੈਂਟ ਦੀ ਪਿਛਲੀ ਜੇਬ 'ਚ ਪਾਇਆ। ਸ਼ਾਮ ਨੂੰ ਉਹ ਮੂੰਹ-ਹਨੇਰੇ ਖਾਣਾ-ਖਾਣ ਤੋਂ ਬਾਅਦ ਡਰਿੱਲ ਗਰਾਉਂਡ 'ਚ ਸੈਰ ਕਰਨ ਲਈ ਗਿਆ। ਉਸਨੇ ਪੈਂਟ ਦੀ ਪਿਛਲੀ ਜੇਬ ਵਿੱਚੋਂ ਉਹ ਪੱਤਰ ਕੱਢਕੇ, ਨਾ ਚਾਹੁੰਦਿਆਂ ਵੀ ਪਾੜ ਕੇ, ਭੋਰਾ-ਭੋਰਾ ਕੀਤਾ। ਕੰਡਿਆਲੀ ਤਾਰ ਉੱਪਰਦੀ ਵਗਾਹ ਕੇ, ਮਲ੍ਹੇ-ਝਾੜੀਆਂ ਵਾਲੇ ਪਾਸੇ ਸਿੱਟਿਆ। ਲੈਟਰ ਦੇ ਅੱਧੇ-ਅੱਧੇ ਇੰਚ ਨਾਲੋਂ ਵੀ ਨਿੱਕੇ ਟੁਕੜੇ, ਚਲਦੀ ਤੇਜ਼ ਹਵਾ ਨੇ ਉਡਾ ਕੇ ਮਲ੍ਹੇ-ਝਾੜੀਆਂ 'ਚ ਜਾ ਫਸਾਏ। ਉਹ ਮੁੜ ਆਪਣੇ ਕੁਆਟਰ 'ਚ ਆ ਗਿਆ।

ਸੱਤਿਆਜੀਤ ਵਾਇਰਲੈਸ-ਓਪਰੇਟਰ ਦੀ ਟਰੇਨਿੰਗ ਪੂਰੀ ਹੋਣ ਮਗਰੋਂ, ਜੱਬਲਪੁਰੋਂ ਪਟਿਆਲਾ ਛਾਉਣੀ ਵਾਪਸ ਆਇਆ। ਉਸ ਸਿੱਖ ਫ਼ੌਜੀ ਅਫ਼ਸਰ ਨੇ ਉਸ ਦੀ ਵਾਇਰਲੈਸ ਓਪਰੇਟਰ ਦੀ ਅਸਾਮੀ 'ਤੇ ਨਿਯੁਕਤੀ ਵੀ ਪਟਿਆਲਾ - ਫ਼ੌਜੀ ਛਾਉਣੀ 'ਚ ਹੀ ਕਰ ਦਿੱਤੀ। ਸੱਤਿਆਜੀਤ ਇਹ ਨੌਕਰੀ ਕਰਨ ਦੇ ਨਾਲ-ਨਾਲ, ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦੇ ਰੂਪੋਸ਼ ਕਾਮਰੇਡਾਂ ਦੇ ਸੰਪਰਕ 'ਚ ਵੀ ਰਿਹਾ। ਉਹ ਉਸ ਨੂੰ ਰਾਤ-ਬਰਾਤੇ ਚੌਕਸੀ ਨਾਲ ਮਿਲਕੇ, ਉਸ ਨੂੰ ਪੜ੍ਹਨ ਲਈ ਪਾਰਟੀ ਸਾਹਿਤ ਦੇ ਜਾਂਦੇ। ਲਾਲ ਪਾਰਟੀ ਹਿੰਦ ਯੂਨੀਅਨ ਦੀਆਂ ਸਰਗਰਮੀਆਂ ਦੀ ਜੋ ਰਿਪੋਰਟ ਜਾਬਤੇ ਮੁਤਾਬਿਕ ਸੱਤਿਆਜੀਤ ਨੂੰ ਕੀਤੀ ਜਾ ਸਕਦੀ ਸੀ ਉਹ ਰਿਪੋਰਟ ਕਰਦੇ। ਉਹ ਹਰ ਮਹੀਨੇ ਪਾਰਟੀ ਨੂੰ ਨਿਸ਼ਚਿਤ ਲੇਵੀ ਵੀ ਦਿੰਦਾ। ਪਾਰਟੀ ਜੋ ਜ਼ੁੰਮੇਂਵਾਰੀ ਲਾਉਂਦੀ, ਉਸ ਨੂੰ ਉਹ ਖਿੜੇ ਮੱਥੇ ਨਿਭਾਉਂਦਾ। ਇਉਂ ਦਿਨ, ਹਫ਼ਤੇ...ਮਹੀਨੇ ਲੰਘਣ ਲੱਗੇ।

ਤੇਰਾਂ



ਸੱਤਿਆਜੀਤ ਦੇ ਮਨ 'ਚ ਉਕਰੇ ਬੇਗਮ ਦੇ ਮੁਹਾਂਦਰੇ ਨੂੰ ਵਕਤ ਦੇ ਕਦਮਾਂ ਵਲੋਂ ਉਡਾਈ ਧੂੜ ਮਿਟਾ ਨਾ ਸਕੀ। ਅਤੇ ਬੇਗਮ ਦੇ ਨਾਲ ਮੁੜ ਮਿਲਾਪ ਹੋਣ ਦੀ ਆਸ ਦਿਮਾਗ ਦੇ ਕਿਸੇ ਨਾ ਕਿਸੇ ਖੂੰਜੇ ਪਈ ਸਹਿਕਣ ਲੱਗੀ। ਉਸ ਦੇ ਮੁਹਾਂਦਰੇ ਨਾਲ ਮਿਲਦੀ-ਜੁਲਦੀ, ਪਾਰਟੀ-ਘੇਰੇ ਅੰਦਰਲੀ ਕਿਸੇ ਲੜਕੀ ਨੂੰ ਜੀਵਨ-ਸਾਥੀ ਬਨਾਉਣ ਦੀ ਤ੍ਰਿਸ਼ਨਾ ਵੀ ਉਸ ਦੇ ਮਨ 'ਚ ਦਿਨੋ-ਦਿਨ ਵਧਣ ਲੱਗੀ। ਉਸ ਦਾ ਪਿਤਾ ਭਗਵਾਨ ਸਿੰਘ ਵੀ, ਉਸ ਦੇ ਵਿਆਹ ਲਈ ਉਸ 'ਤੇ ਜ਼ੋਰ ਪਾਉਣ ਲੱਗਾ,

"ਪੁੱਤ-ਜੀਤ ਸਿਆਂ! ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਨਾਲ, ਅਤੇ ਪਾਰਟੀ ਵਾਲਿਆਂ ਦੀ ਮਦਾਦ ਨਾਲ ਪਛਮਣ ਤਾਂ ਸੁਪਰੀਮ ਕੋਰਟ 'ਚੋਂ ਕੇਸ ਜਿੱਤਕੇ ਮੁੜ ਥਾਣੇਦਾਰੀ 'ਤੇ ਬਹਾਲ ਹੋਗਿਆ।... ਬਾਕੀ ਤੂੰ ਆਪ ਵੀ ਨੌਕਰੀ ਮਿਲਣ ਕਰਕੇ ਟੁਕੜੇ ਦੇ ਸਿਰੇ ਹੋਗਿਆ।... ਏਸ ਲਈ ਹੁਣ ਭਾਈ ਤੂੰ ਸ਼ਾਦੀ ਕਰਾਲਾ।" ਭਗਵਾਨ ਸਿੰਘ ਦੀ ਇਸ ਗੱਲ ਦੇ ਜਵਾਬ 'ਚ ਉਹ ਅਕਸਰ ਇਹੋ ਆਖਦਾ, "ਸ਼ਾਦੀ ਦੀ ਐਡੀ ਕੀ ਕਾਹਲ ਐ ਬਾਪੂ!" ਦਰਅਸਲ ਸੱਤਿਆਜੀਤ ਮਨਪਸੰਦ ਲੜਕੀ ਨਾ ਮਿਲਣ ਕਰਕੇ ਆਪਣੇ ਬਾਪੂ ਵਲੋਂ ਵਿਆਹ ਦੀ ਕੀਤੀ ਗੱਲ ਅਣਗੌਲੀ ਕਰਦਾ ਆ ਰਿਹਾ ਸੀ। ਪਰ ਉਹ ਆਪਣੀ ਮਨਪਸੰਦ ਲੜਕੀ ਨਾਲ ਵਿਆਹ ਕਰਵਾਉਣ ਵਾਲੀ ਗੱਲ ਪਾਰਟੀ ਵਾਲਿਆਂ ਨਾਲ ਸਾਂਝੀ ਕਰਨ ਤੋਂ ਵੀ ਸ਼ਰਮਾਉਂਦਾ ਸੀ।

ਮਨ-ਪਸੰਦ ਲੜਕੀ ਨੂੰ ਜੀਵਨ-ਸਾਥੀ ਬਨਾਉਣ ਵਾਲੀ ਉਸ ਦੀ ਤ੍ਰਿਸ਼ਨਾ, ਦਿਨਾਂ-ਹਫ਼ਤਿਆਂ-ਮਹੀਨਿਆਂ ਦੇ ਲੰਘਣ ਨਾਲ ਵਧਦੀ ਗਈ। ਉਸਨੇ ਪਾਰਟੀ ਵਾਲਿਆਂ ਨਾਲ ਆਪਣੀ ਮਨ ਦੀ ਗੱਲ ਸਾਂਝੀ ਕਰਨ ਲਈ, ਆਪਣੇ-ਆਪ ਨੂੰ ਤਿਆਰ ਕੀਤਾ। ਉਹ ਪਾਰਟੀ ਵਾਲਿਆਂ ਵਿੱਚੋਂ ਕਿਸੇ ਨਾ ਕਿਸੇ ਦੇ ਆਉਣ ਦੀ ਉਡੀਕ ਕਰਨ ਲੱਗਾ। ਉਸ ਕੋਲ ਕੁਝ ਦਿਨ ਬਾਅਦ, ਪਟਿਆਲੇ ਵਾਲੇ ਕੁਆਟਰ 'ਚ, ਰਾਤ ਦੇ ਹਨੇਰੇ, ਧਰਮ ਸਿੰਘ ਫੱਕਰ ਅਤੇ ਜੰਗੀਰ ਸਿੰਘ ਕੌਲਛੇੜੀ ਹੋਰੀਂ ਆਏ। ਉਹ ਛੇਤੀ ਮੁੜਨ ਦੀ ਕਾਹਲ 'ਚ ਹੋਣ ਕਰਕੇ, ਚਾਹ ਪੀਣ ਦੇ ਨਾਲ ਹੀ, ਕੁਆਟਰ ਦੀ ਟਿਊਬ ਦੀ ਦੂਧੀਆ ਰੌਸ਼ਨੀ 'ਚ ਡਹੇ ਬੈੱਡ ਉੱਤਲੇ ਬਿਸਤਰੇ 'ਤੇ, ਸੱਤਿਆਜੀਤ ਨੂੰ ਆਪਣੇ ਕੋਲ ਬਿਠਾਕੇ, ਰਿਪੋਰਟ ਕਰਨ ਲੱਗੇ। ਧਰਮ ਸਿੰਘ ਫੱਕਰ ਨੇ ਰਿਪੋਰਟ ਕਰਦਿਆਂ ਕਿਹਾ,

"ਭਾਈ ਸੱਤਿਆਜੀਤ ਸਿਆਂ! ਰਿਪੋਰਟ ਇਹ ਐ...ਆਪਣੀ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਲੰਮੀਂ-ਚੌੜੀ ਗੱਲਬਾਤ ਕਰਨ ਮਗਰੋਂ ਇਸ ਨਤੀਜੇ 'ਤੇ ਪਹੁੰਚੀਐ...ਕਿ ਸਿਆਸੀ-ਮਤਭੇਦ ਬਰਕਰਾਰ ਰੱਖਦਿਆਂ ਮੁੜ ਭਾਰਤੀ ਕਮਿਊਨਿਸਟ ਪਾਰਟੀ 'ਚ ਸ਼ਾਮਲ ਹੋਇਆ ਜਾਵੇ...." ਧਰਮ ਸਿੰਘ ਫੱਕਰ ਦੀ ਇਹ ਗੱਲ ਸੁਣ ਸੱਤਿਆਜੀਤ ਨੂੰ ਧੱਕਾ ਜਿਹਾ ਵੱਜਿਆ। ਉਹ ਉਸਦੀ ਚਲਦੀ ਗੱਲ ਨੂੰ ਵਿਚਕਾਰੋਂ ਕੱਟਦਾ ਹੈਰਾਨੀ ਭਰੇ ਅੰਦਾਜ਼ 'ਚ ਬੋਲਿਆ,

"ਫੱਕਰ ਜੀ! ਆਹ ਪਾਰਟੀ ਨੇ ਕੱਛ ਵਿੱਚੋਂ ਕੀ ਮੂਗਲਾ ਕੱਢ ਮਾਰਿਆ?"

"ਉਏ ਕਾਕਾ! ਕੱਛ 'ਚੋਂ ਮੂਗਲਾ ਨੀ ਏਹ..." ਜੰਗੀਰ ਸਿੰਘ ਕੌਲਛੇੜੀ, ਧਰਮ ਸਿੰਘ ਫੱਕਰ ਦੀ ਥਾਂ ਸੱਤਿਆਜੀਤ ਦੇ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ ਸੀ, "....ਏਹ ਹਾਲਤਾਂ ਮੁਜਬ ਸਹੀ ਫੈਸਲਾ ਹੈ ਪਾਰਟੀ ਦਾ।...ਕਿਉਂਕਿ ਇੱਕ ਤਾਂ ਆਪਣੀ ਪਾਰਟੀ ਦੀ ਸੀਨੀਅਰ ਲੀਡਰਸ਼ਿਪ ਬਿਰਧ ਹੋਣ ਕਰਕੇ ਪਹਿਲਾਂ ਜਿੰਨੀਂ ਭੱਜ-ਦੌੜ ਨਹੀਂ

ਕਰ ਸਕਦੀ। ਬਾਕੀ ਭਗਵਾਨ ਸਿਉਂ ਲੌਂਗੋਵਾਲ, ਪ੍ਰਤਾਪ ਸਿਉਂ ਬਾਗੀ ਔਰ ਹਰਨਾਮ ਸਿਉਂ ਧਰਮਗੜ੍ਹ ਵਰਗੇ ਯੋਧੇ ਸਾਥੀ, ਪਾਰਟੀ ਨੂੰ ਸਦੀਵੀ ਵਿਛੋੜਾ ਦੇਗੇ ਐ।..." ਉਸ ਦੀ ਗੱਲ ਦੇ ਵਿਚਦੀ ਬੋਲਦੇ ਧਰਮ ਸਿੰਘ ਫੱਕਰ ਨੇ ਕਿਹਾ,

"ਬਾਕੀ ਭਾਈ ਜੁਆਨਾ! ਤੇਜਾ ਸਿਉਂ ਸਤੰਤਰ ਅਤੇ ਜੰਗੀਰ ਸਿੰਘ ਜੋਗੇ ਹੋਰੀਂ ਊਂ ਤਾਂ ਜਿਉਂਦੇ-ਜਾਗਦੇ ਐ ਪਰ ਹੁਣ ਉਹ ਮੁੜ ਭਾਰਤੀ ਕਮਿਊਨਿਸਟ ਪਾਰਟੀ 'ਚ ਚਲੇ ਗਏ ਐ।"

"ਫੱਕਰ ਸਾਹਬ! ਸਤੰਤਰ-ਜੋਗੇ ਹੋਰਾਂ ਦਾ ਸਟੈਂਡ ਸੋਲਾਂ ਆਨੇ ਖਰਾ ਹੈ... ਕਿਉਂਕਿ ਪਾਰਲੀਮੈਂਟਰੀ ਸਿਸਟਮ ਨੂੰ ਬਤੌਰ ਦਾਅਪੇਚ ਦੇ ਇਸਤੇਮਾਲ ਕਰਨ ਦੇ ਸਮਰੱਥ ਸਿਰਫ਼ ਭਾਰਤੀ ਕਮਿਊਨਿਸਟ ਪਾਰਟੀ ਹੀ ਹੈ।... ਆਪਣੀ ਪਾਰਟੀ ਦੀ ਤਾਂ ਉਹ ਗੱਲ ਐ... ਅਕੇ ਕੀ ਗੰਜੀ ਨਹਾਲੂ ਕੀ ਨਚੋੜਲੂ।"

ਉਹਨਾਂ ਦੀਆਂ ਗੱਲਾਂ ਸੁਣਦੇ ਸੱਤਿਆਜੀਤ ਦਾ ਦਿਮਾਗ ਚਕਰਾਉਣ ਲੱਗ ਪਿਆ ਸੀ। ਉਸ ਨੂੰ, ਉਹਨਾਂ ਨਾਲ, ਆਪਣੇ ਵਿਆਹ ਵਾਲੀ ਗੱਲ ਕਰਨੀ ਭੁੱਲ ਹੀ ਗਈ। ਉਹ ਸੱਤਿਆਜੀਤ ਨਾਲ ਕੁਝ ਸਮਾਂ ਹੋਰ ਗੱਲਾਂ ਕਰਨ ਬਾਅਦ, ਰਾਤ ਦੇ ਹਨੇਰੇ 'ਚ ਹੀ ਤੁਰ ਗਏ।

ਜਗਜੀਤ ਸਿੰਘ ਲਾਇਲਪੁਰੀ ਵੀ, ਸੱਤਿਆਜੀਤ, ਮੇਂਗਲ, ਬਚਨ ਅਤੇ ਰਾਧੇ ਰਾਮ ਹੋਰਾਂ ਨੂੰ ਸਹਿਮਤ ਕਰਨ ਲਈ ਲੌਂਗੋਵਾਲ ਆਇਆ। ਉਸ ਨੇ ਪਾਰਟੀ ਅੰਦਰਲੀ ਠੀਕ ਲਾਇਨ ਅਤੇ ਗਲਤ ਲਾਇਨ ਦਰਮਿਆਨ ਚੱਲਣ ਵਾਲੇ ਸੰਘਰਸ਼ ਦੀ ਅਹਿਮੀਅਤ ਸਮਝਾਉਂਦਿਆਂ, ਸੌਖੇ ਤੋਂ ਸੌਖੇ ਸਬਦਾਂ 'ਚ ਖੁਲ੍ਹਕੇ ਗੱਲ ਕੀਤੀ। ਗੱਲ ਕਰਦਿਆਂ, ਰੂਸ ਦੀ ਕਮਿਊਨਿਸਟ ਪਾਰਟੀ ਅੰਦਰ ਬਾਲਸ਼ਵਿਕਾਂ ਅਤੇ ਮੈਨਸ਼ਵਿਕਾਂ ਦਰਮਿਆਨ ਚਲਦੇ ਰਹੇ ਸੰਘਰਸ਼ ਦੀ ਵਿਸਤਾਰ 'ਚ ਵਿਆਖਿਆ ਕੀਤੀ। ਉਸ ਦੀਆਂ ਗੱਲਾਂ ਦਾ ਸੱਤਿਆਜੀਤ ਹੋਰਾਂ 'ਤੇ ਕੁੱਝ ਪ੍ਰਭਾਵ ਪਿਆ। ਉਸ ਨੂੰ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦੀ ਭਾਰਤੀ ਕਮਿਊਨਿਸਟ ਪਾਰਟੀ 'ਚ ਸ਼ਾਮਲ ਹੋਣ ਵਾਲੀ ਗੱਲ ਪ੍ਰੇਸ਼ਾਨ ਕਰਨੋ ਕੁੱਝ ਨਾ ਕੁੱਝ ਘਟੀ। ਪਰ ਮਨਪਸੰਦ ਔਰਤ ਨਾਲ ਵਿਆਹ ਕਰਵਾਉਣ ਵਾਲੀ ਗੱਲ ਪਹਿਲਾਂ ਨਾਲੋਂ ਵੀ ਵਧੇਰੇ ਪ੍ਰੇਸ਼ਾਨ ਕਰਨ ਲੱਗੀ। ਪਟਿਆਲੇ ਆਪਣੇ ਕੋਲ ਆਏ, ਬਚਨ ਨਾਲ ਉਸ ਨੇ ਆਪਣੇ ਵਿਆਹ ਵਾਲੀ ਗੱਲ ਸਾਂਝੀ ਕਰਨੀ ਸ਼ੁਰੂ ਕੀਤੀ

"ਯਾਰ-ਬਚਨ! ਆਪ ਤਾਂ ਤੂੰ ਕੂੰਜ ਵਰਗੀ ਨਾਲ ਵਿਆਹ ਕਰਾਲਿਆ। ਹੁਣ ਮੈਨੂੰ ਵੀ ਭਾਲਦੇ ਕੋਈ ਬੇਗਮ ਵਰਗੀ।" ਇਹ ਗੱਲ ਸੁਣ ਕੇ, ਸੱਤਿਆਜੀਤ ਵਾਲੀ ਕੁਰਸੀ ਨੇੜਲੀ ਕੁਰਸੀ 'ਤੇ ਬੈਠਾ ਬਚਨ ਬੋਲਿਆ,

"ਉਏ-ਜੀਤ! ਤੂੰ ਮੂੰਹੋਂ ਫੁਟ ਸਹੀ। ਪੰਦਰਾਂ ਦਿਨਾਂ ਵਿੱਚ ਲੈ, ਭੜਾਕਾ ਪਾਇਆ। ਕੁੜੀ ਵੀ ਜਮਾਂ ਬੇਗੋ ਅਰਗੀ ਐ।"

"ਫੇਰ ਬਣਜਾ ਪੱਟੂਆ ਵਿਚੋਲਾ।..." ਸੱਤਿਆਜੀਤ ਨੇ ਨਾਲ ਦੀ ਨਾਲ ਸਵਾਲ ਕੀਤਾ - "...ਕੁੜੀ ਹੈ ਕਿਹੜੀ ਥਾਂ ਤੋਂ ?"

"ਫਿਰੋਜਪੁਰੋਂ..ਸਾਡੇ ਸਕੀਰੀ ਵਾਲਿਆਂ ਦੇ ਗੁਆਂਢੀਆਂ ਦੀ ਲੜਕੀ ਐ।...ਲੜਕੀ ਦੇ ਘਰ ਵਾਲੇ ਹੈ ਵੀ ਆਪਣੀ ਪਾਰਟੀ ਦੇ ਹਮਦਰਦ। ਉਹਨਾਂ ਨੇ ਤੇਰੀ ਭਰਜਾਈ ਨੂੰ ਉਸ ਲੜਕੀ ਦਾ ਸਾਕ ਕਰਵਾਉਣ ਨੂੰ ਆਖਿਆ ਵੀ ਕਈ ਵਾਰੀ ਐ। "

"ਅੱਛਾ..." ਸੱਤਿਆਜੀਤ ਹੱਸਦਾ-ਹੱਸਦਾ, ਕਾਹਲੇ ਅੰਦਾਜ਼ 'ਚ ਬੋਲਿਆ-



"...ਹੋਈਏ ਰਵਾਨਾ ਫੇਰ ਕੱਲ ਨੂੰ ਹੀ ਫਿਰੋਜਪੁਰ ਨੂੰ?"

"ਪਤੰਦਰਾ! ਤੂੰ ਤਾਂ ਥੁੱਕ-ਲੱਕ 'ਚ ਈ ਡੋਲ੍ਹਾ ਭਾਲ੍ਹਦੇ।..ਪਹਿਲਾਂ ਮੂੰਹ ਤਾਂ ਕੌੜਾ ਕਰਾ।"

"ਦੱਸ? ਕੇੜ੍ਹੇ ਬਰਾਂਡ ਦੀ ਡੱਫਣੀਐ?"

"ਸਾਧਾਂ ਨੂੰ ਕੀ ਸੁਆਦਾਂ ਤਾਂਈ ਆਉਂਣਦੇ ਭਾਈ!...ਅੰਗਰੇਜ਼ੀ ਵਿਸਕੀ।"

ਸੱਤਿਆਜੀਤ ਅਤੇ ਬਚਨ ਨੇ ਆਥਣੇ, ਕੁਆਟਰ ਮੂਹਰਲੇ ਭੀੜੇ ਵਿਹੜੇ 'ਚ ਮਹਿਫ਼ਲ ਜਚਾਈ। ਉਹਨਾਂ ਨੇ ਆਪਣੀਆਂ ਕੁਰਸੀਆਂ ਮੂਹਰਲੇ ਮੇਜ ਉਤਲੀ ਵਿਸਕੀ ਦੇ ਪੈਗ ਲਾਉਂਦਿਆਂ ਤੇ ਮੀਟ ਖਾਂਦਿਆਂ, ਦੂਸਰੇ ਦਿਨ ਹੀ ਫਿਰੋਜਪੁਰ ਨੂੰ ਜਾਣ ਦਾ ਪ੍ਰੋਗਰਾਮ ਬਣਾਇਆ। ਉਹ ਦੋਵੇਂ ਦੂਸਰੇ ਦਿਨ, ਸਵੇਰ ਦੀ ਗੱਡੀ ਰਾਹੀਂ, ਫਿਰੋਜਪੁਰ, ਬਚਨ ਦੀ ਪਤਨੀ ਬਸੰਤ ਕੌਰ, ਦੇ ਨਾਨਕਿਆਂ ਦੇ ਘਰੇ ਪਹੁੰਚੇ। ਬਚਨ ਨੇ ਬਸੰਤ ਕੌਰ ਦੀ ਮਾਮੀ ਨੂੰ ਆਪਣੇ ਆਉਣ ਦੇ ਕਾਰਨ ਬਾਰੇ ਦੱਸਿਆ। ਉਸ ਨੇ ਗੁਆਂਢੀਆ ਦੀ ਲੜਕੀ ਦਰਸ਼ਨਾ, ਆਪਣੇ ਘਰ ਬੁਲਾ ਕੇ, ਸੱਤਿਆਜੀਤ ਨੂੰ ਦਿਖਾਈ। ਸੱਤਿਆਜੀਤ ਨੂੰ ਦਰਸ਼ਨਾ ਸੱਚੀਉਂ ਬੇਗਮ ਨਾਲ ਮਿਲਦੀ-ਜੁਲਦੀ ਨਜ਼ਰ ਆਈ। ਕਿਉਂਕਿ ਉਸਨੂੰ ਉਹ ਆਪਣੇ ਲੰਮੀਂ ਠੋਡੀ, ਪਤਲੇ ਬੁੱਲ੍ਹਾਂ, ਚਿੱਟੇ ਦੰਦਾਂ ਅਤੇ ਸਉਲੇ ਰੰਗ ਕਾਰਨ ਬੇਗਮ ਵਰਗੀ ਹੀ ਨਜ਼ਰ ਆ ਰਹੀ ਸੀ। ਉਹ ਆਪਣੇ ਸਉਲੇ ਰੰਗ ਵਾਲੇ ਚਿਹਰੇ ਉਤਲੀ ਅਤੇ ਚਮਕਦਾਰ ਅੱਖਾਂ ਵਿਚਲੀ ਸੰਜੀਦਗੀ ਤੋਂ ਸੱਤਿਆਜੀਤ ਨੂੰ ਸਮਝਦਾਰ ਵੀ ਜਾਪ ਰਹੀ ਸੀ।

ਫਿਰੋਜਪੁਰੋਂ ਵਾਪਿਸ ਮੁੜੇ ਬਚਨ ਨੇ ਆਪਣੀ ਪਤਨੀ ਬਸੰਤ ਕੌਰ ਨੂੰ ਖੁਸ਼ੀ ਭਰੇ ਅੰਦਾਜ਼ 'ਚ ਦੱਸਿਆ ਕਿ ਉਹ ਸੱਤਿਆਜੀਤ ਨੂੰ ਦਰਸ਼ਨਾ ਦੇ ਦਰਸ਼ਨ ਕਰਵਾਉਣ ਲਈ ਫਿਰੋਜਪੁਰ ਗਿਆ ਸੀ ਅਤੇ ਉਸਦੇ ਉਹ ਪਸੰਦ ਵੀ ਆ ਗਈ। ਅਤੇ ਉਹ ਉਸ ਦੀ ਮਾਮੀ ਨੂੰ ਦਰਸ਼ਨਾ ਦੇ ਰਿਸ਼ਤੇ ਬਾਰੇ ਉਸ ਦੇ ਪਰਿਵਾਰ ਨਾਲ ਗੱਲ ਚਲਾਉਣ ਬਾਰੇ ਵੀ ਆਖ ਆਇਆ। ਉਸ ਕੋਲੋਂ ਇਹ ਸਾਰਾ ਕੁਝ ਸੁਣ ਕੇ, ਬਸੰਤ ਕੁਰ ਬਹੁਤ ਖੁਸ਼ ਹੋਈ। ਉਹ ਵਿਚੋਲਣ ਬਨਣ ਦੇ ਚਾਅ 'ਚ ਚੌਥੇ ਦਿਨ ਹੀ, ਬਚਨ ਨੂੰ ਨਾਲ ਲੈਕੇ ਫਿਰੋਜਪੁਰ ਆਪਣੇ ਨਾਨਕੇ-ਘਰ ਜਾ ਪਹੁੰਚੀ। ਦਰਸ਼ਨਾ ਦੇ ਪਰਿਵਾਰ ਵਾਲਿਆਂ ਨੇ ਬਸੰਤ ਕੁਰ ਅਤੇ ਬਚਨ ਨੂੰ ਵਿਚੋਲੇ ਬਨਾਉਣ 'ਚ ਖੁਸ਼ੀ ਮਹਿਸੂਸ ਕੀਤੀ। ਇਸ ਲਈ ਦਰਸ਼ਨਾ ਦਾ ਪਿਤਾ ਅਤੇ ਭਰਾ ਅਗਲੇ ਦਿਨ ਹੀ ਬਚਨ ਤੇ ਬਸੰਤ ਕੁਰ ਹੋਰਾਂ ਨਾਲ ਸ਼ਾਜਪੁਰ ਆਏ। ਉਹਨਾਂ ਨੇ ਭਗਵਾਨ ਸਿੰਘ ਨਾਲ ਗੱਲਬਾਤ ਕਰਕੇ, ਦਰਸ਼ਨਾ ਦਾ ਸੱਤਿਆਜੀਤ ਨਾਲ ਰਿਸ਼ਤਾ ਪੱਕਾ ਕੀਤਾ।

ਸੱਤਿਆਜੀਤ ਆਪਣਾ ਵਿਆਹ ਸੰਗਰੂਰ ਕਰਨ ਦਾ ਇਛੁਕ ਸੀ। ਇਸ ਲਈ ਉਸਨੇ ਕੁਝ ਪੈਸੇ ਪਛਮਣ ਤੋਂ ਲਏ। ਕੁਝ ਪੈਸੇ ਬਚਨਕਿਆਂ ਤੋਂ ਵਿਆਜ 'ਤੇ ਫੜੇ। ਕੁਝ ਪੈਸੇ ਉਸ ਕੋਲ, ਆਪਣੀ ਕਈ ਮਹੀਨਿਆਂ ਦੀ ਤਨਖ਼ਾਹ ਦੇ ਸਨ। ਇਉਂ ਇਕੱਠੇ ਹੋਏ ਪੈਸਿਆਂ ਨਾਲ, ਉਹਨਾਂ ਨੇ ਇੱਕ ਤਾਂ, ਆਪਣੀ ਸੰਗਰੂਰ ਵਿਚਲੀ ਜ਼ਮੀਨ ਦੇ ਗਹਿਣੇ ਦੀ ਮਾਮੂਲੀ ਰਕਮ ਉਤਾਰਕੇ, ਜਮੀਨ ਛਡਵਾਈ। ਉਸ ਜਮੀਨ ਦੇ ਕੁਝ ਹਿੱਸੇ 'ਚ, ਦੋ ਕਮਰੇ, ਕਮਰਿਆਂ ਮੂਹਰੇ ਵਰਾਂਡਾ, ਰਸੋਈ, ਗੁਸਲਖਾਨਾ ਅਤੇ ਪਖਾਨਾ, ਬਣਵਾਏ। ਬਹੁਤ ਹੀ ਘੱਟ ਪੈਸਿਆਂ ਵਿਚ ਸੱਤਿਆਜੀਤ ਨੇ ਆਪਣਾ ਸਾਦੇ ਢੰਗ ਨਾਲ ਵਿਆਹ ਕਰਵਾਇਆ।

ਦਰਸ਼ਨਾ ਅਤੇ ਸੱਤਿਆਜੀਤ ਦੀ ਆਪਸ 'ਚ ਚੰਗੀ ਮੱਤ ਮਿਲੀ। ਉਹ ਪੜ੍ਹੀ

ਭਾਵੇਂ ਬਹੁਤੀ ਨਹੀਂ ਸੀ। ਪਰ ਵਿਚਰਦੀ ਪੜ੍ਹੀਆਂ ਵਾਂਗ ਸੀ। ਸੱਤਿਆਜੀਤ ਉਸਨੂੰ ਬੁੱਧੀਮਾਨੀ ਕਰਵਾਕੇ ਗਿਆਨੀ ਕਰਵਾਉਣੀ ਚਾਹੁੰਦਾ ਸੀ। ਪਰ ਸੱਤਿਆਜੀਤ, ਜਦ ਉਸ ਨੂੰ ਬੁੱਧੀਮਾਨੀ ਦੀ ਪੜ੍ਹਾਈ ਕਰਵਾਉਣ ਦਾ ਯਤਨ ਕਰਦਾ, ਤਾਂ ਉਹ ਰੁਮਾਂਟਿਕ ਹੋ ਜਾਂਦੀ। ਜਿਸ ਕਾਰਨ ਪੜ੍ਹਾਈ ਉਸਦੇ ਪੱਲੇ ਨਾ ਪੈਂਦੀ। ਇਸ ਲਈ ਸੱਤਿਆਜੀਤ ਨੇ ਦਰਸ਼ਨਾ, ਆਪਣੇ ਪਾਰਟੀ ਸਾਥੀ ਅਤੇ ਗੁਆਂਢੀ-ਰਾਧੇ ਰਾਮ ਦੀ ਪਤਨੀ ਸਵਿੱਤਰੀ ਨਾਲ, ਬੁੱਧੀਮਾਨੀ ਦੀ ਪੜ੍ਹਾਈ ਲਈ ਸੰਗਰੂਰ ਦੇ ਇੱਕ ਗਿਆਨੀ ਦੇ ਕਾਲਜ 'ਚ ਭੇਜਣੀ ਸ਼ੁਰੂ ਕੀਤੀ। ਰਾਧੇ ਰਾਮ ਅਤੇ ਸੱਤਿਆਜੀਤ ਹੋਰਾਂ ਦੀ ਰਿਹਾਇਸ਼ ਸੰਗਰੂਰ ਦੇ ਸ਼ਹਿਰ ਤੋਂ ਤਕਰੀਬਨ ਦੋ ਢਾਈ ਮੀਲ ਦੀ ਦੂਰੀ ਤੇ ਸੀ। ਸਵਿੱਤਰੀ ਸੰਗਰੂਰ ਦੇ ਕਿਸੇ ਸਕੂਲ 'ਚ ਮਾਸਟਰਨੀ ਸੀ। ਇਸ ਲਈ ਸਵਿੱਤਰੀ ਨੂੰ ਰੋਜ ਸੰਗਰੂਰ ਜਾਣਾ ਪੈਂਦਾ ਸੀ। ਦਰਸ਼ਨਾ ਨਵੀਂ-ਨਵੀਂ ਤੇ ਸ਼ਰਮਾਕਲ ਸੁਭਾਅ ਦੀ ਹੋਣ ਕਾਰਨ ਇਕੱਲੀ ਜਾਣ 'ਚ ਦਿੱਕਤ ਮੰਨਦੀ ਸੀ। ਇਸ ਲਈ ਸੱਤਿਆਜੀਤ ਨੇ ਉਹ ਸਵਿੱਤਰੀ ਨਾਲ ਭੇਜਣੀ ਸ਼ੁਰੂ ਕੀਤੀ ਸੀ। ਸੰਗਰੂਰ ਜਾਕੇ ਉਹ ਗਿਆਨੀ ਦੇ ਕਾਲਜ 'ਚ ਬੁੱਧੀਮਾਨੀ ਦੀ ਕਲਾਸ 'ਚ ਚਲੀ ਜਾਂਦੀ। ਸਵਿੱਤਰੀ ਬੱਚਿਆਂ ਨੂੰ ਪੜ੍ਹਾਉਣ ਲਈ ਆਪਣੇ ਸਕੂਲ 'ਚ ਚਲੀ ਜਾਂਦੀ। ਬੁੱਧੀਮਾਨੀ ਦਾ ਸਿਲੇਬਸ ਪੜ੍ਹਨ ਕਾਰਨ ਉਸ ਦੀ ਅਗਾਂਹਵਧੂ ਸਾਹਿਤ ਪੜ੍ਹਨ 'ਚ ਵੀ ਦਿਲਚਸਪੀ ਪੈਦਾ ਹੋਈ।

ਪਟਿਆਲਾ ਛਾਉਣੀ 'ਚ ਵਾਇਰਲੈਸ ਓਪਰੇਟਰ ਦੀ ਡਿਊਟੀ ਦੇਣ ਬਾਅਦ ਸੱਤਿਆਜੀਤ ਰੋਜ਼ਾਨਾ ਸੰਗਰੂਰ ਆਉਂਦਾ। ਉਹ ਅਕਸਰ ਹੀ ਸੰਗਰੂਰ ਦੇ ਬਸ-ਸਟੈਂਡ ਤੋਂ ਸਿੱਧਾ ਪਾਰਟੀ ਦਫ਼ਤਰ ਚਲਾ ਜਾਂਦਾ। ਦਫ਼ਤਰ ਇੰਚਾਰਜ ਝੰਡਾ ਸਿੰਘ, ਉਸ ਦੇ ਕਰਨ ਲਈ ਕੋਈ ਨਾ ਕੋਈ ਕੰਮ ਕੱਢੀ ਰੱਖਦਾ। ਕਦੇ ਸ਼ਹਿਰ ਦੀ ਕਿਸੇ ਟਰੇਡ ਯੂਨੀਅਨ ਦੇ ਵਰਕਰਾਂ ਦੀ ਸਿਆਸੀ ਮੀਟਿੰਗ ਕਰਵਾਉਣ ਭੇਜ ਦਿੰਦਾ। ਕਦੇ ਕਿਸੇ ਦਾ ਲੜਾਈ ਝਗੜਾ ਨਿਪਟਾਉਣ ਭੇਜ ਦਿੰਦਾ। ਕਦੇ ਕਿਸੇ ਅਫ਼ਸਰ ਨੂੰ ਮਿਲਣ ਜਾਣ ਵਾਲੇ ਪਾਰਟੀ ਦੇ ਡੈਪੂਟੇਸ਼ਨ ਨਾਲ ਤੋਰ ਦਿੰਦਾ। ਜੇ ਕਦੇ ਕੋਈ ਕੰਮ ਨਾ ਹੁੰਦਾ ਤਾਂ ਸੱਤਿਆਜੀਤ ਆਪ ਵੀ ਪਾਰਟੀ ਦਫ਼ਤਰ 'ਚ, ਮੈਂਗਲ, ਝੰਡਾ ਸਿੰਘ ਜਾਂ ਉੱਥੇ ਹਾਜ਼ਰ ਹੋਰ ਕਾਮਰੇਡਾਂ ਨਾਲ ਬੈਠਾ, ਕੌਮੀ ਜਾਂ ਕੌਮਾਂਤਰੀ ਹਾਲਤਾਂ ਬਾਰੇ ਗੱਲਾਂ ਕਰਦਾ ਰਹਿੰਦਾ। ਦਫ਼ਤਰ ਵਿੱਚੋਂ ਵੱਡੀ ਰਾਤ ਘਰ ਜਾਂਦਾ। ਦਰਸ਼ਨਾ ਬਿਨਾਂ ਰੋਟੀ ਖਾਧੇ ਬੇਸਬਰੀ ਨਾਲ, ਉਸਦੀ ਉਡੀਕ ਕਰਦੀ ਰਹਿੰਦੀ। ਦਰਸ਼ਨਾਂ ਨੂੰ ਸੱਤਿਆਜੀਤ ਦੀ, ਕੁਵੇਲੇ ਘਰ ਆਉਣ ਦੀ ਆਦਤ ਕਾਰਨ ਕਾਫੀ ਪ੍ਰੇਸ਼ਾਨੀ ਹੁੰਦੀ। ਪਰ ਉਹ, ਸੱਤਿਆਜੀਤ ਦੇ ਨਰਾਜ਼ ਹੋਣ ਦੇ ਡਰੋਂ ਮੂੰਹੋਂ ਕੁਝ ਨਾ ਬੋਲਦੀ। ਕੁਝ ਦਿਨ ਮਨ ਈ ਮਨ 'ਚ ਪ੍ਰੇਸ਼ਾਨ ਰਹਿਣ ਬਾਅਦ ਉਸਨੂੰ ਇੱਕ ਵਿਉਂਤ ਸੁੱਝੀ। ਉਸ ਵਿਉਂਤ ਮੁਤਾਬਿਕ ਦਰਸ਼ਨਾਂ ਨੇ, ਇੱਕ ਦਿਨ ਪਟਿਆਲੇ ਨੂੰ ਡਿਊਟੀ ਦੇਣ ਲਈ ਤੁਰਦੇ ਸੱਤਿਆਜੀਤ ਨੂੰ, ਮੋਹ ਭਰੇ ਅੰਦਾਜ 'ਚ ਕਿਹਾ,

"ਜੀ! ਮਖਾਂ, ਸ਼ਹਿਰੋਂ ਕੋਈ ਨਾ ਕੋਈ ਸਬਜ਼ੀ ਈ ਲਈ ਆਇਓ।"

"ਬੋਲ, ਕਾਹਦੀ ਸਬਜ਼ੀ ਲੈਕੇ ਆਵਾਂ?"

"ਕਾਸੇ ਦੀ ਲੈ ਆਇਓ....ਪਰ ਲਿਆਇਓ ਜਰੂਰ-ਬਰ-ਜਰੂਰ"

"ਅਵੱਸ਼ ਲੈਕੇ ਆਵਾਂਗਾ।" ਸੱਤਿਆਜੀਤ ਬਸ-ਸਟੈਂਡ ਨੂੰ ਤੁਰਿਆ। ਦਰਸ਼ਨਾਂ ਨੂੰ ਘਰੇਲੂ ਕੰਮਾਂ-ਕਾਰਾਂ 'ਚ ਰੁੱਝੀ ਨੂੰ ਦਿਨ ਬੀਤਿਆ। ਪੱਛਮ ਦਿਸ਼ਾ 'ਚ ਪਹੁੰਚਿਆ ਸੂਰਜ ਤ੍ਰਿਕਾਲਾਂ 'ਚ ਵਟਿਆ। ਪਰ ਸੱਤਿਆਜੀਤ ਸਬਜ਼ੀ ਲੈ ਕੇ ਨਾ ਬਹੁੜਿਆ।



ਦਰਸ਼ਨਾਂ ਨੇ ਵੀ ਚੁੱਲ੍ਹੇ ਅੱਗ ਨਾ ਬਾਲੀ। ਰਹੁਰਾਸ ਦੇ ਪਾਠ ਲਈ ਵਰਾਂਡੇ ਮੂਹਰਲੇ ਮੰਜੇ 'ਤੋਂ ਉੱਠੇ, ਭਗਵਾਨ ਸਿੰਘ ਨੇ ਕਿਹਾ,

"ਭਾਈ ਬੀਬਾ! ਕਿਵੇਂ ਅੱਜ ਚੁਲ੍ਹੇ ਅੱਗ-ਗੋਹਾ ਨੀ ਪਾਇਆ? ਰਹੁਰਾਸ ਦਾ ਟੈਮ ਹੋ ਚੱਲਿਐ।"

"ਥੋੜਾ ਪੁੱਤ ਅੱਜ ਸਬਜ਼ੀ ਲੈਕੇ ਆਊ ਬਾਪੂ ਜੀ! ਮੈਂ ਸੋਚਿਆ ਉਹਦੇ ਆਏ ਤੋਂ ਹੀ ਰੋਟੀ-ਟੁੱਕ ਦਾ ਆਹਰ ਕਰਲੂੰਗੀ।"

"ਸਹੁਰੀਏ! ਜਿਵੇ ਸਿਆਣੇ ਪੁਰਸ਼ ਆਹਦੇ ਹੁੰਦੇਐ ਅਕੇ ਜੰਗਲ ਗਏ ਨਾ ਵਹੁੜਨ ਜੋਗੀ ਮਿੱਤ ਕੀਹਦੇ, ਵਾਲੀ ਬਾਤ ਐ ਉਹਦੀ ਤਾਂ। ਤੂੰ ਉਹੀ ਧਰਲਾ ਜੋ ਕੁਛ ਘਰ ਹੈਗਾ। ਉਹਨੇ ਕੇਹੜੀ ਗੋਭੀ ਲਿਆਉਣੀਐ।" ਭਗਵਾਨ ਸਿੰਘ ਵਲੋਂ ਸੱਤਿਆਜੀਤ ਬਾਰੇ ਕੀਤੀ ਟਿੱਪਣੀ ਸੁਣਕੇ ਦਰਸ਼ਨਾ ਬੁਲ੍ਹਾਂ 'ਚ ਮੁਸਕਰਾਈ ਅਤੇ ਦਾਲ-ਰੋਟੀ ਦਾ ਆਹਰ ਕਰਨ ਲਈ ਮੰਜੇ 'ਤੋਂ ਉੱਠੀ।

ਸੱਤਿਆਜੀਤ ਡਿਊਟੀ ਟਾਇਮ ਸਮਾਪਤ ਹੋਣ ਦੇ ਨਾਲ ਹੀ ਛਾਉਣੀ 'ਚੋਂ ਬਸ-ਸਟੈਂਡ ਨੂੰ ਤੁਰਿਆ ਸੀ। ਪਟਿਆਲੇ ਤੋਂ ਸੰਗਰੂਰ ਦੇ ਬਸ-ਸਟੈਂਡ 'ਤੇ ਪਹੁੰਚਕੇ, ਉਹ ਘਰ ਨੂੰ ਜਾਣ ਦੀ ਥਾਂ, ਸਿੱਧਾ ਪਾਰਟੀ-ਦਫ਼ਤਰ ਨੂੰ ਚਲਾ ਗਿਆ ਸੀ। ਕਿਉਂਕਿ ਦਫ਼ਤਰ 'ਚ, ਪਾਰਟੀ ਵਲੋਂ ਸ਼ਹਿਰੀ ਆਜ਼ਾਦੀਆਂ ਲਈ ਸ਼ੁਰੂ ਕੀਤੇ ਗਏ ਘੋਲ ਦੀ ਤਿਆਰੀ ਲਈ ਮੀਟਿੰਗ ਰੱਖੀ ਹੋਈ ਸੀ। ਮੀਟਿੰਗ 'ਚ ਸਮੇਂ ਸਿਰ ਪਹੁੰਚਣ ਦੇ ਫਿਕਰ 'ਚ, ਉਸ ਨੂੰ ਸ਼ਹਿਰੋਂ ਸਬਜ਼ੀ ਲੈਕੇ ਆਉਣ ਵਾਲੀ ਗੱਲ ਹੀ ਭੁੱਲ ਗਈ ਸੀ। ਮੀਟਿੰਗ ਰਾਤ ਦੇ ਦਸ ਵਜੇ ਤੱਕ ਚਲਦੀ ਰਹੀ ਸੀ। ਜਦ ਉਹ ਰਾਤ ਦੇ ਗਿਆਰਾਂ ਵਜੇ ਦੇ ਕਰੀਬ ਘਰ ਪਹੁੰਚਿਆ ਤਾਂ ਭਗਵਾਨ ਸਿੰਘ ਸੁੱਤਾ ਪਿਆ ਸੀ। ਦਰਸ਼ਨਾ ਮੰਜੇ 'ਤੇ ਬੈਠੀ, ਉਸਦੀ ਉਡੀਕ ਕਰੀ ਜਾ ਰਹੀ ਸੀ। ਉਸਨੇ ਦਰਸ਼ਨਾ ਵਾਲੇ ਮੰਜੇ 'ਤੇ ਬੈਠਦਿਆਂ ਅਤੇ ਉਸਦੇ ਮੋਢੇ ਉੱਤੇ ਪੋਲਾ-ਪੋਲਾ ਹੱਥ ਫੇਰਦਿਆਂ ਕਿਹਾ,

"ਲੈ ਵਈ ਦਰਸ਼ਨਾ! ਪ੍ਰਸ਼ਾਦੇ ਲਿਆ..ਭੁੱਖ ਬੜੀ ਜ਼ਬਰਦਸਤ ਲੱਗੀਐ।"

"ਲਿਆਉ ਸਬਜ਼ੀ? ਸਬਜ਼ੀ ਨਾਲ ਹੀ ਲਿਆਊਂ ਪ੍ਰਸ਼ਾਦੇ।"

"ਹੈਂ! ਸਬਜ਼ੀ ਬਣਾਈ ਨੀ ਤੂੰ?"

"ਸਬਜ਼ੀ ਤਾਂ ਤੁਸੀਂ ਲੈ-ਕੇ ਆਉਣੀ ਸੀ।"

"ਸੌਰੀ!..." ਸੱਤਿਆਜੀਤ ਦੋਸ਼ੀਆਂ ਵਾਂਗ ਮੁਸਕਰਾਉਂਦਿਆਂ ਬੋਲਿਆ, "...ਵਈ! ਮੈਂ ਤਾਂ ਭੁੱਲ ਹੀ ਗਿਆ।"

"ਬਸ, ਮੇਰੀ ਆਖੀ ਗੱਲ ਤੁਸੀਂ ਐਂ ਈ ਭੁੱਲ ਜਾਂਦੇ ਓਂ?..." ਦਰਸ਼ਨਾ ਮੰਜੇ ਉੱਤੋਂ ਉੱਠਕੇ ਰੋਟੀ ਲੈਣ ਜਾਂਦੀ ਬੋਲੀ, "... ਮੈਨੂੰ ਤਾਂ ਥੋਡੀ ਆਖੀ ਗੱਲ ਹਮੇਸ਼ਾ ਚੇਤੇ ਰਹਿੰਦੀ ਐ."

ਦਰਸ਼ਨਾ ਥਾਲੀ 'ਚ ਰੋਟੀਆਂ ਅਤੇ ਮੂੰਗੀ ਦੀ ਦਾਲ ਨਾਲ ਭਰਿਆ ਕੌਲਾ ਲੈਕੇ ਆਈ। ਜੱਗ ਵਿਚਲੇ ਪਾਣੀ ਨਾਲ ਉਸਦੇ ਹੱਥ ਧੁਆਕੇ, ਉਹ ਉਸਦੇ ਨਾਲ ਹੀ ਰੋਟੀ ਖਾਣ ਬੈਠ ਗਈ। ਖਾਣਾ ਨਬੇੜ ਕੇ ਸੱਤਿਆਜੀਤ ਸੌਣ ਵਾਲੇ ਕਮਰੇ 'ਚ ਗਿਆ। ਦਰਸ਼ਨਾ ਨੇ ਪਹਿਲਾਂ ਬਰਤਨ ਸਾਫ਼ ਕਰਕੇ ਰਸੋਈ 'ਚ ਸੰਭਾਲੇ। ਫੇਰ ਵਿਹੜੇ ਵਿਚਲਾ ਮੰਜਾ ਚੁੱਕ ਕੇ ਵਰਾਂਡੇ 'ਚ ਖੜਾ ਕੀਤਾ। ਵਿਹੜੇ 'ਚ ਰੌਸ਼ਨੀ ਖਿਲ੍ਹਾਰ ਰਹੀ ਬੱਤੀ ਬੰਦ ਕਰਕੇ, ਸੱਤਿਆਜੀਤ ਕੋਲ ਕਮਰੇ 'ਚ ਗਈ। ਸੱਤਿਆਜੀਤ ਨੇ ਉਸ ਨਾਲ ਗੱਲਾਂ ਕਰਦੇ-ਕਰਦੇ ਨੇ, ਉਸ ਨੂੰ ਕਮਿਊਨਿਸਟ ਪਾਰਟੀ ਵਲੋਂ, ਸ਼ਹਿਰੀ ਅਜ਼ਾਦੀਆਂ ਬਾਰੇ

ਸ਼ੁਰੂ ਕੀਤੇ ਜਾ ਰਹੇ ਘੋਲ ਬਾਰੇ ਜਾਣਕਾਰੀ ਦੇਣੀ ਸ਼ੁਰੂ ਕੀਤੀ। ਉਸਨੇ ਜਾਣਕਾਰੀ ਦਿੰਦੇ-ਦਿੰਦੇ ਨੇ, ਦਰਸ਼ਨਾ ਨੂੰ ਦੱਸਣਾ ਸ਼ੁਰੂ ਕੀਤਾ ਕਿ "ਪੰਜਾਬ ਦੀ ਅਕਾਲੀ ਪਾਰਟੀ ਨੇ, ਪੰਜਾਬੀ-ਸੂਬਾ ਲੈਣ ਲਈ ਆਪਣਾ ਸੰਘਰਸ਼ ਸ਼ੁਰੂ ਕੀਤਾ ਹੋਇਆ ਹੈ। ਪਰ ਭਾਰਤ ਦੀ ਸੈਂਟਰ ਸਰਕਾਰ ਪੰਜਾਬ ਦੇ ਅਕਾਲੀਆਂ ਨੂੰ ਪੰਜਾਬੀ ਸੂਬਾ ਦੇਣ ਦੀ ਬਿਜਾਏ ਉਲਟੀ ਉਹਨਾਂ ਕੋਲੋਂ ਉਹਨਾਂ ਨੂੰ ਆਪਣੀਆਂ ਮੰਗਾਂ ਮਨਵਾਉਣ ਲਈ ਜਥੇਬੰਦ ਹੋਣ ਅਤੇ ਸੰਵਿਧਾਨ ਦੇ ਦਾਇਰੇ 'ਚ ਰਹਿੰਦਿਆਂ ਹੱਕੀ-ਸੰਘਰਸ਼ ਕਰਨ ਦੀ ਅਜ਼ਾਦੀ ਵੀ ਖੋਹ ਰਹੀ ਹੈ। ਸੰਘਰਸ਼ ਕਰ ਰਹੇ ਅਕਾਲੀਆਂ ਨੂੰ ਦਬਾਉਣ ਖਾਤਰ ਡੰਡੇ ਔਰ ਜੇਲ ਦੀ ਵਰਤੋਂ ਕਰ ਰਹੀ ਹੈ। ਜੋ ਗੈਰ ਸੰਵਿਧਾਨਕ ਹੈ। ਭਾਰਤੀ ਕਮਿਊਨਿਸਟ ਪਾਰਟੀ ਅਕਾਲੀਆਂ ਦੀਆਂ ਖੋਹੀਆਂ ਜਾ ਰਹੀਆਂ ਸ਼ਹਿਰੀ-ਅਜ਼ਾਦੀਆਂ ਦੇ ਵਿਰੋਧ 'ਚ ਗਿਰਫਤਾਰੀਆਂ ਦੇਣ ਲਈ ਜੱਥੇ ਭੇਜ ਰਹੀ ਹੈ।" ਕਮਿਊਨਿਸਟ ਪਾਰਟੀ ਦੀ ਸੰਗਰੂਰ ਵਾਲੀ ਬਰਾਂਚ ਵੱਲੋਂ, ਗ੍ਰਿਫ਼ਤਾਰੀ ਦੇਣ ਲਈ ਸੰਗਰੂਰ ਜ਼ਿਲ੍ਹੇ ਵੱਲੋਂ ਭੇਜੇ ਜਾ ਰਹੇ ਜਥੇ ਦੀ ਅਗਵਾਈ ਕਰਨ ਦੀ ਜ਼ੁੰਮੇਂਵਾਰੀ ਉਸਦੀ ਆਪਣੀ ਹੀ ਲਾਈ ਗਈ ਹੈ।" ਸੱਤਿਆਜੀਤ ਦੇ ਮੂੰਹੋਂ ਇਹ ਗੱਲ ਸੁਣਕੇ ਦਰਸ਼ਨਾ ਦੇ, ਤਿੱਖੇ-ਨੈਣ-ਨਕਸ਼ ਅਤੇ ਲੰਮੀ ਠੋਡੀ ਵਾਲੇ ਚਿਹਰੇ ਉੱਤੇ ਰੋਸ ਪਨਪਿਆ। ਉਹ ਭਰੇ ਮਨ ਨਾਲ ਬੋਲੀ,

"ਮੈਂ ਤਾਂ ਫੇਰ ਆਪ ਤੇਰੇ ਨਾਲ ਹੀ ਜੇਲ੍ਹ ਜਾਊ।"

"ਕਮਲੀਏ! ਤੂੰ ਭਲਾਂ ਪੁਰਸ਼ਾਂ ਵਾਲੇ ਜਥੇ 'ਚ ਕਿਵੇਂ ਜੇਲ੍ਹ ਜਾਵੇਂਗੀ?"

"ਮੈਨੂੰ ਨਹੀਂ ਪਤਾ! ਜਦੋਂ ਤੁਸੀਂ ਜਾਉਗੇ। ਚਾਹੇ ਤੁਸੀਂ ਵੀ ਨਾ ਜਾਉ। ਘਰ ਮੈਂ ਕੱਲੀ ਕਿਵੇਂ ਰਹੂ..." ਬੱਚਿਆਂ ਵਾਂਗੂ ਰਿਹਾੜ ਪਈ ਦਰਸਨਾ ਨੂੰ ਸਮਝਾਉਂਦਿਆਂ, ਸੱਤਿਆਜੀਤ ਨੂੰ ਰਾਤ ਦੇ ਪੌਣੇ ਬਾਰਾਂ ਵੱਜ ਗਏ। ਉਹ ਉਸਨੂੰ ਸਮਝਾਅ ਸਕਿਆ ਸੀ ਜਾਂ ਨਹੀਂ? ਇਸ ਦਾ ਉਸ ਨੂੰ ਪਤਾ ਨਹੀ ਲੱਗਿਆ ਸੀ। ਕਿਉਂਕਿ ਉਹ ਉਸ ਨਾਲ ਬੋਲਣਾ ਬੰਦ ਕਰਕੇ ਅਤੇ ਰਜਾਈ 'ਚ ਗੁੱਛ-ਮੁੱਛ ਹੋ ਕੇ ਪੈ ਗਈ ਸੀ। ਸਵੇਰੇ ਉਸ ਨੇ ਉਸ ਨੂੰ ਚਾਹ-ਰੋਟੀ ਬਣਾ ਕੇ ਜਰੂਰ ਦਿੱਤੀ ਪਰ ਉਸ ਦੇ ਵਾਰ-ਵਾਰ ਬੁਲਾਉਣ 'ਤੇ ਵੀ ਉਹ ਉਸ ਨਾਲ ਨਾ ਬੋਲੀ। ਸੱਤਿਆਜੀਤ ਨੇ ਆਪਣੇ ਪਿਤਾ ਭਗਵਾਨ ਸਿੰਘ ਨੂੰ ਆਪਣੇ ਗ੍ਰਿਫ਼ਤਾਰੀ ਦੇਣ ਬਾਰੇ ਤੁਰਨ ਲੱਗੇ ਨੇ ਹੀ ਦੱਸਿਆ। ਭਗਵਾਨ ਸਿੰਘ ਨੇ ਅੱਗ-ਬਬੂਲਾ ਹੁੰਦੇ ਨੇ, ਕਿਹਾ,

"ਉਏ ਜੀਤਿਆ। ਚਲੋ ਪਹਿਲਾਂ ਤੂੰ ਨੌਕਰੀ ਤੇ ਨਹੀਂ ਸੀ ...ਸਰੀ ਜਾਂਦਾ ਸੀ। ਹੁਣ ਤੂੰ ਸਰਕਾਰੀ ਮੁਲਾਜ਼ਮ ਐਂ।...ਬੁੱਧੂ ਨਾ ਬਣ।"

"ਬਾਪੂ ਸਰਕਾਰੀ-ਮੁਲਾਜ਼ਮਾਂ ਨੂੰ ਕੀ ਸ਼ਹਿਰੀ ਅਜ਼ਾਦੀਆਂ ਦੀ ਜਰੂਰਤ ਨਹੀ?" ਆਪਣੇ ਬਾਪੂ ਨੂੰ ਇਹ ਨਿੱਕਾ ਜਿਹਾ ਜਵਾਬ ਦੇ ਕੇ ਸੱਤਿਆਜੀਤ ਘਰੋਂ ਇਉਂ ਤੁਰਿਆ ਜਿਵੇਂ ਉਹ ਦਰਸ਼ਨਾ ਦੇ ਰੋਸੇ ਅਤੇ ਭਗਵਾਨ ਸਿੰਘ ਦੇ ਗੁੱਸੇ ਕੋਲੋਂ ਛੇਤੀ-ਛੇਤੀ ਖਹਿੜਾ ਛਡਵਾਉਣਾ ਚਾਹੁੰਦਾ ਸੀ। ਉਸ ਨੇ ਘਰ ਦਾ ਬੂਹਾ ਲੰਘਦਿਆਂ, ਜਦ ਪਿੱਛਾ ਭਉਂਕੇ ਤੱਕਿਆ ਤਾਂ ਉਸਨੂੰ ਵਰਾਂਡੇ ਦੇ ਥਮਲੇ ਨਾਲ ਲੱਗੀ ਖੜੀ ਦਰਸਨਾ ਦੀਆਂ ਅੱਖਾਂ 'ਚੋਂ, ਡੁੱਲਦੇ ਅੱਥਰੂ ਦਿਸੇ। ਦਰਸ਼ਨਾ ਦੇ ਅੱਥਰੂ ਤੱਕ ਕੇ ਸੱਤਿਆਜੀਤ ਦੇ ਮਨ ਨੂੰ ਦੁੱਖ ਜਿਹਾ ਤਾਂ ਹੋਇਆ ਪਰ ਉਹ ਮਨ ਨੂੰ ਕਰੜਾ ਕਰਕੇ, ਸੰਗਰੂਰ ਦੇ ਪਾਰਟੀ ਦਫਤਰ ਵਲ ਨੂੰ ਚੱਕਵੇਂ ਪੈਰੀਂ ਤੁਰਿਆ।

ਉਸ ਦੇ ਜਾਂਣ ਤੋਂ ਪਹਿਲਾਂ ਸੰਗਰੂਰ ਵਾਲੇ ਪਾਰਟੀ ਦਫਤਰ 'ਚ, ਮੈਂਗਲ, ਛੋਟਾ ਸਿੰਘ ਸੁਲਤਾਨਪੁਰੀ ਅਤੇ ਸੱਤ ਜਣੇ ਹੋਰ ਪਹੁੰਚੇ ਹੋਏ ਸਨ। ਜਗਰੂਪ ਉਸ ਦੇ ਪਹੁੰਚਣ



ਤੋਂ ਬਾਅਦ 'ਚ ਆਇਆ। ਝੰਡਾ ਸਿੰਘ ਨੇ ਗ੍ਰਿਫ਼ਤਾਰੀ ਦੇਣ ਵਾਲਿਆਂ ਨੂੰ ਸਿਰਾਂ ਤੇ ਬੰਨਣ ਲਈ, ਲਾਲ ਰੰਗ ਦੀਆਂ ਝੰਡੀਆਂ ਜਿਹੀਆਂ ਵੰਡੀਆਂ, ਜਿਹਨਾਂ ਉਪਰ ਚਿੱਟੇ ਰੰਗ 'ਚ ਦਾਤੀ-ਹਥੌੜੇ ਦੇ ਨਿਸ਼ਾਨ ਛਪੇ ਹੋਏ ਸਨ। ਸੱਤਿਆਜੀਤ, ਮੈਂਗਲ, ਛੋਟਾ ਸਿੰਘ ਸੁਲਤਾਨਪੁਰ, ਜਗਰੂਪ ਸਿੰਘ ਅਤੇ ਹੋਰ ਪੰਜ ਜਣਿਆਂ ਨੇ ਆਪਣੇ-ਆਪਣੇ ਸਿਰ ਉਤਲੀਆਂ ਪੱਗਾਂ ਉਤਦੀ, ਉਹ ਲਾਲ-ਝੰਡੀਆਂ ਅਜਿਹੇ ਢੰਗ ਨਾਲ ਬੰਨ੍ਹੀਆਂ ਕਿ ਦਾਤੀ-ਹਥੌੜੇ ਵਾਲਾ ਚਿੰਨ ਤਕਰੀਬਨ ਹਰ ਇੱਕ ਦੇ ਮੱਥੇ ਦੇ ਵਿਚਕਾਰ ਆਇਆ ਹੋਣ ਕਰਕੇ, ਦੇਖਣ ਵਾਲੇ ਨੂੰ ਸਾਫ਼ ਦਿਸਦਾ ਸੀ। ਜਗਵੰਤ ਪਾਰਟੀ ਦਫ਼ਤਰ ਮੂਹਰਲੇ ਵਿਹੜੇ 'ਚ ਗ੍ਰਿਫ਼ਤਾਰੀਆਂ ਦੇਣ ਲਈ ਜਾਣ ਵਾਲੇ ਬੈਠੇ ਜਥੇ ਦੇ ਸਾਹਮਣੇ ਖੜਦਾ ਅਤੇ ਜਥੇ ਦੇ ਮੈਂਬਰਾਂ ਵੱਲ ਐਨਕ ਦੇ ਵੱਡੇ-ਚਿੱਟੇ ਸ਼ੀਸ਼ਿਆਂ ਵਿਚਦੀ ਤੱਕਦਾ ਬੋਲਣ ਲੱਗਿਆ,

"ਸਾਥੀਓ! ਤੁਹਾਨੂੰ ਪਤਾ ਈ ਏ ਕਿ ਅਕਾਲੀ ਵੀਰ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬਾ ਬਨਵਾਣ ਦੀ ਮੰਗ ਨੂੰ ਲੈਕੇ, ਲੰਬੇ ਅਰਸੇ ਤੋਂ ਸੰਘਰਸ਼ ਕਰਦੇ ਆ ਰਹੇ ਏ। ਭਾਰਤੀ ਸੰਵਿਧਾਨ ਮੁਤਾਬਿਕ ਅਕਾਲੀ ਵੀਰਾਂ ਦੀ ਮੰਗ ਦਰੁਸਤ ਏ। ਪ੍ਰੰਤੂ ਕੇਂਦਰੀ ਕਾਂਗਰਸ ਹਕੂਮਤ ਦਰੁਸਤ ਮੰਗ ਮੰਨਣ ਦੀ ਬਿਜਾਏ, ਅਕਾਲੀਆਂ 'ਤੇ ਜਬਰ ਢਾਹ ਰਹੀ ਏ। ਜੇਲ੍ਹੀਂ ਤੁੰਨ ਰਹੀ ਏ। ਭਾਰਤੀ ਸੰਵਿਧਾਨ ਹਰ ਇੱਕ ਭਾਰਤੀ ਨੂੰ ਬੋਲਣ, ਲਿਖਣ, ਜਥੇਬੰਦ ਹੋਣ ਅਤੇ ਆਪਣੇ ਹੱਕ ਲਈ ਸੰਘਰਸ਼ ਕਰਨ ਜਿਹੀਆਂ ਸ਼ਹਿਰੀ ਅਜ਼ਾਦੀਆਂ ਦਿੰਦਾ ਏ ਪਰ ਕਾਂਗਰਸ ਹਕੂਮਤ ਤਰਫੋਂ ਇਹਨਾਂ ਅਜ਼ਾਦੀਆਂ ਨੂੰ ਖੋਹਿਆ ਜਾਣਾ ਸ਼ਰੇਆਮ ਨੰਗਾ-ਚਿੱਟਾ ਫਾਸਇਜ਼ਮ ਏ।...ਇਸੇ ਲਈ ਆਪਣੀ ਕਮਿਊਨਿਸਟ ਪਾਰਟੀ ਤਰਫ਼ੋਂ, ਸ਼ਹਿਰੀ-ਆਜ਼ਾਦੀਆਂ ਨੂੰ ਬਚਾਉਣ ਲਈ ਅਤੇ ਕੇਂਦਰੀ ਸਰਕਾਰ ਦੇ ਫਾਸਿਸਟ ਕਦਮਾਂ ਦਾ ਵਿਰੋਧ ਕਰਨ ਲਈ ਗ੍ਰਿਫ਼ਤਾਰੀਆਂ ਦੇਣੀਆਂ ਆਰੰਭ ਕੀਤੀਆਂ ਹੋਈਆਂ ਏ। ਪੰਜਾਬ ਦੇ ਅਲੱਗ-ਅਲੱਗ ਡਿਸਟਿਕਾਂ 'ਚ ਪਾਰਟੀ ਦੇ ਜਥੇ ਜੇਲ੍ਹਾਂ ਭਰ ਰਹੇ ਏ। ਅੱਜ ਆਪਣੇ ਡਿਸਟਿਕ 'ਚੋਂ ਜੋ ਤੁਹਾਡਾ ਜਥਾ ਗ੍ਰਿਫ਼ਤਾਰੀ ਦੇਣ ਜਾ ਰਿਹਾ ਏ, ਇਸ ਜਥੇ ਦੀ ਅਗਵਾਈ ਪਾਰਟੀ ਤਰਫ਼ੋਂ, ਕਾਮਰੇਡ ਸੱਤਿਆਜੀਤ ਨੂੰ ਸੰਭਾਲੀ ਗਈ ਏ। ਸੋ ਜਥੇ 'ਚ ਸ਼ਾਮਲ ਸਾਥੀਆਂ ਨੇ ਕਾਮਰੇਡ ਸੱਤਿਆਜੀਤ ਦੇ ਹੁਕਮਾਂ ਦੀ ਪਾਲਣਾ ਕਰਨੀ ਹੋਵੇਗੀ...." ਜਗਵੰਤ ਕੁਝ ਮਿੰਟ ਹੋਰ ਬੋਲਿਆ। ਫੇਰ ਝੰਡਾ ਸਿੰਘ ਵਲੋਂ ਜਥਾ ਰਵਾਨਾ ਕੀਤਾ ਗਿਆ। ਸੱਤਿਆਜੀਤ ਸੁਰਮਈ ਰੰਗ ਦੇ ਮਲੇਸ਼ੀਏ ਦੇ ਕੱਪੜੇ ਦਾ ਕਮੀਜ਼-ਪਜਾਮਾ ਪਹਿਨੀ, ਸਿਰ 'ਤੇ ਬੰਨੀ ਗੁਲਾਬੀ ਰੰਗ ਦੀ ਪੱਗ ਉਪਰਦੀ ਦਾਤੀ-ਹਥੌੜੇ ਵਾਲੀ ਲਾਲ ਪੱਟੀ ਬੰਨੀ, ਸੱਜੇ ਹੱਥ ਵਿੱਚ ਕਮੀਜ਼-ਪਜਾਮੇ, ਤੌਲੀਏ ਅਤੇ ਹੋਰ ਵਰਤੋਂ ਵਾਲੀਆਂ ਚੀਜ਼ਾਂ ਵਾਲਾ ਝੋਲਾ ਫੜੀ ਅਤੇ ਖੱਬੇ ਹੱਥ 'ਚ ਭਾਰਤੀ ਕਮਿਊਨਿਸਟ ਪਾਰਟੀ ਦਾ ਲਾਲ ਝੰਡਾ ਉਤਾਹਾਂ ਨੂੰ ਚੁੱਕੀ, ਜਥੇ ਦੇ ਮੂਹਰੇ ਤੁਰ ਰਿਹਾ ਸੀ। ਜਥਾ ਸੰਗਰੂਰ ਦੇ ਥਾਣੇ ਵਲ ਨੂੰ ਜਾਂਦਾ ਨਾਹਰੇ ਗੂੰਜਾਉਂਦਾ ਜਾ ਰਿਹਾ ਸੀ,

"ਸ਼ਹਿਰੀ ਅਜ਼ਾਦੀਆਂ!..."ਬਹਾਲ ਕਰੋ..."

"ਭਾਰਤੀ ਕਮਿਊਨਿਸਟ ਪਾਰਟੀ!..." "ਜਿੰਦਾਬਾਦ..."

"ਕੇਂਦਰ ਦੀ ਤਾਨਾਸ਼ਾਹ ਸਰਕਾਰ..." "ਮੁਰਦਾਬਾਦ..."

ਸੰਗਰੂਰ ਥਾਣੇ ਮੂਹਰੇ ਪਹੁੰਚੇ ਜਥੇ ਨੂੰ, ਥਾਣੇ ਵਾਲਿਆਂ ਨੇ ਗ੍ਰਿਫ਼ਤਾਰ ਕਰ ਲਿਆ।

ਸੰਗਰੂਰ ਥਾਣੇ 'ਚ ਧਰਮਗੜ੍ਹ ਪਿੰਡ ਦੇ ਜਗੀਰਦਾਰਾਂ ਵਿਚੋਂ, ਕਿਸ਼ਨ ਸਿੰਘ ਮਹਾਰਾਜ ਨਉਂ ਦਾ ਬੰਦਾ ਥਾਣੇਦਾਰ ਸੀ। ਉਸ ਦਾ ਲੋਕਾਂ ਨਾਲ ਵਰਤਾਉ ਜਗੀਰੂ

ਹੈਂਕੜ ਵਾਲਾ ਸੀ। ਉਸ ਥਾਣੇਦਾਰ ਵਲੋਂ, ਸੱਤਿਆਜੀਤ ਹੋਰਾਂ ਵਾਲੇ ਜਥੇ 'ਤੋਂ ਪਹਿਲਾਂ ਗ੍ਰਿਫ਼ਤਾਰੀ ਦੇਣ ਵਾਲੇ ਜਥੇ ਦੇ ਕਾਮਰੇਡਾਂ 'ਤੇ ਵਹਿਸ਼ੀਆਨਾ ਜਬਰ ਢਾਹਿਆ ਗਿਆ ਸੀ। ਉਸ ਜਥੇ ਵਿਚ ਉਜਾਗਰ ਸਿੰਘ ਮਾਹਮਦਪੁਰ ਵੀ ਸ਼ਾਮਲ ਸੀ। ਥਾਣੇਦਾਰ ਕ੍ਰਿਸ਼ਨ ਵਲੋਂ ਜਥੇ ਦੇ ਕਾਮਰੇਡਾਂ ਨੂੰ ਕੱਢੀਆਂ ਗਈਆਂ ਗੰਦੀਆਂ ਗਾਲਾਂ ਨਾਲ ਉਜਾਗਰ ਮਾਹਮਦਪੁਰ ਦੀ ਅਣਖ ਵੰਗਾਰੀ ਗਈ ਸੀ। ਇਸੇ ਲਈ ਉਸ ਨੇ ਉਸ ਥਾਣੇਦਾਰ ਨੂੰ ਗਾਲਾਂ ਨਾ ਕੱਢਣ ਲਈ, ਕਹਿਣ ਦੀ ਜੁਰਅੱਤ ਕੀਤੀ ਸੀ। ਜਿਸ ਜੁਰਅੱਤ ਤੋਂ ਖਫ਼ਾ ਹੋਏ ਕ੍ਰਿਸ਼ਨ ਥਾਣੇਦਾਰ ਵੱਲੋਂ ਥਾਣੇ ਦੇ ਸਿਪਾਹੀਆਂ ਨੂੰ ਹੁਕਮ ਦਿੱਤਾ ਗਿਆ ਸੀ ਕਿ ਉਜਾਗਰ ਮਾਹਮਦਪੁਰ ਨੂੰ ਫੁਟਬਾਲ ਬਣਾ ਕੇ ਖੇਡਿਆ ਜਾਵੇ। ਉਸ ਦੇ ਹੁਕਮ ਦੀ ਪਾਲਣਾ ਕਰਨ ਲਈ ਕਿੱਲ ਲੱਗੇ ਬੂਟਾਂ ਵਾਲੇ ਦਸ ਸਿਪਾਹੀ, ਪੰਜ-ਪੰਜ ਦੀਆਂ ਦੋ ਲਾਇਨਾਂ 'ਚ ਆਹਮੋ-ਸਾਹਮਣੇ ਤੈਨਾਤ ਹੋਕੇ ਖੜ ਗਏ ਸਨ। ਉਜਾਗਰ ਮਾਹਮਦਪੁਰ ਨੂੰ ਹਵਾਲਾਤ 'ਚੋਂ ਕੱਢਕੇ ਉਹਨਾਂ ਵਿਚਕਾਰ ਛੱਡਿਆ ਗਿਆ ਸੀ। ਦੋ ਲਾਇਨਾਂ 'ਚ ਆਹਮੋਂ-ਸਾਹਮਣੇ ਖੜੇ ਸਿਪਾਹੀ ਪਹਿਲਾਂ ਉਸ ਨੂੰ ਮੁੱਕੀਆਂ-ਹੂਰਿਆਂ ਨਾਲ ਖੱਬਿਓ-ਸੱਜੇ, ਸੱਜਿਉਂ-ਖੱਬੇ, ਧਕਦੇ ਖੇਡਣ ਲੱਗੇ ਸਨ। ਜਦ ਉਜਾਗਰ ਮਾਹਮਦਪੁਰ ਮੁੱਕੀਆਂ-ਹੂਰੇ ਖਾਂਦਾ ਅਤੇ ਨਾਹਰੇ ਮਾਰਦਾ ਡਿੱਗ ਪਿਆ ਸੀ ਤਾਂ ਫੇਰ ਉਹ ਸਿਪਾਹੀ ਉਸ ਨਾਲ ਕਿੱਲਾਂ ਵਾਲੇ ਬੂਟਾਂ ਨਾਲ ਖੇਡਣ ਲੱਗ ਪਏ ਸਨ। ਆਖਰ ਉਜਾਗਰ ਮਾਹਮਦਪੁਰ ਦੇ ਸਿਦਕ ਮੂਹਰੇ ਝੁਕੇ ਪੁਲਸੀਆਂ ਨੂੰ ਉਸਨੂੰ ਹਸਪਤਾਲ 'ਚ ਦਾਖਲ ਕਰਵਾਉਣਾ ਪਿਆ ਸੀ। ਇਸ ਘਟਨਾ ਤੋਂ ਅਗਲੇ ਦਿਨ ਹੀ ਕਮਿਊਨਿਸਟ ਪਾਰਟੀ ਵਾਲਿਆਂ ਵੱਲੋਂ ਹਾਈਕੋਰਟ 'ਚ ਉਸ ਥਾਣੇਦਾਰ ਖਿਲਾਫ ਕੇਸ ਕੀਤਾ ਗਿਆ ਸੀ। ਕੇਸ ਤੋਂ ਘਬਰਾਏ ਉਸ ਕ੍ਰਿਸ਼ਨ ਥਾਣੇਦਾਰ ਨੇ ਬਾਅਦ 'ਚ ਗ੍ਰਿਫ਼ਤਾਰੀਆਂ ਦੇਣ ਵਾਲੇ ਜਥਿਆਂ ਦੇ ਕਾਮਰੇਡਾਂ ਪ੍ਰਤੀ ਆਪਣਾ ਵਤੀਰਾ ਨਰਮ ਕਰ ਲਿਆ ਸੀ।

ਭਾਵੇਂ ਕਿਸ਼ਨ ਥਾਣੇਦਾਰ ਦਾ ਵਤੀਰਾ ਕਾਮਰੇਡਾਂ ਪ੍ਰਤੀ ਪਹਿਲਾਂ ਵਾਲਾ ਨਹੀਂ ਰਹਿਆ ਸੀ ਪਰ ਫੇਰ ਵੀ ਸੱਤਿਆਜੀਤ ਹੋਰਾਂ ਵਾਲੇ ਜਥੇ ਦੇ ਕੁਝ ਮੈਂਬਰਾਂ ਦੇ ਮਨਾਂ 'ਚ ਉਸ ਦੀ ਦਹਿਸ਼ਤ ਸੀ। ਛੋਟਾ ਸੁਲਤਾਨਪੁਰੀ ਕਵਿਤਾਵਾਂ ਸੁਣਾਕੇ, ਬਚਨ ਹਸਾਉਣੀਆਂ ਗੱਲਾਂ ਕਰਕੇ ਅਤੇ ਸੱਤਿਆਜੀਤ ਸਿਆਸੀ ਗੱਲਾਂ-ਬਾਤਾਂ ਕਰਕੇ, ਜਥੇ ਦੇ ਮੈਂਬਰਾਂ ਨੂੰ ਹੌਂਸਲੇ 'ਚ ਰੱਖਣ ਦੇ ਯਤਨ, ਕਰਦੇ। ਇਉਂ ਕਈ ਦਿਨ ਅਤੇ ਰਾਤਾਂ ਥਾਣੇ 'ਚ ਬੀਤੀਆਂ। ਥਾਣੇ ਵਾਲੇ ਉਹਨਾਂ ਨੂੰ ਨਾ ਅਗਾਹਾਂ ਜੇਲ੍ਹ 'ਚ ਭੇਜ ਰਹੇ ਸਨ। ਨਾ ਹੀ ਛੱਡ ਰਹੇ ਸਨ। ਥਾਣੇ ਵਾਲਿਆਂ ਦੇ ਇਸ ਰਵੱਈਏ ਤੋਂ, ਉਹ ਸਾਰੇ ਕਾਫੀ ਹੈਰਾਨ-ਪ੍ਰੇਸ਼ਾਨ ਸਨ। ਪੰਜਵੇਂ ਦਿਨ ਇੱਕ ਸਿਪਾਹੀ ਉਹਨਾਂ ਕੋਲ ਆਕੇ ਬੋਲਿਆ,

"ਕਾਮਰੇਡੋ! ਥੋਨੂੰ ਸਾਰਿਆਂ ਨੂੰ ਥਾਣੇਦਾਰ ਸਾਹਿਬ ਨੇ ਸੱਦਿਐ।"

ਥਾਣੇਦਾਰ ਦੇ ਸੱਦੇ ਨੇ ਜਥੇ ਦੇ ਤਕਰੀਬਨ ਸਾਰੇ ਮੈਂਬਰਾਂ ਦੇ ਮਨਾਂ 'ਚ ਸਹਿਮ ਪੈਦਾ ਕੀਤਾ। ਸੱਦਣ ਆਏ ਸਿਪਾਹੀ ਦੇ ਪਿੱਛੇ-ਪਿੱਛੇ ਤੁਰਦੇ, ਉਹ ਖੁੱਲ੍ਹੇ ਵਿਹੜੇ ਵਿਚਲੇ ਅਤੇ ਸੰਘਣੀਂ ਛਾਂ ਵਾਲੇ ਨਿੰਮ ਹੇਠ, ਦਫ਼ਤਰ ਲਾਈ ਬੈਠੇ ਕਿਸ਼ਨ ਮਹਾਰਾਜ ਥਾਣੇਦਾਰ ਕੋਲ ਪਹੁੰਚੇ। ਥਾਣੇਦਾਰ ਆਪਣੇ ਕੋਲ ਆਕੇ ਖੜੇ ਜਥੇ ਦੇ ਮੈਂਬਰਾਂ ਵਿਚਲੇ ਸੱਤਿਆਜੀਤ ਵੱਲ ਵਿਅੰਗਮਈ ਨਜ਼ਰ ਨਾਲ ਤੱਕਦਾ ਬੋਲਿਆ,

"ਅੱਛਾ, ਵਈ-ਜੀਤਿਆ! ਏਸ ਜਥੇ ਦਾ ਲੀਡਰ ਤੂੰ ਐਂ?"

"ਹਾਂ ਜੀ!"

"ਚੰਗਾ ਫੇਰ ਬੈਠਜਾ, ਆਹ ਬੈਂਚ 'ਤੇ।"



"ਕੋਈ ਗੱਲ ਨੀ ਜੀ! ਬੈਠਣ ਨੂੰ ਕੀ ਐ?"

"ਉਏ! ਬੈਠਜਾ... ਤੈਨੂੰ ਲੀਡਰ ਕਰਕੇ ਬਿਠਾ ਰਹਿਆਂ।" ਥਾਣੇਦਾਰ ਦੇ ਦੁਬਾਰਾ ਜ਼ੋਰ ਨਾਲ ਕਹਿਣ 'ਤੇ, ਸੱਤਿਆਜੀਤ ਬੈਂਚ 'ਤੇ ਬੈਠਾ। ਖੜੇ ਕਾਮਰੇਡਾਂ ਦੇ ਮਨਾਂ ਵਿਚਲਾ ਸਹਿਮ ਕੁਝ ਘਟਿਆ। ਥਾਣੇਦਾਰ ਖੜੇ ਕਾਮਰੇਡਾਂ ਵੱਲ ਤੱਕਦਾ ਉਹਨਾਂ ਨੂੰ ਪੁੱਛਣ ਲੱਗਿਆ,

"ਉਏ! ਤੁਸੀਂ ਐਂ ਦੱਸੋ, ਥੋਡੇ ਵਿਚੋਂ ਕੋਈ ਸ਼ਹਿਰ 'ਚ ਰਹਿਣ ਵਾਲਾ ਹੈ?"

"ਨਹੀਂ ਜੀ! ਅਸੀਂ ਤਾਂ ਪਿੰਡਾਂ ਦੇ ਆਂ।" ਛੋਟਾ ਸੁਲਤਾਨਪੁਰੀ ਬੋਲਿਆ। ਖਚਰਾ ਹਾਸਾ ਹਸਦੇ ਥਾਣੇਦਾਰ ਨੇ ਸਵਾਲ ਕੀਤਾ, "ਉਏ! ਫੇਰ ਬੂਝੜ ਪੇਂਡੂਓ! ਐਂ ਦੱਸੋ ਥੋਡੀਆਂ ਕਿਹੜੀਆਂ ਸ਼ਹਿਰੀ ਆਜ਼ਾਦੀਆਂ ਨੂੰ ਖਤਰਾ ਖੜਾ ਹੋ ਗਿਆ। ਜਿਹਨਾਂ ਸ਼ਹਿਰੀਆਂ ਦੀਆਂ ਆਜ਼ਾਦੀਆਂ ਨੂੰ ਖਤਰੈ, ਉਹ ਸ਼ਹਿਰੀ ਮੌਜਾਂ ਨਾਲ ਦੁਕਾਨਾਂ 'ਚ ਬੈਠੇ ਐ। ਤੁਸੀਂ ਕਮਲੇ ਜੱਟ ਸੱਤਿਆਜੀਤ ਵਰਗੇ ਲੀਡਰਾਂ ਦੇ ਗੁੰਮਰਾਹ ਕੀਤੇ, ਜੇਲ੍ਹੀਂ ਆ ਰਹੇ ਹੋ...." ਥਾਣੇਦਾਰ ਦੀ ਚੱਲਦੀ ਗੱਲ ਵਿਚਦੀ ਮੈਂਗਲ ਨੇ ਸ਼ਹਿਰੀ ਆਜ਼ਾਦੀਆਂ ਦੇ ਅਰਥਾਂ ਦੀ ਵਿਆਖਿਆ ਕਰਨ ਲਈ ਬੋਲਣ ਦਾ ਯਤਨ ਕੀਤਾ ਪਰ ਉਸ ਨੇ ਉਸ ਨੂੰ ਬੋਲਣੋਂ ਤੁਰੰਤ ਰੋਕਿਆ। ਆਪ ਮੁੜ ਜਥੇ ਦੇ ਮੈਂਬਰਾਂ ਨੂੰ ਸੱਤਿਆਜੀਤ ਦੇ ਵਿਰੁੱਧ ਭੜਕਾਉਣ ਦੀ ਨੀਤੀ ਨਾਲ ਬੋਲਣ ਲੱਗਿਆ। ਥਾਣੇਦਾਰ ਜਦ ਬੋਲਣੋਂ ਬੰਦ ਹੋਇਆ ਤਾਂ ਸੱਤਿਆਜੀਤ ਬੋਲਣ ਲੱਗਿਆ,

"ਦੇਖੋ ਜੀ! ਜਾਂ ਤਾਂ ਤੁਸੀਂ ਸਾਨੂੰ ਜੇਲ੍ਹ ਭੇਜੋ ਜਾਂ ਰਿਹਾਅ ਕਰੋ।"

"ਮੈਂ ਥੋਨੂੰ ਨਾ ਜੇਲ੍ਹ ਭੇਜਾਂ ਨਾ ਰਿਹਾਅ ਕਰਾਂ। ਥੋਨੂੰ ਥਾਣੇ 'ਚ ਰਹਿਣਾ ਪਊ...." ਥਾਣੇਦਾਰ ਬੋਲਦਾ-ਬੋਲਦਾ ਕਹਿਣ ਲੱਗਿਆ,

"ਹਾਂ! ਥਾਣੇ 'ਚ ਥੋਨੂੰ ਜੇ ਕੋਈ ਔਖ ਐ ਤਾਂ ਦੱਸੋ?"

"ਜੇ ਰਿਹਾਅ ਨਹੀਂ ਕਰਨਾ ਤਾਂ ਫੇਰ ਸਾਨੂੰ ਜੇਲ੍ਹ ਭੇਜ ਦਿਓ ਜੀ।" ਬਚਨ ਨੇ ਕਿਹਾ। ਥਾਣੇਦਾਰ ਹੱਸਦਾ ਬੋਲਿਆ,

"ਉਏ ਤੂੰ ਚਾਪੜਾਜਿਆ! ਕੁਰਖਸ਼ੇਤਰ ਦੀ ਜੇਲ੍ਹ 'ਚ ਜਾਕੇ ਪਿਸੂਆਂ-ਜੂੰਆਂ ਨੂੰ ਲਹੂ ਜਰੂਰ ਪਿਆਉਣੈ। ਜਦੋਂ ਉੱਪਰੋਂ ਹੁਕਮ ਆ ਗਿਆ, ਰਿਹਾ ਕਰ ਦਿਆਂਗੇ। ...ਚਲੋ ਜਾਓ ਬੈਠੋ ਆਰਾਮ ਨਾਲ।" ਥਾਣੇਦਾਰ ਦੀ ਇਹ ਗੱਲ ਸੁਣ ਕੇ ਉਹ ਫੇਰ ਥਾਣੇ ਵਿਚਲੇ ਵੱਡੇ ਕਮਰੇ 'ਚ ਜਾਕੇ ਬੈਠ ਗਏ।

ਚਾਰ ਦਿਨਾਂ ਬਾਅਦ ਅਕਾਲੀਆਂ ਵਲੋਂ ਪੰਜਾਬੀ ਸੂਬੇ ਲਈ ਲਾਇਆ ਮੋਰਚਾ, ਕੇਂਦਰ ਸਰਕਾਰ ਨਾਲ ਗੱਲ-ਬਾਤ ਚੱਲਣੀ ਸ਼ੁਰੂ ਹੋਣ ਕਰਕੇ ਵਾਪਿਸ ਲਿਆ ਗਿਆ। ਉਸ ਦੇ ਨਾਲ ਹੀ ਭਾਰਤੀ ਕਮਿਊਨਿਸਟ ਪਾਰਟੀ ਨੇ ਵੀ ਆਪਣਾ ਸ਼ੁਰੂ ਕੀਤਾ, ਸ਼ਹਿਰੀ ਆਜ਼ਾਦੀਆਂ ਦਾ ਘੋਲ, ਬੰਦ ਕੀਤਾ। ਜੇਲ੍ਹਾਂ ਅੰਦਰਲੇ ਅਕਾਲੀ ਅਤੇ ਕਾਮਰੇਡ ਰਿਹਾਅ ਕੀਤੇ ਜਾਣ ਲੱਗੇ। ਸੱਤਿਆਜੀਤ ਹੋਰਾਂ ਦੇ ਜਥੇ ਨੂੰ ਵੀ ਸੰਗਰੂਰ ਥਾਣੇ ਵਿਚੋਂ ਰਿਹਾਅ ਕੀਤਾ ਗਿਆ।

ਥਾਣਿਉਂ ਰਿਹਾਅ ਹੋਣ ਤੋਂ ਤੀਜੇ ਦਿਨ ਬਾਅਦ, ਸੱਤਿਆਜੀਤ ਵਾਇਰਲੈਸ ਓਪਰੇਟਰ ਦੀ ਡਿਊਟੀ 'ਤੇ ਹਾਜ਼ਰ ਹੋਣ ਲਈ ਘਰੋਂ ਤੁਰਿਆ। ਉਸ ਨੇ ਫੌਜੀ ਛਾਉਣੀ ਦੇ ਦਫਤਰ 'ਚ ਬੈਠੇ ਉਸ ਸਿੱਖ ਅਫ਼ਸਰ ਨੂੰ ਜਾ ਸਤਿ ਸ੍ਰੀ ਅਕਾਲ ਬੁਲਾਈ। ਉਸ ਵਲੋਂ ਬੁਲਾਈ ਸਤਿ ਸ੍ਰੀ ਅਕਾਲ ਦਾ ਜਵਾਬ ਦੇਣ ਦੀ ਥਾਂ ਕਚੂਚ ਹੋਏ ਉਸ ਅਫ਼ਸਰ ਨੇ ਆਪਣੇ ਸਾਹਮਣੇ ਪਈ ਕੁਰਸੀ 'ਤੇ ਬੈਠਣ ਲਈ ਸੱਤਿਆਜੀਤ ਨੂੰ ਹੱਥ ਦਾ ਇਸ਼ਾਰਾ

ਕੀਤਾ। ਉਹ ਉਸਦੇ ਖਰਾਬ ਮੂਡ ਨੂੰ ਭਾਂਪਦਾ, ਨਿੰਮੋਂਝੂਣਾ ਹੋਇਆ ਕੁਰਸੀ 'ਤੇ ਬੈਠ ਗਿਆ। ਸਿੱਖ ਫ਼ੌਜੀ ਅਫ਼ਸਰ ਨੇ ਆਪਣੀ ਕੁਰਸੀ ਮੂਹਰਲੇ ਮੇਜ ਦੇ ਦਰਾਜ ਵਿੱਚੋਂ, ਸੰਗਰੂਰ ਵਾਲੀ ਸੀ. ਆਈ. ਡੀ. ਦੀ ਭੇਜੀ ਰਿਪੋਰਟ ਕੱਢਕੇ, ਸੱਤਿਆਜੀਤ ਨੂੰ ਫੜਾਈ। ਸੱਤਿਆਜੀਤ ਰਿਪੋਰਟ ਪੜ੍ਹਨ ਬਾਅਦ ਬੋਲਿਆ,

"ਸਰ! ਮੈਂ ਤਾਂ ਮਹੀਨੇ ਦੀ ਛੁੱਟੀ ਲਈ ਹੋਈ ਤੀ।"

"ਛੁੱਟੀ ਤੂੰ ਕਾਕਾ! ਗ੍ਰਿਫ਼ਤਾਰੀ ਦੇਣ ਖਾਤਰ ਤਾਂ ਨਹੀਂ ਲਈ ਸੀ..." ਸਿੱਖ ਅਫ਼ਸਰ ਪਹਿਲਾਂ ਨਾਲੋਂ ਵਧੇਰੇ ਕੁਰੱਖਤ ਆਵਾਜ਼ 'ਚ ਬੋਲਿਆ, "...ਤੈਨੂੰ ਪਤੈ-ਫ਼ੌਜੀ-ਜਵਾਨ ਹੁੰਦਿਆਂ ਹਕੂਮਤ ਖਿਲਾਫ਼ ਗ੍ਰਿਫ਼ਤਾਰੀ ਦੇਣੀ ਕਿੱਡਾ ਵੱਡਾ ਅਪਰਾਧ ਐ।... ਨਾ ਮੁਆਫ਼ ਕਰਨ ਯੋਗ ਅਪਰਾਧ ਐ।"

"ਗ੍ਰਿਫ਼ਤਾਰੀ ਤਾਂ ਸਰ! ਮੈਂ ਸ਼ਹਿਰੀ ਆਜ਼ਾਦੀਆਂ ਖਾਤਰ ਦਿੱਤੀ ਤੀ।"

"ਤੇਰਾ ਮਤਲਬ... ਇੱਕ ਫ਼ੌਜੀ ਜਵਾਨ ਸ਼ਹਿਰੀ ਆਜ਼ਾਦੀਆਂ ਖਾਤਰ ਗ੍ਰਿਫ਼ਤਾਰੀ ਦੇ ਸਕਦੈ?..." ਉਹ ਅਫ਼ਸਰ ਬੋਲਦਾ-ਬੋਲਦਾ ਵਿਅੰਗਮਈ ਅੰਦਾਜ਼ 'ਚ ਬੋਲਣ ਲੱਗਿਆ, "... ਐਡਵੋਕੇਟ ਸਾਹਿਬ! ਏਹ ਰੂਲ ਮਿਲਟਰੀ ਦੇ ਸੰਵਿਧਾਨ ਦੇ ਕਿਹੜੇ ਪੰਨੇ 'ਤੇ ਲਿਖਿਆ ਹੋਇਐ?"

"ਸਰ! ਏਸ ਦਾ ਤਾਂ ਮੈਨੂੰ ਪਤਾ ਨਹੀਂ।... ਪਰੰਤੂ ਹੱਕਾਂ ਖਾਤਰ ਬੋਲਣ, ਲਿਖਣ, ਜਥੇਬੰਦ ਹੋਣਾ ਅਤੇ ਸੰਘਰਸ਼ ਕਰਨ ਦਾ ਭਾਰਤੀ ਸੰਵਿਧਾਨ ਭਾਰਤ ਦੇ ਸਾਰੇ ਨਾਗਰਿਕਾਂ ਨੂੰ ਬਰਾਬਰ ਦਾ ਹੱਕ ਦਿੰਦੈ।"

"ਕਾਕਾ! ਤੇਰੀ ਏਹ ਸਮਝ ਮਿਲਟਰੀ ਦੇ ਫਿੱਟ ਆਉਣ ਵਾਲੀ ਨਹੀਂ।"

"ਜੀ! ਫੇਰ ਮੇਰਾ ਮਿਲਟਰੀ 'ਚੋਂ ਨਉਂ ਕੱਟ ਦੇਵੋ।"

"ਪਰ ਤੂੰ ਆਪਣੀ ਗ਼ਲਤ ਸਮਝ ਨੂੰ ਛੱਡ ਨਹੀਂ ਸਕਦਾ?"

"ਸਰ! ਨਹੀਂ।"

ਸਿੱਖ ਫ਼ੌਜੀ ਅਫ਼ਸਰ ਸੱਤਿਆਜੀਤ ਦੇ ਵਿਚਾਰਾਂ ਦੀ ਸਪੱਸ਼ਟਤਾ ਤੋਂ ਪ੍ਰਭਾਵਤ ਹੋਇਆ, ਉਹ ਉਸ ਨਾਲ ਪਹਿਲਾਂ ਵਾਂਗ ਰੁੱਖਾ ਪੇਸ਼ ਆਉਣ ਦੀ ਥਾਂ ਹਮਦਰਦੀ ਭਰੇ ਢੰਗ ਨਾਲ ਪੇਸ਼ ਆਉਣ ਲੱਗਿਆ। ਅਫਸਰ ਨੇ ਉਸ ਨੂੰ ਨੌਕਰੀ ਨਾ ਛੱਡਣ ਲਈ ਸਮਝਾਉਣਾ ਸ਼ੁਰੂ ਕੀਤਾ। ਪਰ ਸੱਤਿਆਜੀਤ ਆਪਣੇ ਫ਼ੈਸਲੇ ਉੱਤੇ ਅਡੋਲ ਰਿਹਾ। ਸੱਤਿਆਜੀਤ ਦੀ ਅਡੋਲਤਾ ਸਾਹਮਣੇ ਹਥਿਆਰ ਸੁੱਟਦਾ ਉਹ ਫੌਜੀ ਅਫ਼ਸਰ ਆਖਰ ਉਸ ਨੂੰ ਵਾਇਰਲੈਸ ਓਪਰੇਟਰ ਦੀ ਨੌਕਰੀ ਤੋਂ ਫਾਰਗ ਕਰਨ ਲਈ ਮਜ਼ਬੂਰ ਹੋਇਆ।

## ਚੌਦਾਂ

ਸੱਤਿਆਜੀਤ ਦੇ ਨੌਕਰੀ ਛੱਡਣ ਦਾ ਪ੍ਰਭਾਵ, ਭਗਵਾਨ ਸਿੰਘ, ਦਰਸਨਾਂ, ਲੌਂਗੋਵਾਲ ਵਾਲੀ ਭੂਆ, ਪਛਮਣ, ਪਾਰਟੀ ਵਾਲਿਆਂ ਅਤੇ ਘਰ ਦੀ ਆਰਥਕ ਹਾਲਤ 'ਤੇ ਅਲੱਗ-ਅਲੱਗ ਹੋਣਾ ਸ਼ੁਰੂ ਹੋਇਆ। ਭਗਵਾਨ ਸਿੰਘ ਨੇ ਤਾਂ ਸੱਤਿਆਜੀਤ ਨੂੰ ਬਹੁਤ ਹੀ ਭੱਦੀ ਸ਼ਬਦਾਵਲੀ ਨਾਲ ਨਿਵਾਜਕੇ, ਇੱਕ ਤਰ੍ਹਾਂ ਉਸ ਨਾਲ ਜ਼ਬਾਨ-ਸਾਂਝੀ ਕਰਨੀ ਵੀ ਬੰਦ ਕਰ ਦਿੱਤੀ। ਦਰਸਨਾਂ ਨੂੰ ਉਸ ਦੇ ਨੌਕਰੀ ਛੱਡਣ ਨਾਲ ਪਹੁੰਚਿਆ ਸਦਮਾ, ਉਸ ਦੀ ਸਿਉਨੇ ਵਰਗੀ ਦੇਹ ਨੂੰ ਲੱਕੜ ਨੂੰ ਲੱਗੇ ਘੁਣ ਵਾਂਗ ਖਾਣ ਲੱਗਿਆ। ਲੌਂਗੋਵਾਲ ਵਾਲੀ ਭੂਆ ਨੂੰ ਉਹ ਘਰ-ਗਮਾਊ ਦੀ ਸ਼ਕਲ 'ਚ ਨਜਰ



ਆਉਣਾ ਸ਼ੁਰੂ ਹੋਇਆ। ਪਛਮਣ ਤਾਂ ਪਹਿਲਾਂ ਤੋਂ ਹੀ, ਸੰਗਰੂਰ 'ਚ ਰਹਿੰਦਾ ਹੋਇਆ ਵੀ ਸੱਤਿਆਜੀਤ ਹੋਰਾਂ ਨੂੰ ਅਣਸਰਦੇ ਹੀ ਮਿਲਦਾ ਸੀ। ਫੇਰ ਉਸ ਨੇ ਉਸ ਦੇ ਨੌਕਰੀ ਛੱਡਣ ਤੋਂ ਮਗਰੋਂ ਤਾਂ ਉਹਨਾਂ ਨੂੰ ਇੱਕ ਤਰ੍ਹਾਂ ਮਿਲਣਾ ਹੀ ਛੱਡ ਦਿੱਤਾ ਸੀ। ਨੌਕਰੀ ਛੱਡਣ ਦੇ ਨਾਲ ਹੀ ਸੱਤਿਆਜੀਤ ਦੇ ਘਰ ਦੀ ਆਰਥਕ ਹਾਲਤ ਖਰਾਬ ਹੋਣੀ ਸ਼ੁਰੂ ਹੋ ਗਈ ਸੀ। ਪਾਰਟੀ ਵਾਲਿਆਂ ਨੇ ਪਹਿਲਾਂ-ਪਹਿਲਾਂ ਤਾਂ ਉਸ ਦੇ ਨੌਕਰੀ ਛੱਡਣ ਨੂੰ ਲੈ ਕੇ ਉਸ ਦੀ ਪ੍ਰਸ਼ੰਸਾ ਕੀਤੀ ਪਰ ਜਦ ਪਾਰਟੀ ਨੂੰ ਉਸ ਦੀ ਆਰਥਕ ਹਾਲਤ ਕਮਜੋਰ ਹੋਣ ਕਾਰਨ ਉਸ ਦੀ ਆਰਥਕ ਮਦਦ ਕਰਨੀ ਪਈ ਤਾਂ ਪਾਰਟੀ ਦੇ ਕਈ ਸੀਨੀਅਰ ਸਾਥੀ ਵੀ ਨੱਕ-ਬੁੱਲ੍ਹ ਕੱਢਣ ਲੱਗੇ ਪਰ ਸੱਤਿਆਜੀਤ ਨੇ ਜਿਹੀ ਸੰਕਟਮਈ ਹਾਲਤ ਦਾ ਹੌਂਸਲੇ ਅਤੇ ਸਿਆਣਪ ਨਾਲ ਸਾਹਮਣਾ ਕਰਨ ਦਾ ਰਸਤਾ ਇਖਤਿਆਰ ਕੀਤਾ ਹੋਇਆ ਸੀ।

ਦਰਸ਼ਨਾ ਦੀ ਦੇਹ ਨੂੰ ਪਹੁੰਚੇ ਸਦਮੇਂ ਨੇ ਉਸ ਦੀਆਂ ਅੱਖਾਂ ਦੀ ਚਮਕ, ਮੂੰਹ ਉਤਲੀ ਲਾਲੀ ਅਤੇ ਮੱਥੇ ਦੀ ਲਿਸ਼ਕ ਪਲੱਤਣ 'ਚ ਤਬਦੀਲ ਕਰਨੀ ਸ਼ੁਰੂ ਕੀਤੀ ਹੋਈ ਸੀ। ਇਸ ਤਬਦੀਲੀ ਦੀ ਗਤੀ ਨੂੰ ਦਰਸ਼ਨਾ ਦੇ ਗਰਭਵਤੀ ਹੋਣ ਦੀ ਹਾਲਤ ਹੋਰ ਤੇਜ ਕਰਨ ਦਾ ਰੋਲ ਅਦਾ ਕਰ ਰਹੀ ਸੀ। ਉਸ ਦੀ ਦੇਹ ਦਿਨੋ-ਦਿਨ ਪੀਲੀ ਭੂਕ ਵਰਗੀ ਬਣ ਰਹੀ ਸੀ ਪਰ ਸੱਤਿਆਜੀਤ ਪਾਰਟੀ-ਕੰਮ 'ਚ ਰੁਝਿਆ ਰਹਿਣ ਕਾਰਨ ਚਾਹੁੰਦਾ ਹੋਇਆ ਵੀ ਦਰਸ਼ਨਾ ਨੂੰ ਡਾਕਟਰ ਨੂੰ ਦਿਖਾਉਣ ਲਈ ਸਮਾਂ ਨਹੀਂ ਕੱਢ ਰਹਿਆ ਸੀ।

ਭਗਵਾਨ ਸਿੰਘ ਅਤੇ ਸਵਿੱਤਰੀ ਹੋਰਾਂ ਦੇ ਹਾਲ-ਹਾਲ ਕਰਨ 'ਤੇ, ਸੱਤਿਆਜੀਤ ਦਰਸਨਾਂ ਨੂੰ ਪਟਿਆਲੇ ਦੇ ਰਾਜਿੰਦਰਾ ਹਸਪਤਾਲ ਵਿਚਲੇ ਆਪਣੇ ਵਾਕਿਫ ਕਾਮਰੇਡ ਡਾਕਟਰ ਕੋਲ ਲੈ ਕੇ ਗਿਆ। ਉਸ ਦੇ ਚਿਹਰੇ ਵਲ ਪੜਤਾਲੀਆਂ ਨਜ਼ਰ ਨਾਲ ਤੱਕਦੇ ਡਾਕਟਰ ਦੇ ਕਾਲੀ ਦਾੜ੍ਹੀ-ਮੁੱਛਾਂ ਵਾਲੇ ਗੋਰੇ ਅਤੇ ਹੱਸਮੁਖ ਚਿਹਰੇ 'ਤੇ ਫਿਕਰ ਝਲਕਿਆ। ਉਹ ਆਪਣੇ ਕੋਲ ਖੜੇ ਸੱਤਿਆਜੀਤ ਵਲ ਗਿਲੇ ਭਰੀ ਨਜਰ ਨਾਲ ਤੱਕਦਾ ਬੋਲਿਆ,

"ਚਲੋ, ਕਾਮਰੇਡ! ਭਰਜਾਈ ਦਾ ਐਕਸਰਾ ਕਰਵਾਉਣੇ ਐ"

"ਭਾਈ! ਕੁਛ ਕਰਵਾਲਾ। ਤੇਰੀ ਭਰਜਾਈ ਤੇਰੇ ਕੋਲ ਲਿਆਂਦੀ" ਸੱਤਿਆਜੀਤ ਛਿੱਥਾ ਜਿਹਾ ਮੁਸਕਰਾਇਆ। ਦਰਸ਼ਨਾਂ ਦਾ ਉਸੇ ਹਸਪਤਾਲ ਵਿੱਚੋਂ ਹੀ ਐਕਸਰਾ ਕਰਵਾਇਆ ਗਿਆ। ਡਾਕਟਰ ਨੇ ਦਰਸ਼ਨਾਂ ਦੀ ਅਰਾਮ ਕਰਨ ਦੀ ਲੋੜ ਨੂੰ ਮੁੱਖ ਰੱਖਦਿਆਂ, ਦਰਸ਼ਨਾ ਹਸਪਤਾਲ ਵਿਚਲੀ ਆਪਣੀ ਸਰਕਾਰੀ ਕੋਠੀ ਵਿੱਚ ਆਪਣੀ ਪਤਨੀ ਕੋਲ ਭੇਜੀ। ਡਾਕਟਰ, ਸੱਤਿਆਜੀਤ ਨੂੰ ਨਾਲ ਲੈਕੇ ਆਪਣੇ ਦਫਤਰ ਵਿੱਚ ਬੈਠਾ। ਕੁਝ ਸਮੇਂ ਬਾਅਦ ਦਰਸ਼ਨਾ ਦੇ ਐਕਸਰੇ ਦੀ ਰਿਪੋਰਟ ਆਈ। ਡਾਕਟਰ ਐਕਸਰੇ ਰਿਪੋਰਟ ਨੂੰ ਆਪਣੀ ਕੁਰਸੀ ਬਰਾਬਰ ਲੱਗੀ ਟਿਊਬ ਦੀ ਰੋਸ਼ਨੀ 'ਚ ਕਰਕੇ ਗਹੁ ਨਾਲ ਦੇਖਣ ਲੱਗਿਆ। ਐਕਸਰਾ ਦੇਖ ਰਹੇ ਡਾਕਟਰ ਦੇ ਚਿਹਰੇ ਦਾ ਰੰਗ ਪਹਿਲਾਂ ਨਾਲੋਂ ਵੀ ਫ਼ਿਕਰਮਈ ਹੋ ਚੁੱਕਿਆ ਸੀ। ਉਸ ਨੇ ਐਕਸਰਾ ਰਿਪੋਰਟ ਆਪਣੇ ਮੂਹਰਲੇ ਮੇਜ 'ਤੇ ਰੱਖਕੇ; ਸੱਤਿਆਜੀਤ ਵਲ ਹਮਦਰਦੀ ਭਰੀ ਨਜ਼ਰ ਨਾਲ ਤੱਕਦਿਆਂ ਦਫਤਰ ਦੇ ਕਮਰੇ ਮੂਹਰੇ ਬੈਠੇ ਸੇਵਾਦਾਰ ਨੂੰ ਦੋ ਪਾਣੀ ਦੇ ਗਲਾਸ ਲਿਆਉਣ ਲਈ ਕਿਹਾ, ਪੀਅਨ ਨੇ ਦੋਵਾਂ ਨੂੰ ਇੱਕ-ਇੱਕ ਪਾਣੀ ਦਾ ਗਲਾਸ ਲਿਆਕੇ ਦਿੱਤਾ। ਡਾਕਟਰ ਖਾਲੀ ਗਲਾਸ ਮੇਜ 'ਤੇ ਧਰ, ਪਾਣੀ ਪੀਕੇ ਹਟੇ ਸੱਤਿਆਜੀਤ ਨੂੰ, ਅਫਸੋਸ ਭਰੇ

ਅੰਦਾਜ਼ 'ਚ ਦੱਸਣ ਲੱਗਿਆ,

"ਕਾਮਰੇਡ! ਬੜੇ ਦੁੱਖ ਨਾਲ ਦੱਸਣਾ ਪੈ ਰਹਿਐ - ਤੁਹਾਡੀ ਮਿਸਜ਼ ਦੇ ਦੋਵੇਂ ਗੁਰਦੇ ਡੈਮਜ਼ ਹੋ ਗਏ ਐ।"

"ਟਰੀਟਮੈਂਟ ਤਾਂ ਹੋਜੂਗਾ ਡਾਕਟਰ ਸਾਹਬ?"

"ਅਸੰਭਵ ਐ..." ਨਾਂਹ 'ਚ ਸਿਰ ਮਾਰਦੇ ਡਾਕਟਰ ਨੇ ਥੋੜ੍ਹੇ ਉਤਸ਼ਾਹ ਨਾਲ ਕਿਹਾ, "...ਪੇਟ ਵਿਚਲਾ ਬੱਚਾ ਅਪ੍ਰੇਸ਼ਨ ਕਰਕੇ ਬਚਾਇਆ ਜਾ ਸਕਦੈ...ਪਰ ਅਪ੍ਰੇਸ਼ਨ ਕਰਨ ਦੌਰਾਨ ਤੁਹਾਡੀ ਵਾਇਫ ਦੀ ਡੈੱਥ ਐਟ-ਏ ਟਾਇਮ ਹੋ ਸਕਦੀਐ।"

"ਉਂਝ ਉਹ ਕਿੰਨਾ ਕੁ ਸਮਾਂ ਜਿਉਂਦੀ ਰਹਿ ਸਕਦੀ ਐ?"

"ਅਗਰ ਡਿਲਵਰੀ ਟਾਇਮ ਸਿਰ ਹੁੰਦੀਐ ਤਾਂ... ਫੇਰ ਉਸ ਦੀ ਤੇ ਬੱਚੇ ਦੀ ਮੌਤ ਸ਼ਿਉਰ ਐ।" ਡਾਕਟਰ ਦੇ ਮੂੰਹੋਂ ਨਿਕਲੇ ਸ਼ਬਦਾਂ ਨੇ ਸੱਤਿਆਜੀਤ ਨੂੰ ਸੋਚਾਂ ਦੇ ਖਾਰੇ ਸਮੁੰਦਰ 'ਚ ਧੱਕਾ ਦੇ ਦਿੱਤਾ ਸੀ। ਉਹ ਪੰਡ ਵਿਚਲੀ ਤੂੜੀ ਦੇ ਖਿੰਡਣ ਵਾਂਗੂ ਖਿੰਡ ਰਹੇ ਮਨ 'ਤੇ ਕਾਬੂ ਪਾਉਣ ਲਈ ਚੁੱਪ ਹੋਇਆ। ਕੁਝ ਪਲ ਚੁੱਪ ਰਹਿਣ ਬਾਅਦ ਬੈਠੇ ਗਲੇ ਵਿੱਚੋਂ ਨਿੱਕਲੀ ਆਵਾਜ਼ 'ਚ ਕਹਿਣ ਲੱਗਿਆ,

"ਡਾਕਟਰ ਸਾਹਬ! ਜੇ ਘਰ ਨੂੰ ਮੋੜ ਕੇ ਲਿਜਾਵਾਂਗੇ ਤਾਂ ਉਹ ਆਪਣੀ ਹੋਣੀ ਦਾ ਅੰਦਾਜ਼ਾ ਲਾ-ਲਵੇਗੀ...ਤੇ ਛੇਤੀ ਮਰ ਜਾਵੇਗੀ... " ਬੋਲਦਾ-ਬੋਲਦਾ ਸੱਤਿਆਜੀਤ ਪੀੜਤ ਆਵਾਜ਼ 'ਚ ਬੋਲਣ ਲੱਗਿਆ, "... ਜੇ ਤੁਸੀਂ ਉਸਨੂੰ ਦਾਖਲ ਕਰ ਲਵੋਂ ਤਾਂ ਥੋਡੀ ਬਹੁਤ-ਬਹੁਤ ਮਿਹਰਬਾਨੀ ਹੋਵੇਗੀ।... ਹੋਰ ਚਾਰ ਦਿਨ ਬੈਠੀ ਰਹੇਗੀ।...ਨਾਲੇ ਮੈਂ ਦਰਸ਼ਨਾ ਦੇ ਮਾਤਾ-ਪਿਤਾ ਨਾਲ ਸਮੇਂ ਤੋਂ ਪਹਿਲਾਂ, ਡਿਲਵਰੀ ਕਰਵਾਉਣ ਬਾਰੇ ਸਲਾਹ ਮਸ਼ਵਰਾ ਕਰ ਲਵਾਂਗਾ। ਘਰੇ ਤਾਂ ਉਹ ਜਲਦੀ ਮੇਰਾ ਸਾਥ ਛੱਡ ਜਾਵੇਗੀ।"

"ਠੀਕ ਐ ਕਾਮਰੇਡ! ਮੈਂ ਭਰਜਾਈ ਨੂੰ ਦਾਖਲ ਕਰ ਲੈਂਦਾ ਹਾਂ।"

ਡਾਕਟਰ ਨੇ ਦਰਸ਼ਨਾ ਦਾਖਲ ਕਰ ਲਈ ਅਤੇ ਉਸਨੇ ਕਾਮਰੇਡਾਂ ਵਾਲੇ ਅਪਣੱਤ ਭਰੇ ਜਜ਼ਬੇ ਨਾਲ ਦਰਸ਼ਨਾ ਅਤੇ ਸੱਤਿਆਜੀਤ ਨਾਲ ਵਰਤਾਉ ਕਰਨਾ ਸ਼ੁਰੂ ਕੀਤਾ। ਡਾਕਟਰ ਤੇ ਸੱਤਿਆਜੀਤ ਨੇ ਦਰਸ਼ਨਾ ਦਾ ਪਤਾ ਲੈਣ ਆਉਣ ਵਾਲਿਆਂ ਨੂੰ ਹਕੀਕਤ ਦਾ ਉੱਕਾ ਭੇਤ ਨਾ ਲੱਗਣ ਦਿੱਤਾ। ਸੱਤਿਆਜੀਤ ਨੇ ਦਰਸ਼ਨਾ ਨੂੰ ਹੋਰ ਸਮਾਂ ਜਿਉਂਦੀ ਰੱਖਣ ਦੇ ਲਾਲਚ 'ਚ, ਅਪ੍ਰੇਸ਼ਨ ਰਾਹੀਂ ਬੱਚਾ ਲੈਣ ਦਾ ਵਿਚਾਰ, ਤਿਆਗਿਆ। ਪਰ ਤਕਰੀਬਨ ਵੀਹ ਦਿਨ ਹਸਪਤਾਲ ਵਿੱਚ ਦਾਖਲ ਰਹਿਣ ਬਾਅਦ, ਦਰਸ਼ਨਾ ਅਤੇ ਉਸ ਦੇ ਪੇਟ ਵਿਚਲੇ ਬੱਚੇ ਦੀ ਮੌਤ ਹੋ ਗਈ। ਉਸਦੀ ਮੌਤ ਦੇ ਸਦਮੇਂ ਨੇ ਸੱਤਿਆਜੀਤ ਨੂੰ ਵੇਲਣੇ ਵਿਚਲੀ ਕਪਾਹ ਵਾਂਗ ਵੇਲਣਾ ਸ਼ੁਰੂ ਕੀਤਾ। ਘਰ ਦੀਆਂ ਕੰਧਾਂ ਉਸਨੂੰ ਵੱਢ-ਵੱਢ ਖਾਣ ਲੱਗੀਆਂ।

ਦਰਸ਼ਨਾਂ ਦੇ ਅੰਤਮ ਕਿਰਿਆ-ਕਰਮ ਤੋਂ ਅਗਲੇ ਦਿਨ ਤੋਂ ਈ, ਸੱਤਿਆਜੀਤ ਸੰਗਰੂਰ ਵਾਲੇ ਪਾਰਟੀ ਦਫ਼ਤਰ ਜਾਣ ਲੱਗਿਆ। ਕਿਉਂਕਿ ਘਰੇ ਦੁੱਖ ਸਾਂਝਾ ਕਰਨ ਲਈ ਆਉਣ ਵਾਲੇ, ਲਿੱਸੀਆਂ-ਲਾਵੀਂਆਂ ਗੱਲਾਂ ਕਰਦੇ ਰਹਿੰਦੇ ਸਨ। ਉਹ ਗੱਲਾਂ, ਉਸਦੇ ਦਿਲ 'ਤੇ, ਦਰਸ਼ਨਾਂ ਦੀ ਮੌਤ ਨਾਲ ਹੋਏ ਜ਼ਖ਼ਮਾਂ ਨੂੰ, ਆਠਰਨ ਨਹੀਂ ਦਿੰਦੀਆਂ ਸਨ। ਪਾਰਟੀ ਦਫ਼ਤਰ 'ਚ ਉਸਦਾ ਸੁਚੇਤ ਮਨ ਪਾਰਟੀ ਦੇ ਕਿਸੇ ਨਾ ਕਿਸੇ ਕੰਮ 'ਚ ਰੁੱਝਿਆ ਰਹਿੰਦਾ ਸੀ।

ਇੱਕ ਦਿਨ ਸੰਗਰੂਰ ਵਾਲੇ ਦਫ਼ਤਰ 'ਚ ਕਿਸੇ ਪਾਰਟੀ-ਕੰਮ ਆਏ ਨਾਜ਼ਮ ਨੂੰ, ਸੱਤਿਆਜੀਤ ਪਹਿਲਾਂ ਵਾਲਾ ਸੱਤਿਆਜੀਤ ਨਜ਼ਰ ਨਾ ਆਇਆ। ਉਸਦੀ ਮੰਦੀ



ਹਾਲਤ ਤੱਕਦਿਆਂ, ਨਾਜ਼ਮ ਦੇ ਮਨ 'ਚ ਉਸ ਬਾਰੇ ਅਪਣੱਤ-ਭਰੀ ਹਮਦਰਦੀ ਉੱਛਲੀ। ਉਸ ਨੇ ਉਸ ਦੇ ਮਨ ਨੂੰ ਕੁਝ ਨਾ ਕੁਝ ਰਾਹਤ ਪੁਚਾਉਣ ਦੇ ਮਨ ਨਾਲ, ਉਸਨੂੰ ਆਪਣੇ ਨਾਲ ਆਪਣੇ ਪਿੰਡ ਲਿਜਾਣਾ ਚਾਹਿਆ ਅਤੇ ਆਪਣੀ ਇਹ ਚਾਹ ਉਸ ਨੇ ਉਸ ਨਾਲ ਸਾਂਝੀ ਕੀਤੀ। ਸੱਤਿਆਜੀਤ ਨੂੰ ਜਾਣ ਤੋਂ ਨਾਂਹ-ਨੁਕਰ ਕਰਦੇ ਨੂੰ ਵੀ ਉਹ ਕਾਮਰੇਡੀ ਅਤੇ ਨਿੱਜੀ ਦੋਸਤੀ ਦੇ ਜ਼ੋਰ ਨਾਲ ਆਪਣੇ ਪਿੰਡ ਵਲ ਨੂੰ ਲੈ ਤੁਰਿਆ।

ਉਹ ਦੋਵੇਂ, ਆਪਣਾ-ਆਪਣਾ ਸਾਇਕਲ ਚਲਾਉਂਦੇ ਤੇ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ, ਵੱਗਾਂ ਦੇ ਚਰਾਂਦਾਂ 'ਚੋਂ ਪਿੰਡ ਮੁੜਨ ਵੇਲੇ ਨਾਲ, ਮਕਾਉਂ ਪਿੰਡ ਪਹੁੰਚੇ। ਨਾਜ਼ਮ ਦੇ ਮਾਤਾ-ਪਿਤਾ ਨੇ ਅਪਣੱਤ ਅਤੇ ਹਮਦਰਦੀ ਨਾਲ, ਦਰਸ਼ਨਾਂ ਦੀ ਬੇਵਕਤੀ ਮੌਤ ਦਾ ਦੁੱਖ ਸੱਤਿਆਜੀਤ ਨਾਲ ਸਾਂਝਾ ਕੀਤਾ। ਉਹਨਾਂ ਕੋਲ ਵੀਹ-ਪੱਚੀ ਮਿੰਟ ਬੈਠਣ ਅਤੇ ਦੁੱਧ ਪੀਣ ਬਾਅਦ, ਉਹ ਦੋਵੇਂ ਚੁਬਾਰੇ 'ਚ ਚਲੇ ਗਏ। ਨਾਜ਼ਮ ਸੱਤਿਆਜੀਤ ਨੂੰ ਚੁਬਾਰੇ 'ਚ, ਮੰਜੇ 'ਤੇ ਬਿਠਾ ਕੇ ਅਤੇ "ਮੈਂ ਹੁਣੇ ਆਇਆ" ਆਖਕੇ ਚੁਬਾਰੇ 'ਚੋਂ ਹੇਠਾਂ ਆਇਆ। ਉਹ ਜਦ ਦਸ-ਬਾਰਾਂ ਮਿੰਟਾਂ ਬਾਅਦ ਮੁੜ ਚੁਬਾਰੇ 'ਚ ਆਇਆ ਤਾਂ ਉਸਦੇ ਇੱਕ ਹੱਥ ਵਿਚ ਰੂੜੀ ਮਾਰਕਾ ਸ਼ਰਾਬ ਦਾ ਅਧੀਆ ਤੇ ਭਰਿੰਡੀਆਂ ਦੀ ਸਬਜ਼ੀ ਵਾਲੀ ਕੌਲੀ ਸੀ ਅਤੇ ਦੂਸਰੇ ਹੱਥ ਵਿੱਚ ਪਾਣੀ ਵਾਲਾ ਡੋਲੂ ਸੀ। ਉਸਦੇ ਹੱਥਾਂ ਵਿਚਲੇ ਸਮਾਨ ਵਲ ਤਕਦੇ ਸੱਤਿਆਜੀਤ ਨੇ ਕਿਹਾ,

"ਬਈ-ਨਾਜ਼ਮਾ! ਆਹ ਖੇਚਲ ਕਰਨ ਦੀ ਕੀ ਜਰੂਰਤ ਤੀ?"

"ਮੇਰੇਆਰ! ਸਾਇਕਲਾਂ ਦੇ ਹੰਭਾਏ ਆਂ...ਘੁਟ-ਘੁਟ ਲਾਉਣ ਨਾਲ ਥਕੇਵਾਂ ਜਾ ਲਹਿਜੂ ਨਾਲੇ ਦੁਖ-ਸੁਖ ਸਾਂਝੇ ਕਰਲਾਂਗੇ।"

ਨਾਜ਼ਮ ਨੇ ਹੱਥਾਂ ਵਿਚਲਾ ਸਮਾਨ ਮੰਜਿਆਂ ਵਿਚਕਾਰ ਪਏ ਮੇਜ 'ਤੇ ਧਰਿਆ। ਅਲਮਾਰੀ ਵਿੱਚੋਂ ਕੱਚ ਦਾ ਗਲਾਸ ਅਤੇ ਚਮਚਾ, ਕੱਢੇ। ਚਮਚਾ ਪੂੰਝਕੇ ਸਬਜ਼ੀ ਵਾਲੀ ਕੌਲੀ 'ਚ ਰੱਖਿਆ। ਗਲਾਸ ਅਧੀਏ ਕੋਲੇ ਰੱਖਿਆ। ਫੇਰ ਉਸਨੇ ਆਪਣੇ ਸਿਰ ਉੱਤਲੀ ਕਾਲੇ ਰੰਗ ਦੀ ਪੇਚਵੀਂ ਪੱਗ ਬੰਨੀ-ਬੰਨਾਈ ਸਿਰ 'ਤੋਂ ਉਤਾਰਕੇ, ਕੰਸ 'ਤੇ ਪਏ ਲੈਂਪ ਦੇ ਇੱਕ ਪਾਸੇ ਰੱਖੀ। ਸਿਰ ਦੀਆਂ ਨਿੱਕੀਆਂ-ਨਿੱਕੀਆਂ ਤੇ ਕਾਲੀਆਂ-ਕਾਲੀਆਂ ਬੋਦੀਆਂ 'ਚ ਕੰਘਾ ਫੇਰਨ ਵਾਂਗੂ ਸੱਜੇ ਹੱਥ ਦੀਆਂ ਉਂਗਲੀਆਂ ਫੇਰਦਾ ਮੰਜੇ 'ਤੇ ਬੈਠਾ। ਸੱਤਿਆਜੀਤ ਪਾਣੀ ਵਾਲਾ ਡੋਲ ਚੁੱਕਕੇ ਚੁਬਾਰੇ 'ਚੋਂ ਬਾਹਰ ਗਿਆ। ਉਹਨੇ ਪਾਣੀ ਨਾਲ ਪਹਿਲਾਂ ਹੱਥ ਧੋਤੇ। ਫੇਰ ਆਪਣੇ ਸਿਰ ਦੀਆਂ ਨਿੱਕੀਆਂ ਤੇ ਕਾਲੀਆਂ ਬੋਦੀਆਂ ਧੋਤੀਆਂ। ਕਮੀਜ਼ ਦੇ ਖੀਸੇ ਵਿੱਚੋਂ ਕੱਢੇ ਰੁਮਾਲ ਨਾਲ ਹੱਥ, ਮੂੰਹ ਤੇ ਸਿਰ ਪੂੰਝਿਆ। ਡੋਲੂ ਹੱਥ ਲੈ ਮੁੜ ਚੁਬਾਰੇ 'ਚ ਆਇਆ। ਪਾਣੀ ਨਾਲ ਅੱਧਾ ਭਰਿਆ ਡੋਲੂ ਮੇਜ 'ਤੇ ਰੱਖਿਆ। ਨਾਜ਼ਮ ਨੇ ਅਧੀਏ 'ਚੋਂ ਕੁਝ ਸ਼ਰਾਬ ਗਲਾਸ 'ਚ ਪਾਕੇ, ਗਲਾਸ ਸੱਤਿਆਜੀਤ ਵਲ ਵਧਾਉਂਦਿਆਂ ਕਿਹਾ,

"ਹੈਂ ਬਈ ਸੱਤਿਆਜੀਤ! ਹਿੰਦ-ਚੀਨ ਜੰਗ ਨੂੰ ਬੰਦ ਹੋਇਆਂ ਤਾਂ ਕਈ ਮਹੀਨੇ ਹੋਗੇ... ਪਰ ਏਸ ਜੰਗ ਨੂੰ ਲੈਕੇ ਪਾਰਟੀ 'ਚ ਛਿੜੀ ਬਹਿਸ ਦੀ ਜੰਗ, ਸਾਲੀ ਬੰਦ ਹੋਣ 'ਚ ਹੀ ਨਹੀਂ ਆਉਂਦੀ?'

"ਨਾਜ਼ਮ ਸਿਆਂ। ਏਹ ਜੰਗ ਓਦੋਂ ਬੰਦ ਹੋਊ, ਜਦੋਂ ਪਾਰਟੀ ਦੁਫਾੜ ਹੋਗੀ।" ਬੋਲਣੋਂ ਹਟੇ ਸੱਤਿਆਜੀਤ ਨੇ, ਜਦ ਹੱਥ ਵਿਚਲਾ ਗਲਾਸ ਮੂੰਹ ਨੇੜੇ ਕੀਤਾ ਤਾਂ ਉਸ ਨੂੰ ਧੁੜਧੜੀ ਆਈ। ਉਸਨੇ ਹੋਰ ਪਾਣੀ ਪਾਕੇ, ਸ਼ਰਾਬ ਪਤਲੀ ਕੀਤੀ ਅਤੇ ਗਲਾਸ

ਮੂੰਹ ਨੂੰ ਲਾਕੇ ਸ਼ਰਾਬ ਪੀਤੀ। ਆਪਣੇ ਲਈ ਸ਼ਰਾਬ ਗਲਾਸ 'ਚ ਪਾਉਂਦਾ ਨਾਜ਼ਮ ਬੋਲਿਆ,

"ਹਿੰਦ-ਚੀਨ ਜੰਗ ਦੇ ਮੁੱਦੇ 'ਤੇ ਯਾਰ! ਮੈਨੂੰ ਤਾਂ ਡਾਂਗੇ-ਘੋਸ਼ ਧਿਰ ਦੀ ਪੁਜੀਸ਼ਨ ਗਲਤ ਲਗਦੀਐ।"

"ਲੱਗਦੀ ਕੀ ਐ ਹੈ-ਈ ਗਲਤ...." ਸੱਤਿਆਜੀਤ ਖਾਲੀ ਚਮਚਾ ਨਾਜ਼ਮ ਨੂੰ ਫੜਾਉਂਦਾ ਬੋਲਿਆ, "... ਅਗਰ ਚਾਇਨਾ ਨੇ ਅਟੈਕ ਕੀਤਾ ਹੁੰਦਾ ਤਾਂ ਚਾਇਨਾ ਖੁਦ ਫਾਇਰਿੰਗ ਬੰਦ ਕਰਕੇ, ਜਿੱਤੇ ਖੇਤਰ 'ਚੋਂ ਆਪਣੇ-ਆਪ, ਆਪਣੀਆਂ ਫ਼ੌਜਾਂ ਪਹਿਲੀ ਜਗਾ ਕਿਉਂ ਲੈ ਕੇ ਜਾਂਦਾ।"

"ਫੇਰ ਡਾਂਗੇ-ਘੋਸ਼ ਜੁੰਡਲੀ ਐਵੇਂ ਬਕਵਾਸ ਕਰੀ ਜਾਂਦੀਐ...ਬਈ ਚਾਇਨਾ ਹਮਲਾਵਰ ਐ....ਚਾਇਨਾ ਹਮਲਾਵਰ ਐ..।" ਨਾਜ਼ਮ ਨੇ ਆਪਣੀ ਗੱਲ ਪੂਰੀ ਕਰਕੇ ਖਾਲੀ ਗਲਾਸ ਮੇਜ਼ 'ਤੇ ਰੱਖਿਆ।

"ਰੂਸੀ-ਖ਼ਰੁਸ਼ਚੋਵਵਾਦੀਆਂ ਦੇ ਮਗਰ ਲੱਗਕੇ ਡਾਂਗੇ-ਘੋਸ਼ ਧੜਾ ਤਾਂ ਬਸ ਐਵੇਂ ਕਾਂਗਰਸੀ ਸਰਕਾਰ ਦੀ ਬੋਲੀ-ਬੋਲੀ ਜਾਂਦੈ।...." ਉਹਨਾਂ ਦੇ ਪੈੱਗ ਲਾਉਂਦਿਆਂ-ਲਾਉਂਦਿਆਂ ਅਤੇ ਗੱਲਾਂ ਕਰਦਿਆਂ-ਕਰਦਿਆਂ, ਚੁਬਾਰੇ 'ਚ ਹਨੇਰਾ ਫੈਲਣਾ ਸ਼ੁਰੂ ਹੋ ਗਿਆ ਸੀ। ਨਾਜ਼ਮ ਨੇ ਮੰਜੇ 'ਤੋਂ ਖੜਾ ਹੋਕੇ, ਅਲਮਾਰੀ ਵਿਚੋਂ ਮਾਚਿਸ ਲਈ। ਮਾਚਿਸ ਦੀ ਤੀਲੀ ਡੱਬੀ ਦੇ ਮਸਾਲੇ 'ਤੇ ਘਸਾਕੇ ਬਾਲੀ। ਬਲਦੀ ਤੀਲ ਲੈਂਪ ਦੀ ਬੱਤੀ ਨੂੰ ਲਾਈ। ਲੈਂਪ ਦੇ ਨਿੰਮੇ-ਨਿੰਮੇ ਚਾਨਣ ਨਾਲ ਚੁਬਾਰਾ ਭਰ ਗਿਆ। ਨਾਜ਼ਮ ਮੁੜ ਮੰਜੇ 'ਤੇ ਬੈਠਦਾ ਬੋਲਿਆ,

"ਸੱਚ, ਸੱਤਿਆਜੀਤ! ਤੂੰ ਲੁਧੇਆਣੇ ਵਾਲੇ ਪਾਰਟੀ 'ਜਲਾਸ ਲਈ ਡੈਲੀਗੇਟ ਚੁਣਿਆ ਗਿਆ ਜਾਂ ਨਹੀਂ?"

"ਸਰਬਸੰਮਤੀ ਨਾਲ ਚੁਣਿਆ ਗਿਐਂ.... ਬਾਕੀ ਸਾਡੇ ਸੰਗਰੂਰ ਬੰਨੀਓਂ ਤਾਂ ਤਕਰੀਬਨ ਸਾਰੇ ਡੈਲੀਗੇਟ ਈ ਡਾਂਗੇ-ਘੋਸ਼ ਧੜੇ ਦੇ ਐਂਟੀ ਚੁਣੇ ਗਏ ਐ।"

"ਭੀਖੀ ਬੰਨੀਉਂ ਮੈਂ ਵੀ ਚੁਣਿਆ ਗਿਆ..." ਮੰਜੇ ਉੱਤੋਂ ਉਠਦਾ ਨਾਜ਼ਮ ਚਾਅ ਭਰੇ ਲਹਿਜੇ 'ਚ ਬੋਲਦਾ, ਚਲਦੀ ਗੱਲ ਪੂਰੀ ਕਰਨ ਲੱਗਿਆ, "ਆਪਾ ਲੁਧੇਆਣੇ 'ਜਲਾਸ 'ਚ, ਡਾਂਗੇ-ਘੋਸ਼ ਜੁੰਡਲੀ ਦੀਆਂ ਚਕਾਵਾਂਗੇ ਪੂਛਾਂ।" ਉਹ ਗੱਲ ਪੂਰੀ ਕਰਕੇ ਅਤੇ ਸੱਤਿਆਜੀਤ ਨੂੰ ਰੋਟੀ ਲਿਆਉਣ ਲਈ ਦੱਸਕੇ, ਹੇਠਾਂ ਗਿਆ। ਕੁਝ ਮਿੰਟਾਂ 'ਚ ਹੇਠੋਂ ਰੋਟੀ-ਸਬਜ਼ੀ ਲੈਕੇ ਆਇਆ। ਬਚੀ ਸ਼ਰਾਬ ਦਾ, ਉਹਨਾਂ ਦੋਵਾਂ ਨੇ ਲਵਲੀ ਪੈੱਗ ਕੀਤਾ। ਰੋਟੀ ਖਾ-ਕੇ ਉਹਨਾਂ ਨੇ ਹੱਥ ਸਾਫ਼ ਕੀਤੇ। ਆਪਣੇ-ਆਪਣੇ ਮੰਜੇ ਉੱਤੇ ਬਿਸਤਰਾ ਵਿਛਾਕੇ, ਬਿਸਤਰਿਆਂ 'ਚ ਬਿਰਾਜਮਾਨ ਹੋਏ, ਬਿਸਤਰਿਆਂ 'ਚ ਪਏ-ਪਏ ਆਪਸ 'ਚ ਗੱਲਾਂ ਕਰਨ ਲੱਗੇ। ਨਾਜ਼ਮ ਨੂੰ ਗੱਲਾਂ ਕਰਦੇ-ਕਰਦੇ ਨੂੰ ਨੀਂਦ ਨੇ ਆ ਘੇਰਿਆ। ਸੱਤਿਆਜੀਤ ਨੂੰ ਅੱਧੀ ਰਾਤ ਤੋਂ ਪਿੱਛੋਂ ਕਿਤੇ ਜਾਕੇ ਨੀਂਦ ਆਈ। ਦੂਸਰੇ ਦਿਨ ਸੱਤਿਆਜੀਤ ਨੇ ਨਾਜ਼ਮ ਅਤੇ ਉਸਦੇ ਪਰਿਵਾਰ ਤੋਂ ਵਿਦਾਇਗੀ ਲਈ।

ਨਾਜ਼ਮ ਦੇ ਪਿੰਡੋਂ ਨਿਖੜਨ ਮਗਰੋਂ, ਨਾਜ਼ਮ ਅਤੇ ਸੱਤਿਆਜੀਤ ਮੁੜ ਲੁਧਿਆਣੇ ਵਾਲੇ ਇਜਲਾਸ 'ਚ ਮਿਲੇ। ਇਸ ਇਜਲਾਸ ਵਿੱਚ ਤਕਰੀਬਨ ਭਾਰਤ ਨੂੰ ਹਿੰਦ-ਚੀਨ ਜੰਗ ਦਾ ਦੋਸ਼ੀ ਮੰਨਣ ਵਾਲੀ ਹਰਕਿਸ਼ਨ ਸੁਰਜੀਤ ਅਤੇ ਪੀ. ਸੁੰਦਰੀਆ ਧਿਰ ਦੇ ਡੈਲੀਗੇਟ ਹੀ ਪਹੁੰਚੇ ਹੋਏ ਸਨ। ਇਜਲਾਸ ਦੇ ਸਾਰੇ ਸਮੇਂ 'ਚ, ਬਹੁਤਾ ਹਿੰਦ-ਚੀਨ ਜੰਗ ਦਾ ਅਜੰਡਾ ਹੀ ਛਾਇਆ ਰਿਹਾ। ਸੱਤਿਆਜੀਤ ਅਤੇ ਨਾਜ਼ਮ ਨੇ ਵੀ ਆਪਣੀ-



ਆਪਣੀ ਵਾਰੀ ਆਉਣ 'ਤੇ, ਡਾਂਗੇ-ਘੋਸ਼ ਧਿਰ ਖਿਲਾਫ਼ ਭੜਾਸ ਕੱਢੀ। ਪਰ ਉਹਨਾਂ ਦੋਵਾਂ, ਸੱਤਿਆਜੀਤ ਤੇ ਨਾਜ਼ਮ ਵਿੱਚੋਂ ਇੱਕ ਵੀ ਜਣਾ, ਹਰਕਿਸ਼ਨ ਸੁਰਜੀਤ ਅਤੇ ਪੀ. ਸੁੰਦਰਈਆ ਧਿਰ ਵਲੋਂ, ਕਲਕੱਤੇ 'ਚ ਕੀਤੀ ਜਾਣ ਵਾਲੀ, ਸੱਤਵੀਂ ਪਾਰਟੀ ਕਾਨਫਰੰਸ ਲਈ, ਡੈਲੀਗੇਟ ਨਾ ਚੁਣਿਆ ਗਿਆ।

ਹਿੰਦ- ਚੀਨ ਜੰਗ ਦੇ ਸਵਾਲ ਨੂੰ ਲੈਕੇ, ਭਾਰਤੀ ਕਮਿਊਨਿਸਟ ਪਾਰਟੀ, ਕਲਕੱਤਾ ਕਾਨਫਰੰਸ ਵਿੱਚ ਫੁੱਟ ਦੀ ਸ਼ਿਕਾਰ ਹੋਣੋ ਬਚ ਨਾ ਸਕੀ। ਹਰਕਿਸ਼ਨ ਸੁਰਜੀਤ ਅਤੇ ਪੀ ਸੁੰਦਈਆ ਧਿਰ ਵਲੋਂ ਕਲਕੱਤਾ ਕਾਨਫਰੰਸ ਦੌਰਾਨ ਆਪਣੀ ਨਵੀਂ ਪਾਰਟੀ ਬਣਾਈ ਗਈ। ਜਿਸ ਦਾ ਨਾਮ ਉਹਨਾਂ ਨੇ ਭਾਰਤੀ ਕਮਿਊਨਿਸਟ ਪਾਰਟੀ ਮਾਰਕਸਵਾਦੀ ਰੱਖਿਆ। ਆਮ ਜਿਸਨੂੰ ਉਹ ਸੀ. ਪੀ. ਆਈ. ਐੱਮ. ਵੀ ਆਖਦੇ ਸਨ। ਇਸ ਪਾਰਟੀ ਦੇ ਕੇਂਦਰੀ ਕਮੇਟੀ ਮੈਂਬਰਾਂ ਨੇ, ਪੀ. ਸੁੰਦਈਆ ਨੂੰ ਆਪਣੀ ਪਾਰਟੀ ਦਾ ਜਨਰਲ ਸਕੱਤਰ ਚੁਣਿਆ। ਉਸ ਕਲਕੱਤਾ ਕਾਨਫਰੰਸ ਨੇ ਭਾਰਤੀ ਕਮਿਊਨਿਸਟ ਪਾਰਟੀ ਨੂੰ ਸੋਧਵਾਦੀ ਐਲਾਨਿਆ।

ਸੀ. ਪੀ. ਆਈ. ਐੱਮ ਦੀ ਕਲਕੱਤਾ ਕਾਨਫਰੰਸ ਸਮਾਪਤ ਹੋਣ 'ਤੋਂ ਅਗਲੇ ਦਿਨ ਹੀ, ਭਾਰਤ ਸਰਕਾਰ ਨੇ, ਇਸ ਪਾਰਟੀ 'ਤੇ ਫੁਰਤੀ ਨਾਲ ਤਾਬਲ-ਤੋੜ ਹੱਲਾ ਬੋਲਿਆ। ਇਸ ਪਾਰਟੀ ਦੇ ਸੈਂਟਰ ਕਮੇਟੀ ਲੀਡਰਾਂ ਤੋਂ ਲੈਕੇ ਤਹਿਸੀਲ ਪੱਧਰ ਤੱਕ ਦੇ ਲੀਡਰ, ਗ੍ਰਿਫ਼ਤਾਰ ਕੀਤੇ ਜਾਣ ਲੱਗੇ। ਸੀਨੀਅਰ ਲੀਡਰਾਂ ਵਿੱਚੋਂ ਸਿਰਫ, ਨੰਬੂਦਰੀਪਾਦ ਕੇਰਲਾ ਦਾ ਮੁੱਖ ਮੰਤਰੀ ਹੋਣ ਕਰਕੇ ਅਤੇ ਜਗਜੀਤ ਸਿੰਘ ਲਾਇਲਪੁਰੀ, ਦੱਖਣੀ ਭਾਰਤ ਅੰਦਰਲੇ ਕਿਸੇ ਗੁਪਤ ਪਾਰਟੀ ਟਿਕਾਣੇ 'ਤੇ ਹੋਣ ਕਰਕੇ, ਗ੍ਰਿਫ਼ਤਾਰੀ ਤੋਂ ਬਚ ਸਕੇ। ਲੌਂਗੋਵਾਲ ਤੋਂ ਪੰਡਤ ਬੁੱਧੀ ਦੇਵ ਅਤੇ ਝੰਡਾ ਸਿੰਘ ਹੋਰੀਂ ਵੀ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ। ਸੱਤਿਆਜੀਤ ਉਂਝ ਤਾਂ ਸਾਰੇ ਪਾਰਟੀ-ਸਾਥੀਆਂ ਦੀਆਂ ਗ੍ਰਿਫ਼ਤਾਰੀਆਂ ਬਾਰੇ ਫਿਕਰਮੰਦ ਸੀ। ਪਰ ਬੁੱਧੀ ਦੇਵ ਅਤੇ ਝੰਡਾ ਸਿੰਘ ਦੀ ਗ੍ਰਿਫ਼ਤਾਰੀ ਨੇ ਤਾਂ ਉਸ ਨੂੰ ਜਜ਼ਬਾਤੀ ਕਰ ਦਿੱਤਾ ਸੀ, ਕਿਉਂਕਿ ਉਹ ਦੋਵੇਂ ਉਸ ਦੇ ਇਲਾਕੇ ਦੇ ਹੋਣ ਦੇ ਨਾਲ-ਨਾਲ, ਨਿੱਜੀ ਤੌਰ 'ਤੇ ਵੀ ਉਸਦੇ ਨੇੜੇ ਸਨ। ਇਸ ਲਈ ਉਹ ਘਰੋਂ ਆਪ-ਮੁਹਾਰੇ ਸੰਗਰੂਰ ਵਾਲੇ ਪਾਰਟੀ ਦਫਤਰ ਨੂੰ ਤੁਰਿਆ। ਅਗਾਹਾਂ ਮੈਂਗਲ, ਛੋਟਾ ਸੁਲਤਾਨਪੁਰੀ ਅਤੇ ਦਲੀਪ ਮਸਤ, ਉਸਦੇ ਪਹੁੰਚਣ ਤੋਂ ਪਹਿਲਾਂ ਹੀ ਦਫਤਰ ਵਿੱਚ ਆਏ ਹੋਏ ਸਨ। ਉਸ ਦੇ ਪਹੁੰਚਣ ਤੋਂ ਕੁਝ ਮਿੰਟ ਪਿਛੋਂ ਰਾਜਿੰਦਰ ਸਰੀਂਹ ਅਤੇ ਦਲੀਪ ਜੌਹਲ ਹੋਰੀਂ ਵੀ ਆ ਗਏ ਸਨ। ਉਹ ਸਾਰੇ ਫਿਕਰਮਈ-ਅੰਦਾਜ 'ਚ, ਥੋਕ 'ਚ ਹੋ ਰਹੀਆਂ ਗ੍ਰਿਫ਼ਤਾਰੀਆਂ ਦੀ ਗੱਲ ਕਰਦੇ-ਕਰਦੇ, ਗ੍ਰਿਫ਼ਤਾਰੀਆਂ ਲਈ ਸੀ. ਪੀ. ਆਈ ਦੀ ਲੀਡਰਸ਼ਿੱਪ ਨੂੰ ਦੋਸੀ ਠਹਿਰਾ ਰਹੇ ਸਨ। ਉਹਨਾਂ ਦੀਆਂ ਅਜਿਹੀਆਂ ਗੱਲਾਂ ਤੋਂ ਖਿਝੇ ਸੱਤਿਆਜੀਤ ਨੇ, ਅਕੇਵੇਂ ਵਾਲੇ ਲਹਿਜੇ 'ਚ ਕਿਹਾ,

"ਹੁਣ ਏਥੇ ਏਹ ਗੱਲਾਂ ਕਰਨ ਦਾ ਵਕਤ ਨਹੀ। ਗ੍ਰਿਫ਼ਤਾਰੀਆਂ ਵਿਰੁੱਧ ਸੰਘਰਸ਼ ਸ਼ੁਰੂ ਕਰਨ ਦਾ ਵਕਤ ਐ। ਡਾਂਗੇ-ਘੋਸ਼ ਸੋਧਵਾਦੀਆਂ ਦਾ ਜਨਤਾ 'ਚ ਪਰਦਾਫ਼ਾਸ ਕਰਨ ਦਾ ਵਕਤ ਐ।"

"ਕਾਮਰੇਡ-ਸੱਤਿਆਜੀਤ ਠੀਕ ਹੀ ਆਖ ਰਿਹੈ ਸਾਥੀਓ। ਆਪਾਂ ਨੂੰ ਆਪਣੇ ਲੀਡਰਾਂ ਦੀਆਂ ਗ੍ਰਿਫ਼ਤਾਰੀਆਂ ਦਾ ਮਸਲਾ, ਤੁਰੰਤ ਜਨਤਾ ਦੀ ਕਚੈਹਰੀ 'ਚ ਲੈਕੇ ਜਾਣਾ ਚਾਹੀਦੈ।"

ਰਜਿੰਦਰ ਸਿੰਘ ਸਰੀਂਹ ਵਲੋਂ ਸੱਤਿਆਜੀਤ ਦੀ ਦਲੀਲ ਦੀ ਪ੍ਰੋੜ੍ਹਤਾ ਕੀਤੀ ਗਈ

ਸੀ। ਦੂਸਰੇ ਹਾਜ਼ਰ ਸਾਥੀਆਂ ਨੂੰ ਵੀ ਉਹਨਾਂ ਦੋਵਾਂ ਦੀ ਗੱਲ ਠੀਕ ਲੱਗੀ। ਅੱਧੇ-ਪੌਣੇ ਘੰਟੇ ਦੀ ਵਿਚਾਰ ਚਰਚਾ ਰਾਹੀਂ, ਉਹਨਾਂ ਨੇ ਤੁਰੰਤ ਲੌਂਗੋਵਾਲ ਪਹੁੰਚਣ ਅਤੇ ਉੱਥੇ ਗ੍ਰਿਫ਼ਤਾਰੀਆਂ ਦਾ ਅਤੇ ਸੀ.ਪੀ.ਆਈ. ਦਾ ਪਰਦਾਫ਼ਾਸ ਕਰਨ ਲਈ, ਰੈਲੀ ਕਰਨ ਦਾ ਫੈਸਲਾ ਲਿਆ। ਉਹਨਾਂ ਸਾਰਿਆਂ ਨੇ ਬਿਨਾਂ-ਦੇਰ ਕੀਤੇ ਲੌਂਗੋਵਾਲ ਨੂੰ ਚਾਲੇ ਪਾਏ। ਲੌਂਗੋਵਾਲ ਪਹੁੰਚਕੇ ਪਿੰਡ ਦੀ ਸੱਥ ਵਿਚ ਸੈਂਕੜੇ ਲੋਕਾਂ ਦਾ ਇੱਕਠ ਕੀਤਾ। ਸੱਤਿਆਜੀਤ, ਦਲੀਪ ਸਿੰਘ ਜੌਹਲ ਅਤੇ ਰਾਜਿੰਦਰ ਸਿੰਘ ਸਰੀਂਹ ਹੋਰਾਂ ਨੇ ਆਪਣੇ ਭਾਸਨਾਂ ਅਤੇ ਦਲੀਪ ਸਿੰਘ ਮਸਤ ਅਤੇ ਛੋਟਾ ਸਿੰਘ ਸੁਲਤਾਨਪੁਰੀ ਹੋਰਾਂ ਨੇ ਆਪਣੇ ਗੀਤਾਂ ਰਾਹੀਂ, ਪੰਡਤ ਬੁੱਧੀ ਦੇਵ, ਝੰਡਾ ਸਿੰਘ ਅਤੇ ਹੋਰ ਪਾਰਟੀ ਕਾਮਰੇਡਾਂ ਦੀਆਂ ਗ੍ਰਿਫ਼ਤਾਰੀਆਂ ਬਾਰੇ ਵਿਸਤਾਰ 'ਚ ਲੋਕਾਂ ਨੂੰ ਸਮਝਾਇਆ। ਸੀ.ਪੀ.ਆਈ. ਅਤੇ ਕਾਂਗਰਸ ਪਾਰਟੀ ਦਰਮਿਆਨ ਗੂੜੀ ਹੋਈ ਜਮਾਤੀ ਸਾਂਝ ਭਿਆਲੀ ਬਾਰੇ ਠੋਸ-ਤੱਥ ਲੋਕਾਂ ਸਾਹਮਣੇ ਰੱਖੇ। ਹੋਰ ਵੀ ਨੇੜੇ-ਨੇੜੇ ਦੇ ਕਈ ਪਿੰਡਾਂ 'ਚ ਰੈਲੀਆਂ ਅਤੇ ਜਲਸੇ ਵਗੈਰਾ ਕੀਤੇ ਗਏ। ਗ੍ਰਿਫ਼ਤਾਰੀਆਂ ਵਿਰੁੱਧ ਉਹਨਾਂ ਵਲੋਂ ਕੀਤੀ ਜਾ ਰਹੀ ਪਹਿਲ-ਕਦਮੀਂ ਨੇ ਸੀਨੀਅਰ ਲੀਡਰ ਜਗਵੰਤ ਦਾ ਧਿਆਨ ਖਿੱਚਿਆ। ਉਸ ਨੇ ਮੌਕਾ ਸੰਭਾਲਦਿਆਂ, ਗ੍ਰਿਫ਼ਤਾਰੀਆਂ ਵਿਰੋਧੀ-ਏਜੰਡੇ ਨੂੰ ਲੈਕੇ, ਸੰਗਰੂਰ 'ਚ ਮੀਟਿੰਗ ਬੁਲਾਈ। ਉਸ ਮੀਟਿੰਗ ਵਿੱਚ ਸੱਤਿਆਜੀਤ, ਰਾਜਿੰਦਰ ਸਿੰਘ ਸਰੀਂਹ, ਦਲੀਪ ਸਿੰਘ ਜੌਹਲ, ਛੋਟਾ ਸਿੰਘ ਸੁਲਤਾਨਪੁਰੀ, ਦਲੀਪ ਸਿੰਘ ਮਸਤ, ਮੈਂਗਲ, ਰਾਧੇ ਰਾਮ, ਬਚਨ ਅਤੇ ਜਗਰੂਪ ਹੋਰਾਂ ਦੇ ਨਾਲ-ਨਾਲ ਜੰਗੀਰ ਸਿੰਘ ਕੌਲਛੇੜੀ, ਉਜਾਗਰ ਸਿੰਘ ਮਾਹਮਦਪੁਰ ਅਤੇ ਕਈ ਹੋਰ ਕਾਮਰੇਡ ਵੀ ਪਹੁੰਚੇਂ। ਜਗਵੰਤ ਨੇ ਮੀਟਿੰਗ ਨੂੰ ਸੰਬੋਧਨ ਕਰਦਿਆਂ ਬੋਲਣਾ ਸੁਰੂ ਕੀਤਾ,

"ਸਾਥੀਓ! ਮੀਟਿੰਗ ਦੇ ਅਰੰਭ 'ਚ ਈ, ਮੈਂ ਆਪਣੀ ਗ੍ਰਿਫ਼ਤਾਰ ਕੀਤੀ ਗਈ ਸੂਬਾ ਕਮੇਟੀ ਤਰਫੋਂ ਉਹਨਾਂ ਸਾਥੀਆਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਆਪਣੀ ਪਹਿਲਕਦਮੀਂ ਨਾਲ ਭਾਰਤ ਦੀ ਵਹਿਸ਼ੀ ਗੌਰਮਿੰਟ ਤਰਫੋਂ ਆਪਣੀ ਪਾਰਟੀ 'ਤੇ ਕੀਤੇ ਗਏ ਹਮਲੇ ਖ਼ਿਲਾਫ਼ ਸਟਰੰਗਲ ਆਰੰਭ ਕੀਤੀ ਏ।... ਅੱਜ ਆਪਣੀ ਪਾਰਟੀ 'ਤੇ ਇਕੱਲੀ ਭਾਰਤੀ ਹਕੂਮਤ ਨੇ ਹੀ ਅਟੈਕ ਨਹੀਂ ਕੀਤਾ...ਸਗੋਂ ਭਾਰਤੀ ਹਕੂਮਤ ਦੀ ਪ੍ਰਿਛਲੱਗ ਡਾਂਗੇ-ਘੋਸ਼ ਧਿਰ ਨੇ ਵੀ ਅਟੈਕ ਕੀਤਾ ਏ। ਸਾਂਝੀ ਪਾਰਟੀ ਸਮੇਂ, ਉਸਾਰੇ ਗਏ ਔਫਿਸਾਂ, ਬੈਂਕ-ਐਕਾਉਂਟਾ-ਪ੍ਰਕਾਸ਼ਨਾਵਾਂ ਔਰ ਸਾਂਝੀ ਪਾਰਟੀ ਸਮੇਂ ਦੀਆਂ ਔਰ ਚੀਜ਼ਾਂ-ਵਸਤਾਂ ਉੱਪਰ ਇਹ ਸੋਧਵਾਦੀ ਧਿਰ ਕਾਬਜ ਹੋ ਰਹੀ ਏ, ਕਿਉਂਕਿ ਅੱਜ ਆਪਣੀ ਪਾਰਟੀ ਦੀ ਸੀਨੀਅਰ ਲੀਡਰਸ਼ਿੱਪ ਜੇਲੀਂ ਬੰਦ ਏ। ਜਿਸ ਕਰਕੇ ਇਹ ਧਿਰ ਇਸ ਤਰ੍ਹਾਂ ਦੀ ਕਮੀਨਗੀ ਕਰ ਰਹੀ ਏ।... ਇਸ ਲਈ ਆਪਾਂ, ਗ੍ਰਿਫ਼ਤਾਰੀਆਂ ਦਾ ਵਿਰੋਧ ਕਰਨ ਅਤੇ ਗ੍ਰਿਫ਼ਤਾਰ ਸਾਥੀਆਂ ਨੂੰ ਰਿਹਾਅ ਕਰਵਾਉਣ ਦੀ ਮੰਗ ਕਰਨ ਦੇ ਨਾਲ-ਨਾਲ, ਸਾਂਝੀ ਪਾਰਟੀ ਸਮੇਂ ਦੀ ਟੋਟਲ ਚੀਜ਼-ਵਸਤ ਵਿਚੋਂ ਆਪਣਾ ਬਣਦਾ ਹਿੱਸਾ ਲੈਣ ਲਈ ਵੀ ਸਟਰਗਲ ਕਰਨੀ ਏ।... ਪਰੰਤੂ ਇਹ ਅਹਿਮ ਕਾਰਜ, ਆਪ-ਮਹਾਰਤਾ ਨਾਲ ਪੂਰੇ ਨਹੀਂ ਕੀਤੇ ਜਾ ਸਕਦੇ। ਸੋ ਇਹਨਾਂ ਕਾਰਜਾਂ ਨੂੰ ਨੇਪਰੇ ਚਾੜ੍ਹਨ ਲਈ ਆਪਾਂ ਨੂੰ ਅੱਜ ਈ ਆਪਣੇ ਵਿੱਚੋਂ ਯੋਗ ਸਾਥੀਆਂ ਨੂੰ ਲੈਕੇ, ਇੱਕ ਕਮੇਟੀ ਜਥੇਬੰਦ ਕਰਨੀ ਚਾਹੀਦੀ ਏ। ਜੋ ਗ੍ਰਿਫ਼ਤਾਰੀਆਂ ਵਿਰੋਧੀ ਮੁਹਿੰਮ ਨੂੰ ਔਰ ਡਾਂਗੇ-ਘੋਸ਼ ਧਿਰ ਦੀਆਂ ਕਬਜ਼ਾ ਕਰੂ ਕਾਰਵਾਈਆਂ ਨੂੰ ਪਛਾੜਨ ਦੀ ਮੁਹਿੰਮ ਨੂੰ ਦਰੁਸਤ ਅਗਵਾਈ ਦੇ ਸਕੇ। ਨਿਊਟਲ ਕਾਡਰ ਨੂੰ ਪਾਰਟੀ-ਕਾਡਰ 'ਚ ਤਬਦੀਲ ਕਰ



ਸਕੇ।..." ਜਗਵੰਤ ਕੁਝ ਮਿੰਟ ਹੋਰ ਬੋਲਦਾ ਰਿਹਾ। ਉਸਨੇ ਬੋਲਦਿਆਂ ਦੱਸਿਆ ਕਿ ਗ੍ਰਿਫ਼ਤਾਰੀ ਤੋਂ ਬਚਿਆ ਸੀਨੀਅਰ ਕਾਮਰੇਡ ਜਗਜੀਤ ਸਿੰਘ ਲਾਇਲਪੁਰੀ ਬਹੁਤ ਜਲਦੀ, ਦੱਖਣੀ ਭਾਰਤ 'ਚੋਂ ਪੰਜਾਬ ਪਹੁੰਚ ਰਹਿਆ ਏ। ਉਸ ਦੇ ਬੋਲਣੋਂ ਬੰਦ ਹੋਣ ਤੋਂ ਕੁਝ ਮਿੰਟ ਬਾਅਦ 'ਚ, ਸੱਤਿਆਜੀਤ, ਰਾਜਿੰਦਰ ਸਿੰਘ ਸਰੀਂਹ, ਦਲੀਪ ਸਿੰਘ ਜੌਹਲ ਅਤੇ ਜੰਗੀਰ ਸਿੰਘ ਕੌਲਛੇੜੀ ਅਤੇ ਜਗਵੰਤ ਨੂੰ ਐਕਟਿੰਗ ਕਮੇਟੀ ਲਈ ਚੁਣਿਆ ਗਿਆ। ਐਕਟਿੰਗ ਕਮੇਟੀ ਦੀ ਅਗਵਾਈ ਹੇਠ, ਗ੍ਰਿਫ਼ਤਾਰੀਆਂ ਵਿਰੁੱਧ ਪਿੰਡ-ਪਿੰਡ ਅਤੇ ਸ਼ਹਿਰ-ਸ਼ਹਿਰ ਰੈਲੀਆਂ-ਜਲਸੇ ਅਤੇ ਪ੍ਰਦਰਸ਼ਨ ਹੋਣ ਲੱਗੇ। ਸੀ. ਪੀ. ਆਈ. ਐੱਮ ਦੇ ਕਬਜ਼ੇ ਹੇਠਲੇ ਦਫ਼ਤਰਾਂ, ਬੈਂਕ ਖਾਤਿਆਂ ਅਤੇ ਪ੍ਰਕਾਸ਼ਨਾਂ ਆਦਿ ਦੀ ਰਾਖੀ ਹੋਣ ਲੱਗੀ। ਨਿਰਪੱਖ ਕਾਡਰ ਨੂੰ ਸੀ. ਪੀ. ਆਈ. ਐੱਮ ਨਾਲ ਜੋੜਨ 'ਚ ਸਫ਼ਲਤਾ ਮਿਲਣੀ ਸ਼ੁਰੂ ਹੋਈ। ਅਜਿਹੇ ਕੰਮਾਂ ਵਿੱਚ ਸੱਤਿਆਜੀਤ ਵਲੋਂ ਤਨੋਂ-ਮਨੋਂ ਕੀਤੀ ਜਾ ਰਹੀ ਸਖ਼ਤ ਮਿਹਨਤ, ਜਗਵੰਤ, ਜਗਜੀਤ ਸਿੰਘ ਲਾਇਲਪੁਰੀ ਅਤੇ ਜੇਲਾਂ ਵਿਚੋਂ ਰਿਹਾਅ ਹੋਕੇ ਆਈ ਲੀਡਰਸ਼ਿੱਪ ਨੂੰ, ਪ੍ਰਭਾਵਤ ਕੀਤੇ ਬਿਨਾਂ ਨਾ ਰਹਿ ਸਕੀ। ਇਸੇ ਲਈ ਪੰਜਾਬ ਕਿਸਾਨ ਸਭਾ ਦੇ ਜੰਡਿਆਲਾ ਇਜਲਾਸ ਦੇ ਪ੍ਰਧਾਨਗੀ-ਮੰਡਲ ਦੀ ਸਹਿਮਤੀ ਨਾਲ, ਜਗਵੰਤ ਵੱਲੋਂ ਖੜ੍ਹਾ ਹੋਕੇ, ਸੱਤਿਆਜੀਤ ਦਾ ਨਾਂ ਪੰਜਾਬ ਕਿਸਾਨ ਸਭਾ ਦੇ ਸੂਬਾ ਸਕੱਤਰ ਲਈ ਪੇਸ਼ ਕੀਤਾ ਗਿਆ। ਜਗਵੰਤ ਦੇ ਬੈਠਣ ਦੇ ਨਾਲ ਈ ਸੱਤਿਆਜੀਤ, ਬੈਠੇ ਡੈਲੀਗੇਟਾਂ ਵਿੱਚੋਂ ਉੱਠਕੇ ਖੜਾ ਹੋਇਆ। ਉਹ ਨਿਰਮਾਣਤਾ ਭਰੇ ਅੰਦਾਜ਼ 'ਚ ਬੋਲਣ ਲੱਗਿਆ,

"ਸਾਥੀ ਜਗਵੰਤ ਤਰਫੋਂ ਮੇਰਾ ਨਉਂ ਤਜਵੀਜ਼ ਕਰਨ 'ਤੇ, ਮੈਂ ਸਾਥੀ ਦਾ ਬਹੁਤ-ਬਹੁਤ ਧੰਨਵਾਦੀ ਆਂ।... ਪਰੰਤੂ ਮੈਂ ਹਾਲ ਦੀ ਘੜੀ ਆਪਣੇ-ਆਪ ਨੂੰ ਪਾਰਟੀ ਦੀ ਅਹਿਮ ਜਮਾਤੀ ਔਰਗੇਨਾਈਜੇਸ਼ਨ ਦਾ ਜਰਨਲ ਸਕੱਤਰ ਬਨਣ ਦੇ ਕਾਬਲ ਨਹੀਂ ਸਮਝਦਾ। ਸੋ ਕਿਰਪਾ ਕਰਕੇ, ਇਹ ਔਹਦਾ ਕਿਸੇ ਯੋਗ ਸਾਥੀ ਨੂੰ ਦਿੱਤਾ ਜਾਵੇ।..." ਸੱਤਿਆਜੀਤ ਦੀ ਚਲਦੀ ਗੱਲ ਦੇ ਵਿਚਦੀ ਹੀ ਇਜਲਾਸ ਦੇ ਪ੍ਰਧਾਨਗੀ-ਮੰਡਲ 'ਚ ਬੈਠਾ, ਜਗਜੀਤ ਲਾਇਲਪੁਰੀ ਬੋਲਣ ਲੱਗਿਆ,

"ਕਾਕਾ! ਇਹ ਤਜਵੀਜ਼ 'ਕੱਲੇ ਜਗਵੰਤ ਦੀ ਨਹੀਂ, ਸਾਡੀ ਸਾਰਿਆਂ ਦੀ ਐ।"

"ਤਜਵੀਜ਼ ਦੇਣ ਵਾਲੇ ਸਾਰੇ ਸਾਥੀਆਂ ਦਾ ਲਾਇਲਪੁਰੀ ਜੀ! ਬਹੁਤ-ਬਹੁਤ ਧੰਨਵਾਦ! ਫੇਰ ਵੀ ਮੇਰੀ ਬੇਨਤੀ ਹੈ ਕਿ ਇਸ ਅਹਿਮ ਔਹੁਦੇ ਲਈ ਕਿਸੇ ਕਾਬਲ ਸਾਥੀ ਨੂੰ ਚੁਣਿਆ ਜਾਵੇ।" ਸੱਤਿਆਜੀਤ ਵੀ ਬੈਠਾ-ਬੈਠਾ ਹੀ ਬੋਲਿਆ ਸੀ। ਉਸਦੇ ਬੋਲਣੋਂ ਹਟਣ ਦੇ ਨਾਲ ਈ, ਇਜਲਾਸ ਵਿਚੋਂ ਕਿੰਨੇ ਹੀ ਡੈਲੀਗੇਟਾਂ ਦੀਆਂ ਅਵਾਜ਼ਾਂ ਆਉਣੀਆਂ ਸ਼ੁਰੂ ਹੋਈਆਂ। ਪਰ ਇਨ੍ਹੇ ਨੂੰ ਅਸਮਾਨ ਵਿਚਲੇ, ਬਹੁਤ ਨੀਵੇਂ ਅਤੇ ਐਨ ਇਜਲਾਸ ਵਾਲੀ ਥਾਂ ਉਤੋਂਦੀ ਲੰਘਦੇ ਚਾਰ-ਪੰਜ ਹੈਲੀਕਾਪਟਰਾਂ ਦੇ ਅਚਾਨਕ ਆ ਜਾਣ ਕਾਰਨ ਡੈਲੀਗੇਟਾਂ 'ਚ ਚੱਲ ਰਹੀ ਵਿਚਾਰ-ਚਰਚਾ ਆਪ-ਮੁਹਾਰੀ ਰੁਕ ਗਈ ਸੀ। ਉਹ ਆਪਣੇ ਸਿਰਾਂ ਉਤਦੀ ਕੰਨ-ਪਾੜਵਾਂ ਖੜਕਾ ਕਰਦੇ ਅਤੇ ਚਿੱਟੇ ਧੂੰਏਂ ਦੀਆਂ ਲੀਕਾਂ ਛੱਡਦੇ ਜਾਂਦੇ ਜਹਾਜ਼ਾਂ ਵਲ ਸਹਿਮੀ ਨਜਰਾਂ ਨਾਲ ਦੇਖਣ ਲੱਗ ਪਏ ਸਨ। ਜਹਾਜਾਂ ਦੇ ਅਗਾਹਾਂ ਲੰਘ ਜਾਣ ਦੇ ਨਾਲ ਹੀ ਡੈਲੀਗੇਟਾਂ 'ਚ ਪਾਕਿਸਤਾਨ ਅਤੇ ਹਿੰਦੋਸਤਾਨ 'ਚ ਲੱਗੀ ਜੰਗ ਬਾਰੇ ਗੱਲ ਛਿੜੀ।

"ਏਹ ਜਹਾਜ਼ ਤਾਂ ਪਾਕਿਸਤਾਨ ਦੇ ਲਗਦੇ ਐ।"

"ਪਾਕਿਸਤਾਨ ਦੇ ਹੀ ਹੋਣਗੇ ਲੜਾਈ ਜੋ ਪਾਕਿਸਤਾਨ ਨਾਲ ਲੱਗੀ ਹੋਈਐ।"

"ਪਾਕਿਸਤਾਨ ਤੇ ਹਿੰਦੁਸਤਾਨ ਦੇ ਹਾਕਮ ਇੱਕੋ-ਬਾੜੀ ਦੇ ਵੱਛੇਆ।... ਆਪਾਂ ਆਪਣਾ ਇਜਲਾਸ ਜਲਦੀ ਨੇਪਰੇ ਚਾੜੀਏ ਸਾਥੀਓ।" ਜਗਜੀਤ ਸਿੰਘ ਲਾਇਲਪੁਰੀ ਦੀ ਗੱਲ ਸੁਣਦਿਆਂ ਈ ਸਾਰੇ ਡੈਲੀਗੇਟ ਫੇਰ ਪਹਿਲੀ ਹਾਲਤ 'ਚ ਆ ਗਏ ਸਨ। ਕਿਸੇ ਦੇ ਵੀ ਕਹਿਣ ਤੇ ਸੱਤਿਆਜੀਤ ਕਿਸਾਨ ਸਭਾ ਦਾ ਜਨਰਲ ਸਕੱਤਰ ਬਣਨ ਵਾਸਤੇ ਸਹਿਮਤ ਨਾ ਹੋਇਆ। ਨੀਲੀ ਪੱਗ ਵਾਲੇ ਅਤੇ ਹੱਥ ਵਿਚਲੇ ਸਫ਼ਾਜੰਗ ਵਾਲੇ, ਜੰਗੀਰ ਸਿੰਘ ਕੌਲਛੇੜੀ ਵਲੋਂ ਜਲੰਧਰ ਵਾਲੇ ਐਡਵੋਕੇਟ ਦਾ ਨਾਮ ਪੰਜਾਬ ਕਿਸਾਨ ਸਭਾ ਦੀ ਜਨਰਲ ਸਕੱਤਰੀ ਲਈ ਤਜਵੀਜ਼ ਕੀਤਾ ਗਿਆ। ਸੱਤਿਆਜੀਤ ਕੌਲਛੇੜੀ ਦੀ ਤਜਵੀਜ਼ ਦਾ ਵਿਰੋਧ ਕਰਦਾ ਬੋਲਿਆ,

"ਜਥੇਦਾਰ ਕੌਲਛੇੜੀ ਜੀ! ਇਹ ਔਹਦਾ ਐਸੇ ਸਾਥੀ ਨੂੰ ਦੇਣਾ ਚਾਹੀਦੈ, ਜੋ ਅਮਲ ਔਰ ਥਿਊਰੀ ਪਖੋਂ ਪਰਪੱਕ ਹੋਵੇ। ਵਕੀਲ ਸਾਹਿਬ ਅਮਲ ਪੱਖੋਂ ਪਰਪੱਕ ਨਹੀਂ। ਇਸ ਲਈ ਮੈਂ ਤੁਹਾਡੀ ਤਜਵੀਜ਼ ਨੂੰ ਰੱਦ ਕਰਦਾ ਹਾਂ।"

ਸੱਤਿਆਜੀਤ ਦੀ ਇਸ ਦਲੀਲ ਨੂੰ ਰੱਦ ਕਰਨ ਲਈ ਜੰਗੀਰ ਸਿੰਘ ਕੌਲਛੇੜੀ ਅਤੇ ਕੁਝ ਹੋਰ ਡੈਲੀਗੇਟ ਬੋਲੇ। ਪਰ ਅੰਤ ਇਜਲਾਸ ਦੀ ਬਹੁਸੰਮਤੀ ਨੇ ਵਕੀਲ ਨੂੰ ਨਾ ਚੁਣਿਆ। ਸੱਤਿਆਜੀਤ ਅਤੇ ਵਕੀਲ, ਪੰਜਾਬ ਕਿਸਾਨ ਸਭਾ ਦੀ ਸੂਬਾ ਕਮੇਟੀ ਲਈ ਮੈਂਬਰ ਤਾਂ ਚੁਣੇ ਗਏ ਪਰ ਜਨਰਲ ਸਕੱਤਰ ਕੋਈ ਹੋਰ ਬਣਾਇਆ ਗਿਆ।

ਇਜਲਾਸ ਦੀ ਸਮਾਪਤੀ ਤੋਂ ਬਾਅਦ, ਸੱਤਿਆਜੀਤ ਆਪਣਾ ਅਟੈਚੀਕੇਸ ਚੁੱਕ ਕੇ, ਨਾਜ਼ਮ ਨਾਲ ਜਲੰਧਰ ਜਾਣ ਲਈ ਤਿਆਰ ਹੋਇਆ। ਨਾਜ਼ਮ ਸੀ. ਪੀ. ਆਈ. ਐਮ ਵਲੋਂ ਸੁਰੂ ਕੀਤੇ ਗਏ ਪੰਜਾਬੀ ਦੇ 'ਲੋਕ ਲਹਿਰ' ਪਰਚੇ ਲਈ ਪਿਛਲੇ ਕੁਝ ਸਮੇਂ ਤੋਂ ਕੰਮ ਕਰਨ ਲੱਗਿਆ ਹੋਇਆ ਸੀ। ਇਸ ਲਈ ਉਹ ਜਲੰਧਰ ਹੀ ਰਹਿੰਦਾ ਸੀ। ਉਹ ਦੋਵੇਂ ਜੰਡਿਆਲੇ ਦੇ ਬਸ ਸਟੈਂਡ ਤੋਂ ਜਲੰਧਰ ਨੂੰ ਜਾਣ ਵਾਲੀ ਬਸ 'ਚ ਬੈਠੇ। ਬਸ 'ਚ ਬੈਠੇ ਨਾਜ਼ਮ ਅਤੇ ਸੱਤਿਆਜੀਤ ਦਰਮਿਆਨ ਇਜਲਾਸ 'ਚ ਚੱਲੀ ਬਹਿਸ ਬਾਰੇ ਸ਼ੁਰੂ ਹੋਈਆਂ ਗੱਲਾਂ ਜਲੰਧਰ ਆਉਣ ਤੱਕ ਚਲਦੀਆਂ ਰਹੀਆਂ। ਉਹ ਦੋਵੇਂ ਬਸ-ਸਟੈਂਡ ਨੇੜਿਉਂ ਥ੍ਰੀ ਵੀਲਰ ਰਾਹੀ 'ਲੋਕ-ਲਹਿਰ' ਦੇ ਦਫ਼ਤਰ ਦੀ ਇਮਾਰਤ ਕੋਲ ਪਹੁੰਚੇ। ਉਥੋਂ ਉਹ ਥ੍ਰੀ ਵੀਲਰ ਵਾਲੇ ਨੂੰ ਕਿਰਾਏ ਦੇ ਪੈਸੇ ਦੇਣ ਬਾਅਦ ਨਾਜ਼ਮ ਦੇ ਕਮਰੇ 'ਚ ਗਏ। ਉਹਨਾਂ ਨੇ ਆਪਣੇ-ਆਪਣੇ ਹੱਥ ਵਿਚਲਾ ਸਮਾਨ, ਕਮਰੇ ਵਿੱਚ ਇੱਕ ਪਾਸੇ ਰੱਖਿਆ। ਸੱਤਿਆਜੀਤ ਮੰਜੇ ਦੇ ਸਰਾਣੇ ਵਲ ਗੋਲ੍ਹ ਕਰਕੇ ਰੱਖੇ ਹੋਏ ਬਿਸਤਰੇ ਨਾਲ ਢੂਹੀ ਲਾਕੇ ਬੈਠਾ। ਨਾਜ਼ਮ ਨੇ ਪਹਿਨੀ ਪੈਂਟ-ਕਮੀਜ ਉਤਾਰਕੇ, ਕਮਰੇ ਵਿਚਲੇ ਟੰਗਣੇ 'ਤੇ ਟੰਗੀਆਂ। ਟੰਗਣੇ ਤੋਂ ਕਮੀਜ਼-ਪਜਾਮਾ ਲ੍ਹਾਹ ਕੇ ਪਹਿਨੇ। ਸੱਤਿਆਜੀਤ ਮੰਜੇ ਨੇੜਲੇ ਮੇਜ਼ 'ਤੋਂ 'ਲੋਕ-ਲਹਿਰ' ਪਰਚਾ ਚੁੱਕਕੇ ਪੜ੍ਹਨ ਲੱਗਿਆ। ਚਾਹ ਬਨਾਉਣ ਲਈ ਨਾਜ਼ਮ ਵਲੋਂ ਸਟੋਵ ਜਲਾਉਣ ਕਾਰਨ, ਕਮਰੇ 'ਚ ਮਚਦੇ ਮਿੱਟੀ ਦੇ ਤੇਲ ਦਾ ਮੁਸ਼ਕ ਫੈਲਿਆ।

ਨਾਜ਼ਮ ਦੇ ਚਾਹ ਬਣਾਉਂਦੇ-ਬਣਾਉਂਦੇ, ਗੋਰੇ ਨਿਛੋਹ ਰੰਗ, ਦਰਮਿਆਨੇ ਫੁਰਤੀਲੇ ਸਰੀਰ, ਕਾਲ੍ਹੀ ਦਾੜ੍ਹੀ-ਮੁੱਛਾਂ, ਹਸਦੀਆਂ ਅੱਖਾਂ ਅਤੇ ਬਿਸਕੁਟੀ ਰੰਗ ਦੇ ਕਮੀਜ-ਪਜਾਮੇ ਵਾਲਾ ਨੌਜਵਾਨ, ਮੋਢੇ ਲੰਮੀ ਤਣੀ ਵਾਲਾ ਥੈਲਾ ਲਮਕਾਈ, ਕਮਰੇ ਦੇ ਬੂਹੇ 'ਚ ਆਇਆ। ਆਉਣ ਵਾਲੇ ਨੌਜਵਾਨ ਵੱਲ ਦੇਖਕੇ, ਫੁੱਲ ਵਾਂਗ ਖਿੜਦੇ ਅਤੇ ਸਟੋਵ ਉਤਲੇ ਟੋਪੀਏ 'ਚ ਉੱਬਲ ਰਹੇ ਪਾਣੀ 'ਚ ਚਾਹ-ਪੱਤੀ ਪਾਉਂਦੇ ਨਾਜ਼ਮ ਨੇ ਮਖੌਲੀਆ ਅੰਦਾਜ਼ 'ਚ ਕਿਹਾ,



"ਲਾਲ-ਸਲਾਮ ਭੂਤਵਾੜੇ ਵਾਲੇ ਸੰਤ ਜੀ! ਲਾਲ-ਸਲਾਮ!"

"ਚਿਰਜੀਵ ਰਹੋ! ਬੇਮੁਹਾਰੇ ਬੋਤਾ ਜੀ!"

ਨਾਜਮ ਅਤੇ ਉਸ ਨੌਜਵਾਨ ਦੇ ਮਿਲਣ-ਢੰਗ ਤੋਂ ਹੈਰਾਨ ਹੋਏ ਸੱਤਿਆਜੀਤ ਨੇ ਲੋਕ-ਲਹਿਰ ਪਰਚੇ ਉੱਤੋਂ ਨਜ਼ਰ ਉਠਾਕੇ, ਨਾਜਮ ਨਾਲ ਹੱਥ ਮਿਲਾਉਂਦੇ ਉਸ ਨੌਜਵਾਨ ਵਲ ਖਿੱਚ ਭਰੀ ਨਜ਼ਰ ਨਾਲ ਦੇਖਿਆ। ਉਸ ਨੇ ਨਾਜਮ ਅਤੇ ਸੱਤਿਆਜੀਤ ਨਾਲ ਹੱਥ ਮਿਲਾਉਣ ਮਗਰੋਂ ਕੁਰਸੀ 'ਤੇ ਬੈਠਦਿਆਂ, ਨਾਜਮ ਤੋਂ ਪੁੱਛਿਆ,

"ਹਾਂ! ਪੰਜਾਬ ਕਿਸਾਨ ਸਭਾ ਦਾ ਇਜਲਾਸ ਕਿਵੇਂ ਰਹਿਆ ਫੇਰ?"

"'ਜਲਾਸ ਠੀਕ ਰਹਿਆ..." ਨਾਜਮ ਨੇ ਉੱਬਲਦੀ ਚਾਹ 'ਚ ਦੁੱਧ ਪਾਉਂਦੇ ਨੇ ਕਿਹਾ, "ਪਰ ਸੰਤ ਜੀ! 'ਜਲਾਸ 'ਚ ਥਿਊਰੀ-ਪ੍ਰੈਕਟਸ ਦਾ ਰੇੜਕਾ ਦੱਬਕੇ ਚੱਲਿਆ। ਐਥੋਂ ਵਾਲੇ ਵਕੀਲ ਦੇ ਹਮਾਇਤੀ ਥਿਊਰੀ ਨੂੰ ਇੰਮਪਾਰਟੈਂਸ ਦਿੰਦੇ, ਵਕੀਲ ਨੂੰ ਕਿਸਾਨ ਔਰਗੇਨਾਈਜੇਸ਼ਨ ਦਾ ਸੈਕਟਰੀ ਬਨਾਉਣ ਖਾਤਰ ਪੱਬਾਂ ਭਾਰ ਹੋਏ-ਵੇ ਸੀ। ਅਸੀਂ ਵਕੀਲ ਦਾ ਪ੍ਰੈਕਟਸ ਵਾਲਾ ਪੱਖ ਪੂਅਰ ਹੋਣ ਕਰਕੇ ਉਸ ਨੂੰ ਕਿਸੇ ਵੀ ਸੂਰਤ 'ਚ ਸੈਕਟਰੀ ਨਹੀਂ ਬਨਣ ਦੇਣਾ ਚਾਹੁੰਦੇ ਸੀ।"

"ਥਿਊਰੀ ਨੂੰ ਇਗਨੋਰ ਤਾਂ ਨਹੀਂ ਕੀਤਾ ਜਾ ਸਕਦਾ ਫੇਰ..." ਉਸ ਨੌਜਵਾਨ ਨੇ ਬੋਲਦਿਆਂ ਕਿਹਾ, "... ਕਾਮਰੇਡ ਸਟਾਲਿਨ ਮੁਤਾਬਿਕ ਥਿਊਰੀ ਤੋਂ ਬਿਨਾਂ ਅਮਲ ਅੰਨਾ ਹੁੰਦੈ।"

"ਪ੍ਰੋਫੈਸਰ ਸਾਹਿਬ!..." ਨਾਜ਼ਮ ਹਾਸੀ-ਮਖੌਲ ਵਾਲੇ ਅੰਦਾਜ਼ ਨੂੰ ਛੱਡ ਕੇ ਸੰਜੀਦਾ ਅੰਦਾਜ਼ 'ਚ ਗੱਲ ਕਰਨ ਦੇ ਨਾਲ-ਨਾਲ ਸਟੋਵ ਉੱਤੋਂ ਚਾਹ ਵਾਲਾ ਟੋਪੀਆ ਲਾਹ ਕੇ ਉਸ ਨੌਜਵਾਨ ਵਲ ਤਿਰਛਵੀਂ ਨਜ਼ਰ ਨਾਲ ਦੇਖਦਾ ਬੋਲਿਆ, ".... ਸਟਾਲਿਨ ਨੇ ਤਾਂ ਇਹ ਵੀ ਆਖਿਐ...ਪ੍ਰੈਕਟਸ ਤੋਂ ਬਿਨਾਂ ਥਿਊਰੀ ਖੋਖਲੀ ਹੁੰਦੀਐ।" ਨਾਜ਼ਮ ਦੇ ਬੋਲਣੋਂ ਹਟਣ ਦੇ ਨਾਲ ਹੀ, ਚੁੱਪ-ਚਾਪ ਉਹਨਾਂ ਦੀਆਂ ਗੱਲਾਂ ਸੁਣ ਰਿਹਾ, ਸੱਤਿਆਜੀਤ ਤੁਰੰਤ ਮੌਕਾ ਸੰਭਾਲਦਾ ਬੋਲਣ ਲੱਗਿਆ,

"ਦਰਅਸਲ ਥਿਊਰੀ ਅਤੇ ਪ੍ਰੈਕਟਸ ਦੇ ਸੁਮੇਲ ਵਾਲਾ ਪੱਖ ਹੀ ਦਰੁਸਤ ਐ।"

"ਸਾਥੀ! ਫੇਰ ਵੀ ਹੈ ਤਾਂ ਇਹ ਦੋ ਪੱਖ...ਦੋਵਾਂ ਪੱਖਾਂ ਵਿੱਚੋਂ ਇੱਕ ਦਾ ਦੂਸਰੇ ਨਾਲੋਂ ਮਹੱਤਵ ਤਾਂ ਰੱਖਦਾ ਹੁੰਦੈ ਆਖ਼ਰ।" ਪ੍ਰੋਫੈਸਰ ਨੇ ਨਾਜ਼ਮ ਕੋਲੋਂ ਚਾਹ ਵਾਲਾ ਕੱਪ ਫੜਿਆ। ਨਾਜ਼ਮ ਸੱਤਿਆਜੀਤ ਨੂੰ ਚਾਹ ਵਾਲਾ ਕੱਪ ਫੜਾਕੇ, ਆਪਣਾ ਚਾਹ ਵਾਲਾ ਕੱਪ ਲੈ ਉਹਨਾਂ ਕੋਲ ਬੈਠਾ। ਉਸ ਪ੍ਰੋਫੈਸਰ ਵਲੋਂ ਦਿੱਤੀ ਦਲੀਲ ਦੇ ਜਵਾਬ 'ਚ ਨਾਜ਼ਮ ਦੇ ਬੋਲਣ ਤੋਂ ਪਹਿਲਾਂ, ਸੱਤਿਆਜੀਤ ਨੇ ਬੋਲਦਿਆਂ ਕਿਹਾ,

"ਪ੍ਰੋਫੈਸਰ ਸਾਹਿਬ! ਥਿਊਰੀ ਅਮਲ ਦੀ ਉਪਜ ਐ। ਅਮਲ ਹੀ ਥਿਊਰੀ ਦੇ ਠੀਕ ਜਾਂ ਗਲਤ ਹੋਣ ਨੂੰ ਸਿੱਧ ਕਰਦੈ।"

"ਤੁਹਾਡੀ ਤਰਕ ਬੇਸੀਕਲੀ ਹੰਡਰਡ ਪਰਸੈਂਟ ਠੀਕ ਐ ਸਾਥੀ!..." ਪ੍ਰੋਫੈਸਰ ਨੇ ਉਂਗਲਾਂ ਵਿਚਲੀ ਫੋਰ-ਸਕਿਉਰ ਕਿੰਗ ਸਾਇਜ ਸਿਗਰਟ ਦੀ ਸੁਆਹ ਝਾੜਦਿਆਂ, ਆਪਣੀ ਗੱਲ ਜ਼ਾਰੀ ਰੱਖੀ, "....ਪਰੰਤੂ ਥਿਊਰੀ ਦੀ ਪ੍ਰੈਕਟਸ ਨਾਲੋਂ ਅਹਿਮੀਅਤ ਕਿਸੇ ਵੀ ਸ਼ਕਲ 'ਚ ਘੱਟ ਨਹੀਂ। ਦੋਵਾਂ ਦਾ ਰੋਲ ਬਰਾਬਰ ਐ।"

"ਫੇਰ ਪ੍ਰੋਫੈਸਰ ਸਾਹਿਬ! ਮੇਰੀ ਤਰਕ ਹੰਡਰਡ ਪਰਸੈਂਟ ਠੀਕ ਕਿਵੇਂ ਹੋਈ?"

"ਸਾਥੀ! ਥਿਊਰੀ ਤੇ ਪ੍ਰੈਕਟਸ ਨੂੰ ਬਰਾਬਰ ਮੰਨਣ ਨਾਲ ਤੇਰੀ ਤਰਕ ਗਲਤ ਨਹੀਂ ਹੁੰਦੀ।"

"ਯਾਰ-ਸੱਤਿਆਜੀਤ! ਪ੍ਰੋਫੈਸਰ ਦੀ ਵਾਲ੍ਹ ਦੀ ਖੱਲ ਲਾਹੁਣ ਦੀ ਆਦਤ ਐ।"

"ਨਾਜ਼ਮ ਸਿਆਂ! ਧੁੰਦਲੇ ਸ਼ੀਸ਼ਿਆਂ ਵਾਲੀ ਐਨਕ ਲਾ ਕੇ ਫਲਾਹ ਸੋਟਾ ਮਾਰਨ ਨਾਲ ਵੀ ਗੱਲ ਨਹੀਂ ਬਣਦੀ। ਬੰਦੇ ਨੂੰ ਵਾਲ ਵਰਗੀ ਬਰੀਕ ਤੋਂ ਬਰੀਕ ਚੀਜ਼ ਦਿਖਾਉਣ ਵਾਲੀ ਖੁਰਦਬੀਨ ਦੀ ਜਰੂਰਤ ਹੁੰਦੀਐ।"

ਬਹਿਸ, ਇੱਕ ਤਰ੍ਹਾਂ ਪ੍ਰੋਫੈਸਰ ਅਤੇ ਨਾਜ਼ਮ ਤੱਕ ਸੀਮਤ ਹੋ ਗਈ ਸੀ। ਸੱਤਿਆਜੀਤ ਉਹਨਾਂ ਦਰਮਿਆਨ ਚੱਲ ਰਹੀ ਬਹਿਸ ਨੂੰ ਸੁਣਨ ਲੱਗ ਪਿਆ ਸੀ। ਕਮਰੇ ਮੂਹਰਲੇ ਵਿਹੜੇ ਵਿਚਲੀ ਧੁੱਪ ਅਲੋਪ ਹੁੰਦੀ ਦੇਖਦੇ ਪ੍ਰੋਫੈਸਰ ਨੇ ਆਪਣੇ ਗੁੱਟ ਉਤਲੀ ਘੜੀ 'ਤੇ ਨਜ਼ਰ ਮਾਰੀ। ਬਠਿੰਡੇ ਨੂੰ ਆਖਰੀ ਬਸ ਦੇ ਜਾਣ 'ਚ ਸਿਰਫ਼ ਵੀਹ ਮਿੰਟ ਰਹਿ ਗਏ ਸਨ।

"ਸਾਥੀਓ! ਏਹ ਬਹਿਸ ਮੁੱਕਣ ਵਾਲੀ ਨਹੀਂ। ਹੁਣ ਮੇਰੀ ਬਸ ਦਾ ਟੈਮ ਹੋਣ ਵਾਲਾ ਐ... " ਉਹ ਸਿਗਰਟਾਂ ਵਾਲੀ ਡੱਬੀ ਅਤੇ ਮਾਚਿਸ ਬੈਗ 'ਚ ਪਾਕੇ ਅਤੇ ਬੈਗ ਨੂੰ ਬੰਦ ਕਰਕੇ, ਕੁਰਸੀ 'ਤੋਂ ਖੜਾ ਹੁੰਦਾ ਬੋਲਿਆ,

"....ਥਿਉਰੀ-ਪ੍ਰੈਕਟਸ ਦੇ ਰਿਲੇਸ਼ਨ ਬਾਰੇ, ਮੈਂ ਵੀ ਹੋਰ ਸਟੱਡੀ ਕਰੂੰ, ਤੁਸੀਂ ਵੀ ਹੋਰ ਸਟੱਡੀ ਕਰਿਓ।....ਫੇਰ ਮੌਕਾ ਮਿਲਣ ਤੇ ਡਿਸ਼ਕਸ਼ਨ ਕਰਾਂਗੇ।" ਉਸ ਨੇ ਗੱਲ ਖਤਮ ਕਰਕੇ, ਨਾਜ਼ਮ ਤੇ ਸੱਤਿਆਜੀਤ ਨਾਲ ਹੱਥ ਮਿਲਾਏ ਤੇ ਕਮਰੇ 'ਚੋਂ ਬਾਹਰ ਨਿਕਲਦਾ ਹੀ ਕਾਹਲੀ ਨਾਲ ਜਲੰਧਰ ਦੇ ਬਸ ਸਟੈਂਡ ਵਲ ਨੂੰ ਤੁਰਿਆ । ਉਹ ਦੋਵੇਂ ਆਥਣ ਦੀ ਦਾਲ-ਰੋਟੀ ਦਾ ਆਹਰ ਕਰਨ ਲੱਗੇ। ਦਾਲ-ਰੋਟੀ ਦਾ ਆਹਰ ਕਰਨ ਦੌਰਾਨ ਸੱਤਿਆਜੀਤ ਦੇ ਪੁੱਛਣ 'ਤੇ ਨਾਜ਼ਮ ਨੇ ਸੱਤਿਆਜੀਤ ਨੂੰ ਕੁੱਝ ਮਿੰਟ ਪਹਿਲਾਂ ਗਏ ਪ੍ਰੋਫੈਸਰ ਬਾਰੇ ਮੋਟੀ-ਮੋਟੀ ਜਾਣਕਾਰੀ ਦਿੱਤੀ।

## ਪੰਦਰਾਂ

ਸਵੇਰੇ ਬਰੇਕਫਾਸਟ ਕਰਨ ਤੋਂ ਬਾਅਦ, ਸੱਤਿਆਜੀਤ ਨੇ ਨਾਜ਼ਮ ਕੋਲੋਂ ਪੁੱਛਿਆ,

"ਪਰਚੇ ਦਾ ਕਿੰਨਾ ਕੁ ਕੰਮ ਐ ਅੱਜ ਤੈਨੂੰ ਨਾਜ਼ਮਾਂ?"

"ਜਿਆਦਾ ਨਹੀਂ...ਬਸ ਖਬਰਾਂ ਐਡਿਟ ਕਰਨ ਮਗਰੋਂ ਫਰੀ ਆਂ... ਕਿਵੇਂ ਕੋਈ ਕੰਮ ਐ?"

"ਯਾਰ! ਦੇਸ਼ ਭਗਤਾਂ ਦੀ ਯਾਦਗਾਰ ਈ ਦੇਖਲੀਏ।... ਫੇਰ ਪਤਾ ਨਹੀਂ ਕਦੋਂ ਜਲੰਧਰ ਆਇਆ ਜਾਵੇ?"

"ਸੱਤਿਆਜੀਤ! ਉਹ ਚੀਜ਼ ਹੈ ਵੀ ਦੇਖਣ ਵਾਲੀਐ। ਚੱਲਾਂਗੇ ਤੂੰ ਇੰਨੇ ਤਿਆਰ ਹੋ। ਘੰਟੇ-ਸਵਾ-ਘੰਟੇ 'ਚ ਮੈਂ ਖ਼ਬਰਾਂ ਐਡਿਟ ਕਰਕੇ ਆਇਆ।"

ਨਾਜ਼ਮ ਆਪਣੇ ਕਮਰੇ 'ਚੋਂ, ਪਰਚੇ ਦੇ ਦਫ਼ਤਰ ਨੂੰ ਤੁਰਿਆ। ਸੱਤਿਆਜੀਤ ਤਿਆਰ ਹੋਣ ਲੱਗਿਆ। ਉਹ ਗੁਸਲਖਾਨੇ ਵਿੱਚ ਜਾ ਕੇ ਨਹਾਤਾ ਫੇਰ ਉਹ ਕੰਧ ਨਾਲ ਲਮਕਦੇ ਸ਼ੀਸ਼ੇ ਮੂਹਰੇ ਖੜਕੇ ਆਪਣਾ ਮੂੰਹ ਦੇਖਣ ਲੱਗਿਆ। ਉਸ ਨੂੰ ਆਪਣੇ ਸਿਰ ਦੇ ਕਾਲੇ ਵਾਲਾਂ ਦੀਆਂ ਨਿੱਕੀਆਂ ਨਿੱਕੀਆਂ ਬੋਦੀਆਂ ਅਤੇ ਕੱਟੀ ਹੋਈ ਦਾੜ੍ਹੀ ਵਿੱਚ ਚਮਕ ਰਹੇ ਧੌਲੇ ਦਿਸੇ। ਧੌਲਿਆਂ ਨੂੰ ਦੇਖਦਿਆਂ ਸੱਤਿਆਜੀਤ ਨੇ ਮਨ ਈ ਮਨ 'ਚ ਕਿਹਾ, "ਵਾਵਾ ਕਾਂਗਰਸੀ ਚਮਕਣ ਲੱਗਗੇ ਸਹੁਰੇ।"

ਧੌਲੇ ਚਮਕਣ ਦੀ ਸੋਚ 'ਚ ਖੜੇ ਸੱਤਿਆਜੀਤ ਨੇ ਸੁਰਮਈ ਰੰਗ ਦੇ ਕਮੀਜ਼



ਦਾ ਮੁੜਿਆ ਕਾਲਰ ਸਿੱਧਾ ਕੀਤਾ। ਰਾਤ ਨੂੰ ਪਾਉਣ ਵਾਲਾ ਕਮੀਜ਼-ਪਜ਼ਾਮਾ ਅਤੇ ਤੌਲੀਆ ਜਿਹੇ ਆਪਣੇ ਕੱਪੜੇ, ਤੈਹ ਮਾਰਕੇ ਆਪਣੇ ਅਟੈਚੀ 'ਚ ਪਾਏ। ਫੇਰ ਅਟੈਚੀ ਬੰਦ ਕਰਕੇ, ਲੋਕ-ਲਹਿਰ ਦਾ ਨਵਾਂ ਅੰਕ ਪੜ੍ਹਦਾ, ਨਾਜ਼ਮ ਦਾ ਇੰਤਜ਼ਾਰ ਕਰਨ ਲੱਗਿਆ। ਨਾਜ਼ਮ ਵਾਅਦੇ ਮੁਤਾਬਿਕ ਠੀਕ ਸਮੇਂ 'ਤੇ ਆਇਆ। ਤੁਰਨ ਲਈ ਤਿਆਰ ਹੋਏ ਖੜੇ ਸੱਤਿਆਜੀਤ ਦੇ ਹੱਥ ਵਿਚਲੇ ਅਟੈਚੀ ਵਲ ਤਕਦਿਆਂ, ਕਮਰੇ ਨੂੰ ਜਿੰਦਰਾ ਲਾਉਂਦੇ ਨਾਜ਼ਮ ਨੇ ਪੁੱਛਿਆ,

"ਕਿਵੇਂ.. ਓਧਰੇ-ਦੀ-ਓਧਰ ਜਾਵੇਂਗਾ ਸੱਤਿਆਜੀਤ?"

" ਓਧਰੇ-ਦੀ-ਓਧਰ ਜਾਣਾ ਠੀਕ ਰਹੂ ਕਿਉਂਕਿ ਬਸ ਸਟੈਂਡ ਉੱਥੋਂ ਨੇੜੇ ਹੀ ਤਾਂ ਹੈ।"

"ਚਲੋ, ਠੀਕ ਐ।"

ਉਹ ਵੀਹ-ਪੱਚੀ ਮਿੰਟਾਂ 'ਚ, ਦੇਸ਼ ਭਗਤ ਯਾਦਗਾਰ ਹਾਲ ਦੇ ਨੇੜੇ ਪਹੁੰਚੇ। ਉਹਨਾਂ ਨੂੰ ਦੇਸ਼ ਭਗਤ ਯਾਦਗਾਰ ਹਾਲ ਦੀ ਦੂਸਰੀ ਮੰਜ਼ਿਲ ਉੱਪਰ ਖੜੇ ਮਿਸਤਰੀ ਅਤੇ ਮਜ਼ਦੂਰ ਦਿਸਣੇ ਸ਼ੁਰੂ ਹੋ ਗਏ ਸਨ ਜੋ ਉਸਾਰੀ ਦਾ ਕੰਮ ਕਰ ਰਹੇ ਸਨ। ਉਹਨਾਂ ਕੋਲ, ਪੈਂਹਟ-ਸੱਤਰ ਸਾਲ ਦੀ ਉਮਰ ਦਾ ਇੱਕ ਬਜ਼ੁਰਗ ਖੜਾ ਸੀ। ਜਿਹੜਾ ਕਣਕ-ਵੰਨੇ ਰੰਗ, ਦਰਮਿਆਨਾ ਕੱਦ, ਪਤਲੇ-ਮਜ਼ਬੂਤ ਸਰੀਰ ਅਤੇ ਚਿੱਟੇ ਵਾਲਾਂ ਵਾਲੀ ਪਤਲੀ ਦਾੜ੍ਹੀ ਵਾਲਾ ਸੀ। ਜਿਸਨੇ ਚਿੱਟੇ ਲੱਠੇ ਦਾ ਕਮੀਜ਼-ਪਜਾਮਾ ਅਤੇ ਸੁਰਮਈ ਰੰਗ ਦੀ ਜੈਕਟ, ਪਹਿਨੇ ਹੋਏ ਸਨ। ਕਾਲੀ ਪੱਗ ਸਾਦੇ ਢੰਗ ਨਾਲ ਬੰਨੀ ਹੋਈ ਸੀ। ਨਾਜ਼ਮ ਨੇ ਉਸ ਬਜ਼ੁਰਗ ਵਲ ਸਤਿਕਾਰ ਭਰੀ ਨਜ਼ਰ ਨਾਲ ਤੱਕਦਿਆ ਸੱਤਿਆਜੀਤ ਨੂੰ ਉਸ ਬਾਰੇ ਜਾਣਕਾਰੀ ਦੇਣ ਦੇ ਮਨ ਨਾਲ ਦੱਸਣਾ ਸ਼ੁਰੂ ਕੀਤਾ,

"ਸੱਤਿਆਜੀਤ! ਹੋਓ ਬਜ਼ੁਰਗ ਜੋ ਖੜੈਐ...ਓਹਦਾ ਦੇਸ਼ ਭਗਤਾਂ ਦੀ ਏਸ ਯਾਦਗਾਰ ਨੂੰ ਬਨਵਾਉਣ 'ਚ ਤਕੜਾ ਰੋਲ ਐ। ਉਹ ਬਜ਼ੁਰਗ ਆਪ ਵੀ ਦੇਸ਼ ਭਗਤ ਐ। ਦਸਦੇ ਨੇ ਰੂਸ 'ਚ ਸਟਾਲਿਨ ਦੇ ਸਕੂਲ ਅਟੈਂਡ ਕਰਕੇ ਆਇਐ ਇਹ।"

"ਇਸ ਬਜ਼ੁਰਗ ਦਾ ਭਲਾ ਨਉਂ ਕੀ ਐ ਨਾਜ਼ਮਾ?"

"ਬਾਬਾ ਬੂਝਾ ਸਿੰਘ ਐ"

"ਚੱਕ ਮਾਈਦਾਸ ਪਿੰਡ ਐ ਇਹਦਾ ਭਲਾਂ?"

"ਹਾਂ, ਏਹੋ ਪਿੰਡ ਐ।"

"ਫੇਰ ਤਾਂ ਮੈਂ ਇਸ ਬਜ਼ੁਰਗ ਨੂੰ ਪਹਿਲਾਂ ਵੀ ਮਿਲਿਆਂ।"

"ਅੱਛਾ। ਫੇਰ ਅੱਜ ਵੀ ਮਿਲਾਉਨੇਆਂ... ਪਹਿਲਾਂ ਆਪਾਂ ਦੇਸ਼ ਭਗਤਾਂ ਦੀਆਂ ਤਸਵੀਰਾਂ ਦੇ ਦਰਸ਼ਨ ਕਰਲੀਏ।" ਉਹ ਗੱਲਾਂ ਕਰਦੇ-ਕਰਦੇ, ਉਸਰ ਰਹੀ ਦੂਸਰੀ ਮੰਜ਼ਿਲ ਹੇਠਲੇ, ਲੰਬੇ-ਚੌੜੇ ਹਾਲ ਵਿੱਚ ਦਾਖਲ ਹੋਏ। ਹਾਲ ਦੀਆਂ ਚਾਰੇ ਕੰਧਾਂ ਅਤੇ ਛੱਤ, ਅੰਦਰਲੇ ਪਾਸਿਉਂ, ਪੀਲੇ ਰੰਗ ਦੇ ਕੀਮਤੀ ਰੋਗਨ ਨਾਲ ਚਮਕਾਈਆਂ ਹੋਈਆਂ ਨਜ਼ਰ ਆ ਰਹੀਆਂ ਹਨ। ਕੰਧਾਂ ਦੇ ਉਤਾਹਾਂ ਨੂੰ ਚਾਰ-ਚਾਰ ਫੁੱਟ ਥਾਂ ਛੱਡਕੇ ਅਤੇ ਹਰ ਇੱਕ ਕੰਧ ਉੱਤੇ ਲੰਮੇ-ਲੋਟ ਬਿਸਕੁਟੀ ਰੰਗ ਦਾ ਅਤੇ ਫੁੱਟ ਕੁ ਦੀ ਚੌੜਾਈ ਵਾਲਾ ਸਿਨਮਾਇਕਾ ਚਿਪਕਾਇਆ ਹੋਇਆ ਹੈ। ਸਨਮਾਇਕੇ ਉੱਤੇ ਤਰਤੀਬ ਵਾਰ ਪੁਰਾਣੇ ਦੇਸ਼ ਭਗਤਾਂ ਦੀਆਂ ਸ਼ੀਸ਼ੇ ਵਾਲੇ ਫਰੇਮਾਂ ਵਿੱਚ ਜੜੀਆਂ ਤਸਵੀਰਾਂ ਲੱਗੀਆਂ ਹੋਈਆਂ ਹਨ। ਜਿਹਨਾਂ ਉੱਤੇ, ਹਾਲ ਵਿੱਚ ਜਗ ਰਹੀਆਂ ਟਿਊਬਾਂ ਦੀ, ਦੂਧੀਆ ਰੌਸ਼ਨੀ ਪੈ ਰਹੀ ਹੈ। ਨਾਜ਼ਮ ਅਤੇ ਸੱਤਿਆਜੀਤ ਚਾਅ ਅਤੇ ਸਤਿਕਾਰ ਭਰੀਆਂ ਨਜ਼ਰਾਂ ਨਾਲ

ਇਕੱਲੀ-ਇਕੱਲੀ ਤਸਵੀਰ ਨੂੰ ਦੇਖ ਰਹੇ ਹਨ। ਤਸਵੀਰਾਂ ਵਾਲੇ ਦੇਸ਼ ਭਗਤਾਂ ਵਿੱਚੋਂ ਕਈ ਦੇਸ਼ ਭਗਤਾਂ ਦੀਆਂ ਤਸਵੀਰਾਂ ਮੂਹਰਿਉਂ ਸੱਤਿਆਜੀਤ ਦਾ ਮਨ ਅੱਗੇ ਜਾਣ ਨੂੰ ਨਹੀਂ ਕਰਦਾ। ਪਰ ਫੇਰ ਵੀ ਸੱਤਿਆਜੀਤ ਮਨ ਹੀ ਮਨ 'ਚ ਦੇਸ਼ ਭਗਤਾਂ ਦੇ ਅਧੂਰੇ-ਸੁਪਨਿਆਂ ਨੂੰ ਪੂਰੇ ਕਰਨ ਦਾ ਸੰਕਲਪ ਲੈਂਦਾ, ਨਾਜ਼ਮ ਦੇ ਨਾਲ-ਨਾਲ ਅਗਾਹਾਂ ਤੁਰਦਾ ਜਾ ਰਿਹਾ ਹੈ। ਤਸਵੀਰਾਂ ਦੇਖਦੇ-ਦੇਖਦੇ ਜਦੋਂ ਉਹ ਉਤਾਹਾਂ ਤੋਂ ਹੇਠਾਂ ਉਤਰਦੀ ਪੌੜੀ ਕੋਲ ਗਏ ਤਾਂ ਉਹਨਾਂ ਨੂੰ, ਉਤਾਹਾਂ ਤੋਂ ਹੇਠਾਂ ਆ ਰਹਿਆ, ਬਾਬਾ ਬੂਝਾ ਸਿੰਘ ਮਿਲਿਆ। ਉਹਨਾਂ ਨੇ ਮਗਰ-ਮੂਹਰੇ ਉਸਨੂੰ ਮੋਹ ਤੇ ਸਤਿਕਾਰ ਭਰੇ ਅੰਦਾਜ਼ 'ਚ 'ਸਤਿ ਸ੍ਰੀ ਅਕਾਲ' ਬੁਲਾਈ। ਉਸਨੇ 'ਸਤਿ ਸ੍ਰੀ ਅਕਾਲ' ਦਾ ਜਵਾਬ ਦੇਕੇ ਅਤੇ ਉਹਨਾਂ ਕੋਲ ਰੁਕਕੇ ਪੁੱਛਿਆ,

"ਦੇਖਲੀਆਂ ਮੁੰਡਿਉ! ਦੇਸ ਭਗਤਾਂ ਦੀਆਂ ਤਸਵੀਰਾਂ ?"

"ਦੇਖਲੀਆਂ ਜੀ !" ਸੱਤਿਆਜੀਤ ਨੇ ਉਸ ਦੇ ਸਵਾਲ ਦਾ ਜਵਾਬ ਦਿੱਤਾ। ਨਾਜ਼ਮ ਨੇ ਸੱਤਿਆਜੀਤ ਵਲ ਇਸ਼ਾਰਾ ਕਰਦਿਆਂ, ਬੂਝਾ ਸਿੰਘ ਤੋਂ ਪੁਛਿਆ,

"ਏਸ ਸਾਥੀ ਨੂੰ ਸਿਆਣਦੇ ਹੋ ਬਾਬਾ ਜੀ! ਤੁਸੀਂ?" ਨਾਜ਼ਮ ਦਾ ਇਹ ਸਵਾਲ ਸੁਣ, ਬੂਝਾ ਸਿੰਘ ਨੇ ਸੱਤਿਆਜੀਤ ਨੂੰ ਸਿਰ ਤੋਂ ਲੈਕੇ ਪੈਰਾਂ ਤੱਕ ਗਹੁ ਨਾਲ ਤੱਕਿਆ। ਪਰ ਉਸਨੂੰ ਉਸਦੀ ਸਿਆਣ ਨਹੀਂ ਆ ਰਹੀ ਸੀ। ਸੱਤਿਆਜੀਤ ਬੂਝਾ ਸਿੰਘ ਨੂੰ ਦੱਸਣ ਲੱਗਿਆ,

"ਬਾਬਾ ਜੀ! ਆਪਾਂ ਓਦੋਂ ਕੱਠੇ ਹੋਏ ਤੀ...ਜਦੋਂ ਤੁਸੀਂ ਤੇ ਜੰਗੀਰ ਸਿੰਘ ਜੋਗਾ ਜੀ ਕਿਸ਼ਨਗੜ੍ਹ ਵਾਲੇ ਗੁਰਦੇਵ ਟੋਕਰੇ ਵਾਲੇ ਸਰਦਾਰ ਦੀ ਘੋੜੀ ਦੇਖਣ ਗਏ ਤੀ।" ਉਸ ਦੀ ਇਹ ਗੱਲ ਸੁਣਕੇ, ਬੂਝਾ ਸਿੰਘ ਨੇ ਇਕ ਪਲ ਉਸ ਵੱਲ ਘੋਖਵੀਂ ਨਜ਼ਰ ਨਾਲ ਤੱਕਿਆ। ਉਸ ਦੀ ਇਸ ਗੱਲ ਬਾਰੇ ਕੁਝ ਬੋਲਣ ਦੀ ਬਿਜਾਏ, ਉਸਨੇ ਸੱਤਿਆਜੀਤ ਬਾਰੇ ਲੋੜੀਂਦੀ ਜਾਣਕਾਰੀ ਲੈਣ ਦੇ ਮਨ ਨਾਲ ਉਸ ਤੋਂ ਪੁਛਿਆ,

"ਬਈ-ਮੁੰਡਿਆ! ਕੇਹੜਾ ਗਰਾਂ ਏ ਤੇਰਾ?"

"ਸ਼ਾਜਪੁਰ ਗਰਾਂ ਐ ਜੀ! ਉਂਝ ਸਾਡੀ ਰਹਾਇਸ ਸੰਗਰੂਰ ਐ ਅੱਜ-ਕਲ੍ਹ।"

"ਸ਼ਾਜਪੁਰ ਦੇ ਪਛਮਣ ਥਾਣੇਦਾਰ ਦਾ ਭਾਈ ਏਂ ਤੂੰ ?"

"ਹਾਂ-ਬਾਬਾ ਜੀ! ਉਸੇ ਦਾ ਭਾਈ ਆਂ ਮੈਂ।"

"ਅੱਛਾ-ਅੱਛਾ।" ਬੂਝਾ ਸਿੰਘ ਗੁਲਾਬ ਦੇ ਫੁੱਲ ਵਾਂਗੂ ਖਿੜਿਆ। ਉਹ, ਉਹਨਾਂ ਨੂੰ ਦੇਸ ਭਗਤ ਯਾਦਗਾਰ ਹਾਲ ਅੰਦਰਲੀ ਆਪਣੀ ਰਹਾਇਸ 'ਚ ਲੈਕੇ ਗਿਆ। ਉਹ ਨਿੱਕੇ-ਨਿੱਕੇ ਸਵਾਲਾਂ ਰਾਹੀਂ, ਉਹਨਾਂ ਕੋਲੋਂ ਉਹਨਾਂ ਦੇ ਇਲਾਕੇ ਦੇ ਪੁਰਾਣੇ ਕਾਮਰੇਡਾਂ ਬਾਰੇ ਜਾਣਕਾਰੀ ਲੈਣ ਲੱਗਿਆ। ਇੰਨੇ ਨੂੰ ਮਿਸਤਰੀਆਂ ਤੇ ਮਜ਼ਦੂਰਾਂ ਨੂੰ ਚਾਹ ਬਣਾਕੇ ਦੇਣ ਵਾਲਾ ਰਸੋਈਆ, ਚਾਹ ਦੇ ਤਿੰਨ ਕੱਪ ਲੈਕੇ ਉਹਨਾਂ ਕੋਲ ਆਇਆ। ਰਸੋਈਆ ਬੂਝਾ ਸਿੰਘ, ਨਾਜਮ ਸਿੰਘ ਅਤੇ ਸੱਤਿਆਜੀਤ ਹੋਰਾਂ ਨੂੰ ਚਾਹ ਦੇ ਕੱਪ ਦੇਕੇ ਵਾਪਿਸ ਮੁੜਿਆ। ਚਾਹ ਪੀਣ ਦੌਰਾਨ ਵੀ ਉਹਨਾਂ ਦਰਮਿਆਨ ਗੱਲਾਂ ਚੱਲਦੀਆਂ ਰਹੀਆਂ। ਬੂਝਾ ਸਿੰਘ ਨੇ ਚਾਹ ਦੀ ਘੁੱਟ ਭਰਨ ਪਿਛੋਂ ਪੁੱਛਿਆ,

"ਜੇਲ੍ਹਾਂ ਵਿਚਲੇ ਪਾਰਟੀ ਨੇਤਾਵਾਂ ਦੀਆਂ ਅੱਜ-ਕੱਲ੍ਹ ਪ੍ਰਕਾਸ਼ਿਤ ਹੋ ਰਹੀਆਂ ਲਿਖਤਾਂ ਪੜ੍ਹਦੇ ਹੁੰਨੇਉਂ ਮੁੰਡਿਓ ਤੁਸੀਂ?"

"ਜੋ ਹੱਥ ਲੱਗ ਜਾਂਦੀਆਂ-ਪੜ੍ਹ ਹੀ ਲੈਂਦੇ ਆਂ ਬਾਬਾ ਜੀ ?" ਨਾਜ਼ਮ ਵਲੋਂ ਦਿੱਤੇ ਜਵਾਬ ਤੋਂ ਮਗਰੋਂ, ਉਸ ਨੇ ਇੱਕ ਹੋਰ ਸਵਾਲ ਕੀਤਾ "ਅੱਛਾ! ਉਹਨਾਂ ਲਿਖਤਾਂ ਦਾ



ਉਂਝ ਤੱਤ ਕੀ ਹੁੰਦੈ ਭਲਾਂ ਭਾਈ?" ਬੂਝਾ ਸਿੰਘ ਦੇ ਸਵਾਲ ਦਾ ਜਵਾਬ ਦੇਣ ਵੱਲੋਂ ਨਾਜ਼ਮ ਚੁੱਪ ਹੋਇਆ। ਉਨ੍ਹਾਂ ਤਿੰਨਾਂ ਦਰਮਿਆਨ ਪਸਰੀ, ਕੁਝ ਪਲਾਂ ਦੀ ਚੁੱਪ ਨੂੰ ਤੋੜਦਾ ਸੱਤਿਆਜੀਤ ਬੋਲਿਆ,

"ਸੱਚੀ ਗੱਲ ਐ ਬਾਬਾ ਜੀ! ਮੈਨੂੰ ਤਾਂ ਉਹਨਾਂ ਦੀਆਂ ਲਿਖਤਾਂ ਦੇ ਤੱਤ ਦਾ ਪਤਾ ਨਹੀਂ ?"

"ਨਾਜ਼ਮ ਸਿਆਂ! ਤੂੰ ਦੱਸ ਭਾਈ?"

"ਬਾਬਾ ਜੀ! ਤੁਸੀਂ ਹੀ ਚਾਨਣਾ ਪਾਓ।"

"ਭਾਈ! ਫੇਰ ਗਹੁ ਨਾਲ ਪੜ੍ਹਿਆ ਕਰੋ।..." ਬੂਝਾ ਸਿੰਘ ਜੇਲ੍ਹ ਵਿਚਲੇ ਕੁਝ ਪਾਰਟੀ ਲੀਡਰਾਂ ਵਲੋਂ ਲਿਖੀਆਂ ਜਾ ਰਹੀਆਂ ਲਿਖਤਾਂ ਦੇ ਰਾਜਨੀਤਿਕ ਤੱਤ ਬਾਰੇ ਦੱਸਣ ਲੱਗਿਆ,

"ਸੁਣੋ! ਇਨ੍ਹਾਂ ਪਾਰਟੀ ਨੇਤਾਵਾਂ ਦੀਆਂ ਲਿਖਤਾਂ ਦਾ ਤੱਤ ਓਦਾਂ ਦਾ ਹੁੰਦੈ ਜਿਦਾਂ ਉਹ ਹਕੂਮਤ ਨੂੰ ਮੁਆਫੀ ਨਾਮਾ ਲਿਖਕੇ ਭੇਜ ਰਹੇ ਹੁੰਦੇ ਏ। ਭਲੇਮਾਣਸ ਆਪਣੀਆਂ ਲਿਖਤਾਂ 'ਚ, ਪਾਰਟੀ ਪ੍ਰੋਗਰਾਮ ਵਿਚਲੀ ਬੁਰਜੂਆ ਪਾਰਲੀਮੈਂਟਰੀ ਚੋਣ ਪ੍ਰਣਾਲੀ ਵਾਲੀ ਮਦ ਦੀ ਵਿਆਖਿਆ ਵੀ ਏਦਾਂ ਦੀ ਕਰਦੇ ਐ, ਜਿਦਾਂ ਇਹ ਮਦ ਪਾਰਟੀ ਦੀ ਯੁੱਧਨੀਤੀ ਹੋਵੇ। ਜਦੋਂ ਕਿ ਏਹ ਮਦ ਹਕੀਕਤ 'ਚ ਦਾਅਪੇਚ ਏ।" ਬੂਝਾ ਸਿੰਘ ਵਲੋਂ ਕੀਤੀ ਜਾ ਰਹੀ ਗੱਲ ਦੇ ਵਿਚਦੀ ਬੋਲਦੇ ਨਾਜ਼ਮ ਨੇ ਪੁੱਛਿਆ, "ਬਾਬਾ ਜੀ! ਪਾਰਟੀ ਦੇ ਉਹ ਲੀਡਰ ਐਸੇ ਤੱਤ ਵਾਲੀਆਂ ਲਿਖਤਾਂ ਕਿਉਂ ਛਪਵਾਅ ਰਹੇ ਐ?"

"ਜੇਲ੍ਹਾਂ 'ਚੋਂ ਬਾਹਰ ਆਉਣ ਖਾਤਰ... ਤਾਂ ਕਿ ਆ ਰਹੀਆਂ ਅੰਸੈਬਲੀ ਔਰ ਲੋਕ ਸਭਾ ਦੀਆਂ ਇਲੈਕਸ਼ਨਾਂ 'ਚ ਖੜੇ ਹੋ ਸਕਣ ਔਰ ਬੁਰਜੂਆ ਪਾਰਲੀਮੈਂਟਰੀ ਸਤਾ ਦਾ ਅੰਗ ਬਣ ਸਕਣ। ਇਨਕਲਾਬ ਢੱਠੇ ਖੂਹ 'ਚ ਪੈਂਦਾ ਏ ਤਾਂ ਪਵੇ।" ਬੂਝਾ ਸਿੰਘ ਕੁਝ ਮਿੰਟ ਹੋਰ, ਸੀ. ਪੀ. ਆਈ. ਐਮ ਦੇ ਜੇਲ ਵਿਚਲੇ ਨੇਤਾਵਾਂ ਦੀਆਂ ਲਿਖਤਾਂ 'ਤੇ ਟਿੱਪਣੀ ਕਰਦਾ ਰਿਹਾ। ਫੇਰ ਸੱਤਿਆਜੀਤ ਅਤੇ ਨਾਜ਼ਮ ਨੇ ਬੂਝਾ ਸਿੰਘ ਤੋਂ ਵਿਦਾਇਗੀ ਲਈ। ਨਾਜ਼ਮ 'ਲੋਕ-ਲਹਿਰ' ਪਰਚੇ ਦੇ ਦਫਤਰ ਨੂੰ ਤੁਰਿਆ। ਸੱਤਿਆਜੀਤ ਸੱਜੇ ਹੱਥ ਵਿਚਲਾ ਅਟੈਚੀ ਲਈ, ਜਲੰਧਰ ਦੇ ਬਸ-ਸਟੈਂਡ ਵੱਲ ਨੂੰ ਚੱਲ ਪਿਆ।

ਸੱਤਿਆਜੀਤ ਨੂੰ ਬੂਝਾ ਸਿੰਘ ਦੀਆਂ ਗੱਲਾਂ, ਆਪਣੇ ਘਰ ਆਕੇ ਵੀ ਨਾ ਭੁਲੀਆਂ। ਸਗੋਂ ਬੂਝਾ ਸਿੰਘ ਦੀਆਂ ਗੱਲਾਂ ਸੱਤਿਆਜੀਤ ਨੂੰ ਸੱਚ ਵਿੱਚ ਬਦਲਦੀਆਂ ਮਹਿਸੂਸ ਹੋਣ ਲੱਗੀਆਂ। ਕਿਉਂਕਿ ਸਰਕਾਰ ਸੀ. ਪੀ. ਆਈ. ਐਮ ਦੇ ਜੇਲ੍ਹਾਂ ਵਿਚਲੇ ਲੀਡਰਾਂ ਨੂੰ ਬਿਨਾਂ ਸ਼ਰਤ ਰਿਹਾਅ ਕਰਨ ਲੱਗ ਪਈ ਸੀ। ਜੇਲ੍ਹਾਂ 'ਚੋਂ ਰਿਹਾਅ ਹੋ ਕੇ ਆਏ ਲੀਡਰ ਜਨਤਕ-ਸਿਆਸੀ ਸੰਘਰਸ਼ਾਂ ਦੀ ਥਾਂ ਪੰਜਾਬ 'ਚ, ਮਿਉਂਸਪਲ ਕਮੇਟੀਆਂ ਦੀਆਂ ਹੋ ਰਹੀਆਂ ਚੋਣਾਂ 'ਚ ਕੁੱਦ ਪਏ ਸਨ। ਉਹ ਪਾਰਟੀ-ਜ਼ਾਬਤੇ ਦੇ ਡੰਡੇ ਨਾਲ ਸੱਤਿਆਜੀਤ ਅਤੇ ਝੰਡਾ ਸਿੰਘ ਵਰਗਿਆਂ ਨੂੰ, ਜ਼ਿਲ੍ਹਾ ਪੱਧਰੀਆਂ ਚੋਣ ਕਮੇਟੀਆਂ ਦੀਆਂ ਮੀਟਿੰਗਾਂ ਵਿੱਚ ਸ਼ਾਮਲ ਹੋਣ ਲਈ ਮਜ਼ਬੂਰ ਕਰਨ ਲੱਗੇ ਸਨ। ਉਹ ਚੋਣ ਕਮੇਟੀਆਂ, ਸੀ. ਪੀ. ਆਈ., ਅਕਾਲੀ ਦਲ ਤੇ ਜਨਸੰਘ ਵਰਗੀਆਂ ਪਾਰਟੀਆਂ ਨਾਲ ਮਿਲਕੇ ਬਣਾਈਆਂ ਗਈਆਂ ਸਨ। ਅਜਿਹੀਆਂ ਚੋਣ ਕਮੇਟੀਆਂ 'ਚ ਪਾਰਟੀ ਜਾਬਤੇ ਅਧੀਨ ਸ਼ਾਮਲ ਹੋਏ ਕਾਮਰੇਡ, ਆਪਣੇ-ਆਪ ਨੂੰ ਫਸੇ-ਫਸੇ ਮਹਿਸੂਸ ਕਰ ਰਹੇ ਸਨ,

"ਝੰਡਾ ਸਿਉਂ ਜੀ! ਆਪਾਂ ਨੂੰ ਪਾਰਟੀ ਵਾਲਿਆਂ ਨੇ ਬੜੇ ਕਸੂਤੇ ਫਸਾਇਐ।"

"ਬਈ-ਸੱਤਿਆਜੀਤ! ਸਹੁਰਾ ਜ਼ਿਆਦਾ ਮਾੜਾ ਕੰਮ ਹੋ ਗਿਆ। ਪਰ ਪਾਰਟੀ

ਦਾ ਹੁਕਮ ਤਾਂ ਮੰਨਣਾ ਹੀ ਪਊ।"

"ਝੰਡਾ ਸਿਉਂ ਜੀ ਚੋਣ ਕਮੇਟੀ ਦੀ ਮੀਟਿੰਗ 'ਚ ਗੱਲ ਕਰਨ ਦਾ ਮੁੱਖ ਰੋਲ ਤੁਸੀਂ ਕਰਿਆ ਕਰਿਓ?"

"ਨਹੀਂ ਵੀ ਮੁੱਖ ਰੋਲ ਤੂੰ ਕਰਿਆ ਕਰੀਂ। ਮੈਂ ਤੇਰੀ ਮਦਦ ਕਰਿਆ ਕਰੂੰ।"

"ਜਨਸੰਘ-ਅਕਾਲੀਆਂ ਵਾਲੀ ਕਮੇਟੀ 'ਚ ਆਪਾਂ ਭਲਾਂ ਕੀ ਰੋਲ ਕਰਾਂਗੇ ਝੰਡਾ ਸਿਉਂ ਜੀ?"

"ਰੋਲ ਕੀ ਜਣਦਿਆਂ ਦਾ ਸਿਰ ਕਰਾਂਗੇ।... ਬਸ ਬਕਵਾਸ ਕਰੀ ਚੱਲਾਂਗੇ - ਦੇਖੋ ਜੀ! ਫਲਾਣੇ ਮੁਹੱਲੇ 'ਚ ਐਨੀਆਂ ਵੋਟਾਂ ਨੇ।...ਢਿਮਕੇ ਮੁਹੱਲੇ 'ਚ ਐਨੀਆਂ ਵੋਟਾਂ ਨੇ।"

ਝੰਡਾ ਸਿੰਘ ਅਤੇ ਸੱਤਿਆਜੀਤ ਸੰਗਰੂਰ ਦੇ ਮਾਨਸ਼ਾਹੀਆ ਜਗੀਰਦਾਰ ਦੀ ਕੋਠੀ ਵੱਲ ਨੂੰ ਤੁਰੇ ਜਾ ਰਹੇ ਸਨ। ਕਿਉਂਕਿ ਮਾਨਸ਼ਾਹੀਆ ਜਗੀਰਦਾਰ, ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਲੜਨ ਲਈ, ਸੀ. ਪੀ. ਆਈ, ਸੀ. ਪੀ. ਆਈ. ਐੱਮ. ਅਕਾਲੀ ਅਤੇ ਜਨਸੰਘ ਪਾਰਟੀ ਜਿਹੀਆਂ ਪਾਰਟੀਆਂ ਵਲੋਂ ਸਾਂਝੇ ਉਮੀਦਵਾਰ ਦੇ ਤੌਰ 'ਤੇ ਖੜਾ ਕੀਤਾ ਹੋਇਆ ਸੀ। ਸਾਂਝੀ ਚੋਣ ਕਮੇਟੀ ਦੀ ਮੀਟਿੰਗ, ਉਸ ਦੀ ਕੋਠੀ 'ਚ ਹੀ ਰੱਖੀ ਹੋਈ ਸੀ। ਉਸਦੀ ਕੋਠੀ ਵੱਲ ਤੁਰੇ ਜਾ ਰਹੇ ਸੱਤਿਆਜੀਤ ਅਤੇ ਝੰਡਾ ਸਿੰਘ ਦਰਮਿਆਨ ਵਾਰਤਾਲਾਪ ਚੱਲ ਰਿਹਾ ਸੀ, ਉਹ ਗੱਲਾਂ ਕਰਦੇ-ਕਰਦੇ ਮਾਨਸ਼ਾਹੀਆ ਕੋਠੀ ਦੇ ਗੇਟ ਮੂਹਰੇ ਪਹੁੰਚੇ। ਸੱਤਿਆਜੀਤ ਨੇ ਝੰਡਾ ਸਿੰਘ ਨੂੰ ਕਿਹਾ,

"ਝੰਡਾ ਸਿਉਂ ਜੀ! ਔਹ ਬਟਨ-ਜਾ ਦੱਬਦੇ ਘੰਟੀ ਦਾ।"

"ਬਈ! ਮੈਂ ਇੱਕ ਵਾਰੀ ਤੈਨੂੰ ਆਖਤਾ, ਮੁੱਖ ਰੋਲ ਤੂੰ ਕਰਨੈ... ਤੂੰ ਹੀ ਸਾਲੇ ਏਸ ਬਟਨਜੇ ਨੂੰ ਦੱਬ।"

"ਏਹ ਕੇਹੜਾ ਮੁੱਖ ਰੋਲ ਵਾਲੀ ਗੱਲ ਐ, ਬਟਨ ਜਾ ਹੀ ਦੱਬਣੈ।"

"ਸੱਤਿਆਜੀਤ ਜ਼ਿਆਦਾ ਗੱਲਾਂ ਨਾ ਕਰ। ਬਟਨ ਦੱਬਣੈ-ਦੱਬ... ਨਹੀਂ ਤਾਂ ਪੁੱਠੇ ਮੁੜ ਚਲਦੇ ਆਂ ਆਪਾਂ।"

"ਝੰਡਾ ਸਿਉਂ ਜੀ! ਥੋੜੀ ਵੀ ਹੱਦ ਹੋਗੀ।" ਸੱਤਿਆਜੀਤ ਨੇ ਘੰਟੀ ਦਾ ਬਟਨ ਦੱਬਿਆ। ਕੁਝ ਪਲਾਂ ਬਾਅਦ ਅੰਦਰੋਂ ਆਏ ਨੌਕਰ ਨੇ ਗੇਟ ਖੋਲ੍ਹਿਆ। ਉਹਨਾਂ ਦੋਵਾਂ ਦੇ ਗੇਟ ਤੋਂ ਅੰਦਰ ਹੋ ਜਾਣ ਦੇ ਨਾਲ ਹੀ, ਨੌਕਰ ਨੇ ਮੁੜ ਗੇਟ ਬੰਦ ਕੀਤਾ। ਉਹ ਉਹਨਾਂ ਨੂੰ ਮੀਟਿੰਗ ਵਾਲੇ ਕਮਰੇ ਵੱਲ ਲੈਕੇ ਤੁਰਿਆ। ਕਮਰੇ 'ਚ ਦਾਖਲ ਹੁੰਦੇ ਝੰਡਾ ਸਿੰਘ ਨੇ ਆਪਣੇ ਅਧ-ਪੁਰਾਣੇ ਕਾਲੀ-ਕੁਰਮ ਦੇ ਜੋੜੇ, ਬੂਹੇ 'ਚ ਹੀ ਲਾਹ ਕੇ, ਬੂਹੇ ਦੇ ਇੱਕ ਪਾਸੇ ਰੱਖੇ। ਜਦੋਂ ਕਿ ਨੌਕਰ ਅਤੇ ਸੱਤਿਆਜੀਤ ਜੁੱਤੀਆਂ ਸਣੇ ਹੀ ਕਮਰੇ 'ਚ ਦਾਖਲ ਹੋਏ।

ਕਮਰੇ ਦੀ ਚਿਪਸ ਵਾਲੀ ਫਰਸ਼ ਉੱਤੇ ਮਹਿੰਗਾ ਰੰਗਦਾਰ ਗਲੀਚਾ ਵਿਛਿਆ ਹੋਇਆ ਸੀ। ਕਮਰੇ ਦੇ ਵਿਚਕਾਰ ਵੱਡਾ ਅਤੇ ਗੋਲ ਮੇਜ ਲੱਗਿਆ ਹੋਇਆ ਸੀ। ਉਸ ਮੇਜ ਦੇ ਆਲੇ-ਦੁਆਲੇ ਵਾਲੀਆਂ ਗੱਦੇਦਾਰ ਕੁਰਸੀਆਂ 'ਤੇ, ਸਾਂਝੀ-ਚੋਣ ਕਮੇਟੀ ਦੇ ਮੈਂਬਰ ਬੈਠੇ ਸਨ। ਜਿਹਨਾਂ ਵਿਚਕਾਰ, ਮਿਉਂਸਪਲ ਕਮੇਟੀ ਦੀਆਂ ਚੋਣਾਂ 'ਚ ਕਾਂਗਰਸ ਦੇ ਉਮੀਦਵਾਰਾਂ ਨੂੰ ਹਰਾਉਣ ਬਾਰੇ, ਚਰਚਾ ਛਿੜੀ ਹੋਈ ਸੀ।

ਝੰਡਾ ਸਿੰਘ ਅਤੇ ਸੱਤਿਆਜੀਤ ਸਾਰਿਆਂ ਨੂੰ 'ਸਤਿ ਸ੍ਰੀ ਅਕਾਲ' ਬੁਲਾਕੇ, ਖਾਲੀ ਕੁਰਸੀਆਂ 'ਚੋਂ ਆਪਣੇ-ਆਪਣੇ ਲਈ ਕੁਰਸੀ ਲੈਕੇ ਬੈਠੇ। ਮੀਟਿੰਗ ਦੇ ਪ੍ਰਧਾਨ ਮਾਨਸ਼ਾਹੀਆ ਸਰਦਾਰ ਨੇ, ਭਰਿੰਡ ਰੰਗੇ ਸਿਉਂਨੇ ਦੇ ਕੜੇ ਅਤੇ ਛਾਪ ਵਾਲਾ ਆਪਣਾ



ਹੱਥ ਆਪਣੀ ਬਾਹਰ ਨੂੰ ਢਿਲਕਦੀ ਗੋਗੜ ਉਤੋਂਦੀ ਸੁਭਾਵਿਕ ਫੇਰਦਿਆਂ, ਝੰਡਾ ਸਿੰਘ ਅਤੇ ਸੱਤਿਆਜੀਤ ਹੋਰਾਂ ਨੂੰ, ਪੰਦਰਾਂ-ਵੀਹ ਮਿੰਟ ਪਹਿਲਾਂ ਤੋਂ ਸ਼ੁਰੂ ਹੋਈ ਮੀਟਿੰਗ ਦੀ ਮੋਟੀ-ਮੋਟੀ ਕਾਰਵਾਈ ਦੱਸੀ। ਉਹ ਹਾਲੇ ਕਾਰਵਾਈ ਦੱਸ ਕੇ ਹਟਿਆ ਹੀ ਸੀ ਕਿ ਇੰਨੇ ਨੂੰ ਉਸ ਦਾ ਨੌਕਰ ਵੱਡੀ ਟਰੇ 'ਚ ਬਰਫ਼ੀ ਅਤੇ ਗਰਮ-ਗਰਮ ਪਕੌੜਿਆਂ ਵਾਲੀਆਂ ਪਲੇਟਾਂ ਅਤੇ ਚਾਹ ਨਾਲ ਭਰੇ ਦੋ ਕੱਪ ਲੈਕੇ ਆਇਆ। ਜਦ ਉਹ ਟਰੇ ਝੰਡਾ ਸਿੰਘ ਅਤੇ ਸੱਤਿਆਜੀਤ ਹੋਰਾਂ ਮੂਹਰਲੇ, ਮੇਜ 'ਤੇ ਰੱਖਣ ਲੱਗਿਆ ਤਾਂ ਝੰਡਾ ਸਿੰਘ ਖਿਝੇ ਜਿਹੇ ਅੰਦਾਜ਼ 'ਚ ਬੋਲਣ ਲੱਗਿਆ,

"ਓਏ ਕਾਕਾ! ਏਸ ਸਾਰੇ ਕੁਛ ਨੂੰ ਮੋੜਕੇ ਲੈਜਾ। ਅਸੀਂ ਕੁਛ ਨੀ ਛਕਣਾ।"

ਨੌਕਰ ਠਠੰਬਰਿਆ, ਟਰੇ ਮੇਜ 'ਤੇ ਧਰਨੋਂ ਰੁਕਿਆ। ਮਾਨਸ਼ਾਹੀਆ ਸਰਦਾਰ, ਜਿਸਨੇ ਸਫੈਦ ਕਮੀਜ-ਪਜਾਮਾ, ਕਾਲੀ ਜੈਕਟ ਪਹਿਨੇ ਹੋਏ ਸਨ ਅਤੇ ਨੀਲੀ ਪੱਗ ਬੰਨੀਂ ਹੋਈ ਸੀ, ਬੋਲਿਆ, "ਛਕਲੋ-ਛਕਲੋ ਕਾਮਰੇਟ ਝੰਡਾ ਸਿਉਂ ਜੀ!"

"ਭਾਈ ਝੰਡਾ ਸਿਉਂ ਜੀ! ਅਸੀਂ ਤਾਂ ਸਾਰੇ ਤੁਹਾਡੇ ਪਹੁੰਚਣ ਤੋਂ ਪਹਿਲਾਂ ਖਾ-ਪੀ ਚੁੱਕੇ ਆਂ। ਤੁਸੀਂ ਖਾਉ-ਪੀਉ।" ਸ਼ਹਿਰ ਦੇ ਆੜਤੀਏ ਜੰਨ ਸੰਘੀ ਨੇ, ਐਨਕ ਦੇ ਚਿੱਟੇ ਸ਼ੀਸ਼ਿਆਂ ਵਿਚਦੀ, ਝੰਡਾ ਸਿੰਘ ਅਤੇ ਸੱਤਿਆਜੀਤ ਹੋਰਾਂ ਵੱਲ ਮੁਸਕਰਾਕੇ ਦੇਖਦਿਆਂ ਕਿਹਾ। ਜਨਸੰਘੀ ਦੇ ਸਿਰ ਵਿਚਲਾ ਵੱਡਾ ਸਾਰਾ ਗੰਜ ਤੇਲ ਨਾਲ ਚੋਪੜਿਆ ਹੋਣ ਕਾਰਨ ਕਮਰੇ ਤੋਂ ਬਾਹਰਲੀ ਸੂਰਜ ਦੀ ਧੁੱਪ ਦੇ ਚਾਨਣ ਨਾਲ ਚਮਕ ਰਿਹਾ ਸੀ। ਉਹਨਾਂ ਸਾਰਿਆਂ ਦੇ ਵਾਰ-ਵਾਰ ਕਹਿਣ ਦੇ ਬਾਵਜੂਦ, ਝੰਡਾ ਸਿੰਘ ਨੇ ਨੌਕਰ ਨੂੰ ਖਾਣ-ਪੀਣ ਵਾਲੇ ਸਮਾਨ ਵਾਲੀ ਟਰੇ ਆਪਣੇ ਮੂਹਰੇ ਨਾ ਰੱਖਣ ਦਿੱਤੀ। ਮਜ਼ਬੂਰਨ ਮਾਨਸ਼ਾਹੀਆ ਸਰਦਾਰ ਨੂੰ ਆਪਣੇ ਨੌਕਰ ਨੂੰ ਕਹਿਣਾ ਪਿਆ, "ਰਾਮੂ! ਕਾਮਰੇਟ ਜੇ ਖਾਣ-ਪੀਣ ਦੇ ਚਾਹਵਾਨ ਨਹੀਂ ਤਾਂ ਸਮਾਨ ਵਾਪਸ ਲੈਜਾ ਭਾਈ।" ਨੌਕਰ ਟਰੇ ਉਵੇਂ ਦੀ ਉਵੇਂ ਵਾਪਿਸ ਮੋੜਕੇ ਲੈ ਗਿਆ। ਸੱਤਿਆਜੀਤ ਨੂੰ ਝੰਡਾ ਸਿੰਘ ਦੀ ਇਹ ਕਾਰਵਾਈ ਚੰਗੀ ਨਹੀਂ ਲੱਗੀ ਸੀ। ਪਰ ਉਹ ਮੂੰਹੋਂ ਕੁਝ ਨਾ ਬੋਲਿਆ। ਮੀਟਿੰਗ ਸਮਾਪਤ ਹੋਣ ਬਾਅਦ ਜਦ ਉਹ ਦੋਵੇਂ ਆਪਣੀ ਪਾਰਟੀ ਦੇ ਦਫ਼ਤਰ ਨੂੰ ਜਾ ਰਹੇ ਸਨ, ਤਾਂ ਸੱਤਿਆਜੀਤ ਨੇ ਝੰਡਾ ਸਿੰਘ ਨੂੰ ਖਿੱਝੇ ਜਿਹੇ ਅੰਦਾਜ਼ 'ਚ ਕਿਹਾ,

"ਝੰਡਾ ਸਿਉਂ ਜੀ! ਉਸ ਖਾਣ-ਪੀਣ ਵਾਲੇ ਮਾਲ ਨੂੰ ਕੀ ਕੋਹੜ ਚੱਲਿਆ ਤੀ? ਜਿਸ ਕਰਕੇ ਤੂੰ ਨਾ ਆਪ ਖਾਦਾ-ਪੀਤਾ, ਨਾ ਮੈਨੂੰ ਖਾਣ-ਪੀਣ ਦਿੱਤਾ।"

"ਉਏ ਸੱਤਿਆਜੀਤ! ਤੂੰ ਹਾਲੇ ਨਿਆਣੀ ਆਯੂ ਦਾ ਏਂ ਭਾਈ! ਤੈਨੂੰ ਸਾਲੇ ਏਹਨਾਂ ਪੂੰਜੀਪਤੀਆਂ ਔਰ ਜਗੀਰਦਾਰਾਂ ਦੀਆਂ ਚਤਰਾਈਆਂ ਦਾ ਇਲਮ ਨਹੀਂ।"

"ਏਹ ਉਹਨਾਂ ਦੀ ਕਾਹਦੀ ਚਤਰਾਈ ਤੀ?"

"ਉਏ ਜੱਬਲਾ! ਏਹ ਹਰਾਮੀ ਖਾਣ-ਪਾਨ ਦੀ ਸਾਂਝ ਕਰਦੇ-ਕਰਦੇ ਬੰਦੇ ਨੂੰ ਜਮਾਤੀ-ਸਾਂਝ ਭਿਆਲੀ ਦਾ ਸ਼ਿਕਾਰ ਬਣਾ ਲੈਂਦੇਐ।"

"ਝੰਡਾ ਸਿਆਂ! ਆਪਾਂ ਏਹਨਾਂ ਨਾਲ ਚੋਣ-ਸਮਝੌਤੇ ਕਰਦੇ ਤਾਂ, ਜਮਾਤੀ-ਸਾਂਝ ਭਿਆਲੀ ਦੇ ਸ਼ਿਕਾਰ ਹੋਏ ਨਹੀਂ? ਖਾਣ-ਪੀਣ ਕਰਨ ਨਾਲ ਜਮਾਤੀ ਸਾਂਝ ਭਿਆਲੀ ਦਾ ਸ਼ਿਕਾਰ ਹੋ ਜਾਂਦੇ।...ਭਾਈ! ਤੇਰਾ ਏਹ ਮਾਰਕਸਵਾਦ ਮੇਰੀ ਤਾਂ ਸਮਝੋਂ ਬਾਹਰ ਐ।"

"ਉਏ! ਕਿਉਂ ਦੁਖਦੀ ਰਗ 'ਤੇ ਹੱਥ ਰੱਖਦੈਂ।...ਪਾਰਟੀ ਨੂੰ ਜੇ ਇਹ ਆਖਾਂਗੇ, ਗਾਣੀ ਅੱਗਾ ਢਕ.. ਤਾਂ ਆਪਾਂ ਨੂੰ ਉਹ ਕੱਢਕੇ ਪਰੇ ਬਾਹਰ ਮਾਰੂ।.... ਘਰ ਦੇ ਕੰਮ ਦੇ ਤਾਂ ਪਹਿਲਾਂ ਨਹੀਂ ਰਹੇ।... ਫੇਰ ਘਾਟ ਦੇ ਵੀ ਨਹੀਂ ਰਹਿਣੇ। ਧੋਬੀ ਦੇ ਕੁੱਤੇ ਵਾਲੀ

ਹੋਊ ਫੇਰ ਆਪਣੇ ਨਾਲ।"

ਝੰਡਾ ਸਿੰਘ ਦੀ ਇਹ ਗੱਲ ਸੁਣਕੇ ਸੱਤਿਆਜੀਤ ਨੂੰ ਝੰਡਾ ਸਿੰਘ ਦੀ ਹਾਲਤ 'ਤੇ ਤਰਸ ਆਇਆ। ਉਸਨੂੰ ਆਪਣੇ-ਆਪ 'ਤੇ ਚੀਂਹ ਜਿਹੀ ਚੜ੍ਹੀ। ਉਸ ਨੇ ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੋ ਜਾਣ ਮਗਰੋਂ, ਆਪਣੇ ਘਰ ਦੀਆਂ ਹਾਲਤਾਂ ਖਰਾਬ ਹੋਣ ਦਾ ਬਹਾਨਾ ਲਿਖਕੇ, ਸਾਂਝੇ ਫਰੰਟ ਦੀ ਜਿਲ੍ਹਾ ਕਮੇਟੀ ਦੇ ਨਾਲ-ਨਾਲ, ਸੰਗਰੂਰ ਦੀ ਪਾਰਟੀ ਬਰਾਂਚ ਦੀ ਸਕੱਤਰੀ ਤੋਂ ਵੀ ਅਸਤੀਫਾ ਦੇ ਦਿੱਤਾ। ਉਸ ਦੀ ਥਾਂ ਮੈਂਗਲ ਨੂੰ ਸਕੱਤਰ ਬਣਾਇਆ ਗਿਆ। ਜਦ ਸੱਤਿਆਜੀਤ ਦਾ ਅਸਤੀਫਾ ਉਤਾਹਾਂ ਸੂਬਾ ਕਮੇਟੀ ਕੋਲ ਪਹੁੰਚਿਆ ਤਾਂ ਜਗਜੀਤ ਲਾਇਲਪੁਰੀ ਨੂੰ ਕਾਫੀ ਦੁੱਖ ਹੋਇਆ। ਉਸਨੇ ਸੱਤਿਆਜੀਤ ਨੂੰ ਮਿਲਕੇ ਸਮਝਾਉਣ ਦੀ ਕੋਸ਼ਿਸ਼ ਕੀਤੀ। ਲਾਇਲਪੁਰੀ ਦੀ ਕੋਸ਼ਿਸ਼ ਸਫਲ ਵੀ ਹੋਈ ਕਿਉਂਕਿ ਉਸ ਨੇ ਸੱਤਿਆਜੀਤ ਨੂੰ ਪਾਰਟੀ ਵਿੱਚੋਂ ਬਾਹਰ ਜਾਣ ਤੋਂ ਰੋਕ ਲਿਆ ਸੀ। ਉਹ ਪਾਰਟਾਈਮਰ ਦੇ ਤੌਰ 'ਤੇ ਪਾਰਟੀ ਦਾ ਕੰਮ ਕਰਨ ਲਈ ਸਹਿਮਤ ਹੋ ਗਿਆ ਸੀ। ਲਾਇਲਪੁਰੀ ਦੀ ਕੋਸ਼ਿਸ਼ ਦੇ ਨਾਲ-ਨਾਲ ਸੱਤਿਆਜੀਤ ਦੀ ਪਾਰਟਾਈਮਰ ਰਹਿਣ ਦੀ ਆਪਣੀ ਮਜ਼ਬੂਰੀ ਵੀ ਸੀ, ਕਿਉਂਕਿ ਸਿਆਸੀ ਜੀਵਨ ਤਿਆਗਣਾ, ਉਸ ਦੇ ਵਸ ਦਾ ਰੋਗ ਨਹੀਂ ਸੀ। ਪੰਜਾਬ 'ਚ ਉਸ ਸਮੇਂ ਕੰਮ ਕਰਦੀਆਂ ਬਾਕੀ ਦੂਸਰੀਆਂ ਸਿਆਸੀ ਪਾਰਟੀਆਂ, ਸੱਤਿਆਜੀਤ ਨੂੰ ਸੀ. ਪੀ. ਆਈ. ਐੱਮ ਨਾਲੋਂ ਚੰਗੀਆਂ ਨਜ਼ਰ ਨਹੀਂ ਆ ਰਹੀਆਂ ਸਨ।

ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਤੋਂ ਕੁਝ ਅਰਸਾ ਬਾਅਦ ਅਸੈਂਬਲੀ ਅਤੇ ਲੋਕ ਸਭਾ ਦੀਆਂ ਇਕੱਠੀਆਂ ਚੋਣਾਂ ਹੋਣ ਦਾ ਬਿਗਲ ਵੱਜਿਆ। ਹਰਕਿਸ਼ਨ ਸੁਰਜੀਤ ਦੀ ਕਨਵੀਨਰੀ ਹੇਠ, ਸੀ. ਪੀ. ਆਈ. ਐੱਮ, ਸੀ. ਪੀ. ਆਈ., ਅਕਾਲੀ ਅਤੇ ਜਨਸੰਘ, ਪਾਰਟੀ ਜਿਹੀਆਂ ਪਾਰਟੀਆਂ ਦਾ ਪੰਜਾਬ ਪੱਧਰ 'ਤੇ ਬਣਿਆ ਸਾਂਝਾ ਫਰੰਟ ਫੇਰ ਸਰਗਰਮ ਹੋਇਆ। ਇਸ ਫਰੰਟ ਦੀਆਂ, ਸੂਬਿਆਂ ਅਤੇ ਜਿਲ੍ਹਿਆਂ ਦੀਆਂ ਕਮੇਟੀਆਂ ਬਣਾਈਆਂ ਜਾਣ ਲੱਗੀਆਂ। ਸੰਗਰੂਰ ਜਿਲ੍ਹੇ ਦੇ ਸਾਂਝੇ ਫਰੰਟ ਦੀ ਕਮੇਟੀ ਨੇ, ਆਪਣੇ ਜਿਲ੍ਹੇ ਦਾ ਚੋਣ ਇੰਚਾਰਜ, ਸੱਤਿਆਜੀਤ ਨੂੰ ਬਨਾਉਣ ਦੀ ਤਜਵੀਜ, ਸਾਂਝੇ ਫਰੰਟ ਦੀ ਸੂਬਾ ਕਮੇਟੀ ਨੂੰ ਭੇਜੀ। ਉਸ ਵਲੋਂ ਇਹ ਤਜਵੀਜ ਮਨਜ਼ੂਰ ਵੀ ਕੀਤੀ ਗਈ। ਜਗਜੀਤ ਸਿੰਘ ਲਾਇਲਪੁਰੀ, ਹਰਦਿੱਤ ਸਿੰਘ ਭੱਠਲ, ਹਰਨਾਮ ਸਿੰਘ ਚਮਕ, ਜਗਵੰਤ ਅਤੇ ਜੰਗੀਰ ਸਿੰਘ ਕੌਲਛੇੜੀ ਵਰਗੇ ਆਗੂ, ਸੱਤਿਆਜੀਤ ਨੂੰ ਸੰਗਰੂਰ ਜਿਲ੍ਹੇ ਦਾ ਚੋਣ-ਇੰਚਾਰਜ ਬਨਾਉਣ ਲਈ ਸੰਗਰੂਰ ਦੇ ਪਾਰਟੀ ਦਫ਼ਤਰ 'ਚ ਸੱਤਿਆਜੀਤ ਨੂੰ ਮਿਲੇ। ਉਹਨਾਂ ਦੀ ਗੱਲ ਸੁਣਕੇ ਸੱਤਿਆਜੀਤ ਨੇ ਕਿਹਾ,

"ਦੇਖੋ-ਸਾਥੀਓ! ਮੈਂ ਪਾਰਟਾਈਮਰ ਆਂ। ਪਰ ਸਾਂਝੇ ਚੋਣ ਫਰੰਟ ਦਾ ਜ਼ਿਲ੍ਹਾ ਇੰਚਾਰਜ ਹੋਣਾ ਜਿਆਦਾ ਅਹਿਮ ਐ। ਜਿਸ ਦੇ ਲਈ ਹੋਲਟਾਇਮਰ ਸਾਥੀ ਹੀ ਚੋਣ ਇੰਚਾਰਜ ਦੀ ਡਿਊਟੀ ਵਧੀਆ ਨਿਭਾਅ ਸਕਦਾ ਹੈ।" ਉਸਦੀ ਦਲੀਲ ਨੂੰ ਕੱਟਣ ਲਈ ਹਰਨਾਮ ਸਿੰਘ ਚਮਕ ਬੋਲਿਆ,

"ਫੇਰ ਤੂੰ ਭਾਈ! ਹੋਲਟਾਇਮਰ ਤੁਰ ਪੈ।"

"ਚਮਕ ਜੀ! ਹੋਲਟਾਇਮਰ ਚੱਲਣ ਨੂੰ ਤਾਂ ਮੇਰਾ ਵੀ ਮਨ ਕਰਦੈ... ਪਰੰਤੂ ਕੁਛ ਦਿੱਕਤੈਂ... ਜਿੰਨ੍ਹਾਂ ਕਰਕੇ ਹਾਲ ਦੀ ਘੜੀ ਮੇਰਾ ਹੋਲਟਾਇਮਰ ਚੱਲਣਾ ਮੁਸ਼ਕਲ ਐ।"

"ਐਸੀਆਂ ਕੀ ਦਿੱਕਤੈਂ? ਕਾਮਰੇਡ ਸੱਤਿਆਜੀਤ ਤੇਰੀਆਂ।"

"ਲਾਇਲਪੁਰੀ ਜੀ! ਇੱਕ ਤਾਂ ਮੈਨੂੰ ਆਪਣੇ ਬਜ਼ੁਰਗ ਪਿਤਾ ਦੀ ਸੇਵਾ-ਸੰਭਾਲ



ਕਰਨੀ ਪੈਂਦੀਐ। ਕਿਉਂਕਿ ਉਹਨਾਂ ਦੀ ਸੇਵਾ-ਸੰਭਾਲ ਕਰਨ ਵਾਲਾ ਕੋਈ ਹੋਰ ਹੈਨੀ।... ਇੱਕ ਮੈਂ ਕਰਜਾ ਚੱਕਕੇ ਅੰਗੂਰਾਂ ਦਾ ਬਾਗ ਲਾਉਣ ਦਾ ਪੰਗਾ ਲਈ ਬੈਠਾਂ। ਜੇ ਹੋਲਟਾਇਮਰ ਚੱਲ ਪਿਆ ਤਾਂ ਪਿੱਛੋਂ ਬਾਗ ਉਜੜਜੂ ਅਤੇ ਮੈਨੂੰ ਕਰਜਾ ਮੋੜਨਾ ਮੁਸ਼ਕਲ ਹੋਜੂ।... ਏਹਨਾਂ ਦਿੱਕਤਾਂ ਤੋਂ ਇਲਾਵਾ ਇੱਕ ਦਿੱਕਤ ਏਹ ਵੀ ਐ ਕਿ ਮੈਨੂੰ ਆਪਣੇ ਅਤੇ ਆਪਣੇ ਬਾਪੂ ਦੇ ਖਾਣੇ-ਦਾਣੇ ਦਾ ਖਰਚਾ ਪੂਰਾ ਕਰਨ ਖਾਤਰ, ਸੁਨਾਮ 'ਚ ਮਾਸਟਰੀ ਦੀ ਨੌਕਰੀ ਵੀ ਕਰਨੀ ਪੈ ਰਹੀ ਐ।"

ਜਦ ਸੱਤਿਆਜੀਤ ਆਪਣੇ ਹੋਲਟਾਇਮਰ ਚੱਲਣ 'ਚ ਆਉਂਦੀਆਂ ਦਿੱਕਤਾਂ ਗਿਣਾ ਕੇ ਬੋਲਣੋਂ ਹਟਿਆ। ਜਗਜੀਤ ਲਾਇਲਪੁਰੀ, ਜੋ ਉਸ ਦੀਆਂ ਦਿੱਕਤਾਂ ਨੂੰ ਧਿਆਨ ਨਾਲ ਸੁਣਦਾ ਰਿਹਾ ਸੀ, ਦਿੱਕਤਾਂ ਨੂੰ ਦੂਰ ਕਰਨ ਦੇ ਹੱਲ ਬਾਰੇ ਬੋਲਣ ਲੱਗਿਆ,

"ਕਾਮਰੇਡ! ਸੋਚਣੀ ਮਾਰਕਸਵਾਦੀ ਹੋਣੀ ਚਾਹੀਦੀ ਐ। ਐਸੀ ਕੋਈ ਸਮੱਸਿਆ ਨਹੀਂ ਹੁੰਦੀ ਜਿਹੜੀ ਹੱਲ ਨਾ ਹੋ ਸਕੇ। ਪਾਰਟੀ ਤੇਰੇ ਸਾਥ ਐ। ਅਸੀ ਸਾਰੇ ਰਲ-ਮਿਲਕੇ ਤੇਰੀਆਂ ਏਹ ਦਿੱਕਤਾਂ ਹੱਲ ਕਰਾਂਗੇ...." ਲਾਇਲਪੁਰੀ ਦੀ ਚਲਦੀ ਗੱਲ ਦੇ ਵਿਚਦੀ ਬੋਲਦੇ ਹਰਦਿੱਤ ਸਿੰਘ ਭੱਠਲ ਨੇ ਸੱਤਿਆਜੀਤ ਦੀਆਂ ਦਿੱਕਤਾਂ ਦਾ ਹੱਲ ਦੱਸਣਾ ਸ਼ੁਰੂ ਕੀਤਾ,,

"ਲਾਇਲਪੁਰੀ ਜੀ! ਪਾਰਟੀ ਦੀ ਸੰਗਰੂਰ ਜਿਲ੍ਹਾ ਕਮੇਟੀ ਤਰਫੋਂ, ਸੱਤਿਆਜੀਤ ਦੇ ਪਿਤਾ ਨੂੰ ਸਾਂਭਣ ਦੀ ਡਿਊਟੀ, ਕਾਮਰੇਡ ਬੁੱਧੀ ਦੇਵ ਦੇ ਪਰਿਵਾਰ ਦੀ ਲਾਈ ਜਾ ਸਕਦੀ ਐ।...ਅੰਗੂਰਾਂ ਦੇ ਬਾਗ ਦੀ ਦੇਖ-ਭਾਲ ਕਰਨ ਦੀ ਡਿਊਟੀ, ਪਾਰਟੀ ਦੇ ਕਿਸੇ ਹਮਦਰਦ ਦੀ ਲਾਈ ਜਾ ਸਕਦੀਐ।... ਸੱਤਿਆਜੀਤ ਅਤੇ ਇਸਦੇ ਬਾਪ ਦੇ ਖਾਣੇ-ਦਾਣੇ ਦਾ ਖਰਚਾ ਵੀ, ਪਾਰਟੀ ਤਰਫੋਂ ਓਟਿਆ ਜਾ ਸਕਦੈ।...ਚੋਣਾਂ ਤੋਂ ਬਾਅਦ 'ਚ ਜਿਲ੍ਹਾ ਕਮੇਟੀ, ਸੱਤਿਆਜੀਤ ਸਿਰ ਚੜ੍ਹੇ ਕਰਜੇ ਦਾ ਅਜੰਡਾ ਵੀ ਪਾਰਟੀ ਮੀਟਿੰਗ 'ਚ ਵਿਚਾਰ ਕੇ, ਹੱਲ ਕਰਨ ਦੀ ਕੋਸ਼ਿਸ਼ ਕਰ ਸਕਦੀਐ।...ਪਰ ਸੱਤਿਆਜੀਤ ਮਾਸਟਰੀ ਛੱਡਕੇ ਪਾਰਟੀ ਦਾ ਕੁਲਵਕਤੀ ਬਨਣ ਦਾ ਹੌਸਲਾ ਕਰੇ।"

ਹਰਦਿੱਤ ਸਿੰਘ ਭੱਠਲ ਦੀਆਂ ਇਹਨਾਂ ਗੱਲਾਂ ਦੀ ਹਮਾਇਤ 'ਚ ਜੰਗੀਰ ਸਿੰਘ ਕੌਲਛੇੜੀ, ਜਗਵੰਤ ਅਤੇ ਹਰਨਾਮ ਸਿੰਘ ਚਮਕ ਹੋਰੀਂ ਵੀ ਬੋਲੇ। ਉਹਨਾਂ ਸਾਰਿਆਂ ਦੀਆਂ ਗੱਲਾਂ ਦੇ ਪ੍ਰਭਾਵ ਹੇਠ ਆਏ, ਸੱਤਿਆਜੀਤ ਨੇ ਬੋਲਣਾ ਸ਼ੁਰੂ ਕੀਤਾ,

"ਦੇਖੋ-ਸਾਥੀਓ! ਮਨ ਮੇਦਾਦ ਦੇ ਲਾਲਚ ਵਿੱਚ ਆਕੇ ਤਾਂ ਹੋਲਟਾਈਮਰ ਬਨਣ ਨੂੰ ਉੱਕਾ ਤਿਆਰ ਨਹੀਂ।... ਪਰੰਤੂ ਜੇ ਤੁਸੀਂ ਸਾਰੇ ਸਾਥੀ ਜੋਰ ਪਾ ਰਹੇ ਓਂ ਤਾਂ ਚਲੋ ਹਾਲ ਦੀ ਘੜੀ ਚੋਣ ਇੰਚਾਰਜ ਬਨਣ ਦੀ ਜ਼ੁੰਮੇਂਵਾਰੀ ਮੈਂ ਚੁੱਕ ਲੈਨਾਂ ਆਂ।"

"ਚਲ੍ਹ! ਤੂੰ ਕੇਰਾਂ ਚੋਣ-ਇੰਚਾਰਜ ਦੀ ਡਿਊਟੀ ਤਾਂ ਸੰਭਾਲ" ਜਗਜੀਤ ਲਾਇਲਪੁਰੀ ਨੇ ਮਨ ਈ ਮਨ 'ਚ ਅੰਦਾਜ਼ਾ ਲਾ ਲਿਆ ਸੀ ਕਿ ਜੇ ਉਸ ਨੂੰ ਕੁਲਵਕਤੀ ਬਨਣ ਲਈ ਹੋਰ ਮਜ਼ਬੂਰ ਕੀਤਾ ਗਿਆ ਤਾਂ ਉਹ ਚੋਣ-ਇੰਚਾਰਜ ਬਨਣ ਤੋਂ ਵੀ ਜਵਾਬ ਦੇ ਸਕਦਾ ਹੈ। ਇਸ ਲਈ ਉਸ ਨੇ ਉਸ ਨਾਲ ਹੋਰ ਬਹਿਸ ਕਰਨ ਵਾਲੇ ਆਗੂ ਕਾਮਰੇਡਾਂ ਨੂੰ ਬਹਿਸ ਕਰਨ ਤੋਂ ਰੋਕਿਆ। ਸੱਤਿਆਜੀਤ ਨੂੰ ਸਾਂਝੇ ਚੋਣ ਫਰੰਟ ਦੇ ਸੰਗਰੂਰ ਜ਼ਿਲ੍ਹੇ ਦਾ ਇੰਚਾਰਜ ਬਨਾਉਣ ਦਾ ਫੈਸਲਾ ਕਰਨ ਅਤੇ ਕੁਝ ਫੁਟਕਲ ਅਜੰਡੇ ਵਿਚਾਰਨ ਬਾਅਦ ਮੀਟਿੰਗ ਖ਼ਤਮ ਕੀਤੀ।

ਸੱਤਿਆਜੀਤ ਨੇ ਪੰਜਾਬ ਦੇ ਸਾਂਝੇ ਚੋਣ ਫਰੰਟ ਦੇ ਕਨਵੀਨਰ ਹਰਕਿਸ਼ਨ

ਸੁਰਜੀਤ ਦੇ ਦਿਸ਼ਾ-ਨਿਰਦੇਸ਼ਾਂ ਮੁਤਾਬਿਕ, ਸੰਗਰੂਰ ਜ਼ਿਲ੍ਹੇ ਦੇ ਸਾਂਝੇ ਚੋਣ ਫਰੰਟ ਦੇ ਦਫ਼ਤਰ ਲਈ ਧੂਰੀ 'ਚ ਖਾਲੀ ਮਕਾਨ ਅਤੇ ਉਸ ਉਤਲਾ ਚੁਬਾਰਾ ਕਿਰਾਏ 'ਤੇ ਲਏ। ਚੁਬਾਰੇ 'ਤੇ, ਕਾਮਰੇਡਾਂ, ਅਕਾਲੀਆਂ ਅਤੇ ਜੰਨਸੰਘੀਆਂ ਵਲੋਂ, ਆਪਣੀ ਆਪਣੀ ਪਾਰਟੀ ਦਾ ਝੰਡਾ ਲਾਇਆ ਗਿਆ। ਸੱਤਿਆਜੀਤ ਨੇ ਆਪਣਾ ਚੋਣ ਇੰਚਾਰਜੀ ਦਾ ਕੰਮ ਚੁਬਾਰੇ 'ਚ ਕਰਨਾ ਸ਼ੁਰੂ ਕੀਤਾ। ਉਸ ਨੇ ਚੁਬਾਰੇ ਹੇਠਲੇ ਕਮਰੇ ਦੀਆਂ ਕੰਧਾਂ 'ਤੇ ਲਾਲ ਅਤੇ ਨੀਲੇ ਰੰਗ ਨਾਲ ਅਤੇ ਮੋਟੇ-ਮੋਟੇ ਅੱਖਰਾਂ 'ਚ ਦਫ਼ਤਰ ਦੇ ਕੁਝ ਅਸੂਲ ਵੀ ਲਿਖੇ। ਜਿਨ੍ਹਾਂ ਅਸੂਲਾਂ ਵਿੱਚੋਂ ਇੱਕ ਅਸੂਲ ਇਹ ਵੀ ਲਿਖਿਆ ਹੋਇਆ ਸੀ - "ਦਫ਼ਤਰ 'ਚ ਸ਼ਰਾਬ ਅਤੇ ਹੋਰ ਨਸ਼ਾ ਕਰਨਾ ਸਖ਼ਤ ਮਨਾਂ ਹੈ।" ਖੈਰ ਆਉਣ ਵਾਲੇ ਦਫ਼ਤਰ 'ਚ ਤਾਂ ਕੋਈ ਨਸ਼ਾ ਨਾ ਕਰਦੇ। ਪਰ ਅਲੱਗ-ਅਲੱਗ ਪਾਰਟੀਆਂ ਦੇ ਕਈ ਵਰਕਰ ਬਾਹਰੋਂ ਸ਼ਰਾਬ, ਪੋਸਤ ਅਤੇ ਅਫ਼ੀਮ ਜਿਹੇ ਨਸ਼ਿਆਂ ਦਾ ਸੇਵਨ ਕਰਕੇ ਆਏ, ਦਫ਼ਤਰ 'ਚ ਵਿਛੀ ਦਰੀ 'ਤੇ ਬੈਠਕੇ, ਉੱਚੀ ਅਵਾਜ਼ 'ਚ ਸੰਗਰੂਰ ਦੀ ਲੋਕ ਸਭਾ ਦੀ ਟਿਕਟ ਬਾਰੇ ਕਿਆਸ-ਰਾਈਆਂ ਜ਼ਰੂਰ ਸਾਂਝੀਆਂ ਕਰਦੇ ਆਪਣਾ-ਆਪਣਾ ਨਸ਼ਾ ਜ਼ਰੂਰ ਖਿੜਾਉਂਦੇ। ਕੁਝ ਕਹਿੰਦੇ "ਅਕਾਲੀ ਉਮੀਦਵਾਰ ਨੂੰ ਕਾਗਜ ਵਾਪਿਸ ਲੈਣੇ ਪੈਣਗੇ।" ਕੁਝ ਕਹਿੰਦੇ - "ਕਾਮਰੇਡਾਂ ਦੇ ਕੈਂਡੀਡੇਟ ਨੂੰ ਕਾਗਜ ਵਾਪਿਸ ਲੈਣੇ ਪੈ ਸਕਦੇ ਐ।" ਦਫ਼ਤਰ ਦੇ ਬੂਹੇ ਮੂਹਰੇ ਬੀੜੀਆਂ-ਸਿਗਰਟਾਂ ਦੇ ਖਿੰਡੇ ਟੋਟੇ ਆਮ ਦਿਸਦੇ। ਦਫ਼ਤਰ ਦੇ ਜਿਹੇ ਮਹੌਲ ਤੋਂ ਸੱਤਿਆਜੀਤ ਅਕਸਰ ਹੀ ਪ੍ਰੇਸ਼ਾਨ ਹੋਇਆ ਰਹਿੰਦਾ। ਅਜਿਹੀ ਪ੍ਰੇਸ਼ਾਨੀ ਕਾਰਣ ਹੀ, ਉਹ ਇੱਕ ਦਿਨ ਦੀ ਆਥਣੇ, ਕੁਝ ਸਮਾਂ ਵੇਲ੍ਹਾ ਹੱਥ ਲੱਗਣ 'ਤੇ, ਬਜ਼ਾਰ 'ਚ ਘੁੰਮਣ ਲਈ ਨਿਕਲਿਆ। ਉਹ ਜਦ ਕਮਿਊਨਿਸਟ ਪਾਰਟੀ ਦੇ ਧੂਰੀ ਵਾਲੇ ਦਫ਼ਤਰ ਦੇ ਨਜ਼ਦੀਕ ਪਹੁੰਚਿਆ ਤਾਂ ਉਸ ਨੂੰ ਦਫ਼ਤਰ ਦੇ ਬੂਹੇ 'ਚ ਖੜੇ ਦਫ਼ਤਰ ਇੰਚਾਰਜ ਨੇ ਹੌਲੀ ਦੇਣੇ ਅਵਾਜ਼ ਮਾਰੀ।

"ਸੱਤਿਆਜੀਤ! ਉਰੇ ਆ ਤੈਨੂੰ ਇੱਕ ਤਮਾਸ਼ਾ ਦਿਖਾਵਾਂ।"

"ਕੀ ਤਮਾਸ਼ਾ ਦਿਖਾਊਣੈ?" ਸੱਤਿਆਜੀਤ ਨੇ ਦਫ਼ਤਰ ਦੇ ਬੂਹਿਉਂ ਅੰਦਰ ਹੁੰਦੇ ਨੇ ਪੁੱਛਿਆ। ਉਹ ਜਵਾਬ 'ਚ ਮੁਸਕਰਾਉਂਦਾ ਅਤੇ ਹੱਥ ਨਾਲ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਲਈ ਇਸ਼ਾਰਾ ਕਰਦਾ, ਬਹੁਤ ਹੌਲੀ ਅਵਾਜ਼ 'ਚ ਬੋਲਿਆ,

"ਉੱਪਰ-ਉੱਪਰ..."

ਉਸ ਨੇ ਸੱਤਿਆਜੀਤ ਨੂੰ ਉਤਾਹਾਂ ਚੁਬਾਰੇ 'ਚ ਜਾਣ ਲਈ ਕਿਹਾ। ਉਹ ਚੁਬਾਰੇ ਨੂੰ ਚੜ੍ਹਦੀ ਪੱਕੀ ਪੌੜੀ ਚੜ੍ਹਨ ਲੱਗਿਆ। ਬੂਹੇ 'ਚ ਪਹੁੰਚਦਿਆਂ ਅਤੇ ਚੁਬਾਰੇ ਅੰਦਰਲਾ ਦ੍ਰਿਸ਼ ਦੇਖਦਿਆਂ ਸੱਤਿਆਜੀਤ ਹੱਕਾ-ਬੱਕਾ ਰਹਿ ਗਿਆ। ਹਰਨਾਮ ਸਿੰਘ ਚਮਕ ਦੇ ਧੌਲੀ ਦਾੜ੍ਹੀ ਵਾਲੇ ਮੂੰਹ ਦੀ ਚਮਕ ਉੱਡੀ ਹੋਈ ਸੀ। ਉਸ ਦੀਆਂ ਅੱਖਾਂ 'ਚੋਂ ਕਿਰੇ ਅੱਥਰੂ ਦਾੜ੍ਹੀ-ਮੁੱਛਾਂ ਦੇ ਵਾਲਾਂ 'ਚ ਫਸੇ ਹੋਏ ਸਨ। ਉਹ ਆਪਣਾ ਗੋਲ ਕੀਤਾ ਬਿਸਤਰਾ, ਚਾਦਰ 'ਚ ਬੰਨਣ ਦੀ ਕੋਸ਼ਿਸ਼ ਕਰ ਰਿਹਾ ਸੀ। ਪਰ ਚਾਦਰ ਦੇ ਗੰਢ ਦੇਣ ਲਈ ਫੜੇ ਲੜ ਘੱਟ ਰਹਿਣ ਕਾਰਨ, ਉਸਦੇ ਹੱਥਾਂ ਵਿੱਚੋਂ ਖਿਸਕ ਜਾਂਦੇ ਸਨ।... ਬਿਸਤਰਾ ਮੁੜ ਚਾਦਰ 'ਚੋਂ ਬਾਹਰ ਨਿੱਕਲਨ ਲੱਗ ਜਾਂਦਾ ਸੀ। ਉਸਨੂੰ ਵਾਰ-ਵਾਰ ਬਿਸਤਰਾ ਚਾਦਰ ਨਾਲ ਢਕਦੇ ਨੂੰ ਅਤੇ ਗੰਢ ਦੇਣ ਲਈ ਵਾਰ-ਵਾਰ ਚਾਦਰ ਦੇ ਲੜਾਂ ਨੂੰ ਫੜਦੇ ਨੂੰ ਤੱਕਦਿਆਂ, ਸੱਤਿਆਜੀਤ ਨੇ ਸਤਿਕਾਰ ਅਤੇ ਅਪਣੱਤ ਵਾਲੇ ਅੰਦਾਜ਼ 'ਚ ਪੁੱਛਿਆ,

"ਚਮਕ ਜੀ! ਕੀ ਗੱਲ ਹੋਗੀ?" ਉਸਦੇ ਇਸ ਸਵਾਲ ਦੇ ਜਵਾਬ 'ਚ, ਉਹ



ਕੁਝ ਨਾ ਬੋਲਿਆ। ਨੀਵੀਂ ਪਾਈਂ ਚੁੱਪ-ਚਾਪ ਤੇ ਭਰਿਆ-ਪੀਤਾ, ਬਿਸਤਰੇ ਨੂੰ ਬੰਨਣ ਲਈ ਪਹਿਲਾਂ ਦੀ ਤਰ੍ਹਾਂ ਖੌਝਲੀ ਗਿਆ। ਸੱਤਿਆਜੀਤ ਨੇ ਫੇਰ ਹਮਦਰਦੀ ਜਤਾਉਂਦੇ ਨੇ ਕਿਹਾ,

"ਦੱਸੋ ਤਾਂ ਸਹੀ ਚਮਕ ਸਾਹਿਬ! ਥੋਨੂੰ ਕੀਹਨੇ ਕੁਛ ਆਖਿਐ?" ਉਸ ਦੇ ਇਸ ਸਵਾਲ ਦੇ ਜਵਾਬ 'ਚ, ਬਿਸਤਰਾ ਬੰਨਣ ਲਈ ਖੌਝਲਨੋ ਹਟ ਕੇ, ਚਮਕ ਭਰੇ ਫੋੜੇ ਵਾਂਗ ਫਿਸਿਆ,

"ਆਪਣੇ ਵੱਡੇ ਲੀਡਰ ਦਾ ਬੇੜਾ ਬਹਿ ਗਿਆ।... ਬੇਈਮਾਨ ਨੇ ਲੋਕ ਸਭਾ ਦੀ ਸੀਟ, ਮੈਥੋਂ ਖੋਹਕੇ ਜਗੀਰਦਾਰਾਂ ਦੀ ਲੜਕੀ ਨੂੰ ਦੇਤੀ।...." ਸੱਤਿਆਜੀਤ ਨੇ ਖੜੇ ਖੜੇ ਚਮਕ ਦੀ ਚਲਦੀ ਗੱਲ ਦੇ ਵਿਚਦੀ ਦੁੱਖ ਭਰੀ ਅਵਾਜ਼ 'ਚ ਕਿਹਾ,

"ਚਮਕ ਜੀ! ਫੇਰ ਤਾਂ ਖਾਸੀ ਜਿਆਦਾ ਮਾੜੀ ਗੱਲ ਹੋਈ। ਕਿੱਥੇ ਤੁਸੀਂ... ਕਿੱਥੇ ਉਹ ਜਗੀਰਦਾਰਾਂ ਦੀ ਲੜਕੀ...ਕਾਮਰੇਡ ਸੁਰਜੀਤ ਨੇ ਏਹ ਕੀ ਲੋਹੜਾ ਮਾਰਿਆ? ਉਸ ਅਮੀਰਜਾਦੀ ਦੀ ਉਮਰ ਜਿੰਨਾ ਤਾਂ ਥੋਡੀ ਜੇਲ੍ਹ-ਯਾਤਰਾ ਦਾ ਸਮਾਂ ਹੀ ਹੋਊ।"

"ਉਹਦੀ ਤਾਂ ਭਾਈ! ਬੇਇਤਬਾਰੀ ਕੁਕੜੀ ਵਾਲੀ ਬਾਤ ਐ, ਜੇਹੜੀ ਕੁੜ-ਕੁੜ ਕਿਤੇ ਕਰਦੀਐ ਪਰ ਆਂਡੇ ਕਿਤੇ ਹੋਰ ਧਰ ਦਿੰਦੀਐ"

"ਚਲੋ ਮਾਰੋ ਗੁੱਸੇ ਨੂੰ ਚਮਕ ਸਾਹਬ!"

ਸੱਤਿਆਜੀਤ ਨੂੰ ਚਮਕ ਵਲੋਂ ਹਰਕ੍ਰਿਸ਼ਨ ਸੁਰਜੀਤ ਬਾਰੇ ਕਹੀ ਇਹ ਗੱਲ ਭਾਵੇਂ ਗਲਤ ਮਹਿਸੂਸ ਨਹੀਂ ਹੋਈ ਸੀ ਪਰ ਪਾਰਟੀ ਜਾਬਤੇ ਦਾ ਖਿਆਲ ਰੱਖਦਿਆਂ, ਉਹ ਫੇਰ ਵੀ ਆਪਣੇ ਪਾਰਟੀ ਲੀਡਰ ਖਿਲਾਫ ਬੋਲਣੋਂ ਕੰਨੀਂ-ਕਤਰਾਅ ਗਿਆ ਸੀ।

ਸਾਂਝੇ ਚੋਣ ਮੋਰਚੇ ਵਲੋਂ ਸੰਗਰੂਰ ਦੀ ਲੋਕ ਸਭਾ-ਸੀਟ 'ਤੇ ਚਮਕ ਨੂੰ ਖੜ੍ਹਾ ਕਰਨ ਦੀ ਥਾਂ, ਅਕਾਲੀ ਪਾਰਟੀ ਦੀ ਮੈਂਬਰ ਤੇ ਜਗੀਰਦਾਰ ਪਰਿਵਾਰ ਦੀ ਜੰਮਪਲ ਇੱਕ ਇਸਤਰੀ ਖੜੀ ਕੀਤੀ ਗਈ ਸੀ। ਜਿਸ ਕਾਰਨ ਗੁੱਸੇ ਨਾਲ ਭਰਿਆ ਪੀਤਾ ਚਮਕ ਘਰ ਨੂੰ ਜਾਣ ਲਈ ਪਾਰਟੀ-ਦਫਤਰ ਵਿਚੋਂ ਆਪਣਾ ਬਿਸਤਰਾ ਗੋਲ ਕਰ ਰਿਹਾ ਸੀ।

ਕੁਰਬਾਨੀ, ਸਿਆਣਪ ਅਤੇ ਲੋਕ-ਸੇਵਾ ਕਰਨ ਪੱਖੋਂ, ਹਰਨਾਮ ਸਿੰਘ ਚਮਕ ਦਾ ਉਸ ਇਸਤਰੀ ਨਾਲ ਕੋਈ ਮੁਕਾਬਲਾ ਹੀ ਨਹੀਂ ਸੀ। ਇਹਨਾਂ ਪੱਖਾਂ ਤੋਂ ਉਹਨਾਂ ਦੋਵਾਂ ਦਰਮਿਆਨ ਜ਼ਮੀਨ-ਅਸਮਾਨ ਦਾ ਫਰਕ ਸੀ। ਪਰ ਉਸ ਸਮੇਂ ਚਮਕ ਅਤੇ ਸੱਤਿਆਜੀਤ ਇਸ ਸਚਾਈ ਤੋਂ ਅਣਜਾਣ ਸਨ ਕਿ ਸਰਮਾਏਦਾਰਾ ਚੋਣ ਪ੍ਰਣਾਲੀ ਵਿੱਚ ਉਮੀਦਵਾਰ ਦੇ ਲੋਕ-ਪੱਖੀ ਗੁਣਾਂ ਨਾਲੋਂ, ਪੈਸੇ, ਸਤ੍ਹਾ ਅਤੇ ਚੋਣ ਜਿੱਤਣ ਦੇ ਜੋੜਾਂ-ਤੋੜਾਂ ਜਿਹੀਆਂ ਚੀਜਾਂ ਦੀ ਵਧੇਰੇ ਭੂਮਿਕਾ ਹੁੰਦੀ ਹੈ। ਇਸ ਸੱਚਾਈ ਤੋਂ ਅਣਜਾਣ ਸੱਤਿਆਜੀਤ ਨੇ, ਚਮਕ ਨੂੰ ਸ਼ਾਂਤ ਕਰਨ ਲਈ ਅੱਡੀ-ਚੋਟੀ ਦਾ ਜ਼ੋਰ ਲਾਇਆ। ਪਰ ਚਮਕ ਨੇ ਆਪਣੇ ਪਿੰਡ ਵਾਪਿਸ ਜਾਣ ਦੀ ਅੜੀ ਨਾ ਛੱਡੀ। ਫੇਰ ਸੱਤਿਆਜੀਤ ਚਮਕ ਦਾ ਬਿਸਤਰਾ ਆਪਣੇ ਮੋਢੇ ਰੱਖ, ਉਸ ਨੂੰ ਬਸ ਸਟੈਂਡ ਤੱਕ ਛੱਡਕੇ ਆਉਣ ਲਈ ਉਸ ਨਾਲ ਤੁਰਿਆ। ਉਹ ਉਸ ਨੂੰ ਉਸਦੇ ਪਿੰਡ ਨੂੰ ਜਾਂਦੀ ਆਖਰੀ ਬਸ ਚਾੜ੍ਹਕੇ ਆਪ ਜਦ ਸਾਂਝੇ ਚੋਣ ਦਫ਼ਤਰ ਮੁੜਿਆ ਤਾਂ ਓਦੋਂ ਦਫ਼ਤਰ ਦੀ ਲਾਇਟ ਜਗ ਰਹੀ ਸੀ। ਅਕਾਲੀ ਵਰਕਰ ਸ਼ਰਾਬ ਦੇ ਨਸ਼ੇ 'ਚ ਮਸਤ ਹੋਏ ਆਪਣੀ ਪਾਰਟੀ ਦੀ ਉਮੀਦਵਾਰ ਨੂੰ ਮਿਲੀ ਲੋਕ ਸਭਾ ਦੀ ਟਿਕਟ ਦੀ ਖੁਸ਼ੀ 'ਚ ਧਮੱਚੜ ਪਾ ਰਹੇ ਸਨ। ਸੱਤਿਆਜੀਤ ਨੂੰ ਸੁੱਖਦਾ ਸਾਂਹ ਓਦੋਂ ਆਇਆ ਸੀ ਜਦ ਦਫ਼ਤਰੋਂ ਵਿੱਚੋਂ ਉਹ ਸਾਰੇ ਆਪੋ-ਆਪਣੇ ਘਰਾਂ ਨੂੰ ਚਲੇ ਗਏ ਸਨ। ਉਸ ਰਾਤ ਤੋਂ ਅਗਲੇ ਦਿਨ ਦੀਆਂ

ਤ੍ਰਿਕਾਲਾਂ ਨੂੰ ਸਾਂਝੇ ਚੋਣ-ਦਫ਼ਤਰ ਵਿੱਚ ਜਗਵੰਤ ਆਇਆ। ਉਸ ਨੇ ਆਉਂਦੇ ਨੇ ਆਪਣੀ ਆਦਤ ਮੁਤਾਬਿਕ ਚੁਟਕੀ ਮਾਰਦੇ ਨੇ, ਬਿਨਾਂ ਕੁਝ ਪੁੱਛੇ-ਦੱਸੇ, ਸੱਤਿਆਜੀਤ ਨੂੰ ਆਪਣੇ ਨਾਲ ਚੱਲਣ ਲਈ ਹੁਕਮੀਂ ਲਹਿਜੇ 'ਚ ਕਿਹਾ। ਉਹ ਬਿਨਾਂ ਕੁੱਝ ਬੋਲੇ ਭਰਿਆ ਪੀਤਾ ਉਸ ਨਾਲ ਤੁਰਿਆ। ਉਹ ਦੋਵੇਂ, ਦਫ਼ਤਰੋਂ ਬਾਹਰ ਸਟਾਰਟ ਖੜੀ ਕਾਰ ਕੋਲ ਗਏ।

ਜਗਵੰਤ ਡਰਾਇਵਰ-ਸੀਟ 'ਤੇ ਅਤੇ ਸੱਤਿਆਜੀਤ ਡਰਾਇਵਰ ਦੀ ਬਰਾਬਰ ਵਾਲੀ ਸੀਟ 'ਤੇ, ਬੈਠੇ। ਜਗਵੰਤ ਨੇ ਸਟਾਰਟ ਖੜੀ ਕਾਰ ਤੋਰੀ। ਉਸ ਨੇ ਧੂਰੀ ਲੰਘਣ ਦੇ ਨਾਲ ਈ ਕਾਰ ਦੀ ਰੇਸ ਵਧਾਈ। ਕਾਰ ਜਦ ਜੀ. ਟੀ. ਰੋਡ ਨੂੰ ਛੱਡਕੇ, ਇੱਕ ਲਿੰਕ ਰੋਡ ਮੁੜੀ ਤਾਂ ਸੱਤਿਆਜੀਤ ਨੇ ਸਟੇਰਿੰਗ ਫੜੀ ਬੈਠੇ ਜਗਵੰਤ ਤੋਂ ਪੁੱਛਿਆ,

"ਧਰਮਗੜ੍ਹ ਜਾਣੈ ਜਗਵੰਤ ਆਪਾਂ?"

"ਹਾਂ!..." ਜਗਵੰਤ ਨੇ ਉਸਦੇ ਸਵਾਲ ਦਾ ਨਿੱਕਾ ਜਿਹਾ ਜਵਾਬ ਦੇਕੇ ਅਤੇ ਵਿਹਲੇ ਸੱਜੇ ਹੱਥ ਦੀ ਉਂਗਲੀ ਅਤੇ ਅੰਗੂਠੇ ਨਾਲ ਚੁਟਕੇ ਮਾਰਕੇ ਕਿਹਾ,

"ਸਾਲੇ ਧਰਮਗੜ੍ਹ ਵਾਲੇ ਸਰਦਾਰਟੇ ਨਾਲ, ਵੋਟਾਂ ਦਾ ਸੌਦਾ ਕਰਕੇ ਆਉਣੈ ਆਪਾਂ।" ਉਸ ਦੀ ਇਹ ਗੱਲ ਸੁਣਦਿਆਂ ਹੀ ਸੱਤਿਆਜੀਤ ਨੂੰ ਆਪਣਾ-ਆਪ ਫਸਿਆ-ਫਸਿਆ ਮਹਿਸੂਸ ਹੋਣਾ ਸ਼ੁਰੂ ਹੋਇਆ। ਕਿਉਂਕਿ ਜਗਵੰਤ ਸੱਤਿਆਜੀਤ ਨੂੰ ਧਰਮਗੜ੍ਹ ਦੇ ਜਿਸ ਜਗੀਰਦਾਰ ਕੋਲ ਲੈਕੇ ਜਾ ਰਿਹਾ ਸੀ ਉਸ ਜਗੀਰਦਾਰ ਦੇ ਖਿਲਾਫ਼, ਧਰਮਗੜ੍ਹ ਦੇ ਖੇਤ-ਮਜ਼ਦੂਰਾਂ ਵਲੋਂ ਦਿਹਾੜੀ ਦੇ ਮੁੱਦੇ ਨੂੰ ਲੈਕੇ ਲੜੇ ਗਏ ਸੰਘਰਸ਼ ਦੀ, ਸੱਤਿਆਜੀਤ ਵੱਲੋਂ ਅਗਵਾਈ ਕੀਤੀ ਗਈ ਸੀ। ਉਸ ਸੰਘਰਸ਼ ਦੀ ਯਾਦ ਜਿਵੇਂ-ਜਿਵੇਂ ਸੱਤਿਆਜੀਤ ਦੇ ਦਿਮਾਗ 'ਚ ਪੈਦਾ ਹੋ ਰਹੀ ਸੀ ਉਵੇਂ-ਉਵੇਂ ਉਸਨੂੰ ਜਗਵੰਤ ਉੱਤੇ ਆਇਆ ਗੁੱਸਾ ਵਧ ਰਿਹਾ ਸੀ। ਉਹ ਆਪਣੇ-ਆਪ ਨੂੰ ਮਨ ਈ ਮਨ 'ਚ ਕਹਿਣ ਲੱਗਿਆ, "ਮਨਾ! ਜਗਵੰਤ ਅੱਜ ਤੈਨੂੰ ਵੋਟਾਂ ਖਾਤਰ, ਉਸ ਦੁਸ਼ਟ ਜਗੀਰਦਾਰ ਦੇ ਘਰ ਨੂੰ ਲਈ ਜਾ ਰਹਿਐ... ਜਿਹੜਾ ਪਿੰਡ ਦੇ ਖੇਤ-ਮਜ਼ਦੂਰਾਂ ਦੀ ਰੱਤ ਹੀ ਨਹੀਂ ਪੀਂਦਾ ਆ ਰਿਹਾ.... ਸਗੋਂ ਹਰਨਾਮ ਸਿੰਘ ਧਰਮਗੜ੍ਹ ਅਤੇ ਪਰੇਮ ਸਿੰਘ ਧਰਮਗੜ੍ਹ ਵਰਗੇ ਦੇਸ਼-ਭਗਤਾਂ ਦੇ ਪਰਛਾਵਿਆਂ ਨੂੰ ਵੀ ਵੱਢਦਾ ਰਹਿਐ...." ਉਸਦੇ ਦਿਮਾਗ ਵਿੱਚ ਚਲਦੀ ਇਸ ਗੱਲ ਦੀ ਲੜੀ, ਇੱਕ ਆਲੀਸ਼ਾਨ ਘਰ ਦੇ ਗੇਟ ਮੂਹਰੇ ਕਾਰ ਰੁਕਣ ਕਰਕੇ ਟੁੱਟੀ। ਜਗਵੰਤ ਨੇ ਕਾਰ ਵਿੱਚੋਂ ਉਤਰਦੇ ਨੇ ਕਾਰ 'ਚ ਬੈਠੇ ਸੱਤਿਆਜੀਤ ਨੂੰ ਕਿਹਾ,

"ਤੂੰ ਵੀ ਮੇਰੇ ਨਾਲ ਈ ਅੰਦਰ ਚਲਿਆ-ਚੱਲ... ਇੱਥੇ ਇਕੱਲਾ ਬੈਠਾ ਬੋਰ ਹੋਏਂਗਾ ਐਵੇਂ? ਅੰਦਰ ਗੱਲਬਾਤ ਕਰਦਿਆਂ ਕਮ ਸੇ ਕਮ ਅੱਧਾ-ਪੌਣਾ ਘੰਟਾ ਲੱਗਣਾ ਤਾਂ ਮਮੂਲੀ ਬਾਤ ਏ।" ਸੱਤਿਆਜੀਤ ਨਾ ਚਾਹੁੰਦੇ ਵੀ, ਜਗਵੰਤ ਦੇ ਮਗਰ-ਮਗਰ ਅੰਦਰ ਗਿਆ।

ਗੋਰੇ ਰੰਗ, ਮਧਰੇ ਕੱਦ, ਬਾਹਰ ਨੂੰ ਨਿੱਕਲੀ ਗੋਗੜ, ਚੜ੍ਹਾਈ ਧੌਲੀ ਦਾੜ੍ਹੀ, ਸਫੈਦ ਕਮੀਜ-ਪਜਾਮੇ ਅਤੇ ਸਿਰ 'ਤੇ ਬੰਨੇ ਸਫੈਦ ਪਰਨੇ ਵਾਲੇ, ਕਾਂਗਰਸੀ ਜਗੀਰਦਾਰ ਨੇ ਜਗਵੰਤ ਨਾਲ ਹੱਥ ਮਿਲਾਇਆ। ਉਸਨੇ ਸੱਤਿਆਜੀਤ ਵੱਲ ਖਿੱਝ ਭਰੀ ਨਜ਼ਰ ਨਾਲ ਤੱਕਦਿਆਂ, ਆਪਣੇ ਦੋਵੇਂ ਹੱਥ ਕੱਛਾਂ 'ਚ ਲੈ ਲਏ। ਉਹ ਜਗਵੰਤ ਦੇ ਮੂਹਰੇ ਲੱਗ ਕੇ ਤੁਰਿਆ। ਸੱਤਿਆਜੀਤ ਹੀਣ-ਭ੍ਰਾਵਨਾ ਦਾ ਸ਼ਿਕਾਰ ਹੋਇਆ, ਜਗਵੰਤ ਦੇ ਮਗਰ-ਮਗਰ ਤੁਰਿਆ। ਕਾਂਗਰਸੀ ਜਗੀਰਦਾਰ ਉਹਨਾਂ ਨੂੰ ਆਪਣੇ ਗੈਸਟ ਰੂਮ 'ਚ



ਲੈਕੇ ਗਿਆ। ਜਗਵੰਤ ਬੇਝਿਜਕ ਰੂਮ 'ਚ ਵੜਿਆ। ਜਗਵੰਤ ਦੇ ਮਗਰ ਗੈਸਟ ਰੂਮ 'ਚ ਵੜਨ ਸਮੇਂ ਸੱਤਿਆਜੀਤ ਨੂੰ ਸੂਰਜ ਦੀ ਆਖਰੀ ਚਿਲਕੋਰ ਪਤਲੇ ਹਨੇਰੇ 'ਚ ਤਬਦੀਲ ਹੁੰਦੀ ਦਿਸੀ। ਕਾਂਗਰਸੀ ਸਰਦਾਰ ਸੋਫੇ 'ਚ, ਢੇਰੀ ਹੋਣ ਵਾਲੇ ਵਾਂਗ ਬੈਠਾ। ਉਹ ਦੋਵੇਂ ਗੱਦੇਦਾਰ ਕੁਰਸੀਆਂ 'ਤੇ ਬੈਠ ਗਏ।

"ਅੱਛਾ ਕਾਮਰੇਡ! ਪਹਿਲਾਂ ਇਉਂ ਦੱਸ ਕਿਹੜੀ ਪੀਵੇਂਗਾ?"

"ਨਹੀਂ ਪੀਣੀ..." ਉਸ ਨੇ ਕਿਹਾ, "... ਆਪਾਂ ਕੰਮ ਦੀ ਗੱਲ ਕਰਦੇਆਂ।"

"ਬਈ! ਪੀਣੀ ਕੰਮ ਦੀ ਗੱਲ ਨਹੀਂ? ਕਾਮਰੇਡਾ!..." ਕਾਂਗਰਸੀ ਜਗੀਰਦਾਰ ਖਚਰੀ ਹਾਸੀ ਹੱਸਦਾ ਬੋਲਿਆ, "... ਪੀਣ ਨਾਲ ਤਾਂ ਸਗਾਂ ਤੋਂ ਕੰਮ ਦੀ ਗੱਲ ਵਧੀਆ ਹੋਊ।"

"ਚਲ, ਏਸ ਬਹਿਸ ਦੇ ਮਾਰ ਗੋਲੀ..." ਉਹ ਹੱਥ ਦੀ ਉਂਗਲੀ ਅਤੇ ਅੰਗੂਠੇ ਨਾਲ ਚੁਟਕੀ ਮਾਰਕੇ ਬੋਲਿਆ,

"... ਫਟਾ-ਫਟ ਬੋਲ, ਮੈਨੂੰ ਛੋਟੀਆਂ ਵੋਟਾਂ ਕਿਤਨੀਆਂ ਦੇਵੇਂਗਾ?"

"ਦੇਖ, ਬਈ-ਜਗਵੰਤ! ਵਿਹਾਰੀ ਗੱਲ ਐ - ਤੈਨੂੰ ਉਨੀਆਂ ਵੱਡੀਆਂ ਵੋਟਾਂ ਦੇਣੀਆਂ ਪੈਣਗੀਆਂ, ਜਿੰਨੀਆਂ-ਨਿੱਕੀਆਂ ਵੋਟਾਂ ਮੈਂ ਤੈਨੂੰ ਦੇਵਾਂਗਾ?" ਉਸ ਦੀ ਇਹ ਗੱਲ ਸੁਣ ਕੇ ਜਗਵੰਤ ਨੂੰ ਧੱਕਾ ਜਿਹਾ ਵੱਜਿਆ। ਉਸਨੇ ਆਪਣੀ ਬੇਵਸੀ ਜ਼ਾਹਰ ਕਰਨੀ ਸ਼ੁਰੂ ਕੀਤੀ,

"ਸਰਦਾਰ ਸਾਹਬ! ਜੇ ਮੈਂ ਤੁਹਾਡੇ ਲੋਕ ਸਭਾ ਦੇ ਕੈਂਡੀਡੇਟ ਨੂੰ ਵੱਡੀਆਂ ਵੋਟਾਂ ਭੁਗਤਾਊਂ ਤਾਂ ਪਾਰਟੀ ਵਾਲੇ, ਮੈਨੂੰ ਪਾਰਟੀ ਵਿੱਚੋਂ, ਦੁੱਧ ਵਿਚਲੇ ਵਾਲ ਵਾਂਗੂ ਕੱਢਕੇ ਬਾਹਰ ਨਹੀਂ ਮਾਰਨਗੇ?"

"ਮੈਂ ਤੈਥੋਂ ਆਪਣੀ ਪਾਰਟੀ ਦੇ ਕੈਂਡੀਡੇਟ ਨੂੰ ਵੱਡੀਆਂ ਵੋਟਾਂ ਥੋੜ੍ਹਾ ਪਵਾਉਣੀਆਂ।"

"ਹੋਰ ਤੁਸੀਂ ਕਿਹੜੀ ਪਾਰਟੀ ਦੇ ਕੈਂਡੀਡੇਟ ਨੂੰ ਵੋਟਾਂ ਪਵਾਉਣੀਐਂ?"

"ਮੈਂ ਤਾਂ ਆਪਣੀ ਰਿਸ਼ਤੇਦਾਰਨੀ ਨੂੰ ਵੋਟਾਂ ਪਵਾਉਣੀਆਂ।" ਕਾਂਗਰਸੀ ਜਗੀਰਦਾਰ ਦੀ ਇਹ ਗੱਲ ਸੁਣਕੇ, ਜਗਵੰਤ ਦੀ ਐਨਕ ਦੇ ਵੱਡੇ-ਚਿੱਟੇ ਸ਼ੀਸ਼ਿਆਂ ਹੇਠਲੀਆਂ ਅੱਖਾਂ, ਬਿੱਲੀ ਦੀਆਂ ਅੱਖਾਂ ਵਾਂਗੂ ਚਮਕੀਆਂ। ਉਹ ਖੁਸ਼ੀ ਭਰੇ ਅੰਦਾਜ਼ 'ਚ ਚੁਟਕੀ ਮਾਰਦਾ ਬੋਲਿਆ,

"ਜੇ ਏਦਾਂ ਗੱਲ ਏ...ਤਾਂ ਆਪਣਾ ਵੋਟਾਂ ਦੇ ਲੈਣ-ਦੇਣ ਦਾ ਸੌਦਾ ਪੱਕਾ।" ਉਸ ਦੇ ਬੋਲਣੋਂ ਹਟਣ ਦੇ ਨਾਲ ਈ, ਅਚਾਨਕ ਬਿਜਲੀ ਚਲੀ ਗਈ। ਉਹਨਾਂ ਦੀਆਂ ਜਿਹੀਆਂ ਗੱਲਾਂ ਸੁਣਨ ਕਾਰਨ, ਬੇਚੈਨ ਹੋ ਰਹੇ ਸੱਤਿਆਜੀਤ ਨੇ ਕੁਝ ਨਾ ਕੁਝ ਰਾਹਤ ਮਹਿਸੂਸ ਕੀਤੀ। ਕਿਉਂਕਿ ਇੱਕ ਤਾਂ ਉਹਨਾਂ ਦੋਵਾਂ ਵਿਚਾਲੇ ਵੋਟਾਂ ਦੀ ਸੌਦੇਬਾਜੀ ਲਈ ਚੱਲ ਰਹੇ ਵਾਰਤਾਲਾਪ 'ਚ ਕੁਝ ਪਲਾਂ ਲਈ ਰੁਕਾਵਟ ਪੈ ਗਈ ਸੀ। ਦੂਜਾ, ਉਸਨੂੰ ਮੌਕਾਪ੍ਰਸਤੀ ਦੇ ਰੰਗ 'ਚ ਰੰਗੇ, ਉਹਨਾਂ ਦੇ ਘ੍ਰਿਣਤ ਚਿਹਰੇ ਦਿਸਣੇ ਬੰਦ ਹੋ ਗਏ ਸਨ। ਪਰ ਮਹਿਸੂਸ ਹੋਈ ਰਾਹਤ ਦੀ ਉਮਰ ਕੁਝ ਮਿੰਟਾਂ ਬਾਅਦ ਹੀ ਛਿੰਨ-ਭਿੰਨ ਹੋਈ। ਕਿਉਂਕਿ ਕਮਰੇ ਤੋਂ ਬਾਹਰਲੇ ਖੁੱਲ੍ਹੇ-ਡੁੱਲ੍ਹੇ ਵਿਹੜੇ ਦੇ ਇੱਕ ਖੂੰਝੇ ਪਏ ਜਰਨੇਟਰ ਦੇ ਚੱਲਣ ਕਾਰਨ, ਕਮਰੇ ਵਿੱਚ ਲਿੱਸਾ ਜਿਹਾ ਚਾਨਣ ਫੈਲ ਗਿਆ ਸੀ। ਉਹਨਾਂ ਦੋਵਾਂ ਵਲੋਂ ਰੁਕਿਆ ਵਾਰਤਾਲਾਪ ਮੁੜ ਸ਼ੁਰੂ ਹੋ ਗਿਆ ਸੀ,

"... ਹਾਂ! ਜਗਵੰਤ!! ਆਪਣੇ ਦਰਮਿਆਨ ਹੋਏ ਇਸ ਸੌਦੇ ਦੀ ਜਾਣਕਾਰੀ ਸਿਰਫ਼ ਆਪਣੇ ਤੱਕ ਰਹਿਣੀ ਚਾਹੀਦੀਐ। ਇਹਸੌਦਾ ਆਮ ਲੋਕਾਂ 'ਚ ਨਸ਼ਰ ਨਹੀਂ

ਹੋਣਾ ਚਾਹੀਦਾ।"

"ਏਸ ਗੱਲੋਂ ਸਰਦਾਰ ਸਾਹਬ! ਤੁਸੀਂ ਬੇਫਿਕਰ ਹੋਵੋ।"

ਇੰਨੇ ਨੂੰ ਨੌਕਰ ਟਰੇ 'ਚ ਦੁੱਧ ਨਾਲ ਭਰੇ ਤਿੰਨ ਗਲਾਸ, ਲੈਕੇ ਆਇਆ। ਕਾਂਗਰਸੀ ਜਗੀਰਦਾਰ ਅਤੇ ਜਗਵੰਤ ਨੇ, ਆਪਣੇ-ਆਪਣੇ ਹਿੱਸੇ ਆਉਂਦਾ ਦੁੱਧ ਵਾਲਾ ਗਲਾਸ ਚੁੱਕਿਆ। ਸੱਤਿਆਜੀਤ ਉਲਟੀ ਆਉਣ ਦਾ ਬਹਾਨਾ ਲਾਕੇ ਉਹਨਾਂ ਕੋਲੋਂ ਉੱਠਿਆ। ਕਮਰੇ 'ਚੋਂ ਬਾਹਰ ਜਾਣ ਨੂੰ ਤੁਰਿਆ। ਨੌਕਰ ਜਗਵੰਤ ਦੇ ਕਹਿਣ ਕਰਕੇ, ਦੁੱਧ ਵਾਲਾ ਤੀਜਾ ਗਲਾਸ ਲੈਕੇ, ਵਾਪਿਸ ਮੁੜਿਆ। ਕਾਂਗਰਸੀ ਜਗੀਰਦਾਰ, ਆਪਣੇ ਵਿਰੁੱਧ ਦੋ ਸਾਲ ਪਹਿਲਾਂ, ਦਿਹਾੜੀ ਦੇ ਮੁੱਦੇ ਨੂੰ ਲੈਕੇ ਪਿੰਡ ਦੇ ਖੇਤ-ਮਜ਼ਦੂਰਾਂ ਦੇ ਚੱਲੇ ਸੰਘਰਸ਼ ਦੀ ਗੱਲ ਚੇਤੇ ਕਰਕੇ, ਸੱਤਿਆਜੀਤ ਦੀ ਬਦਖੋਹੀ ਕਰਨ ਲੱਗਿਆ। ਉਸ ਵਲੋਂ ਸੱਤਿਆਜੀਤ ਦੀ ਕੀਤੀ ਜਾ ਰਹੀ ਬਦਖੋਹੀ ਸੁਣਦੇ ਜਗਵੰਤ ਨੂੰ ਮਨ ਈ ਮਨ 'ਚ ਦੁੱਖ ਤਾਂ ਹੋਇਆ। ਪਰ ਵੋਟ-ਸੌਦੇ 'ਚ ਵਿਘਨ ਪੈਣ ਦੇ ਡਰੋਂ, ਉਹ ਉਸਨੂੰ ਨਿਧੜਕ ਹੋਕੇ ਰੋਕਣ ਤੋਂ ਕੰਨੀਂ ਕਤਰਾਉਂਦਿਆਂ, ਦੱਬਵੀਂ ਆਵਾਜ਼ 'ਚ ਬੋਲਿਆ,

"... ਸਰਦਾਰ ਸਾਹਿਬ! ਪਿਛਲੀਆਂ ਗੱਲਾਂ ਦੇ ਮਾਰੋ ਗੋਲੀ। ਹੁਣ ਤਾਂ ਸਾਡੇ ਕਮਿਊਨਿਸਟਾਂ ਦੇ ਸਬੰਧ ਤੁਹਾਡੇ ਨਾਲ ਸੁਧਰ ਰਹੇ ਏ?"

"ਥੋਡਾ ਏਹ ਕਾਮਰੇਡ ਤਾਂ! ਹਾਲੇ ਵੀ ਸਾਡੇ ਨਾਲ ਖੁੰਦਕ ਰੱਖਦਾ ਲੱਗਦੈ।...ਏਸੇ ਕਰਕੇ ਉਹ ਦੁੱਧ ਪੀਣ ਤੋਂ ਟਾਲਾ ਵੱਟਕੇ ਬਾਹਰ ਚਲਾ ਗਿਐ।"

"ਨਹੀਂ-ਨਹੀਂ...ਏਦਾਂ ਨਹੀਂ...ਸੱਚ ਨਾਲ ਤਬੀਅਤ ਠੀਕ ਨਾ ਹੋਣ ਕਾਰਨ ਬਾਹਰ ਗਿਆ ਏ..." ਬੋਲਦੇ-ਬੋਲਦੇ ਜਗਵੰਤ ਨੇ ਚਲਦੀ ਗੱਲ ਦਾ ਵਿਸ਼ਾ ਬਦਲਿਆ, "... ਵਕਤ ਕਾਫੀ ਹੋ ਚੱਲਿਆ,... ਹੁਣ ਇਲੈੱਕਸ਼ਨ ਫੰਡ ਦਿਉ ਔਰ ਸਾਨੂੰ ਵਿਦਾ ਕਰੋ।"

"ਇਲੈੱਕਸ਼ਨ ਫੰਡ ਵੀ ਲਵੇਂਗਾ?"

"ਇਲੈੱਕਸ਼ਨ ਫੰਡ ਬਿਨਾਂ ਇਲੈੱਕਸ਼ਨ ਕਿੱਦਾਂ ਲੜੀ ਜਾਵੇਗੀ ਸਰਦਾਰ ਸਾਹਿਬ!? ਤੁਸੀਂ ਆਪ ਸਮਝਦਾਰ ਹੋ।"

ਕਾਂਗਰਸੀ ਜਗੀਰਦਾਰ ਨੇ ਆਪਣੀ ਕੋਠੀ ਵਿੱਚੋਂ ਲਿਆਕੇ, ਪੰਜ ਹਜਾਰ ਰੁਪਏ ਦੀ ਗੁੱਟੀ ਜਗਵੰਤ ਨੂੰ ਫੜਾਈ। ਉਸ ਨੇ ਉਹ ਪੈਸਿਆਂ ਵਾਲੀ ਗੁੱਟੀ ਪੈਂਟ ਦੀ ਪਿਛਲੀ ਜੇਬ 'ਚ ਤੁੰਨੀ। ਉਹ ਜਗਵੰਤ ਨੂੰ ਵਿਦਾ ਕਰਨ ਲਈ, ਉਸ ਨਾਲ ਘਰ ਦੇ ਬਾਹਰਲੇ ਗੇਟ ਤਕ ਗਿਆ। ਗੇਟ ਮੂਹਰਲੀ ਸੁੰਨ-ਮ-ਸੁੰਨੀ ਅਤੇ ਗੇਟ-ਬਲਬ ਦੇ ਚਾਨਣੇ ਖੜੀ ਕਾਰ ਦੀ ਡਰਾਇਵਰ-ਸੀਟ 'ਤੇ ਬੈਠਦੇ ਜਗਵੰਤ ਨੇ, ਕਾਰ ਦੀ ਪਿਛਲੀ ਸੀਟ 'ਤੇ ਬੈਠੇ ਸੱਤਿਆਜੀਤ ਨੂੰ ਕਿਹਾ,

"ਅੱਗੇ ਆਜ ਖਾਂ ਏਧਰ ਸੱਤਿਆਜੀਤ।"

"ਮੈਂ ਇੱਥੇ ਠੀਕ ਬੈਠਾਂ... ਤੂੰ ਕਾਰ ਸਟਾਰਟ ਕਰਕੇ ਤੋਰ।" ਪਿਛਲੀ ਸੀਟ 'ਤੇ ਬੈਠੇ ਸੱਤਿਆਜੀਤ ਨੇ, ਖਿੱਝੇ ਜਿਹੇ ਅੰਦਾਜ਼ 'ਚ ਕਿਹਾ। ਜਗਵੰਤ ਫੇਰ ਬੋਲਿਆ,

"ਕਾਰ ਤਾਂ ਤੋਰ ਈ ਲੈਣੀ ਏ..." ਉਹ ਕਾਰ ਸਟਾਰਟ ਕਰਕੇ ਤੋਰਦਾ ਬੋਲਿਆ, "... ਕਿੱਦਾਂ? ਅੱਜ ਮੂਡ ਔਫ ਜਾ ਨਜ਼ਰ ਆ ਰਹਿਆ ਏ?" ਸੱਤਿਆਜੀਤ ਉਸ ਦੇ ਇਸ ਸਵਾਲ ਦੇ ਜਵਾਬ 'ਚ, ਉਸ ਵਲੋਂ ਕਾਂਗਰਸੀ ਜਗੀਰਦਾਰ ਨਾਲ ਕੀਤੇ ਗਏ ਅੱਤ ਘ੍ਰਿਣਤ ਮੌਕਾਪ੍ਰਸਤ ਸਮਝੌਤੇ ਖਿਲਾਫ਼, ਆਪਣੇ ਮਨ 'ਚ ਮਚਲ ਰਹੇ ਵਿਚਾਰਾਂ ਨੂੰ ਆਸਾਨੀ ਨਾਲ ਪ੍ਰਗਟ ਕਰ ਸਕਦਾ ਸੀ, ਪਰ ਉਸ ਨੇ ਲੰਮੀਂ ਸੋਚਦਿਆਂ ਇਉਂ ਨਾ ਕੀਤਾ। ਸਿਰਫ਼ ਇੰਨਾ ਕਿਹਾ,



"ਤਬੀਅਤ ਠੀਕ ਨਹੀਂ।"

ਕਾਰ, ਹਨੇਰੇ ਅਤੇ ਸੁੰਨ-ਸਰਾਂ ਨਾਲ ਭਰੀ ਸੜਕ 'ਤੇ, ਧੂਰੀ ਵੱਲ ਨੂੰ ਵਧਣ ਲੱਗੀ। ਕਾਰ ਦੀ ਪਿਛਲੀ ਸੀਟ 'ਤੇ ਚੁੱਪ-ਚਾਪ ਬੈਠਾ ਸੱਤਿਆਜੀਤ ਮਨ ਈ ਮਨ 'ਚ ਸੋਚੀ ਜਾ ਰਿਹਾ ਸੀ,

'... ਮਜ਼ਦੂਰ-ਦੋਖੀ ਕਾਂਗਰਸੀ ਜਗੀਰਦਾਰ ਨਾਲ ਜਗਵੰਤ ਨੇ ਜੋ ਜਮਾਤੀ-ਸਾਂਝ ਭਿਆਲੀ ਵਾਲਾ ਸਮਝੌਤਾ ਕੀਤੈ, ਇਹ ਸਮਝੌਤਾ ਦਰਅਸਲ ਪਾਰਟੀ ਲਾਇਨ ਦੀ ਹੀ ਦੇਣ ਐ।...ਜਦ ਪਾਰਟੀ ਰਾਜ ਸਤ੍ਹਾ 'ਤੇ ਕਾਬਜ਼ ਹਾਕਮ ਜਮਾਤੀ ਸਿਆਸੀ ਪਾਰਟੀਆਂ ਨਾਲ ਘਿਓ-ਖਿੱਚੜੀ ਹੋਣ ਅਤੇ ਸਾਂਝੇ ਚੋਣ ਫਰੰਟ ਬਣਾਕੇ ਸਰਮਾਏਦਾਰਾ ਪਾਰਲੀਮੈਂਟ ਦੀ ਖੇਡ-ਖੇਡ ਰਹੀ ਹੈ...ਤਾਂ...ਜਗਵੰਤ ਵਰਗਿਆਂ ਵਲੋਂ ਐਸੇ ਮੌਕਾਪ੍ਰਸਤ ਸਮਝੌਤੇ ਕਰ ਲੈਣੇ, ਕੋਈ ਬਹੁਤੀ ਹੈਰਾਨੀ ਜਨਕ ਗੱਲ ਨਹੀਂ।...'

ਕਾਰ ਦੇ ਧੂਰੀ ਵੱਲ ਵਧਣ ਦੇ ਨਾਲ-ਨਾਲ, ਸੱਤਿਆਜੀਤ ਦੇ ਮਨ 'ਚ ਚੱਲ ਰਹੀ ਸੋਚਾਂ ਦੀ ਲੜੀ ਵੀ, ਅਗਾਂਹ ਹੀ ਅਗਾਂਹ ਵਧਦੀ ਗਈ।......

## ਸੋਲਾਂ

ਸੱਤਿਆਜੀਤ ਕਿੱਕਰ ਦੇ ਟੰਬਿਆਂ ਅਤੇ ਸਰਕੜੇ ਨਾਲ ਛੱਤੇ ਛੱਪਰ ਵਿੱਚੋਂ, ਬਾਹਰ ਨਿਕਲਿਆ। ਬਾਹਰ ਮੱਠੀ-ਮੱਠੀ ਹਵਾ ਚੱਲ ਰਹੀ ਸੀ। ਢਲੇ-ਦਿਨ ਦਾ ਸੂਰਜ ਆਕਾਸ਼ ਵਿਚਲੇ ਧੂਏਂ-ਰੰਗੇ ਬੱਦਲਾਂ ਓਹਲੇ ਹੋਇਆ ਹੋਣ ਕਾਰਨ, ਹੋਂਦ 'ਚ ਆਇਆ ਪਤਲਾ ਪ੍ਰਛਾਵਾਂ ਖੇਤਾਂ ਵਿਚਲੀਆਂ ਫ਼ਸਲਾਂ 'ਤੇ ਪਸਰਿਆ ਹੋਇਆ ਸੀ। ਹਵਾ ਤੇ ਛਾਂ ਨੇ, ਸੱਤਿਆਜੀਤ ਦੇ ਬੇਚੈਨ ਮਨ ਨੂੰ ਕੁਝ ਨਾ ਕੁਝ ਸਕੂਨ ਜਿਹਾ ਦਿੱਤਾ। ਉਸ ਦੀਆਂ ਮੋਟੀਆਂ-ਮੋਟੀਆਂ ਅੱਖ ਦੀ ਪੀੜਿਤ ਨਜ਼ਰ, ਆਪ-ਮੁਹਾਰੀ, ਛੱਪਰ ਤੋਂ ਕੁਝ ਕਰਮਾਂ ਦੀ ਵਿੱਥ ਉਤਲੇ ਅੰਗੂਰਾਂ ਦੇ ਬਾਗ ਦੀਆਂ ਵੇਲਾਂ ਨੂੰ ਉਤਰ ਰਹੇ ਫਲ ਨਾਲ ਜਾ ਟਕਰਾਈ। ਅੰਗੂਰਾਂ ਦੇ ਫਲ ਵਲ ਤੱਕਦੇ ਸੱਤਿਆਜੀਤ ਦੇ ਬਹੁਤੇ ਕਾਲੇ ਅਤੇ ਥੋੜ੍ਹੇ ਧੌਲਿਆਂ ਵਾਲੀ ਦਾੜ੍ਹੀ-ਮੁੱਛਾਂ ਵਾਲੇ ਗੋਰੇ ਅਤੇ ਸੰਜੀਦਾ ਮੂੰਹ 'ਤੇ, ਪੀਲੇ ਚੰਨ ਦੀ ਚਾਨਣੀ ਵਰਗੀ ਫਿੱਕੀ-ਫਿੱਕੀ ਮੁਸਕਾਨ ਲਿਸ਼ਕੀ। ਉਹ ਮਨ ਹੀ ਮਨ 'ਚ ਆਸਾਂ-ਉਮੀਦਾਂ ਦੇ ਲੱਡੂ ਭੋਰਨ ਲੱਗਿਆ,

'ਜੇ ਗੜੇ-ਕਾਕੜੇ ਤੇ ਝੱਖੜ-ਝੋਲੇ ਤੋਂ ਖੈਰ ਸੁੱਖ ਰਹੀ ਤਾਂ ਅੰਗੂਰਾਂ ਦਾ ਸੋਹਣਾ ਝਾੜ ਝੜਨ ਦੀ ਆਸ ਐ।...ਹੋਰ ਕੁਛ ਹੋਵੇ ਜਾਂ ਨਾ ਹੋਵੇ...। ਬਾਪੂ ਦੀਆਂ ਅੱਖਾਂ ਦਾ ਅਪਰੇਸ਼ਨ ਜ਼ਰੂਰ ਕਰਵਾਊਂ। ਉਹ ਵਿਚਾਰਾ ਨਿਗ੍ਹਾ ਕਮਜੋਰ ਹੋਣ ਕਰਕੇ ਠੇਡੇ ਖਾਂਦਾ ਰਹਿੰਦੈ।...ਕਰਜੇ ਵਾਲਿਆਂ ਨੇ ਵੀ ਗੋੜਾ ਬੰਨਿਆ ਹੋਇਐ।...ਕਰਜੇ ਦਾ ਬੋਝ ਵੀ ਜਿੰਨਾ ਕਿ ਹੌਲਾ ਕਰ ਸਕਿਆ, ਜ਼ਰੂਰ ਕਰੂੰ।...'

ਹਾਲੇ ਉਸਦਾ ਮਨ ਨਿੱਜ ਦੇ ਵਹਿਣ 'ਚ ਵਹਿ ਹੀ ਰਿਹਾ ਸੀ ਕਿ ਇੰਨੇ ਨੂੰ ਉਸਦੇ ਅਚੇਤ ਮਨ ਵਿਚਲੀ ਕਮਿਊਨਿਸਟ ਸੋਚ, ਉਸਦੇ ਸਚੇਤ ਮਨ 'ਚ ਆ ਧਮਕੀ। ਮਨ, ਨਿੱਜੀ ਸੋਚ ਅਤੇ ਕਮਿਊਨਿਸਟ ਸੋਚ ਦਾ ਅਖਾੜਾ ਬਨਣਾ ਸ਼ੁਰੂ ਹੋਇਆ। ਮੂੰਹ ਉਤਲੀ, ਪੀਲੇ ਚੰਨ ਦੀ ਚਾਨਣੀ ਵਰਗੀ ਮੁਸਕਾਨ ਛਾਈਂ-ਮਾਈਂ ਹੋਈ। ਉਹ ਬੇਚੈਨੀ ਦੀ ਹਾਲਤ 'ਚ, ਨਿੱਕੇ-ਨਿੱਕੇ ਕਦਮ ਪੁਟਦਾ, ਅੰਗੂਰਾਂ ਦੇ ਬਾਗ ਵੱਲ ਨੂੰ ਤੁਰਿਆ।

ਸੱਤਿਆਜੀਤ ਦੇ ਮਨ 'ਚ, ਨਿੱਜ ਅਤੇ ਕਮਿਊਨਿਸਟ ਸੋਚ ਦੇ ਟਕਰਾਅ ਦਾ

ਮੁੱਢ, ਉਸ ਸਮੇਂ ਤੋਂ ਬੱਝਿਆ ਸੀ ਜਿਸ ਸਮੇਂ ਵਿੱਚ ਉਹ ਕਮਿਊਨਿਸਟ ਵਿਚਾਰਧਾਰਾ ਅਤੇ ਰਾਜਨੀਤੀ ਦਾ ਸੁਹਿਰਦ-ਪੈਰੋਕਾਰ ਬਣਿਆ ਸੀ। ਜਦ ਕਮਿਊਨਿਸਟ ਪਾਰਟੀ ਦਾ ਅਮਲ, ਸਮਾਜ ਦੀਆਂ ਬਾਹਰਮੁਖੀ-ਹਾਲਤਾਂ ਨਾਲ ਇੱਕ ਸੁਰ ਹੋਕੇ ਹੋ ਰਹਿਆ ਹੁੰਦਾ ਸੀ ਤਾਂ ਉਸ ਸਮੇਂ ਉਸਦੀ ਸੋਚਣੀ, ਨਿੱਜਵਾਦ ਤੋਂ ਮੁਕਤ ਹੋਣ ਦੇ ਅਮਲ 'ਚ, ਅਗੇਰੇ ਹੋਰ ਅਗੇਰੇ ਵਧਣੀ ਸ਼ੁਰੂ ਹੋਈ ਹੁੰਦੀ ਸੀ। ਪਰ ਜਿਹਨਾਂ ਸਮਿਆਂ 'ਚ ਕਮਿਊਨਿਸਟ ਪਾਰਟੀ ਦਾ ਅਮਲ, ਸਮਾਜ ਦੇ ਹਾਲਾਤ ਨਾਲੋਂ ਟੁੱਟ ਗਿਆ ਹੁੰਦਾ ਸੀ ਤਾਂ ਉਸ ਦੀ ਸੋਚਣੀ ਮੁੜ ਨਿੱਜਵਾਦ ਦਾ ਸ਼ਿਕਾਰ ਹੋਣ ਲੱਗ ਪੈਂਦੀ ਸੀ ਅਤੇ ਉਸਦੇ ਦਿਮਾਗ 'ਚ ਨਿੱਜ ਤੇ ਨਿੱਜ ਵਿਰੋਧੀ ਸੋਚ ਦਰਮਿਆਨ ਚੱਲਣ ਵਾਲੇ ਸੰਘਰਸ਼ ਦਾ ਅਖਾੜਾ ਬਣ ਜਾਂਦੀ ਸੀ।

ਹੁਣ ਸੱਤਿਆਜੀਤ ਦੇ ਦਿਮਾਗ 'ਚ, ਨਿੱਜ ਤੇ ਕਮਿਊਨਿਸਟ-ਸੋਚ ਦਾ ਆਪਸੀ ਟਕਰਾਅ, ਉਸ ਸਮੇਂ ਤੋਂ ਵਧਿਆ ਹੋਇਆ ਸੀ, ਜਿਸ ਸਮੇਂ 'ਤੋਂ ਉਸਦਾ, ਸੀ. ਪੀ. ਆਈ. ਐੱਮ. ਦੀ ਕਾਰਗੁਜ਼ਾਰੀ 'ਤੋਂ ਵਿਸ਼ਵਾਸ ਉੱਠਣਾ ਸ਼ੁਰੂ ਹੋਇਆ ਹੋਇਆ ਸੀ। ਪਰ ਫੇਰ ਵੀ ਉਸ ਨੇ ਹਾਲੇ ਇਸ ਪਾਰਟੀ ਨੂੰ ਅਲਵਿਦਾ ਨਹੀਂ ਆਖੀ ਸੀ। ਉਂਝ ਉਸਨੇ ਉਸ ਪਾਰਟੀ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਅਤੇ ਸੰਗਰੂਰ ਵਾਲੇ ਪਾਰਟੀ ਦਫ਼ਤਰ ਜਾਣਾ, ਇੱਕ ਤਰ੍ਹਾਂ ਛੱਡ ਹੀ ਦਿੱਤਾ ਸੀ। ਜਗਵੰਤ ਨੇ ਅਤੇ ਕਈ ਹੋਰ ਸੀਨੀਅਰ ਲੀਡਰਾਂ ਨੇ, ਉਸਨੂੰ ਮੁੜ ਸਰਗਰਮ ਕਰਨ ਲਈ ਅੱਡੀ-ਚੋਟੀ ਦਾ ਜ਼ੋਰ ਵੀ ਲਾਇਆ ਸੀ ਪਰ ਉਸਨੇ ਉਹਨਾਂ ਨੂੰ ਆਪਣਾ ਪੱਲਾ ਤੱਕ ਨਹੀਂ ਫੜਾਇਆ ਸੀ।

ਸੱਤਿਆਜੀਤ ਕੇ ਘਰ ਦੀ ਆਰਥਕ-ਹਾਲਤ ਤਾਂ ਪਹਿਲਾਂ 'ਤੋਂ ਹੀ ਮੰਦੀ ਸੀ। ਪਰ ਇਹ ਹਾਲਤ ਉਸ ਨੂੰ ਵਧੇਰੇ ਮਹਿਸੂਸ ਹੋਣੀ ਉਦੋਂ 'ਤੋਂ ਸ਼ੁਰੂ ਹੋਈ ਸੀ, ਜਦੋਂ ਤੋਂ ਉਹ ਆਪਣਾ ਬਹੁਤਾ ਸਮਾਂ ਆਪਣੇ ਘਰ ਅਤੇ ਅੰਗੂਰਾਂ ਵਾਲੇ ਬਾਗ 'ਚ ਗੁਜ਼ਾਰਨ ਲੱਗਿਆ ਸੀ। ਉਸਦੇ ਥਾਣੇਦਾਰ ਭਰਾ ਪਛਮਣ ਨੇ ਉਹਨਾਂ ਦੀ ਆਰਥਕ ਮਦਦ ਤਾਂ ਕੀ ਕਰਨੀ ਸੀ ਸਗੋਂ ਉਸ ਨੇ ਤਾਂ ਉਹਨਾਂ ਨੂੰ ਮਿਲਣ ਆਉਣਾ ਵੀ ਛੱਡ ਦਿੱਤਾ ਸੀ। ਭਗਵਾਨ ਸਿੰਘ ਵਲੋਂ ਘਰ ਦੀ ਆਰਥਕ-ਹਾਲਤ ਸੁਧਾਰਨ ਦੇ ਮਨ ਨਾਲ, ਆੜ੍ਹਤੀਆਂ ਕੋਲੋਂ ਕਰਜ਼ਾ ਚੁੱਕਕੇ ਅੰਗੂਰਾਂ ਦਾ, ਬਾਗ ਲਾਇਆ ਗਿਆ ਸੀ। ਪਰ ਬਾਗ ਘਰ ਦੀ ਆਰਥਕ ਹਾਲਤ ਸੁਧਾਰਨ ਦੀ ਥਾਂ ਵਿਗਾੜਨ 'ਚ ਸਹਾਈ ਹੋਣ ਲੱਗ ਪਿਆ ਸੀ, ਕਿਉਂਕਿ ਬਾਗ ਦੀਆਂ ਵੇਲਾਂ ਨੂੰ ਲੱਗਣ ਵਾਲੇ ਅੰਗੂਰਾਂ ਦੀ ਪੈਦਾਵਾਰ, ਮੂਲ ਅਤੇ ਵਿਆਜ ਸਾਹਮਣੇ ਬੌਣੀ ਰਹਿ ਜਾਂਦੀ ਸੀ। ਅੱਖਾਂ ਦੀ ਨਜ਼ਰ ਘਟ ਜਾਣ ਕਾਰਨ, ਭਗਵਾਨ ਸਿੰਘ ਲੋਕਾਂ ਦੀ ਖੁਸ਼ੀ ਗਮੀਂ ਮੌਕੇ ਪਾਠ ਕਰਨ ਤੋਂ ਵੀ ਪੂਰੀ ਤਰ੍ਹਾਂ ਨਕਾਰਾ ਹੋ ਚੁੱਕਿਆ ਸੀ। ਇਸ ਤਰ੍ਹਾਂ ਘਰ, ਬਾਗ ਅਤੇ ਸਮਾਜਕ ਕੰਮਾਂ ਦਾ ਬੋਝ ਇੱਕ ਤਰ੍ਹਾਂ ਸੱਤਿਆਜੀਤ 'ਤੇ ਹੀ ਆ ਪਿਆ ਸੀ। ਅਜਿਹੇ ਬੋਝ ਹੇਠ ਆਇਆ, ਉਹ ਆਪਣੇ ਸਿਆਸੀ ਜੀਵਨ ਨੂੰ ਜੀਵਿਤ ਰੱਖਣ ਲਈ ਵੀ ਹੱਥ-ਪੈਰ ਮਾਰਦਾ ਸੀ। ਉਹ ਇੱਥੇ ਬਾਗ ਨੇੜਲੇ ਛੱਪਰ ਵਿੱਚ ਤਕਰੀਬਨ ਰੋਜ਼ਾਨਾ ਆਉਂਦਾ। ਉਹ ਛੱਪਰ ਵਿੱਚ ਬੈਠਾ, ਦਿੱਲੀ ਤੋਂ ਪ੍ਰਕਾਸ਼ਤ ਹੋਣ ਵਾਲੇ ਅੰਗਰੇਜੀ ਦੇ ਅਖਬਾਰ ਦਾ ਅੱਖਰ- ਅੱਖਰ ਪੜ੍ਹਦਾ। ਭਾਰਤ ਅੰਦਰਲੀ ਚੀਨ ਦੀ ਅੰਬੈਸੀ ਵੱਲੋਂ ਅੰਗਰੇਜ਼ੀ ਵਿੱਚ ਕੱਢਿਆ ਜਾਂਦਾ ਪਰਚਾ "ਪੀਕਿੰਗ ਰੀਵਿਊ" ਪੂਰੇ ਧਿਆਨ ਨਾਲ ਪੜ੍ਹਦਾ। ਸ਼ਾਮ ਨੂੰ ਰੋਜ਼ਾਨਾ, ਸੱਤ ਵਜੇ ਦੇ ਕਰੀਬ ਆਪਣਾ ਨਿੱਕਾ ਟਰਾਂਜਿਸਟਰ ਕੰਨ ਨਾਲ ਲਾਕੇ ਪੀਕਿੰਗ ਰੇਡੀਉ ਸਟੇਸ਼ਨ 'ਤੋਂ ਨਸ਼ਰ ਹੁੰਦੀਆਂ ਖ਼ਬਰਾਂ ਧਿਆਨ ਨਾਲ ਸੁਣਦਾ। ਇਉਂ ਪੜ੍ਹਨ-ਸੁਣਨ ਨਾਲ ਉਸਨੂੰ



ਆਪਣੀ ਕੁਝ ਨਾ ਕੁਝ ਸਿਆਸੀ ਹੋਂਦ ਮਹਿਸੂਸ ਹੁੰਦੀ ਰਹਿੰਦੀ। ਪਰ ਜਦ ਉਸਨੂੰ ਘਰ, ਬਾਗ ਆਦਿ ਦੇ ਕੰਮਾਂ ਅਤੇ ਸਮੱਸਿਆਵਾਂ 'ਚ ਉਲਝਣ ਲਈ ਮਜਬੂਰ ਹੋਣਾ ਪੈਂਦਾ ਤਾਂ ਉਸਨੂੰ ਆਪਣੀ ਸਿਆਸੀ ਹੋਂਦ ਖਤਰੇ ਵਿੱਚ ਪਈ ਲੱਗਦੀ।

ਉਹ ਆਪਣੇ ਅੰਗੂਰਾਂ ਦੇ ਬਾਗ ਨੇੜਲੇ ਬਾਗ਼ ਦੇ ਛੱਪਰ ਕੋਲੋਂ ਤੁਰ ਕੇ, ਨਿੱਕੇ-ਨਿੱਕੇ ਕਦਮ ਪੁਟਦਾ ਅੰਗੂਰਾਂ ਦੇ ਬਾਗ ਦੇ ਉੱਪਰ ਦੀ ਚੱਕਰ ਲਾਕੇ, ਮੁੜ ਛੱਪਰ ਮੂਹਰੇ ਡਹੇ ਮੰਜੇ 'ਤੇ ਆ-ਬੈਠਾ ਸੀ ਪਰ ਉਸਦੇ ਮਨ ਦਾ, ਖਹਿੜਾ ਨਿੱਜਪ੍ਰਸਤ ਸੋਚ ਅਤੇ ਕਮਿਊਨਿਸਟ ਸੋਚ ਦੇ ਟਕਰਾਅ ਨੇ ਨਹੀਂ ਛੱਡਿਆ ਸੀ।

ਪੱਛਮ ਦੀ ਬੁੱਕਲ 'ਚ ਜਾ ਰਿਹਾ ਸੂਰਜ, ਤ੍ਰਿਕਾਲਾਂ 'ਚ ਤਬਦੀਲ ਹੋ ਚੁੱਕਿਆ ਸੀ। ਪੰਛੀ ਆਪਣੇ ਆਲ੍ਹਣਿਆਂ ਨੂੰ ਮੁੜ ਰਹੇ ਸਨ। ਪਰ ਛੱਪਰ ਮੂਹਰੇ ਡਹੇ ਮੰਜੇ 'ਤੇ ਬੈਠੇ ਸੱਤਿਆਜੀਤ ਦਾ ਮਨ ਘਰ ਨੂੰ ਜਾਣ ਲਈ ਨਹੀਂ ਕਰ ਰਿਹਾ ਸੀ। ਘਰ ਜਾਕੇ ਕਰਨਾ ਵੀ ਕੀ ਸੀ ਉਸਨੇ। ਉਸਦਾ ਪਿਤਾ ਭਗਵਾਨ ਸਿੰਘ ਤਾਂ ਕਈ ਦਿਨਾਂ ਤੋਂ ਆਪਣੀ ਲੌਂਗੋਵਾਲ ਵਾਲੀ ਭੈਣ ਕੋਲ ਗਿਆ ਹੋਇਆ ਸੀ। ਘਰੇ ਤਾਂ ਬਸ ਉਹ ਚੀਜ਼ਾਂ-ਵਸਤਾਂ ਸਨ, ਜਿਨ੍ਹਾਂ ਨੂੰ ਕਦੇ ਦਰਸ਼ਨਾ ਵਰਤਦੀ ਰਹੀ ਸੀ। ਉਹਨਾਂ ਨੂੰ ਤੱਕਦਿਆਂ ਤਾਂ, ਉਸਨੂੰ ਦਰਸ਼ਨਾ ਦੀ ਯਾਦ ਸਤਾਉਣ ਲੱਗ ਜਾਂਦੀ ਸੀ। ਸੱਤਿਆਜੀਤ ਤਾਂ ਲੌਂਗੋਵਾਲ ਵੀ ਅਣਸਰਦੇ ਨੂੰ ਜਾਂਦਾ ਸੀ। ਕਿਉਂਕਿ ਲੌਂਗੋਵਾਲ ਵਿਚਲੀਆਂ ਉਹ ਥਾਵਾਂ, ਜਿਹਨਾਂ ਨਾਲ ਬੇਗਮ ਦੀਆਂ ਯਾਦਾਂ ਜੁੜੀਆਂ ਹੋਈਆਂ ਸਨ, ਉਸ ਦੀ ਮਾਨਸਿਕ ਪ੍ਰੇਸ਼ਾਨੀ 'ਚ ਹੋਰ ਵਾਧਾ ਕਰਨ ਲੱਗ ਜਾਂਦੀਆਂ ਸਨ। ਹੁਣ ਤਾਂ ਉਸਦਾ ਬਹੁਤਾ ਸਮਾਂ ਬਾਗ਼ ਦੇ ਇਸ ਛੱਪਰ 'ਚ ਹੀ ਗੁਜ਼ਰਦਾ ਸੀ। ਉਸਦਾ ਬਚਪਨ ਦਾ ਦੋਸਤ ਅਤੇ ਸਿਆਸੀ ਸਾਥੀ, ਰਾਧੇਰਾਮ ਆਥਣ-ਉੱਗਣ ਦੀ ਰੋਟੀ, ਉਸਨੂੰ ਆਪ ਇੱਥੇ ਬਾਗ 'ਚ ਹੀ ਫੜਾ ਜਾਂਦਾ ਸੀ। ਕਈ ਵਾਰੀ ਉਹ ਖੁਦ ਵੀ ਰਾਧੇ-ਰਾਮ ਕੇ ਘਰ ਰੋਟੀ ਖਾਣ ਚਲਾ ਜਾਂਦਾ ਸੀ। ਜੇ ਕਦੇ ਰਾਧੇਰਾਮ ਕਿਤੇ ਬਾਹਰ ਕੰਮ-ਧੰਦੇ ਗਿਆ ਹੁੰਦਾ ਤੇ ਸੱਤਿਆਜੀਤ ਦਾ ਮਨ ਵੀ ਰੋਟੀ ਖਾਣ ਜਾਣ ਨੂੰ ਨਾ ਮੰਨਦਾ, ਤਾਂ ਰਾਧੇਰਾਮ ਦੀ ਪਤਨੀ ਸਵਿੱਤਰੀ ਆਪ ਉਸਨੂੰ ਛੱਪਰ 'ਚ ਰੋਟੀ ਫੜਾ ਜਾਂਦੀ ਸੀ। ਰਾਧੇਰਾਮ ਅੱਜ ਵੀ ਕਿਧਰੇ ਕਿਸੇ ਕੰਮ ਗਿਆ ਹੋਇਆ ਸੀ। ਸੱਤਿਆਜੀਤ ਦਾ ਮਨ ਵੀ ਰੋਟੀ ਖਾਣ ਜਾਣ ਨੂੰ ਨਹੀਂ ਕਰ ਰਿਹਾ ਸੀ। ਇਸੇ ਲਈ ਉਸ ਨੂੰ ਛੱਪਰ ਮੂਹਰੇ ਮੰਜੇ 'ਤੇ ਪਏ ਨੂੰ ਰੋਟੀ ਸਵਿੱਤਰੀ ਹੀ ਫੜਾਉਣ ਆਈ ਸੀ। ਉਸ ਨੇ ਉਸ ਨੂੰ ਮੰਜੇ 'ਤੇ ਪਏ ਨੂੰ ਦੇਖਕੇ ਪੁੱਛਿਆ,

"ਕਿਵੇਂ? ਕਾਮਰੇਡ ਜੀ! ਜੇ ਤੁਹਾਡਾ ਕੁਝ ਦੁਖਦੈ ਤਾਂ ਦਵਾਈ ਬੂਟੀ ਮੰਗਵਾਅ ਲੈਨੇ ਆਂ।"

"ਨਹੀਂ..." ਸੱਤਿਆਜੀਤ ਨੇ ਉਸ ਕੋਲੋਂ ਰੋਟੀ ਫੜਕੇ ਛੋਟਾ ਜਿਹਾ ਜਵਾਬ ਦਿੱਤਾ। ਸਵਿੱਤਰ ਆਪਣੇ ਘਰ ਨੂੰ ਮੁੜੀ।

ਉਸਨੇ ਰੋਟੀ ਖਾਣ ਅਤੇ ਕੁਰਲੀ ਕਰਨ ਬਾਅਦ, ਆਪਣੀ ਗੁੱਟ ਉਤਲੀ ਘੜੀ ਵੱਲ ਦੇਖਿਆ। ਘੜੀ ਪੌਣੇ ਸੱਤ ਵਜਾ ਰਹੀ ਸੀ। ਛੱਪਰ ਮੂਹਰਲੇ ਨਲਕੇ ਨੇੜਲੇ, ਗੇਂਦੇ ਅਤੇ ਗੁਲਾਬ ਦੇ ਬੂਟਿਆਂ ਨੂੰ ਲੱਗੇ ਫੁੱਲ, ਅਕਾਸ਼ ਵਿਚਲੇ ਚੰਨ ਦੀ ਪੀਲੀ ਚਾਨਣੀ ਨਾਲ ਖੇਡਣ ਲੱਗ ਪਏ ਸਨ। ਖੇਤਾਂ ਵਿਚਲੀ ਕਣਕ, ਆਪਣੀਆਂ ਬੱਲੀਆਂ 'ਚ ਪਏ ਦਾਣਿਆਂ ਦੇ ਗੁਮਾਨ 'ਚ ਝੂਮ ਰਹੀ ਸੀ।

ਸੱਤ ਵੱਜਣ ਦੇ ਨਾਲ ਹੀ, ਸੱਤਿਆਜੀਤ ਨੇ ਆਪਣੇ ਖੀਸੇ ਵਿੱਚੋਂ ਕੱਢਿਆ,

ਨਿੱਕਾ ਟਰਾਂਜਿਸਟਰ ਪੀਕਿੰਗ ਰੇਡੀਓ ਸਟੇਸ਼ਨ 'ਤੇ ਲਾਕੇ, ਆਪਣੇ ਕੰਨ ਨਾਲ ਲਾਇਆ। ਪੀਕਿੰਗ ਰੇਡੀਓ ਸਟੇਸ਼ਨ, ਹਿੰਦੀ ਭਾਸ਼ਾ 'ਚ, ਭਾਰਤ ਦੇ ਪੱਛਮੀ ਬੰਗਾਲ ਦੇ ਸੂਬੇ ਦੇ ਅਤੇ ਨਕਸਲਵਾੜੀ ਇਲਾਕੇ ਦੇ ਕਿਰਤੀ-ਕਿਸਾਨਾਂ ਵੱਲੋਂ ਆਪਣੇ ਜਮਾਤੀ ਹਿਤਾਂ ਨੂੰ ਲੈਕੇ ਕੀਤੀ ਗਈ, ਹਥਿਆਰਬੰਦ ਬਗਾਵਤ ਦੀ ਖ਼ਬਰ ਨਸ਼ਰ ਕਰਨ ਲੱਗ ਗਿਆ ਸੀ। ਇਸ ਖ਼ਬਰ ਨੂੰ ਸੁਣਦਿਆਂ ਹੀ, ਸੱਤਿਆਜੀਤ ਨੇ ਆਪਣੇ ਕੰਨ, ਮੋਰ ਦੇ ਕੰਨ ਵਾਂਗ ਖੜ੍ਹੇ ਕਰ ਲਏ ਸਨ।

ਪੀਕਿੰਗ ਰੇਡੀਓ ਕੁੱਝ ਅਜਿਹੇ ਤੱਤ ਵਾਲੀ ਖ਼ਬਰ ਨਸ਼ਰ ਕਰ ਰਿਹਾ ਸੀ ਕਿ- ਨਕਸਲਵਾੜੀ ਦੀ ਬਗ਼ਾਵਤ ਕਾ: ਚਾਰੂ ਮਜੂਮਦਾਰ, ਕਾ: ਜੰਗਲ ਸੰਥਾਲ ਅਤੇ ਕਾ: ਕਾਨੂ ਸਾਨਿਆਲ ਹੋਰਾਂ ਦੀ ਅਗਵਾਈ ਹੇਠ ਕਿਰਤੀ-ਕਿਸਾਨਾਂ ਵੱਲੋਂ ਕੀਤੀ ਗਈ ਹੈ। ਖੱਬੇ-ਪੱਖੀਆਂ ਦੀ, ਬੰਗਾਲ ਸਰਕਾਰ ਨੇ, ਬਗ਼ਾਵਤ ਨੂੰ ਕੁਚਲਨ ਲਈ ਦਮਨ ਢਾਹੁਣ ਦਾ ਰਸਤਾ ਪਕੜ ਲਿਆ ਹੈ, ਪ੍ਰੰਤੂ ਬਗਾਵਤ ਜੰਗਲ ਦੀ ਅੱਗ ਵਾਂਗ ਫੈਲਦੀ ਜਾ ਰਹੀ ਹੈ। ਅਜਿਹੀ ਖਬਰ ਨਸ਼ਰ ਕਰ ਰਹੇ ਪੀਕਿੰਗ ਰੇਡੀਓ ਸਟੇਸ਼ਨ ਵਲੋਂ ਨਕਸਲਵਾੜੀ ਦੀ ਬਗਾਵਤ ਦੀ ਤੁਲਨਾ ਬਸੰਤ ਦੀ ਕੜਕ ਨਾਲ ਕੀਤੀ ਜਾ ਰਹੀ ਸੀ। ਖ਼ਬਰ ਸੁਣ ਰਹੇ ਸੱਤਿਆਜੀਤ ਦੇ ਸਿਰ ਚੁੱਕ ਰਹੇ ਹੌਂਸਲੇ ਦਾ ਪ੍ਰਤੀਕਰਮ ਉਸਦੀਆਂ ਮੋਟੀਆਂ ਅੱਖਾਂ ਵਿਚਲੀ ਅਤੇ ਗੋਰੇ-ਚੌੜੇ ਮੂੰਹ-ਮੱਥੇ ਉਤਲੀ ਚਮਕ 'ਤੋਂ ਪ੍ਰਤੱਖ ਹੋ ਰਿਹਾ ਸੀ। ਖ਼ਬਰਾਂ ਖ਼ਤਮ ਹੋਣ ਤੋਂ ਬਾਅਦ, ਉਸਨੇ ਟਰਾਂਜਿਸਟਰ ਬੰਦ ਕਰਕੇ ਆਪਣੇ ਬਿਸਤਰੇ ਦੀ ਦਰੀ ਦੇ ਲੜ ਹੇਠ ਰੱਖਿਆ। ਉਹ ਚੰਨ-ਚਾਨਣੀ ਰਾਤ 'ਚ, ਬਿਸਤਰੇ 'ਤੇ ਪਿਆ ਉਦੋਂ ਤੱਕ ਨਕਸਲਵਾੜੀ ਦੀ ਬਗ਼ਾਵਤ ਬਾਰੇ ਸੋਚਦਾ ਰਿਹਾ, ਜਦ ਤੱਕ ਉਸਨੂੰ ਨੀਂਦ ਨਾ ਆਈ।

ਦੂਸਰੇ ਦਿਨ, ਉਸਨੇ ਆਪਣੇ ਕੋਲ ਛੱਪਰ 'ਚ ਆਏ, ਰਾਧੇਰਾਮ, ਮੈਂਗਲ, ਬਚਨ ਅਤੇ ਜਗਰੂਪ ਹੋਰਾਂ ਨਾਲ ਵੀ, ਨਕਸਲਵਾੜੀ ਦੀ ਬਗ਼ਾਵਤ ਦੀ ਖ਼ਬਰ ਸਾਂਝੀ ਕੀਤੀ। ਉਸ ਕੋਲੋਂ ਨਕਸਲਵਾੜੀ ਦੀ ਬਗਾਵਤ ਦੀ ਖ਼ਬਰ ਸੁਣ, ਉਹਨਾਂ ਸਾਰਿਆਂ ਦੇ ਚਿਹਰੇ ਵੀ ਖਿੜੇ। ਉਹਨਾਂ ਦੇ ਮਨਾਂ 'ਚ ਨਕਸਲਵਾੜੀ ਦੀ ਬਗ਼ਾਵਤ ਬਾਰੇ, ਹੋਰ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਦੀ ਤੀਬਰ ਤਾਂਘ ਉਪਜੀ। ਉਹ ਜਦ ਜਗਵ੍ਰਿੰਤ ਅਤੇ ਸੀ. ਪੀ. ਐੱਮ ਦੇ ਕਈ ਹੋਰ ਸੀਨੀਅਰ ਲੀਡਰਾਂ ਕੋਲੋਂ, ਨਕਸਲਵਾੜੀ ਦੀ ਬਗ਼ਾਵਤ ਬਾਰੇ ਜਾਣਕਾਰੀ ਲੈਣ ਦੀ ਕੋਸ਼ਿਸ਼ ਕਰਦੇ ਤਾਂ ਉਹ ਉਹਨਾਂ ਵੱਲ ਇਉਂ ਸ਼ੱਕੀ ਨਜ਼ਰ ਨਾਲ ਤੱਕਦੇ ਜਿਵੇਂ ਉਹਨਾਂ ਨੇ ਇਹ ਸਵਾਲ ਪੁੱਛਕੇ ਬਹੁਤ ਵੱਡਾ ਗੁਨਾਹ ਕਰ ਦਿੱਤਾ ਹੋਵੇ। ਉਹ ਲੀਡਰ ਮੱਥੀਂ ਵੱਟ ਪਾ ਕੇ ਕਹਿੰਦੇ, "ਹਾਲੇ ਉਹਨਾਂ ਨੂੰ ਨਕਸਲ-ਨੁਕਸਲਵਾੜੀ ਬਾਬਤ ਕੁਛ ਪਤਾ ਨਹੀਂ। ਪਾਰਟੀ ਦੀ ਇਸ ਬਾਬਤ ਪ੍ਰਮਾਣਤ ਰਿਪੋਰਟ ਜਦ ਮਿਲੀ ਤਾਂ ਫੇਰ ਹੀ ਉਹ ਇਸ ਬਾਰੇ ਕੁਝ ਦੱਸ ਸਕਣਗੇ।" ਸੀ. ਪੀ. ਆਈ. ਐਮ ਦੇ ਜਨੂੰਨੀ ਕਿਸਮ ਦੇ ਕੁਝ ਲੀਡਰ, ਜੇ ਸੱਤਿਆਜੀਤ ਹੋਰਾਂ ਨੂੰ ਕੁਝ ਦੱਸਦੇ ਵੀ, ਤਾਂ ਉਹ ਸਿਰਫ਼ ਨਕਸਲਵਾੜੀ ਦੀ ਬਗ਼ਾਵਤ ਦੀ ਅਸਲੀਅਤ ਦਾ ਵਿਗਾੜ ਹੀ ਨਾ ਹੁੰਦਾ, ਸਗੋਂ ਹਕੀਕਤ ਨੂੰ ਸਿਰ ਪਰਨੇ ਖੜ੍ਹਾ ਕਰਨ ਵਾਲਾ ਵੀ ਹੁੰਦਾ। ਉਹ ਖਿਝੇ ਜਿਹੇ ਅੰਦਾਜ਼ 'ਚ ਆਖਦੇ, "ਮੁੰਡਿਉ! ਨਕਸਲਬਾੜੀ ਘੋਲ ਸੀ. ਆਈ. ਏ. ਦੇ ਏਜੰਟ ਚਾਰੂ ਹੋਣ ਦੀ ਸ਼ਰਾਰਤ ਐ।"

"ਸੀ. ਆਈ. ਏ. ਆਪਣੇ ਨਕਸਲਬਾੜੀ ਏਜੰਟਾਂ ਰਾਹੀਂ ਭਾਰਤੀ ਕਮਿਊਨਿਸਟ ਲਹਿਰ ਦੀਆਂ ਜੜ੍ਹਾਂ 'ਚ ਤੇਲ ਦੇਣਾ ਚਾਹੁੰਦੀਐ।"



ਉਹਨਾਂ ਦੀਆਂ ਅਜਿਹੀਆਂ ਗੱਲਾਂ, ਸੱਤਿਆਜੀਤ ਅਤੇ ਸੀ. ਪੀ. ਆਈ. ਐੱਮ. ਦੇ ਹੋਰ ਇਮਾਨਦਾਰ ਕਾਡਰ ਨੂੰ ਬਕਵਾਸ ਮਹਿਸੂਸ ਹੁੰਦੀਆਂ। ਉਹਨਾਂ ਦੇ ਮਨਾਂ ਵਿਚਲੀ ਤਾਂਘ, ਜਿਹੜੀ ਨਕਸਲਬਾੜੀ ਲਹਿਰ ਨੂੰ ਜਾਨਣ ਨਾਲ ਸਬੰਧਤ ਸੀ, ਪਹਿਲਾਂ ਨਾਲੋਂ ਵਧੇਰੇ ਉਤਾਵਲੀ ਹੁੰਦੀ। ਇਸ ਉਤਾਵਲੇਪਣ ਕਾਰਨ ਹੀ ਸੱਤਿਆਜੀਤ ਨੇ ਪੀਕਿੰਗ ਰੇਡੀਓ ਸਟੇਸ਼ਨ ਦੀਆਂ ਖ਼ਬਰਾਂ ਸੁਣਨ, ਸਟੇਟਸ ਮੈਨ ਅਤੇ ਪੀਕਿੰਗ-ਰੀਵਿਊ ਪੜ੍ਹਨ ਦੇ ਨਾਲ-ਨਾਲ, ਨਕਸਲਵਾੜੀ ਦੀ ਬਗਾਵਤ ਬਾਰੇ ਜਾਣਕਾਰੀ ਦੇਣ ਵਾਲੇ ਕਈ ਹੋਰ ਪਰਚੇ ਪੜ੍ਹਨੇ ਸ਼ੁਰੂ ਕਰ ਦਿੱਤੇ ਸਨ। ਸੁਣਨ-ਪੜ੍ਹਨ ਰਾਹੀਂ ਮਿਲਣ ਵਾਲੀ ਜਾਣਕਾਰੀ ਤੋਂ, ਉਸਨੂੰ ਨਕਸਲਬਾੜੀ ਦੀ ਲਹਿਰ, ਕਿਰਤੀ-ਕਿਸਾਨਾਂ ਦੀ ਇਨਕਲਾਬੀ ਲਹਿਰ ਲੱਗਣ ਲੱਗ ਪਈ ਸੀ। ਉਹ ਇਸ ਲਹਿਰ ਬਾਰੇ ਮੈਂਗਲ, ਰਾਧੇਰਾਮ, ਬਚਨ ਅਤੇ ਜਗਰੂਪ ਹੋਰਾਂ ਨਾਲ ਵੀ ਅਕਸਰ ਹੀ ਵਿਚਾਰ-ਵਟਾਂਦਰਾ ਕਰਦਾ।

ਇੱਕ ਆਥਣ, ਸੱਤਿਆਜੀਤ ਅਤੇ ਰਾਧੇ ਰਾਮ ਅੰਗੂਰਾਂ ਦੇ ਬਾਗ ਨੇੜਲੇ ਛੱਪਰ ਮੂਹਰੇ ਡਹੇ ਮੰਜੇ 'ਤੇ ਬੈਠੇ, ਨਕਸਲਬਾੜੀ ਲਹਿਰ ਬਾਰੇ ਗੱਲਾਂ ਕਰੀ ਜਾ ਰਹੇ ਸਨ। ਉਹਨਾਂ ਦਾ ਆਪਣੀ ਚੱਲ ਰਹੀ ਗੱਲ ਵੱਲੋਂ ਧਿਆਨ ਓਦੋਂ ਉਖੜਿਆ ਜਦੋਂ ਉਹਨਾਂ ਨੂੰ ਸੰਗਰੂਰ ਸ਼ਹਿਰ ਵੱਲੋਂ, ਬਾਗ ਵੱਲ ਆ ਰਹੀ ਡੰਡੀ-ਡੰਡੀ, ਤੁਰੇ ਆ ਰਹੇ ਦੋ ਪੜ੍ਹੇ-ਲਿਖੇ ਨੌਜਵਾਨ ਆਉਂਦੇ ਦਿਸੇ। ਉਨ੍ਹਾਂ 'ਚ ਦਰਮਿਆਨੇ ਕੱਦ, ਭਰਵੇਂ ਸਰੀਰ ਅਤੇ ਮੋਟੀਆਂ-ਮੋਟੀਆਂ ਅੱਖਾਂ ਵਾਲਾ ਨਾਜ਼ਮ ਸੀ। ਜਿਸ ਦੇ ਸੁਰਮਈ ਰੰਗ ਦੇ ਕੱਪੜੇ ਦਾ ਕਮੀਜ-ਪਜਾਮਾ ਪਹਿਨਿਆ ਹੋਇਆ ਸੀ। ਲਾਲ ਰੰਗ ਦੀ ਪੱਗ ਜਿਹੇ ਢੰਗ ਨਾਲ ਬੰਨੀ ਹੋਈ ਸੀ ਕਿ ਉਸਦੀ ਮੋਟੀ ਧੌਣ ਹੋਰ ਮੋਟੀ, ਕਾਲੀ ਦਾੜ੍ਹੀ ਤੇ ਮੋਟੀਆਂ ਮੁੱਛਾਂ ਵਾਲਾ ਮੂੰਹ ਹੋਰ ਭਰਵਾਂ ਅਤੇ ਚੌੜਾ ਮੱਥਾ ਹੋਰ ਚੌੜਾ, ਨਜ਼ਰ ਆ ਰਹੇ ਸਨ। ਨਾਜ਼ਮ ਨਾਲ ਤੁਰਿਆ ਆ ਰਹਿਆ ਦੂਸਰਾ ਨੌਜਵਾਨ, ਨਾਜ਼ਮ ਨਾਲੋਂ ਥੋੜ੍ਹਾ ਲੰਮਾ ਅਤੇ ਚੌੜੇ ਮੱਥੇ ਅਤੇ ਗੋਰੇ ਰੰਗ ਵਾਲਾ ਸੀ। ਜਿਸ ਦੀਆਂ ਮੋਟੀਆਂ ਅੱਖਾਂ ਅਤੇ ਸੰਘਣੇ-ਕਾਲੇ ਵਾਲਾਂ ਵਾਲੀ ਦਾੜ੍ਹੀ-ਮੁੱਛਾਂ ਵਾਲਾ ਮੂੰਹ, ਮੁਸਕਰਾਉਣ ਦੀ ਦਿੱਖ ਦੇ ਰਹਿਆ ਸੀ। ਮੁਸਕਰਾਹਟ ਵਿੱਚੋਂ ਸੰਜੀਦਗੀ ਦੀ ਝਲਕ ਪ੍ਰਤੱਖ ਹੋ ਰਹੀ ਸੀ। ਉਸਦੇ ਫਿੱਕਾ ਗਾਜਰ - ਰੰਗ ਦਾ ਕਮੀਜ-ਪਜਾਮਾ ਪਹਿਨੇ ਹੋਏ ਹਨ। ਗੁਲਾਬੀ ਰੰਗ ਦੀ ਪੱਗ, ਚਿੱਟੀ ਫਿਫਟੀ ਉੱਤੋਂ ਦੀ, ਘੋਟ-ਘੋਟ ਕੇ ਬੰਨੀ ਹੋਈ ਸੀ। ਹੱਥ 'ਚ ਹੈਂਡ ਬੈਗ ਫੜਿਆ ਹੋਇਆ ਸੀ। ਆ ਰਹੇ ਦੋਵੇਂ ਨੌਜਵਾਨ ਸੱਤਿਆਜੀਤ ਨੂੰ ਸਿਆਣ 'ਚ ਆ ਗਏ ਸਨ। ਪਰ ਰਾਧੇ ਰਾਮ ਨੂੰ ਨਾਜ਼ਮ ਨਾਲ ਆ ਰਿਹਾ ਨੌਜਵਾਨ ਸਿਆਣ 'ਚ ਨਹੀਂ ਆ ਰਿਹਾ ਸੀ।

"ਔਹ ਨਾਜ਼ਮ ਨਾਲ ਜੀਤ! ਕਿਹੜਾ ਕਾਮਰੇਡ ਆ ਰਹਿਐ?"

"ਬਠਿੰਡੇ ਵਾਲਾ ਪ੍ਰੋਫੈਸਰ ਸੱਜਣ ਐ ਰਾਧੇ।"

ਉਹ ਦੋਵੇਂ ਆਉਣ ਵਾਲਿਆਂ ਨੂੰ ਖੁਸ਼ੀ ਅਤੇ ਅਪਣੱਤ ਨਾਲ ਮਿਲੇ। ਨਾਜ਼ਮ ਮੰਜੇ 'ਤੇ ਬੈਠਾ, ਪ੍ਰੋ: ਸੱਜਣ ਖੜ੍ਹਾ-ਖੜ੍ਹਾ ਅਤੇ ਅੰਗੂਰਾਂ ਦੇ ਬਾਗ ਵੱਲ ਤੱਕਦਾ, ਹੱਸ ਕੇ, ਸੱਤਿਆਜੀਤ ਨੂੰ ਵਿਅੰਗਮਈ ਅੰਦਾਜ਼ ਵਿੱਚ ਕਹਿਣ ਲੱਗਿਆ,

"ਜੀਤ! ਇਉਂ ਲੱਗਦੈ ਜਿਵੇਂ ਮਾਲੀ ਬਣ ਗਿਐਂ ਹੁੰਨੈ?"

"ਪ੍ਰੋਫੈਸਰ ਸਾਹਬ! ਸੀ. ਪੀ. ਆਈ. ਐੱਮ. ਦੀ ਖੱਸੀ ਲਾਇਨ, ਕਾਮਰੇਡਾਂ ਨੂੰ ਗੁਰੀਲੇ ਥੋੜ੍ਹੇ ਬਣਾਊ। ਰੁਜਗਾਰਵਾਦੀ ਹੀ ਬਣਾਊ।" ਸੱਤਿਆਜੀਤ ਦੇ ਬੋਲਣ ਤੋਂ ਪਹਿਲਾਂ ਨਾਜ਼ਮ ਬੋਲਿਆ।

ਉਹ ਹੋਰ ਕੁਝ ਸਮਾਂ ਛੱਪਰ ਮੂਹਰੇ ਖੜ੍ਹੇ ਅਜਿਹੀਆਂ ਗੱਲਾਂ ਕਰਦੇ ਰਹੇ। ਫੇਰ

ਅਜਿਹੀਆਂ ਨੋਕ-ਝੋਕ ਵਾਲੀਆਂ ਗੱਲਾਂ ਕਰਦੇ-ਕਰਦੇ, ਉਹ ਰਾਧੇ ਰਾਮ ਕੇ ਘਰ ਵੱਲ ਨੂੰ ਤੁਰੇ। ਰਾਧੇ ਰਾਮ ਕਾ ਘਰ, ਸੱਤਿਆਜੀਤ ਕੇ ਬਾਗ ਕੋਲੋਂ ਮਸਾਂ, ਅੱਧਾ-ਪੌਣਾ ਕਿਲੋਮੀਟਰ ਦੀ ਦੂਰੀ 'ਤੇ ਹੋਵੇਗਾ। ਰਾਧੇ ਰਾਮ ਦੀ ਪਤਨੀ, ਸਵਿੱਤਰੀ, ਵਰਾਂਡੇ ਮੂਹਰਲੇ ਵਿਹੜੇ ਵਿਚਲੇ ਨਲਕੇ ਕੋਲ ਡਹੇ ਮੰਜੇ 'ਤੇ ਬੈਠੀ, ਸਬਜ਼ੀ ਲਈ ਗੁਆਰੇ ਦੀਆਂ ਫਲੀਆਂ ਭੂੰਗ ਰਹੀ ਸੀ। ਉਸ ਵੱਲੋਂ ਬੁਲਾਈ ਗਈ 'ਸਤਿ ਸ੍ਰੀ ਅਕਾਲ' ਦਾ ਜਵਾਬ ਨਾਜ਼ਮ ਅਤੇ ਪ੍ਰੋ: ਸੱਜਣ ਨੇ 'ਸਤਿ ਸ੍ਰੀ ਅਕਾਲ' 'ਚ ਦਿੱਤਾ। ਰਾਧੇ ਰਾਮ ਉਹਨਾਂ ਤਿੰਨਾਂ ਨੂੰ, ਵਰਾਂਡੇ ਵਿਚਲੀ ਬੈਠਕ 'ਚ ਲੈਕੇ ਗਿਆ। ਉਸ ਵੱਲੋਂ ਬਿਜਲੀ ਦੀ ਟਿਊਬ ਦੀ ਸੁੱਚ ਨੱਪਣ ਨਾਲ ਹੀ ਬੈਠਕ ਵਿਚਲਾ ਪਤਲਾ ਹਨੇਰਾ ਰਫੂ-ਚੱਕਰ ਹੋਇਆ। ਦੂਧੀਆ ਚਾਨਣ ਨਾਲ ਬੈਠਕ ਭਰੀ। ਨਾਜ਼ਮ ਬੈੱਡ ਦੀ ਢੋਅ ਨਾਲ, ਆਪਣੀ ਢੂਹੀ ਲਾਕੇ ਅਤੇ ਮੋਟੀਆਂ ਸਖ਼ਤ ਪਿੰਞਣੀਆਂ ਵਾਲੀਆਂ ਲੱਤਾਂ ਨਿਸਾਲਕੇ ਬੈਠਾ। ਪ੍ਰੋ: ਸੱਜਣ ਆਪਣਾ ਹੈਂਡ-ਬੈਗ ਕੰਸ 'ਤੇ ਰੱਖਕੇ ਅਤੇ ਕੁਰਸੀ ਲੈਕੇ ਬੈਠਾ। ਸੱਤਿਆਜੀਤ ਪਹਿਲਾਂ ਹੀ ਕੁਰਸੀ ਲੈਕੇ ਬੈਠ ਗਿਆ ਸੀ। ਸੱਜਣ ਨੇ ਸਿਰ 'ਤੋਂ ਪੱਗ ਬੱਝੀ ਬਝਾਈ ਲਾਹਕੇ, ਨੇੜਲੇ ਮੇਜ 'ਤੇ ਰੱਖੀ। ਫਿਫਟੀ ਖੋਲ੍ਹਕੇ ਪੱਗ 'ਚ ਧਰੀ। ਉਹ ਆਪਣੇ ਸੱਜੇ ਹੱਥ ਦੀਆਂ ਉਂਗਲਾਂ, ਆਪਣੇ ਸਿਰ ਉਤਲੇ ਅਤੇ ਕੱਟੇ ਵਾਲਾਂ ਦੀਆਂ ਬੋਦੀਆਂ ਵਿਚਦੀ ਫੇਰਦਾ ਅਤੇ ਮੁਸਕਰਾਉਂਦੀਆਂ ਨਜ਼ਰਾਂ ਨਾਲ ਸੱਤਿਆਜੀਤ ਵੱਲ ਤੱਕਦਾ ਬੋਲਿਆ,

"ਕਿਉਂ-ਜੀਤੇ! ਨਕਸਲਬਾੜੀ ਦੀ ਬਗ਼ਾਵਤ ਬਾਰੇ ਸੁਣਿਆ-ਤੁਸੀਂ?"

"ਸਾਥੀ! ਓਨੀ-ਕੁ ਜਾਣਕਾਰੀ ਤਾਂ ਹੈ... ਜਿੰਨੀ ਕੁ ਪੀਕਿੰਗ ਰੇਡਿਓ ਸਟੇਸ਼ਨ ਤੇ ਕੁਛ ਪੇਪਰਾਂ 'ਚ ਆਈਐ।"

"ਇਨ੍ਹਾਂ ਸੋਰਸਾਂ 'ਚ ਨਸ਼ਰ ਹੋਈ ਜਾਣਕਾਰੀ ਹੀ ਸਾਨੂੰ ਐ ਸਾਥੀ।" ਪ੍ਰੋ: ਸੱਜਣ ਦੇ ਬੋਲਣੋਂ ਹਟਣ ਦੇ ਨਾਲ ਹੀ ਨਾਜ਼ਮ ਆਪਣੀ ਖੱਬੀ ਮੁੱਛ ਨੂੰ ਸੁਭਾਵਿਕ ਮਰੋੜਦਾ ਬੋਲਣ ਲੱਗਿਆ, "ਮੀਡੀਏ ਰਾਹੀਂ ਮਿਲੀ ਜਾਣਕਾਰੀ ਹੀ ਹੋਣੀ ਐ ਆਪਾਂ ਨੂੰ। ਹੋਰ ਕਿਹੜਾ ਆਪਾਂ ਬਗਾਵਤ ਵਾਲੇ ਖੇਤਰ ਵਿੱਚ ਜਾਕੇ ਆਏਆਂ?"

"ਸਾਥੀਓ! ਨਕਸਲਬਾੜੀ ਦੀ ਘਟਨਾ... ਹੈ ਡੂੰਘਾਈ 'ਚ ਜਾਨਣ ਵਾਲੀ..." ਸੱਤਿਆਜੀਤ ਉਹਨਾਂ ਦੋਵਾਂ ਵੱਲ ਸੰਜੀਦਾ ਨਜ਼ਰ ਨਾਲ ਤੱਕਦਾ ਬੋਲਣ ਲੱਗਿਆ, "...ਸੀ. ਪੀ. ਆਈ. ਐੱਮ. ਤਾਂ ਨਿੱਘਰ ਚੁੱਕੀ ਐ..." ਉਹ ਹਾਲੇ ਗੱਲ ਕਰ ਹੀ ਰਹੇ ਸਨ ਕਿ ਇੰਨ੍ਹੇ ਨੂੰ ਚਾਹ ਵਾਲੇ ਚਾਰ ਕੱਪ ਟਰੇਅ 'ਚ ਰੱਖੀ, ਰਾਧੇ ਰਾਮ ਆਇਆ। ਚਾਹ ਪੀਣ ਦੇ ਦੌਰਾਨ ਉਹ ਚਾਰੇ, ਨਕਸਲਬਾੜੀ ਦੀ ਬਗਾਵਤ ਬਾਰੇ ਹਾਸਲ ਜਾਣਕਾਰੀ, ਆਪਸ 'ਚ ਸਾਂਝੀ ਕਰਦੇ ਰਹੇ। ਗੱਲਾਂ-ਗੱਲਾਂ 'ਚ ਨਾਜ਼ਮ ਨੇ ਹੱਸਦਿਆਂ ਅਤੇ ਸੱਤਿਆਜੀਤ ਵੱਲ ਘੋਖਵੀਂ ਨਜ਼ਰ ਨਾਲ ਤਕਦਿਆਂ ਪੁੱਛਿਆ,

"ਝਲਦੀ ਐ ਸੁਰਮਾ ਅੱਖ ਫੇਰ ਜੀਤ?" ਨਾਜ਼ਮ ਦੇ ਬੋਲਣੋ ਹਟਣ ਦੇ ਨਾਲ ਹੀ ਸੱਤਿਆਜੀਤ ਨੇ ਨਹਿਲੇ ਉੱਤੇ ਦਹਿਲਾ ਮਾਰਿਆ।

"ਸਹੁਰੀ ਸੀ. ਪੀ. ਆਈ. ਐੱਮ ਕੋਲੇ ਤਾਂ ਹੁਣ ਧੂੜ ਹੀ ਰਹਿਗੀ।... ਨਕਸਲਬਾੜੀ ਦਾ ਸੁਰਮਾ ਪਾਕੇ ਹੀ ਦੇਖਲੀਏ, ਕੀ ਐ ਨਜ਼ਰ ਸਾਫ਼ ਹੋਜੇ।"

"ਜੀਤੇ! ਪਾ ਤਾਂ ਜਣਾ-ਖਣਾ ਲੈਂਦੇ ਐ.. ਪਰ ਭਾਈ! ਮਟਕਾਉਣਾ ਬੜਾ ਔਖੈ।"

"ਪ੍ਰੋਫੈਸਰ ਸਾਹਬ!..." ਨਾਜ਼ਮ, ਸੱਤਿਆਜੀਤ ਤੋਂ ਪਹਿਲਾਂ ਹੀ ਪ੍ਰੋਫੈਸਰ ਦੀਆਂ ਗੱਲਾਂ ਦੇ ਜਵਾਬ 'ਚ ਬੋਲਣ ਲੱਗ ਪਿਆ ਸੀ, "...ਏਹ ਤਾਂ ਸਮਾਂ ਦੱਸੂ ਕੌਣ ਮਟਕਾਉਂਦੈ ਤੇ ਕੌਣ ਅੱਖਾਂ 'ਚੋਂ ਬਾਹਰ ਕੱਢਦੈ।"



"ਧਿਆਨ ਨਾਲ ਪਾਇਆ ਸੁਰਮਾ ਸੱਜਣ ਸਿਆਂ! ਹੁੰਦਾ ਗੁਣਕਾਰੀ ਐ"

"ਜੀਤੇ! ਏਹੋ ਤਾਂ ਮੈਂ ਆਖ ਰਿਹਾ ਹਾਂ। ਸਾਥੀ ਨਾਜ਼ਮ ਤਾਂ ਐਵੇਂ ਭਲਵਾਨੀ-ਦਿਖਾਵਾ ਕਰਦਾ, ਡੰਡ-ਬੈਠਕਾਂ ਮਾਰਨ ਲੱਗ ਪਿਆ।"

ਉਹਨਾਂ ਦੀਆਂ ਅਜਿਹੀਆਂ ਹਾਸੇ-ਠੱਠੇ ਵਾਲੀਆਂ ਗੱਲਾਂ ਨੇ, ਸੰਜੀਦਗੀ ਵੱਲ ਮੋੜਾ ਕੱਟਿਆ। ਰੋਟੀ ਖਾਣ ਤੋਂ ਪਿੱਛੋਂ ਸ਼ੁਰੂ ਹੋਇਆ ਵਿਚਾਰ ਵਟਾਂਦਰਾ ਚਾਰ-ਸਵਾ-ਚਾਰ ਵਜੇ ਤੱਕ ਚਲਦਾ ਰਿਹਾ। ਉਹਨਾਂ ਚਾਰਾਂ ਦੀ ਆਪਸ 'ਚ ਇਹ ਸਹਿਮਤੀ ਬਣੀ ਕਿ-ਇੱਕ ਤਾਂ ਉਦੋਂ ਤੱਕ ਸੀ. ਪੀ. ਆਈ. ਐੱਮ. ਵਿੱਚੋਂ ਬਾਹਰ ਨਾ ਨਿੱਕਲਿਆ ਜਾਵੇ, ਜਦੋਂ ਤੱਕ ਨਕਸਲਬਾੜੀ ਲਹਿਰ ਬਾਰੇ ਪੂਰੀ ਜਾਣਕਾਰੀ ਹਾਸਲ ਨਹੀਂ ਕੀਤੀ ਜਾਂਦੀ। ਦੂਜਾ, ਉਹ ਚਾਰੇ ਜਾਣੇ ਆਪਣਾ ਤਾਲਮੇਲ, ਸੀ. ਪੀ. ਆਈ. ਐੱਮ. ਦੀ ਲੀਡਰਸ਼ਿਪ ਕੋਲੋਂ ਗੁਪਤ ਰੱਖਦੇ ਹੋਏ, ਜਾਰੀ ਰੱਖਣ। ਤੀਜਾ, ਨਕਸਲਬਾੜੀ ਲਹਿਰ ਦੇ ਮੁੱਖ ਆਗੂਆਂ ਨਾਲ ਕਿਵੇਂ ਨਾ ਕਿਵੇਂ ਤਾਲਮੇਲ ਕਰਕੇ, ਇਸ ਲਹਿਰ ਬਾਰੇ ਹੋਰ ਠੋਸ ਰੂਪ 'ਚ ਜਾਣਕਾਰੀ ਪ੍ਰਾਪਤ ਕੀਤੀ ਜਾਵੇ। ਇਹ ਤਿੰਨੇ ਕੰਮ ਪੂਰੀ ਗੁਪਤਤਾ ਅਤੇ ਚੌਕਸੀ ਨਾਲ ਕੀਤੇ ਜਾਣ। ਬਾਹਰ ਭਾਫ਼ ਤੱਕ ਨਾ ਨਿੱਕਲਣ ਦਿੱਤੀ ਜਾਵੇ।

ਦੂਸਰੇ ਦਿਨ ਸਵੇਰੇ ਹੀ ਨਾਜ਼ਮ ਅਤੇ ਪ੍ਰੋ: ਸੱਜਣ, ਸੱਤਿਆਜੀਤ ਅਤੇ ਰਾਧੇ ਰਾਮ ਨਾਲ ਹੱਥ ਮਿਲਾਕੇ ਅਤੇ ਮੁੜ ਮਿਲਣ ਦਾ ਸਮਾ ਤੈਅ ਕਰਕੇ ਰਵਾਨਾ ਹੋਏ।

ਇੰਝ ਸੱਤਿਆਜੀਤ, ਨਾਜ਼ਮ, ਪ੍ਰੋ: ਸੱਜਣ, ਮੈਂਗਲ ਅਤੇ ਬੰਤ ਰਾਏਪੁਰੀ ਹੋਰਾਂ ਦੇ ਮਿਲਣ ਦਾ ਅਮਲ ਸ਼ੁਰੂ ਹੋਇਆ। ਬੰਤ ਰਾਏਪੁਰ ਪਿਛਲੇ ਸਮੇਂ ਤੋਂ ਸੱਜਣ ਹੋਰਾਂ ਨਾਲ ਸੀ.ਪੀ.ਆਈ.ਐਮ. ਵਿੱਚ ਕੰਮ ਕਰਦਾ ਆ ਰਹਿਆ ਸੀ। ਉਹ ਮਧਰੇ ਕੱਦ, ਛੋਟੀਆਂ-ਛੋਟੀਆਂ ਅੱਖਾਂ ਅਤੇ ਤੇਜ਼-ਤਰ੍ਹਾਰ ਦਿਮਾਗ ਦਾ ਸੀ। ਜੋ ਦਰਮਿਆਨੇ ਕਿਸਾਨ ਪਰਿਵਾਰ ਦਾ ਜੰਮਪਲ ਸੀ ਅਤੇ ਬੀ.ਏ. ਪਾਸ ਸੀ। ਉਹ ਕਦੇ ਰਾਧੇ ਰਾਮ ਜਾਂ ਸੱਤਿਆਜੀਤ ਕੇ ਘਰ ਮਿਲਦੇ। ਕਦੇ ਬਠਿੰਡੇ ਪ੍ਰੋ: ਸੱਜਣ ਦੇ ਘਰ ਮਿਲਦੇ। ਕਦੇ ਨਾਜ਼ਮ ਦੇ ਪਿੰਡ ਚਲੇ ਜਾਂਦੇ। ਉਹ ਹਰ ਇਕ ਮਿਲਣੀ ਦੌਰਾਨ ਕਰਨ ਲਈ ਕੋਈ ਨਾ ਕੋਈ ਸਿਆਸੀ ਕਾਰਜ ਕੱਢਦੇ।

ਉਹਨਾਂ ਨੇ ਆਪਣੇ-ਆਪਣੇ ਇਲਾਕਿਆਂ ਅੰਦਰਲੇ, ਪਾਰਟੀ ਦੇ ਇਮਾਨਦਾਰ ਕਾਡਰ ਨਾਲ, ਨਕਸਲਬਾੜੀ ਦੀ ਬਗਾਵਤ ਬਾਰੇ ਗੱਲ ਸਾਂਝੀ ਕਰਨੀ ਸ਼ੁਰੂ ਕੀਤੀ ਹੋਈ ਸੀ। ਇਹ ਕੰਮ ਉਹ ਭਾਵੇਂ ਗੁਪਤ ਰੂਪ 'ਚ ਪੂਰੀ ਚੌਕਸੀ ਨਾਲ ਕਰਨ ਦਾ ਯਤਨ ਕਰਦੇ ਸਨ। ਪਰ ਫੇਰ ਵੀ ਉਹਨਾਂ ਦੇ ਬਦਲ ਰਹੇ ਤੌਰ-ਤਰੀਕਿਆਂ ਕਰਕੇ ਪਾਰਟੀ ਦੇ ਲੀਡਰਾਂ ਨੂੰ, ਉਹਨਾਂ 'ਤੇ ਸ਼ੱਕ ਪੈਦਾ ਹੋਣਾ ਸ਼ੁਰੂ ਹੋ ਚੁੱਕਿਆ ਸੀ। ਪਾਰਟੀ-ਲੀਡਰਾਂ ਦਾ ਇਹ ਸ਼ੱਕ ਦਿਨੋਂ-ਦਿਨ ਵਧਣ ਲੱਗਿਆ ਸੀ। ਸੀ.ਪੀ.ਆਈ.ਐਮ. ਦੀ ਸੂਬਾ ਲੀਡਰਸ਼ਿਪ ਵੱਲੋਂ ਜਗਵੰਤ, ਝੰਡਾ ਸਿੰਘ ਅਤੇ ਜੰਗੀਰ ਸਿੰਘ ਕੌਲਛੇੜੀ ਹੋਰਾਂ ਦੀ, ਸੱਤਿਆਜੀਤ, ਮੈਂਗਲ ਅਤੇ ਰਾਧੇ ਰਾਮ ਹੋਰਾਂ ਦੀਆਂ ਸਰਗਰਮੀਆਂ 'ਤੇ, ਅੱਖ ਰੱਖਣ ਲਈ, ਬਕਾਇਦਾ ਡਿਊਟੀ ਲਾਈ ਗਈ ਸੀ। ਉਹਨਾਂ ਦੀ ਡਿਊਟੀ ਬਾਰੇ, ਸੱਤਿਆਜੀਤ ਨੂੰ ਪਤਾ ਲੱਗਣ 'ਚ ਬਹੁਤੇ ਦਿਨ ਨਾ ਲੰਘੇ। ਉਹ ਸੀ. ਪੀ. ਆਈ. ਐੱਮ. ਦੇ ਸੂਹੀਏ, ਝੰਡਾ ਸਿੰਘ ਅਤੇ ਜੰਗੀਰ ਸਿੰਘ ਕੌਲਛੇੜੀ ਹੋਰਾਂ ਕੋਲੋਂ ਸਾਵਧਾਨ ਰਹਿੰਦੇ ਹੋਈ ਆਪਣਾ ਨਕਸਲਵਾੜੀ ਲਹਿਰ ਸਬੰਧੀ ਕੀਤਾ ਜਾਣ ਵਾਲਾ ਕੰਮ ਲਗਾਤਾਰ ਕਰਦੇ ਰਹੇ।

ਸੱਤਿਆਜੀਤ ਅਤੇ ਰਾਧੇ ਰਾਮ ਹੋਰਾਂ ਨੇ ਤਾਂ ਸਵਿਤਰੀ ਨੂੰ ਵੀ ਚੌਕਸ ਕਰਦਿਆਂ ਕਿਹਾ ਹੋਇਆ ਸੀ ਕਿ ਉਹ ਨਾਜ਼ਮ, ਪ੍ਰੋ: ਸੱਜਣ, ਮੈਂਗਲ, ਬੰਤ ਰਾਏਪੁਰੀ ਅਤੇ

ਸੱਤਿਆਜੀਤ ਹੋਰਾਂ ਦਰਮਿਆਨ ਚੱਲ ਰਹੀਆਂ ਮਿਲਣੀਆਂ ਬਾਰੇ, ਕਿਸੇ ਕੋਲ ਵੀ ਕੋਈ ਗੱਲ ਨਾ ਕਰੇ। ਅਤੇ ਘਰ ਆਉਣ ਵਾਲੇ ਕਿਸੇ ਵੀ ਓਪਰੇ ਬੰਦੇ ਕੋਲੋਂ ਉਹਨਾਂ ਦੇ ਬਾਹਰ-ਅੰਦਰ ਜਾਣ ਸਬੰਧੀ ਕੁਝ ਵੀ ਨਾ ਦੱਸੇ। ਉਹਨਾਂ ਦੀ ਇਸ ਗੱਲ 'ਤੇ ਸਵਿੱਤਰੀ ਪੂਰੇ ਧਿਆਨ ਨਾਲ ਪਹਿਰਾ ਦੇਣ ਲੱਗੀ ਸੀ। ਇੱਕ ਆਥਣੇ ਸ਼ਹਿਰੋਂ ਆਏ ਸੱਤਿਆਜੀਤ ਨੂੰ, ਸਵਿੱਤਰੀ ਨੇ ਦਸਿਆ, "ਥੋਨੂੰ ਮਿਲਣ ਲਈ ਇੱਕ ਬੰਦਾ ਆਇਆ ਤੀ। ਮੈਂ ਤਾਂ ਉਸਨੂੰ ਚਾਹ ਪਿਆਕੇ ਥੋੜੇ ਛੱਪਰ 'ਚ ਛੱਡ ਆਈ।"

"ਕਿਹੋ ਜਿਹਾ ਬੰਦਾ ਤੀ ਸਵਿੱਤਰੀ ਉਹ?"

"ਹੋਰ ਹੀ ਓਪਰਾ ਜਾ ਤੀ, ਮੈਂ ਤਾਂ ਉਹ ਪਹਿਲਾਂ ਪਾਰਟੀ ਦੇ ਕੱਠਾਂ-ਬੱਠਾਂ 'ਚ ਕਦੇ ਦੇਖਿਆ ਨਹੀਂ।"

"ਅੱਛਾ!..." ਸੱਤਿਆਜੀਤ ਮਨ ਈ ਮਨ 'ਚ ਆਉਣ ਵਾਲੇ ਬਾਰੇ ਅੰਦਾਜ਼ੇ ਲਾਉਂਦਾ ਬਾਗ ਵਾਲੇ ਛੱਪਰ ਵੱਲ ਤੁਰਿਆ। ਅਗਾਹਾਂ, ਸਉਲੇ ਰੰਗ, ਦਰਮਿਆਨੇ ਕੱਦ, ਲੰਮੀ, ਕਾਲੀ ਦਾੜ੍ਹੀ ਅਤੇ ਬਿਆਲੀ-ਪੰਤਾਲੀ ਸਾਲ ਦੀ ਉਮਰ ਦਾ ਬੰਦਾ, ਸੱਤਿਆਜੀਤ ਨੂੰ ਛੱਪਰ ਮੂਹਰਲੇ ਮੰਜੇ 'ਤੇ ਪਿਆ ਦਿਸਿਆ। ਜਿਸ ਨੂੰ ਖ਼ੁਦ ਸੱਤਿਆਜੀਤ ਵੀ ਪਹਿਲੀ ਵਾਰ ਦੇਖ ਰਿਹਾ ਸੀ। ਉਸਨੇ ਮੰਜੇ ਤੇ ਪਏ ਨੇ, ਉਠ ਕੇ ਆਪਣੇ ਕੋਲ ਆਏ ਸੱਤਿਆਜੀਤ ਨਾਲ ਹੱਥ ਮਿਲਾਉਂਦਿਆਂ ਪੁੱਛਿਆ,

"ਕਿਵੇਂ ਸਿਆਣ ਨਹੀਂ ਆਈ ਸਾਥੀ?"

"ਨਹੀਂ..." ਉਸ ਵੱਲ ਘੋਖਵੀਂ ਨਜ਼ਰ ਨਾਲ ਦੇਖਦੇ ਸੱਤਿਆਜੀਤ ਨੇ ਜਵਾਬ ਦਿੱਤਾ। ਉਹ ਬੰਦਾ ਉਸਦੇ, ਬਿਨਾਂ ਪੁੱਛੇ ਹੀ ਆਪਣੇ ਬਾਰੇ ਦੱਸਣ ਲੱਗਿਆ, "ਆਪਾਂ ਸਾਥੀ ਪਹਿਲਾਂ ਵੀ ਮਿਲੇ ਆਂ! ਭੁੱਲ ਗਿਆ ਤੂੰ। ਮੈਂ ਲੁਧੇਆਣੇ ਡਿਸਟਿਕ ਤੋਂ ਕਾਮਰੇਡ ਵਿਯੋਗੀ ਆਂ ਅੱਜ ਕੱਲ੍ਹ ਮੈਂ ਦੇਸ਼-ਭਗਤ ਯਾਦਗਾਰ ਜਲੰਧਰ ਵਿੱਚ ਬਿਰਾਜਦਾਂ" ਥੋੜ੍ਹੀ ਰਸਮੀ ਜਾਣ-ਪਛਾਣ ਕਰਨ ਉਪਰੰਤ ਵਿਯੋਗੀ ਨੇ ਸਵਾਲ ਕੀਤਾ,

"ਹੋਰ ਸੱਚ ਤੁਸੀਂ ਅਖ਼ਬਾਰ ਵਗੈਰਾ ਤਾਂ ਪੜ੍ਹਦੇ ਹੀ ਹੋਵੋਂਗੇ?"

"ਟੈਮ ਲੱਗੇ ਤਾਂ ਪੜ੍ਹ ਹੀ ਲਈਦੇ ਐ।"

"ਫੇਰ ਨਕਸਲਵਾੜੀ ਦੀ ਬਗ਼ਾਵਤ ਬਾਰੇ ਪੜ੍ਹਿਆ ਹੋਊ?"

"ਕੋਈ ਖਾਸ ਨਹੀਂ ਪੜ੍ਹਿਆ।"

"ਹਾਂ! ਨਕਸਲਬਾੜੀ ਲਹਿਰ ਉਂਝ ਤੈਨੂੰ ਲਗਦੀ ਕਿਵੇਂ ਐ?"

"ਇਸ ਲਹਿਰ ਬਾਰੇ ਭਾਈ ਸਾਹਿਬ! ਮੈਨੂੰ ਤਾਂ ਬਹੁਤਾ ਕੁਛ ਪਤਾ ਨਹੀਂ?"

"ਅੱਛਾ...ਚਲੋ...ਸਾਥੀ ਮੈਂ ਸਮਝਾਊਂ ਤੁਹਾਨੂੰ, ਅੱਜ ਏਸ ਲਹਿਰ ਬਾਰੇ। ਅੱਜ ਰਾਤ ਨੂੰ ਸਟੇਅ ਮੈਂ ਤੇਰੇ ਕੋਲ ਹੀ ਕਰਨੀ ਆਂ।"

ਸੱਤਿਆਜੀਤ ਦੇ ਕੋਈ ਜਵਾਬ ਨਾ ਦੇਣ ਦੇ ਬਾਵਜੂਦ ਵੀ ਵਿਯੋਗੀ ਲੱਤਾਂ ਨਿਸਾਲਕੇ ਮੰਜੇ 'ਤੇ ਪਿਆ। ਸੱਤਿਆਜੀਤ ਮਨ ਈ ਮਨ 'ਚ ਵਿਯੋਗੀ ਬਾਰੇ ਅੰਦਾਜ਼ੇ ਲਾਉਂਦਾ ਰਹਾ ਕਿ ਇਹ ਬੰਦਾ ਕੌਣ ਹੋਇਆ? ਹੋ ਸਕਦੈ ਗਲਤ ਬੰਦਾ ਹੋਵੇ। ਪਰ ਜੇ ਗਲਤ ਬੰਦਾ ਹੁੰਦਾ ਤਾਂ ਰਾਤ ਨੂੰ ਮੇਰੇ ਕੋਲ ਜ਼ਰੂਰ ਆਕੇ ਠਹਿਰਦਾ। ਉਂਝ ਹੋਛਾ ਬੰਦਾ ਲੱਗਦੈ। ਸੱਤਿਆਜੀਤ ਦੇ ਮਨ 'ਚ ਹਾਲੇ ਅਜਿਹੇ ਵਿਚਾਰ ਚੱਲ ਹੀ ਰਹੇ ਸਨ ਕਿ ਇਨੇ ਨੂੰ ਰਾਧੇ-ਰਾਮ ਦੋਵਾਂ ਦੀ ਰੋਟੀ ਲੈਕੇ ਆਇਆ। ਰੋਟੀ ਖਾਣ ਬਾਅਦ, ਸੱਤਿਆਜੀਤ, ਵਿਯੋਗੀ ਨੂੰ ਮੰਜੇ 'ਤੇ ਪਿਆ ਛੱਡ, ਆਪ ਰਾਧੇ-ਰਾਮ ਨਾਲ ਮੰਜਾ ਬਿਸਤਰਾ ਲੈਣ ਤੁਰਿਆ। ਉਹ ਦੋਵੇਂ ਰਸਤੇ ਵਿੱਚ ਵੀ ਵਿਯੋਗੀ ਬਾਰੇ ਆਪਣ-ਆਪਣੇ



ਅੰਦਾਜ਼ਿਆਂ ਦੇ ਅਧਾਰ 'ਤੇ ਗੱਲਾਂ ਕਰਦੇ ਰਹੇ। ਕੁਝ ਸਮੇਂ ਬਾਅਦ ਉਹ ਮੰਜਾ-ਬਿਸਤਰਾ ਅਤੇ ਜਗਦੀ ਲਾਲਟੈਣ ਲੈਕੇ ਆਏ। ਸੱਤਿਆਜੀਤ ਨੇ ਆਪਣੇ ਹੱਥ ਵਿਚਲੀ ਜਗਦੀ ਲਾਲਟੈਨ ਛੱਪਰ ਦੇ ਟੰਬੇ ਦੀ ਖੂੰਗੀ ਨਾਲ ਟੰਗੀ। ਰਾਧੇ ਰਾਮ ਵਲੋਂ ਮੰਜੇ 'ਤੇ ਵਿਛਾਏ ਬਿਸਤਰੇ 'ਤੇ, ਵਿਯੋਗੀ ਪਾਠ ਕਰਨ ਵਾਲਿਆਂ ਵਾਗੂ ਚੌਂਕੜੀ ਮਾਰਕੇ ਬੈਠਾ। ਸੱਤਿਆਜੀਤ ਅਤੇ ਰਾਧੇ ਰਾਮ, ਦੂਸਰੇ ਮੰਜੇ 'ਤੇ ਬੈਠੇ। ਵਿਯੋਗੀ ਉਹਨਾਂ ਨੂੰ ਪੀਕਿੰਗ ਰੇਡੀਓ ਸਟੇਸ਼ਨ 'ਤੋਂ ਨਕਸਲਬਾੜੀ ਲਹਿਰ ਬਾਰੇ ਨਸ਼ਰ ਹੋਈਆਂ ਖ਼ਬਰਾਂ ਨਾਲ ਮਿਲਦੀਆਂ-ਜੁਲਦੀਆਂ ਗੱਲਾਂ ਸੁਨਾਉਣ ਲੱਗਿਆ। ਉਸ ਨੇ ਸੀ. ਪੀ. ਆਈ. ਐੱਮ ਦੀ ਸਿਆਸੀ ਲਾਇਨ ਅਤੇ ਨਕਸਲਬਾੜੀ ਲਹਿਰ ਦੀ ਸਿਆਸੀ ਲਾਇਨ ਦੇ ਫਰਕ ਨੂੰ ਦੱਸਣ ਲਈ ਬੋਲਣਾ ਸ਼ੁਰੂ ਕੀਤਾ।

"ਸਾਥੀਓ! ਗਦਾਰ ਸੀ. ਪੀ. ਆਈ. ਐੱਮ. ਵਾਲਿਆਂ ਦੀ ਸਿਆਸੀ ਲਾਇਨ ਹੈ ਘਿਰਾਉ, ਨਕਸਲਬਾੜੀ ਇਨਕਲਾਬੀ ਯੋਧਿਆਂ ਦੀ ਸਿਆਸੀ ਲਾਇਨ ਹੈ, ਛਿਤਰਾਉ।" ਉਸ ਦੀ ਇਹ ਗੱਲ ਸੁਣਕੇ, ਰਾਧੇ ਰਾਮ ਅਤੇ ਸੱਤਿਆਜੀਤ ਦੀ ਮੱਲੋਮੱਲੀ ਹਾਸੀ ਨਿੱਕਲੀ। ਵਿਯੋਗੀ ਵੀਹ-ਪੱਚੀ ਮਿੰਟ ਏਧਰਲੀਆਂ-ਓਧਰਲੀਆਂ ਗੱਲਾਂ ਕਰਨ ਬਾਅਦ, ਬੋਲਿਆ, "ਸਾਥੀਓ! ਅੱਜ ਏਨਾ ਹੀ ਸਹੀ।... ਬਾਕੀ ਗੱਲਾਂ ਸਵੇਰੇ ਕਰਾਂਗੇ। ਦਿਨ ਦਾ ਥੱਕਿਆ ਹੋਇਆ ਮੈਂ।" ਉਹ ਉਹਨਾਂ ਦਾ ਜਵਾਬ ਉਡੀਕੇ ਬਿਨਾਂ ਹੀ ਬਿਸਤਰੇ 'ਤੇ ਲੇਟਿਆ। ਕੁਝ ਮਿੰਟਾਂ 'ਚ ਈ ਸ਼ੁਰੂ ਹੋਏ ਉਸਦੇ ਘਰਾੜਿਆਂ ਦੀ ਆਵਾਜ਼ ਉਹਨਾਂ ਦੋਵਾਂ ਦੀ ਨੀਂਦ ਹਰਾਮ ਕਰਨ ਲੱਗੀ। ਇੱਕੋ ਮੰਜੇ 'ਤੇ ਪਏ, ਸੱਤਿਆਜੀਤ ਅਤੇ ਰਾਧੇ ਰਾਮ, ਉਸ ਦੇ ਘਰਾੜਿਆਂ ਨਾਲ ਪ੍ਰੇਸ਼ਾਨ ਹੁੰਦੇ ਰਹੇ। ਸਵੇਰੇ ਉਹਨਾਂ ਨੇ ਉਸ ਕੋਲੋਂ ਛੇਤੀ ਮੁਕਤ ਹੋਣ ਦੇ ਮਨ ਨਾਲ, ਉਸ ਨੂੰ ਜਲਦੀ-ਜਲਦੀ ਚਾਹ ਨਾਲ ਵੇਸਣੇ ਪਰਾਉਂਠਿਆਂ ਦਾ ਨਾਸ਼ਤਾ ਕਰਵਾਇਆ। ਉਸ ਦੇ ਉੱਥੋਂ ਚਲੇ ਜਾਣ ਨਾਲ ਈ ਸੱਤਿਆਜੀਤ ਅਤੇ ਰਾਧੇ ਰਾਮ ਨੇ ਰਾਹਤ ਜਿਹੀ ਮਹਿਸੂਸ ਹੋਈ।

ਵਿਯੋਗੀ ਦੇ ਰਾਤ ਕੱਟਕੇ ਜਾਣ ਤੋਂ ਕੁਝ ਦਿਨ ਪਿੱਛੋਂ, ਨਕਸਲਬਾੜੀ ਦੀ ਬਗਾਵਤ ਨੂੰ ਸਹੀ ਮੰਨਣ ਵਾਲੇ, ਬਠਿੰਡਾ-ਸੰਗਰੂਰ ਜਿਲ੍ਹਿਆਂ ਦੇ ਸੀਨੀਅਰ ਕਾਮਰੇਡਾਂ ਦੀ ਮਾਨਸਾ ਮੀਟਿੰਗ ਰੱਖੀ ਹੋਈ ਸੀ। ਜਿਸ ਦਾ ਪ੍ਰਬੰਧ ਮਾਨਸਾ ਦੇ ਇੱਕ ਕਾਮਰੇਡ ਵਕੀਲ ਨੇ ਆਪਣੇ ਮੇਲ-ਜੋਲ ਵਾਲੇ ਇੱਕ ਪਰਿਵਾਰ ਦੇ ਘਰ ਕੀਤਾ ਹੋਇਆ ਸੀ। ਸੰਗਰੂਰ ਜ਼ਿਲ੍ਹੇ ਵਿੱਚੋਂ ਸੱਤਿਆਜੀਤ ਅਤੇ ਮੈਂਗਲ ਅਤੇ ਬਠਿੰਡੇ ਜ਼ਿਲ੍ਹੇ ਵਿੱਚੋਂ ਨਾਜ਼ਮ, ਪ੍ਰੋ: ਸੱਜਣ, ਗੁਰਦੇਵ ਸੰਤੂਆਣਾ, ਜਾਗਰ ਭੁੱਚੋ ਅਤੇ ਬੰਤ ਰਾਏਪੁਰ ਹੋਰੀਂ ਮੀਟਿੰਗ 'ਚ ਸ਼ਾਮਲ ਹੋਣ ਲਈ ਆਏ ਹੋਏ ਸਨ। ਦੋਵਾਂ ਜਿਲ੍ਹਿਆਂ ਦੀ ਰਿਪੋਰਟ ਦਾ ਅਜੰਡਾ, ਮੀਟਿੰਗ ਦੇ ਸ਼ੁਰੂ 'ਚ ਹੀ ਲਾਇਆ ਗਿਆ। ਸੰਗਰੂਰ ਜਿਲ੍ਹੇ ਦੀ ਰਿਪੋਰਟ ਕਰਨ ਦੌਰਾਨ, ਸੱਤਿਆਜੀਤ ਵਲੋਂ ਆਪਣੇ ਕੋਲ ਆਕੇ ਗਏ, ਉਸ ਸ਼ੱਕੀ ਬੰਦੇ ਵਿਯੋਗੀ ਦੇ ਆਉਣ ਦੀ ਰਿਪੋਰਟ ਵੀ ਕੀਤੀ ਗਈ। ਸੱਤਿਆਜੀਤ ਕੋਲੋਂ ਵਿਯੋਗੀ ਬਾਰੇ ਰਿਪੋਰਟ ਸੁਣਕੇ, ਸਾਰਿਆਂ ਦੇ ਚਿਹਰਿਆਂ ਤੇ ਹੈਰਾਨੀ ਤੇ ਫਿਕਰ ਉਪਜਿਆ, ਕਿਉਂਕਿ ਉਹਨਾਂ ਵਿੱਚੋਂ ਕੋਈ ਵੀ ਵਿਯੋਗੀ ਨੂੰ ਨੇੜਿਉਂ ਨਹੀਂ ਜਾਣਦਾ ਸੀ। ਅੱਧਾ-ਪੌਣਾ ਘੰਟਾ ਵਿਯੋਗੀ ਬਾਰੇ ਚਰਚਾ ਹੁੰਦੀ ਰਹੀ। ਅਖੀਰ 'ਚ ਉਹਨਾਂ ਨੇ ਸਰਬਸੰਮਤੀ ਨਾਲ ਫੈਸਲਾ ਲਿਆ ਕਿ ਦੋਵਾਂ ਜ਼ਿਲ੍ਹਿਆਂ ਵਾਲੇ ਹਾਜਰ ਸਾਥੀ ਆਪਣੇ-ਆਪਣੇ ਵਸੀਲਿਆਂ ਰਾਹੀਂ ਅਜਨਬੀ ਵਿਯੋਗੀ ਦਾ ਪਤਾ ਕਰਨਗੇ ਅਤੇ ਉਸ ਦੀ ਘੋਖ ਪੜਤਾਲ ਕਰਨਗੇ। ਫੇਰ ਉਹ ਦੂਜਾ ਅਜੰਡਾ ਵਿਚਾਰਨ ਲੱਗੇ। ਅਜੰਡਾ ਸੀ - ਨਕਸਲਬਾੜੀ ਦੀ ਬਗਾਵਤ ਨੂੰ ਠੀਕ

ਮੰਨਣ ਵਾਲਿਆਂ ਦੇ ਘੇਰੇ ਨੂੰ ਵਧਾਉਣ ਦਾ। ਲੰਮੇ ਵਿਚਾਰ-ਵਟਾਂਦਰੇ ਬਾਅਦ ਉਹਨਾਂ ਸਾਰਿਆਂ ਨੇ ਇਹ ਲੋੜ ਮਹਿਸੂਸ ਕੀਤੀ ਕਿ ਮਿੱਥੇ ਕੰਮ ਨੂੰ ਸੁਚੱਜੇ ਢੰਗ ਨਾਲ ਵਧਾਉਣ ਫੈਲਾਉਣ ਲਈ ਆਪਣੇ ਵਿੱਚੋਂ ਚਾਰ ਜਣਿਆਂ ਦੀ ਇੱਕ ਕਮੇਟੀ ਬਣਾਈ ਜਾਵੇ। ਦੋਵਾਂ ਜਿਲ੍ਹਿਆਂ ਵਿੱਚੋਂ ਦੋ-ਦੋ ਜਣੇ ਲਏ ਗਏ। ਸੰਗਰੂਰ ਵੱਲੋਂ ਸੱਤਿਆਜੀਤ ਅਤੇ ਮੈਂਗਲ ਸਰਬਸੰਮਤੀ ਨਾਲ ਕਮੇਟੀ ਲਈ ਚੁਣੇ ਗਏ। ਪਰ ਬਠਿੰਡੇ ਜਿਲ੍ਹੇ ਵਾਲੇ ਹਾਜ਼ਰ ਚਾਰੇ ਜਣਿਆਂ ਦੀ, ਆਪਸ 'ਚ ਇਹ ਸਹਿਮਤੀ ਨਾ ਬਣੀ ਕਿ ਉਹ ਆਪਣੇ ਜਿਲ੍ਹੇ ਵਲੋਂ ਕਿਹੜੇ ਦੋ ਜਣੇ ਕਮੇਟੀ 'ਚ ਦੇਣ। ਉਹਨਾਂ ਨੇ ਆਪਣੇ ਜਿਲ੍ਹੇ ਵਲੋਂ ਕਮੇਟੀ ਲਈ ਕਿਹੜੇ ਦੋ ਜਣਿਆਂ ਨੂੰ ਦੇਣੈ? ਇਸ ਗੱਲ ਦਾ ਫੈਸਲਾ ਕਰਨ ਲਈ ਬਠਿੰਡੇ ਜ਼ਿਲ੍ਹੇ ਵਾਲਿਆਂ ਨੇ ਅਗਲੀ ਮੀਟਿੰਗ ਤੱਕ ਦਾ ਸਮਾਂ ਲਿਆ। ਉਸ ਮੀਟਿੰਗ ਨੇ ਇਹ ਅਹਿਮ ਫੈਸਲਾ ਵੀ ਕੀਤਾ ਕਿ ਇਸ ਮੌਜੂਦਾ ਮੀਟਿੰਗ 'ਚ ਸ਼ਾਮਲ, ਸੱਤੇ ਦੇ ਸੱਤੇ ਕਾਮਰੇਡ, ਆਪਣੇ-ਆਪਣੇ ਸਿਆਸੀ ਕੰਮ ਖੇਤਰਾਂ 'ਚ, ਕੁਲਵਕਤੀ ਦੇ ਤੌਰ 'ਤੇ ਕੰਮ ਕਰਨਗੇ।

ਬਠਿੰਡੇ ਵਾਲਿਆਂ ਵਲੋਂ, ਅਗਲੀ ਮੀਟਿੰਗ 'ਚ, ਚਾਰ ਮੈਂਬਰੀ ਕਮੇਟੀ ਲਈ, ਦੋ ਜਣੇ ਦਿੱਤੇ ਗਏ। ਹੈਰਾਨੀ ਦੀ ਗੱਲ ਇਹ ਸੀ, ਕਿ ਉਹ ਦੋ ਜਣੇ, ਨਾਜ਼ਮ ਅਤੇ ਪ੍ਰੋ: ਸੱਜਣ ਹੋਰੀਂ ਨਹੀਂ ਸਨ। ਉਹ ਦੋ ਜਣੇ ਸਨ, ਬੰਤ ਰਾਏਪੁਰ ਅਤੇ ਦਲਵੰਤ ਕੋਟਕਪੂਰਾ। ਇਸ ਤੋਂ ਵੀ ਅਗਾਹਾਂ ਅਸਚਰਜ ਦੀ ਗੱਲ ਇਹ ਵੀ ਸੀ ਕਿ ਦਲਵੰਤ ਕੋਟਕਪੂਰਾ, ਜੋ ਚਾਰ ਮੈਂਬਰੀ ਕਮੇਟੀ ਲਈ ਦਿੱਤਾ ਗਿਆ ਸੀ, ਉਹ ਸ਼ੁਰੂ-ਸ਼ੁਰੂ 'ਚ ਹਾਜਰ ਹੋਣ ਵਾਲੇ ਸੱਤ ਜਣਿਆਂ ਵਿੱਚ ਵੀ ਸ਼ਾਮਲ ਨਹੀਂ ਸੀ।

ਚਾਰ ਮੈਂਬਰੀ ਕਮੇਟੀ ਦੀਆਂ ਮੀਟਿੰਗਾਂ ਮਹੀਨੇ-ਵੀਹੀਂ ਦਿਨੀਂ ਹੋਣ ਲੱਗੀਆਂ। ਸੰਗਰੂਰ ਵਾਲੇ ਕਮੇਟੀ ਮੈਂਬਰਾਂ ਨੇ ਤਾਂ ਤੀਸਰੀ ਮੀਟਿੰਗ 'ਚ ਹੀ, ਵਿਯੋਗੀ ਬਾਰੇ ਕੀਤੀ ਪੜਤਾਲ ਦੀ ਰਿਪੋਰਟ ਰੱਖ ਦਿੱਤੀ। ਰਿਪੋਰਟ ਸੀ ਕਿ ਵਿਯੋਗੀ ਜਾਅਲੀ ਬੰਦਾ ਤਾਂ ਨਹੀਂ। ਪਰ ਸਿਆਸੀ ਪੱਖੋਂ ਬਹੁਤਾ ਸਿਆਣਾ ਵੀ ਨਹੀਂ। ਵਧਾ-ਚੜ੍ਹਾਕੇ ਗੱਲਾਂ ਕਰਨ ਦੀ ਵੀ ਉਸਨੂੰ ਆਦਤ ਹੈ। ਬਠਿੰਡੇ ਵਾਲਿਆਂ ਨੇ ਸੰਗਰੂਰ ਵਾਲਿਆਂ ਵਲੋਂ, ਵਿਯੋਗੀ ਬਾਰੇ ਕੀਤੀ ਰਿਪੋਰਟ ਸੁਣ ਤਾਂ ਲਈ। ਪਰ ਉਹਨਾਂ ਦੀ ਇਸ ਰਿਪੋਰਟ ਨੂੰ ਮਨਜ਼ੂਰ ਜਾਂ ਨਾ ਮਨਜ਼ੂਰ ਕਰਨ ਦਾ ਫੈਸਲਾ, ਉਹਨਾਂ ਨੇ ਰਾਖਵਾਂ ਰੱਖ ਲਿਆ, ਕਿਉਂਕਿ ਉਦੋਂ ਤੱਕ ਉਹਨਾਂ ਬਠਿੰਡੇ ਵਾਲਿਆਂ ਨੇ ਖੁਦ ਆਪ ਵਿਯੋਗੀ ਬਾਰੇ ਕੋਈ ਪੜਤਾਲ ਨਹੀਂ ਕੀਤੀ ਸੀ। ਕਈ ਮੀਟਿੰਗਾਂ ਲੰਘੀਆਂ। ਪਰ ਬਠਿੰਡੇ ਵਾਲੇ ਕਮੇਟੀ ਮੈਂਬਰ ਇਹੋ ਦੁਹਰਾਉਂਦੇ ਰਹੇ, "ਹਾਲੇ ਸਾਥੀਓ! ਵਿਯੋਗੀ ਦੀ ਪੜਤਾਲ ਕਰ ਨਹੀਂ ਸਕੇ।...." ਉਹਨਾਂ ਦਾ ਇਹ ਜਵਾਬ ਵਾਰ-ਵਾਰ ਸੁਨਣ ਤੋਂ ਅੱਕੇ, ਸੰਗਰੂਰ ਵਾਲਿਆਂ ਨੇ ਕਿਹਾ, "ਦੇਖੋ ਕਾਮਰੇਡੋ! ਚਾਹੇ ਤਾਂ ਵਿਯੋਗੀ ਦੀ ਪੜਤਾਲ ਕਰੋ ਜਾਂ ਫੇਰ ਉਸ ਬਾਰੇ ਕੀਤੀ ਸਾਡੀ ਪੜਤਾਲ ਨੂੰ ਸਹੀ ਮੰਨੋ।" ਆਖਿਰ ਉਨ੍ਹਾਂ ਨੇ ਸੰਗਰੂਰ ਵਾਲਿਆਂ ਵਲੋਂ ਕੀਤੀ ਗਈ ਪੜਤਾਲੀਆ ਰਿਪੋਰਟ ਮੰਨ ਲਈ। ਇਸ ਦੇ ਨਾਲ ਹੀ ਵਿਯੋਗੀ ਨੂੰ ਚਾਰ ਮੈਂਬਰੀ ਕਮੇਟੀ 'ਚ ਲੈਣ ਦਾ ਫੈਸਲਾ ਵੀ ਲਿਆ ਗਿਆ।

ਇੰਝ ਚਾਰ ਮੈਂਬਰੀ ਉਸ ਕਮੇਟੀ ਦੀ ਗਿਣਤੀ ਪੰਜ ਹੋਈ।

ਬਿਨਾਂ ਸ਼ੱਕ ਪੰਜ ਮੈਂਬਰੀ ਕਮੇਟੀ ਆਪਣੇ ਵਲੋਂ ਪੂਰੀ ਚੌਕਸੀ ਨਾਲ ਗੁਪਤ ਕੰਮ ਕਰ ਰਹੀ ਸੀ ਪਰ ਫੇਰ ਵੀ, ਸੀ. ਪੀ. ਆਈ. ਐੱਮ. ਦੇ ਜਗਵੰਤ ਵਰਗੇ ਤਿੱਖੇ ਲੀਡਰਾਂ ਨੂੰ, ਉਸ ਪੰਜ ਮੈਂਬਰੀ ਕਮੇਟੀ ਦੇ ਕਾਮਰੇਡ ਦੀਆਂ ਸਿਆਸੀ ਸਰਗਰਮੀਆਂ ਪ੍ਰਤੀ ਸ਼ੱਕ



ਪਹਿਲਾਂ ਨਾਲੋਂ ਹੋਰ ਜ਼ਿਆਦਾ ਵਧ ਗਿਆ ਸੀ। ਸੀ. ਪੀ. ਆਈ. ਐੱਮ ਦੇ ਸੂਹੀਏ ਝੰਡਾ ਸਿੰਘ ਅਤੇ ਕੌਲਛੇੜੀ ਹੋਰਾਂ ਨੇ ਸੱਤਿਆਜੀਤ ਅਤੇ ਉਸਦੇ ਸਾਥੀਆਂ ਦੀਆਂ ਪੈੜਾਂ ਸੁੰਘਣ ਦੇ ਯਤਨ ਤੇਜ਼ ਕੀਤੇ ਹੋਏ ਸਨ। ਉਹ ਉਹਨਾਂ ਤੋਂ ਚੌਕਸ ਰਹਿੰਦੇ ਫੇਰ ਵੀ ਆਪਣੀਆਂ ਆਪਣੀਆਂ ਗੁਪਤ ਸਰਗਰਮੀਆਂ ਜਾਰੀ ਰੱਖਦੇ ਆ ਰਹੇ ਸਨ।

ਉਹਨਾਂ ਸਮਿਆਂ ਵਿੱਚ ਹੀ ਨਕਸਲਬਾੜੀ ਲਹਿਰ ਦੇ ਆਗੂ ਮੈਂਬਰਾਂ ਵਲੋਂ, ਇਸ ਲਹਿਰ ਦੇ ਘੇਰੇ ਨੂੰ ਵਧਾਉਣ-ਫੈਲਾਉਣ ਲਈ, ਕੇਂਦਰੀ ਪੱਧਰ ਦੀ ਤਾਲਮੇਲ ਕਮੇਟੀ ਜਥੇਬੰਦ ਕਰ ਲਈ ਗਈ ਸੀ। ਉਸ ਕੇਂਦਰੀ ਤਾਲਮੇਲ ਕਮੇਟੀ ਵਲੋਂ ਅਲੱਗ-ਅਲੱਗ ਸੂਬਿਆਂ ਦੀਆਂ ਕਮੇਟੀਆਂ ਬਨਾਉਣ ਦਾ ਅਮਲ ਵੀ ਸ਼ੁਰੂ ਕੀਤਾ ਗਿਆ ਸੀ। ਪੰਜਾਬ ਵਾਲਿਆਂ ਦੀ ਪੰਜ ਮੈਂਬਰੀ ਕਮੇਟੀ ਨੂੰ ਪੰਜਾਬ ਦੀ ਤਾਲਮੇਲ ਕਮੇਟੀ ਬਨਾਉਣ ਲਈ, ਕੇਂਦਰੀ ਤਾਲਮੇਲ ਕਮੇਟੀ ਨਾਲ ਫੌਰੀ ਸੰਪਰਕ ਕਰਨ ਦੀ ਜ਼ਰੂਰਤ ਮਹਿਸੂਸ ਹੋਣ ਲੱਗ ਪਈ ਸੀ। ਇਸ ਲਈ, ਪੰਜਾਬ ਕਮੇਟੀ ਦੀ ਮੀਟਿੰਗ 'ਚ ਇਹ ਅਜੰਡਾ ਲਾਇਆ ਗਿਆ। ਅਜੰਡੇ 'ਤੇ ਵਿਚਾਰ ਕਰਦਿਆਂ, ਉਹਨਾਂ ਸਾਹਮਣੇ ਸਵਾਲ ਖੜਾ ਹੋਇਆ ਕਿ- ਕੇਂਦਰੀ ਤਾਲਮੇਲ ਕਮੇਟੀ ਨਾਲ ਕਿਹੜੇ ਵਸੀਲੇ ਰਾਹੀਂ ਸੰਪਰਕ ਕੀਤਾ ਜਾਵੇ? ਕਿਉਂਕਿ ਕੇਦਰੀ ਤਾਲਮੇਲ ਕਮੇਟੀ ਦੇ ਮੈਂਬਰਾਂ ਦੇ ਗੁਪਤਵਾਸ ਰਹਿਣ ਕਾਰਨ ਉਹਨਾਂ ਨਾਲ ਤਾਲਮੇਲ ਕਰਨਾ ਸੌਖਾ ਕੰਮ ਨਹੀਂ ਸੀ। ਇਸ ਮਸਲੇ ਬਾਰੇ ਚੱਲ ਰਹੇ ਵਿਚਾਰ-ਵਟਾਂਦਰੇ ਦੌਰਾਨ, ਬੋਲਦੇ ਸੱਤਿਆਜੀਤ ਨੇ ਕਿਹਾ,

"ਸਾਥੀਓ! ਸੰਗਰੂਰ ਦਾ ਇੱਕ ਮਸ਼ਹੂਰ ਲੇਖਕ ਹੰਸ ਰਾਜ ਰਹਿਬਰ ਦਿੱਲੀ ਰਹਿੰਦੈ।... ਸੁਣਿਐ ਉਹਦੇ ਕੇਂਦਰੀ ਤਾਲਮੇਲ ਕਮੇਟੀ ਵਾਲੇ ਸਾਥੀਆਂ ਨਾਲ ਨੇੜਲੇ ਸਬੰਧ ਨੇ।"

"ਅੱਛਾ!..." ਮੈਂਗਲ ਉਤਸ਼ਾਹ ਭਰੇ ਲਹਿਜੇ 'ਚ ਬੋਲਿਆ, "... ਰਹਿਬਰ ਦੇ ਛੋਟੇ ਭਾਈ ਨਾਲ ਕੁਛ ਨਾ ਕੁਛ ਮੇਰੀ ਵਾਕਫ਼ੀਅਤ ਹੈ। ਉਹ ਸੰਗਰੂਰ ਰਹਿੰਦੈ। ਮੇਰੇ ਕੋਲੇ ਕੱਪੜੇ ਵਗੈਰਾ ਸਿਲਾਉਣ ਲਈ ਆਉਂਦਾ ਹੁੰਦੈ।"

"ਬਈ! ਫੇਰ ਤਾਂ ਲਗਦੈ ਗੱਡੀ ਲੀਹ ਪੈਜੂ।" ਨਾਜ਼ਮ ਦਾ ਚਿਹਰਾ ਖਿੜਿਆ।

ਮੈਂਗਲ ਦੀ ਰਹਿਬਰ ਦੇ ਭਰਾ ਨਾਲ ਗੱਲ ਕਰਨ ਦੀ, ਜ਼ੁੰਮੇਂਵਾਰੀ ਲਾਈ ਗਈ। ਨਾਜ਼ਮ, ਸੱਤਿਆਜੀਤ, ਵਿਯੋਗੀ ਅਤੇ ਬੰਤ ਰਾਏਪੁਰ, ਕੇਂਦਰੀ ਤਾਲਮੇਲ ਕਮੇਟੀ ਨਾਲ ਸੰਪਰਕ ਕਰਨ ਖਾਤਰ ਵਫ਼ਦ ਲਈ ਚੁਣੇ ਗਏ। ਮੈਂਗਲ ਦੀ ਵਫਦ ਨੂੰ ਸਹਿਯੋਗ ਦੇਣ ਦੀ ਡਿਊਟੀ ਲਾਈ ਗਈ। ਮੈਂਗਲ ਸੰਗਰੂਰ ਪਹੁੰਚਣ ਤੋਂ ਅਗਲੇ ਦਿਨ ਹੰਸ ਰਾਜ ਰਹਿਬਰ ਦੇ ਭਰਾ ਨੂੰ ਮਿਲ੍ਹਿਆ। ਉਸ ਨੇ ਮੈਂਗਲ ਨਾਲ ਆਪਣੇ ਭਾਈ ਰਹਿਬਰ ਨੂੰ ਮਿਲਾਉਣ ਦਾ ਵਾਅਦਾ ਕੀਤਾ।

ਕੁਝ ਦਿਨਾਂ ਬਾਅਦ ਹੀ, ਮੈਂਗਲ ਰਹਿਬਰ ਦੇ ਭਰਾ ਨੂੰ ਨਾਲ ਲੈਕੇ ਦਿੱਲੀ ਗਿਆ। ਗੋਰੇ ਰੰਗ, ਲੰਮੇ-ਪਤਲੇ ਸਰੀਰ ਅਤੇ ਖੁੱਲ੍ਹੇ-ਡੁਲ੍ਹੇ ਸੁਭਾਅ ਵਾਲਾ, ਰਹਿਬਰ ਮੈਂਗਲ ਨੂੰ ਅਪਣੱਤ ਨਾਲ ਮਿਲਿਆ। ਮੈਂਗਲ ਨੇ ਰਹਿਬਰ ਨੂੰ ਆਪਣੇ ਆਉਣ ਦਾ ਕਾਰਨ ਦੱਸਿਆ। ਰਹਿਬਰ ਨੇ ਮੈਂਗਲ ਦੀ, ਕੇਂਦਰੀ ਤਾਲਮੇਲ ਕਮੇਟੀ ਵਾਲਿਆਂ ਨਾਲ ਸੰਪਰਕ ਕਰਵਾਉਣ ਦੀ ਗੁਜ਼ਾਰਿਸ਼, ਖਿੜੇ ਮੱਥੇ ਕਬੂਲ ਕੀਤੀ। ਸ਼ਾਮ ਨੂੰ ਮੈਂਗਲ ਅਤੇ ਰਹਿਬਰ ਦਾ ਭਰਾ ਤਾਂ, ਦਿੱਲੀ 'ਚ ਘੁੰਮਣ-ਫਿਰਨ ਲਈ ਚਲੇ ਗਏ। ਰਹਿਬਰ ਨਕਸਲਬਾੜੀ ਲਹਿਰ ਦੀ ਤਾਲਮੇਲ ਕਮੇਟੀ ਦੇ ਨੇੜਲੇ ਅਤੇ ਦਿੱਲੀ ਵਿੱਚ ਰਹਿੰਦੇ ਇੱਕ ਕਾਮਰੇਡ ਨਾਲ ਸੰਪਰਕ ਕਰਨ ਚਲਾ ਗਿਆ। ਉਸ ਨੇ ਉਸ ਨਾਲ, ਪੰਜਾਬ ਵਾਲੇ ਸਾਥੀਆਂ ਦੀ ਤਾਲਮੇਲ ਕਰਨ ਵਾਲੀ ਮੰਗ, ਸਾਂਝੀ ਕੀਤੀ। ਉਸ ਕਾਮਰੇਡ ਨੇ ਰਹਿਬਰ ਨੂੰ ਬਹੁਤ

ਚੰਗਾ ਹੁੰਗਾਰਾ ਦਿੱਤਾ। ਵਾਪਿਸ ਘਰ ਮੁੜੇ ਰਹਿਬਰ ਨੇ, ਪੰਜਾਬ ਵਾਲੇ ਕਾਮਰੇਡਾਂ ਨੂੰ ਕੇਂਦਰੀ ਤਾਲਮੇਲ ਕਮੇਟੀ ਦੇ ਹਮਦਰਦ ਕਾਮਰੇਡ ਨਾਲ ਮਿਲਾਉਣ ਲਈ ਤੈਅ ਕੀਤੀ ਹੋਈ ਤਰੀਕ, ਮੈਂਗਲ ਨੂੰ ਨੋਟ ਕਰਵਾਈ। ਦੂਸਰੇ ਦਿਨ ਮੈਂਗਲ ਦਿੱਲੀਉਂ ਸੰਗਰੂਰ ਮੁੜਿਆ।

ਸੱਤਿਆਜੀਤ, ਨਾਜ਼ਮ, ਵਿਯੋਗੀ ਅਤੇ ਬੰਤ ਰਾਏਪੁਰੀ ਹੋਰਾਂ ਦਾ ਵਫਦ, ਮੈਂਗਲ ਨੂੰ ਨਾਲ ਲੈਕੇ, ਤੈਅ ਹੋਈ ਤਰੀਕ 'ਤੇ ਦਿੱਲੀ ਰਹਿਬਰ ਕੋਲ ਪਹੁੰਚਿਆ। ਗੁਪਤਤਾ ਨੂੰ ਧਿਆਨ 'ਚ ਰੱਖਦਿਆਂ, ਤਾਲਮੇਲ ਕਮੇਟੀ ਦੇ ਨੇੜਲੇ ਕਾਮਰੇਡ ਨੇ, ਰਹਿਬਰ ਰਾਹੀਂ ਵਫਦ ਨੂੰ ਸੁਨੇਹਾ ਭੇਜਿਆ ਕਿ ਮਿਲਣ ਵਾਲੀ ਥਾਂ 'ਤੇ ਵਫਦ ਦੇ ਸਾਰੇ ਮੈਂਬਰ ਪਹੁੰਚਣ ਦੀ ਬਜਾਏ ਸਿਰਫ਼ ਤਿੰਨ ਜਣੇ ਆਉਣ। ਵਫਦ ਨੇ ਨਾਜ਼ਮ, ਸੱਤਿਆਜੀਤ ਅਤੇ ਵਿਯੋਗੀ ਹੋਰਾਂ ਨੂੰ ਰਹਿਬਰ ਨਾਲ ਤੋਰਿਆ। ਉਹ ਉਹਨਾਂ ਨੂੰ ਥਰੀ ਵ੍ਹੀਲਰ ਰਾਹੀਂ, ਦਿੱਲੀ ਦੇ ਇੱਕ ਰਿਹਾਇਸ਼ੀ ਏਰੀਏ ਦੇ ਬਸ ਸਟੈਂਡ ਤੱਕ ਲੈ ਕੇ ਗਿਆ। ਉੱਥੋਂ ਉਹ ਥਰੀ ਵ੍ਹੀਲਰ 'ਚੋਂ ਉਤਰਕੇ ਪੈਦਲ ਤੁਰੇ। ਵੀਹ-ਪੱਚੀ ਮਿੰਟ ਪੈਦਲ ਤੁਰਨ ਬਾਅਦ, ਉਹ ਇੱਕ ਕਮਰੇ ਦੇ ਬੂਹੇ 'ਤੇ ਪਹੁੰਚੇ। ਉਸ ਕਮਰੇ 'ਚ, ਗੋਰੇ ਰੰਗ, ਦਰਮਿਆਨੇ ਕੱਦ, ਫੁਰਤੀਲੇ ਸਰੀਰ ਅਤੇ ਗਹਿਰੀਆਂ ਅੱਖਾਂ ਵਾਲਾ, ਅਧਖੜ ਉਮਰ ਦਾ ਕਾਮਰੇਡ ਅਤੇ ਸਾਉਲੇ ਰੰਗ, ਲੰਮੇਂ ਕੱਦ, ਪਤਲੇ ਸਰੀਰ, ਗੰਭੀਰ ਚਿਹਰੇ ਅਤੇ ਚਿੱਟੇ-ਮੋਟੇ ਸ਼ੀਸ਼ਿਆਂ ਵਾਲੀ ਐਨਕ ਵਾਲਾ ਇੱਕ ਹੋਰ ਕਾਮਰੇਡ ਪਹਿਲਾਂ ਹੀ ਮੌਜੂਦ ਸਨ। ਉਹਨਾਂ ਦੋਵਾਂ ਨੇ ਆਪਣੇ-ਆਪਣੇ ਸੱਜੇ ਹੱਥ ਦਾ ਮੁੱਕਾ ਮੋਢੇ 'ਤੋਂ ਉੱਚੇ ਉਠਾਉਣ ਦੇ ਨਾਲ, "ਲਾਲ ਸਲਾਮ ਸਾਥੀਓ!" ਆਖਕੇ ਪੰਜਾਬ ਦੇ ਵਫਦ ਦਾ ਸਵਾਗਤ ਕੀਤਾ। ਉਹ ਸਾਰੇ ਕਮਰੇ ਦੀ ਫਰਸ਼ 'ਤੇ ਵਿਛੀ ਲੰਮੀਂ-ਚੌੜੀ ਚਟਾਈ 'ਤੇ ਬੈਠੇ। ਰਹਿਬਰ ਨੇ ਦਸ-ਬਾਰਾਂ ਮਿੰਟ 'ਚ, ਉਹਨਾਂ ਦੋਵਾਂ ਕਾਮਰੇਡਾਂ ਨੂੰ, ਪੰਜਾਬ ਦੇ ਤਿੰਨੇ ਕਾਮਰੇਡ ਬਾਰੇ ਸੰਖੇਪ 'ਚ ਜਾਣਕਾਰੀ ਦਿੱਤੀ। ਫੇਰ ਨਾਜ਼ਮ ਨੇ, ਨਕਸਲਬਾੜੀ ਦੀ ਬਗਾਵਤ ਦੀ ਹਕੀਕਤ ਨੂੰ ਠੋਸ ਰੂਪ 'ਚ ਜਾਨਣ ਲਈ ਸਵਾਲ ਕੀਤਾ। ਐਨਕਾਂ ਵਾਲਾ ਕਾਮਰੇਡ, ਠਰ੍ਹੰਮੇ ਵਾਲੇ ਅੰਦਾਜ਼ ਨਾਲ, ਰਲ੍ਹੀ-ਮਿਲ੍ਹੀ ਹਿੰਦੀ ਅਤੇ ਅੰਗਰੇਜ਼ੀ ਬੋਲੀ 'ਚ, ਨਾਜ਼ਮ ਦੇ ਸਵਾਲ ਦਾ ਜਵਾਬ ਦੇਣ ਲੱਗਿਆ,

"ਸਾਥੀਓ! ਹਮਾਰਾ ਮਾਨਨਾ ਹੈ... ਨਕਸਲਬਾਰੀ ਐਟ ਏ ਟਾਇਮ ਘਟੀ ਘਟਨਾ ਨਹੀਂ। ਯੈਹ ਅੰਤਰਰਾਸ਼ਟਰੀ ਲੈਵਲ ਪਰ, ਕਾ: ਮਾਓ-ਜੇ-ਤੁੰਗ ਕੀ ਲੀਡਰਸ਼ਿਪ ਵਾਲੀ ਚੀਨੀ ਕਮਿਊਨਿਸਟ ਪਾਰਟੀ ਔਰ ਖੁਰਸ਼ਚੋਵਵਾਦੀ ਲੀਡਰ ਸ਼ਿਪ ਵਾਲੀ ਰੂਸੀ ਕਮਿਊਨਿਸਟ ਪਾਰਟੀ ਦੀ ਆਪਸ ਮੇ ਹੂਈ ਮਹਾਨ-ਬਹਿਸ ਕੀ ਪ੍ਰੋਡਕਟ ਹੈ। ਕਿਉਂਕਿ ਹਮਾਰੀ ਕੰਟਰੀ ਕੀ ਸੀ. ਪੀ. ਆਈ. ਔਰ ਸੀ. ਪੀ. ਆਈ. ਐਮ ਜੈਸੀਆਂ ਪਾਰਟੀਆਂ ਜਬ ਰੂਸੀ ਕਮਿਊਨਿਸਟ ਪਾਰਟੀ ਕੀ ਖੁਰਸ਼ਚੋਵਵਾਦੀ ਆਈਡੀਆਲੋਜੀ ਔਰ ਪਾਲੇਟਿਕਸ ਕੀਆਂ ਪਿਛਲਗ, ਬਣ ਕਰ ਇੰਡੀਆ ਕੀ ਕਮਿਊਨਿਸਟ ਮੂਮੈਂਟ ਕੋ ਜਮਾਤੀ-ਮਿਲਵਰਤਨ ਕੇ ਮਾਰਗ ਪਰ ਲਿਜਾਅ ਰਹੀ ਥੀ ਤਬ ਇੰਡੀਆ ਕੇ ਕਾਮਰੇਡ ਚਾਰੂ ਮਜੂਮਦਾਰ ਜੀ ਮੈਦਾਨ ਮੇਂ ਆਏ। ਕਾ: ਚਾਰੂ-ਮਜੂਮਦਾਰ ਜੀ ਨੇ ਪਹਿਲੇ ਅੰਤਰਰਾਸ਼ਟਰੀ ਸਤਰ ਪਰ ਚੱਲੀ ਗਰੇਟ ਬਹਿਸ ਕੋ ਅੰਡਰਸਟੈਂਡ ਕੀਆ। ਓਨਕੋ, ਗਰੇਟ ਬਹਿਸ ਮੇਂ ਕਾ: ਮਾਓ-ਜੇ-ਤੁੰਗ ਵਾਲੀ ਚੀਨੀ ਕਮਿਊਨਿਸਟ ਪਾਰਟੀ ਕਾ ਪਕਸ਼ ਮਾਰਕਸੀ-ਲੈਨਿਨੀ ਸਿਧਾਂਤੋਂ ਕੇ ਅਨਕੂਲ ਲਗਾ। ਇਸ ਲਈ ਚਾਰੂ ਜੀ ਨੇ, ਮਹਾਨ ਆਠ ਡਾਕੂਮੈਂਟ ਤਿਆਰ ਕੀਏ। ਜੋ ਇੰਡੀਆ ਕੇ ਕਰੈਕਟਰ, ਇੰਡੀਆ ਕੇ ਰੈਵੋਲੂਸ਼ਨ ਔਰ



ਇਸ ਰੈਵੋਲੂਸ਼ਨ ਕੇ ਮਾਰਗ ਕੋ ਬਤਾਤੇ ਹੈ। ਇਸ ਲੀਏ ਜਬ ਕਲਕੱਤਾ ਮੇਂ ਸੀ. ਪੀ. ਆਈ. ਐਮ. ਕੀ ਸਾਤਮੀਂ ਕਾਨਫਰੰਸ ਹੋ ਰਹੀ ਥੀ....ਤਬ ਹਮਾਰੇ ਨੇਤਾ ਚਾਰੂ ਮਜੂਮਦਾਰ ਕੀ ਤਰਫ ਸੇ, ਸੀ. ਪੀ. ਆਈ. ਐਮ ਕੀ ਬੁਰਜੂਆ ਪਾਰਲੀਮੈਂਟਰੀ ਲਾਇਨ ਕਾ ਜਮ ਕਰ ਵਿਰੋਧ ਕੀਆ ਗਿਆ ਥਾ।...ਕਲਕੱਤਾ ਕਾਨਫਰੰਸ ਸੇ ਵਾਪਿਸ ਪਰਤ ਕਰ ਉਨ੍ਹੋ ਔਰ ਕਰਾਂਤੀਕਾਰੀ ਸਾਥੀਉਂ ਨੇ ਉਨਕੇ ਅਠ ਦਸਤਾਵੇਜ਼ੋਂ ਕੀ ਪਾਲੇਟਿਕਸ ਕੀ ਲਾਈਟ ਮੇਂ, ਬੰਗਾਲ ਮੇਂ ਪੜਤੇ ਦਾਰਜੀਲਿੰਗ ਡਿਸਟਿਕ ਕੇ ਤਰਾਈ ਏਰੀਆ ਮੇਂ ਵਰਕ ਸ਼ੁਰੂ ਕੀਆ। ਤਰਾਈ ਕਾ ਏਰੀਆ ਸਿਲੀਗੁੜੀ ਮੰਡਲ ਮੇਂ ਪੜਤਾ ਹੈ। ਏਸ ਏਰੀਆ ਮੇਂ ਲੈਂਡ-ਲੈਸ ਪੂਅਰ ਪੀਜੈਂਟਰੀ ਔਰ ਐਗਰੀਕਲਚਰਲ ਵਰਕਿੰਗ ਕਲਾਸ ਕੀ ਸੰਖਿਆ ਔਰ ਕਲਾਸੋਂ ਸੇ ਜ਼ਿਆਦਾ ਹੈ। ਇਨਹੀ ਰੈਵੋਲੂਸ਼ਨਰੀ ਕਲਾਸੋਂ ਕੇ ਲੋਗੋਂ ਮੇਂ ਚਾਰੂ ਜੀ ਔਰ ਕਰਾਂਤੀਕਾਰੀ ਸਾਥੀਉਂ ਕੀ ਤਰਫ ਸੇ ਲੈਂਡ ਟੂ ਦੀ ਟਿਲਰ (ਜ਼ਮੀਨ ਹਲਵਾਹਕ ਕੀ) ਕੇ ਸਲੋਗਨ ਕੋ ਲੇਕਰ ਵਰਕ ਸਟਾਰਟ ਕੀਆ ਗਿਆ ਥਾ। ਸੀ. ਐਮ. ਕੇ ਆਠ ਦਸਤਾਵੇਜ਼ੋਂ ਕੀ ਪੁਲੀਟਕਿਲ ਲਾਇਨ ਕਾ, ਮੀਟਿੰਗ, ਰੈਲੀ, ਸੰਸਕ੍ਰਿਤਕ ਪ੍ਰੋਗਰਾਮ ਔਰ ਪੋਸਟਰ, ਲੀਫਲੈਟ ਜੈਸੇ ਮਾਧਿਅਮ ਸੇ ਪ੍ਰਾਪੇਗੰਡਾ ਕੀਆ ਜਾਤਾ ਥਾ। ਉਨ੍ਹੋਂ ਸੌ ਫ਼ਿਆਹਟ ਕੇ ਆਰੰਭ ਮੇਂ ਬਹਾਂ ਕੀ ਵਰਕਿੰਗ ਕਲਾਸ ਕੇ ਲੋਗੋਂ ਕੋ ਤੀਰ-ਕਮਾਨੋਂ, ਰਾਇਫਲੋਂ, ਔਰ ਆਰਮਜ਼ ਸੇ ਲੈਸ ਕਰਨੇ ਕੀ ਮੂਮੈਂਟ ਕੀ ਗਈ ਥੀ। ਇਸੀ ਵਰਸ਼ ਕੇ ਅੰਤ ਮੇਂ ਪੂਅਰ ਪੀਜੈਂਟਰੀ ਔਰ ਵਰਕਿੰਗ ਕਲਾਸ ਕੇ ਲੋਗੋਂ ਕੀ ਰੈਵੋਲੂਸ਼ਨਰੀ ਕਮੇਟੀਆਂ ਸੰਗਠਤ ਕੀ ਗਈਂ। ਇਨ ਕਮੇਟੀਉਂ ਕੀ ਅਗਵਾਈ ਮੇਂ "ਜ਼ਮੀਨ ਔਰ ਫਸਲ ਜ਼ਬਤ ਕਰੋ" ਕੀ ਸਟਰੌਂਗ ਮੂਮੈਂਟ ਸਟਾਰਟ ਕੀ ਗਈ..." ਮੋਟੇ ਅਤੇ ਚਿੱਟੇ ਸ਼ੀਸ਼ਿਆਂ ਵਾਲੀ ਐਨਕ ਵਾਲਾ ਕਾਮਰੇਡ ਠਰ੍ਹੰਮੇਂ ਨਾਲ ਬੋਲੀ ਜਾ ਰਿਹਾ ਸੀ। ਦੂਸਰੇ ਧਿਆਨ ਨਾਲ ਸੁਣੀ ਜਾ ਰਹੇ ਸਨ। ਛੱਤ ਵਾਲਾ ਪੱਖਾ ਧੀਮੀਂ ਚਾਲ ਚੱਲੀ ਜਾ ਰਿਹਾ ਸੀ। ਪੱਖ ਚੱਲਣ ਦੀ ਆਵਾਜ਼ ਅਤੇ ਗੱਲ ਕਰ ਰਹੇ ਉਸ ਕਾਮਰੇਡ ਦੀ ਆਵਾਜ਼ ਤੋਂ ਇਲਾਵਾ ਕੋਈ ਹੋਰ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਠਰ੍ਹੰਮੇ ਨਾਲ ਬੋਲਦੇ ਕਾਮਰੇਡ ਦੀ ਆਵਾਜ਼ 'ਚ ਖੁਸ਼ੀ ਅਤੇ ਜੋਸ਼ ਦਾ ਸੁਮੇਲ ਛਲਕਣ ਲੱਗਿਆ ਸੀ।

"... ਕਰਾਂਤੀਕਾਰੀ ਮਜ਼ਦੂਰਾਂ-ਕਿਸਾਨੋਂ ਕੀ ਬਹੁਤ ਬੜੀ ਗੈਦਰਿੰਗ ਨੇ 6 ਮਾਰਚ 1967 ਕੇ ਦਿਨ.... ਏਕ ਲੈਂਡ ਲਾਰਡ ਕੀ ਹਜ਼ਾਰੋਂ ਏਕੜ ਲੈਂਡ ਪਰ ਝੰਡਾ ਲਹਿਰਾ ਦੀਆ। ਜ਼ਮੀਂਦਾਰੋਂ ਔਰ ਉਨਕੇ ਗੁੰਡੋਂ ਕੀ ਤਰਫ਼ ਸੇ ਕੀਏ ਗਏ ਹਮਲੇ ਕਾ ਮੂੰਹ ਤੋੜ ਉੱਤਰ ਦੀਆ। ਜ਼ਮੀਂਦਾਰੋਂ ਔਰ ਗੁੰਡੋਂ ਕੀ ਰਕਸ਼ਾ ਕੇ ਲੀਏ ਆਈ ਪੁਲਿਸ ਕੇ ਏਕ ਇੰਸਪੈਕਟਰ ਕੋ ਮਾਰ ਡਾਲਾ। 25 ਮਈ 1967 ਕੋ ਬੰਗਾਲ ਕੇ ਲੈਫਟ ਫਰੰਟ ਕੀ ਗੌਰਮਿੰਟ ਕੀ ਤਰਫ ਸੇ ਬੜੀ ਸੰਖਿਆ ਮੇਂ, ਪੁਲਿਸ ਭੇਜ ਕਰ ਸ਼ਾਰੂ ਗਾਂਵ ਕੇ ਲੋਗੋਂ ਪਰ ਅਟੈਕ ਕਰਵਾਇਆ ਗਿਆ। ਉਸ ਅਟੈਕ ਮੇਂ ਛੇ ਔਰਤੇਂ ਔਰ ਬਾਲ ਮਾਰੇ ਗਏ। ਯੈਹ ਅਟੈਕ ਲੋਗੋਂ ਕੀ ਕਲਾਸ ਸਟਰੱਗਲ ਕੋ ਰੋਕ ਨਹੀਂ ਸਕਾ। ਕਲਾਸ ਸਟਰੱਗਲ ਤਰਾਈ ਸੇ ਸ਼ੁਰੂ ਹੋਕਰ ਸਟੈਪ ਬਾਈ ਸਟੈਪ ਸ਼੍ਰੀ ਕਾਕੁਲਮ, ਬੀਰਭੂਮੀ, ਦੇਬਰਾ, ਗੋਪੀਬਲਮਪੁਰ, ਮਸੈਹਰੀ, ਲਖੀਮਪੁਰ ਔਰ ਖੀਰੀ ਏਰੀਉਂ ਤੀਕ ਫੈਲਤੀ ਚਲੀ ਗਈ।... ਅਬ ਭਾਰਤ ਕੀ ਕਾਫੀ ਸਟੇਟੋਂ ਮੇਂ ਨਕਸਲਬਾਰੀ ਕੀ ਸਟਰੱਗਲ ਲੋਗੋਂ ਕੋ ਮੁਕਤੀ ਕਾ ਸੰਦੇਸ਼ ਦੇ ਰਹੀ ਹੈ...." ਐਨਕ ਵਾਲਾ ਕਾਮਰੇਡ ਕੁਝ ਮਿੰਟ ਹੋਰ ਨਕਸਲਬਾੜੀ ਬਾਰੇ ਜਾਣਕਾਰੀ ਦਿੰਦਾ ਰਿਹਾ। ਫੇਰ ਦੂਸਰੇ ਗੋਰੇ ਰੰਗ ਅਤੇ ਫੁਰਤੀਲੇ ਸਰੀਰ ਵਾਲੇ ਕਾਮਰੇਡ ਨੇ, ਪੰਦਰਾਂ-ਵੀਹ ਮਿੰਟ ਕੁਆਰਡੀਨੇਸ਼ਨ ਕਮੇਟੀਆਂ ਦੀ ਬਣਤਰ ਬਾਰੇ ਗੱਲ ਕੀਤੀ।

ਉਹਨਾਂ ਦੀਆਂ ਗੱਲਾਂ ਸੁਣਕੇ ਸੱਤਿਆਜੀਤ, ਨਾਜ਼ਮ ਅਤੇ ਵਿਯੋਗੀ ਹੋਰੀਂ ਬਹੁਤ ਖੁਸ਼ ਹੋਏ। ਉਹਨਾਂ ਕਾਮਰੇਡਾਂ ਵੱਲੋਂ ਪੰਜਾਬ ਦੇ ਕਾਮਰੇਡਾਂ ਨੂੰ ਨਕਸਲਬਾੜੀ ਨਾਲ ਸਬੰਧਤ ਕੁਝ ਸਾਹਿਤ ਦੇਣ ਦੇ ਨਾਲ-ਨਾਲ, ਲਗਾਤਾਰ ਤਾਲਮੇਲ ਰੱਖਣ ਦਾ, ਵਾਅਦਾ ਵੀ ਦਿੱਤਾ ਗਿਆ। ਅੰਤ 'ਚ ਉਹ ਦੋਵੇਂ ਕਾਮਰੇਡ ਪੰਜਾਬ ਦੇ ਵਫਦ ਨਾਲ, ਮੁਸਕਾਨਾਂ ਸਾਂਝੀਆਂ ਕਰਦੇ, ਮੁੜ ਜਲਦੀ ਮਿਲਣ ਦਾ ਵਾਅਦਾ ਦੁਹਰਾਉਂਦੇ ਅਤੇ ਗਰਮਜੋਸ਼ੀ ਨਾਲ ਹੱਥ ਮਿਲਾ, ਵਫਦ ਦੇ ਤੁਰਨ ਤੋਂ ਪਹਿਲਾਂ ਹੀ ਕਮਰੇ 'ਚੋਂ ਚਲ ਗਏ।

## ਸਤਾਰਾਂ

ਦਿੱਲੀਉਂ ਮੁੜੇ ਡੈਲੀਗੇਸ਼ਨ ਨੂੰ ਮਿਲਣ ਤੋਂ ਬਾਅਦ ਪੰਜ ਮੈਂਬਰੀ ਕਮੇਟੀ ਨੇ ਪੰਜਾਬ ਦੇ ਸੀਨੀਅਰ ਨਕਸਲਬਾੜੀ ਕਾਮਰੇਡਾਂ ਦੀ, ਬਠਿੰਡੇ ਵਧਵੀਂ ਮੀਟਿੰਗ ਰੱਖੀ। ਵਧਵੀਂ ਮੀਟਿੰਗ 'ਚ ਸ਼ਾਮਲ ਹੋਣ ਵਾਲੇ, ਮੀਟਿੰਗ ਵਾਲੇ ਦਿਨ, ਸੂਰਜ ਦੇ ਛਿਪਾਅ ਨਾਲ, ਬਠਿੰਡੇ ਦੇ ਇੱਕ ਮੱਧਵਰਗੀ ਘਰ ਦੇ ਖੁਲ੍ਹੇ-ਡੁਲ੍ਹੇ ਕਮਰੇ 'ਚ ਆਉਣੇ ਸ਼ੁਰੂ ਹੋਏ। ਕੁਝ ਹੀ ਮਿੰਟਾਂ 'ਚ, ਕਮਰਾ ਭਰਿਆ-ਭਰਿਆ ਨਜ਼ਰ ਆਉਣ ਲੱਗਿਆ। ਉਹ ਕਮਰੇ 'ਚ ਜਗ ਰਹੀ ਟਿਊਬ ਦੀ, ਦੂਧੀਆ ਰੌਸ਼ਨੀ 'ਚ ਬੈਠਕੇ, ਖਾਣਾ-ਖਾਣ ਦੌਰਾਨ ਵੀ ਇੱਕ-ਦੂਜੇ ਨਾਲ ਮਖੌਲੋਂ-ਮਖੌਲੀ ਹੁੰਦੇ, ਹੱਸਦੇ ਰਹੇ। ਫੇਰ ਉਹ ਸਾਰੇ ਕਮਰੇ ਦੀ ਫਰਸ਼ ਉਤਲੀ ਵਿਛੀ ਦਰੀ ਉੱਪਰਲੇ ਬਿਸਤਰਿਆਂ 'ਤੇ ਬਿਰਾਜਮਾਨ ਹੋ ਕੇ ਮੀਟਿੰਗ ਲਈ ਸੰਜੀਦਾ ਹੋਏ।

ਕਣਕ ਵੰਨਾ ਰੰਗ, ਕਰੜ-ਬਰੜੀ ਲੰਮੀਂ ਦਾੜ੍ਹੀ, ਭਰਵੇਂ-ਲੰਮੇਂ ਸਰੀਰ ਅਤੇ ਚਾਦਰੇ ਵਾਲੇ ਦੇਵ ਨੂੰ, ਸਾਰਿਆਂ ਨੇ ਸਰਬ-ਸੰਮਤੀ ਨਾਲ ਵਧਵੀਂ ਮੀਟਿੰਗ ਦਾ ਪ੍ਰਧਾਨ ਚੁਣਿਆ। ਪ੍ਰਧਾਨ ਨੇ ਬੋਲਣਾ ਸ਼ੁਰੂ ਕੀਤਾ, "ਅੱਛਾ-ਬਈ ਸਾਥੀਓ! ਆਪਣੀ ਅੱਜ ਦੀ ਵਧਵੀਂ ਮੀਟਿੰਗ ਦੇ ਦੋ ਅਜੰਡੇ ਐ। ਪਹਿਲਾ ਅਜੰਡਾ ਐ, ਪੰਜ-ਮੈਂਬਰੀ ਕਮੇਟੀ ਦੇ ਦਿੱਲੀ ਭੇਜੇ ਗਏ ਡੈਲੀਗੇਸ਼ਨ ਅਤੇ ਕੇਂਦਰੀ ਨਕਸਲਬਾੜੀ ਕੁਆਰਡੀਨੇਸ਼ਨ ਕਮੇਟੀ ਵਿਚਾਲੇ ਹੋਈ ਗੱਲਬਾਤ ਦੀ ਰਿਪੋਰਟ।... ਦੂਜਾ ਅਜੰਡਾ ਐ- ਅਗਲੇ ਕੰਮ..." ਮੀਟਿੰਗ ਦਾ ਪ੍ਰਧਾਨ, ਅਜੰਡਿਆਂ ਬਾਰੇ ਦੋ ਤਿੰਨ ਮਿੰਟ ਬੋਲਣ ਮਗਰੋਂ, ਆਪਣੇ ਖੱਬੇ ਹੱਥ ਬੈਠੇ ਵਿਯੋਗੀ ਦੇ ਨਾਲ ਬੈਠੇ, ਨਾਜ਼ਮ ਵੱਲ ਤਕਦਾ ਬੋਲਿਆ, "... ਚਲੋ, ਕਰੋ ਰਿਪੋਰਟ ਸਾਥੀ ਨਾਜ਼ਮ ਸਿਉਂ ਜੀ।..." ਮੀਟਿੰਗ ਦੇ ਪ੍ਰਧਾਨ ਨੇ ਨਾਜ਼ਮ ਵਲੋਂ ਨਜ਼ਰ ਮੋੜਦਿਆਂ, ਬੋਲਣਾ ਜਾਰੀ ਰੱਖਿਆ, "... ਰਿਪੋਰਟ ਕਰਨ ਦੀ ਜ਼ੁੰਮੇਂਵਾਰੀ ਡੈਲੀਗੇਸ਼ਨ ਨੇ ਸਾਥੀ ਨਾਜ਼ਮ ਦੀ ਲਾਈਐ ਸਾਥੀਓ।" ਉਸ ਦੇ ਬੋਲਣੋਂ ਹਟਣ ਦੇ ਨਾਲ ਹੀ ਨਾਜ਼ਮ ਦੇ ਕਾਲੀ-ਕੱਟਵੀਂ ਦਾੜ੍ਹੀ ਤੇ ਭਰਵੇਂ ਮੂੰਹ ਵਾਲੇ ਚਿਹਰੇ 'ਤੇ ਸਵੈਮਾਨ ਟਪਕ ਆਇਆ ਸੀ। ਉਹ ਉਤਸ਼ਾਹ ਨਾਲ ਭਰੀ ਆਵਾਜ਼ 'ਚ ਰਿਪੋਰਟ ਕਰਨ ਲੱਗਿਆ,

"ਸਾਥੀਓ! ਥੋਨੂੰ ਸ਼ੁਰੂ 'ਚ ਹੀ ਮੈਂ ਸਾਫ਼ ਕਰਦਿਆਂ, ਕਿ ਸਾਨੂੰ ਕੇਂਦਰੀ-ਕੁਆਰਡੀਨੇਸ਼ਨ ਕਮੇਟੀ ਦਾ ਮੈਂਬਰ ਤਾਂ ਕੋਈ ਮਿਲ ਨਹੀਂ ਸਕਿਆ।... ਪਰ ਉਸ ਕਮੇਟੀ ਦੇ ਭਰੋਸੇਯੋਗ ਦੋ ਹਮਦਰਦ ਕਾਮਰੇਡ ਮਿਲੇ ਸੀ। ਸਾਡੀ ਉਹਨਾਂ ਨਾਲ ਵਧੀਆ ਮਹੌਲ 'ਚ ਗੱਲਬਾਤ ਹੋਈ।...ਉਹਨਾਂ ਨੇ ਤਕਰੀਬਨ ਦੋ-ਢਾਈ ਘੰਟੇ ਲਾਕੇ ਸਾਨੂੰ ਨਕਸਲਬਾੜੀ ਦੀ ਬਗਾਵਤ ਬਾਰੇ ਅਤੇ ਇਸ ਬਗਾਵਤ ਦੇ ਇਤਿਹਾਸਕ ਪਿਛੋਕੜ ਬਾਰੇ ਡਿਟੇਲ 'ਚ ਜਾਣਕਾਰੀ ਦਿੱਤੀ। ਜਿਹੜੀ ਸੰਖੇਪ 'ਚ ਮੈਂ ਥੋੜੇ ਨਾਲ ਵੀ ਸਾਂਝੀ ਕਰਨੀ ਠੀਕ



ਸਮਝਦਾ ਹਾਂ..." ਬੋਲਦਾ-ਬੋਲਦਾ ਨਾਜ਼ਮ, ਕੇਂਦਰੀ-ਕੁਆਰਡੀਨੇਸ਼ਨ ਕਮੇਟੀ ਦੇ ਪੱਕੇ ਹਮਦਰਦਾਂ ਕੋਲੋਂ, ਨਕਸਲਬਾੜੀ ਦੀ ਲਹਿਰ ਬਾਰੇ ਪ੍ਰਾਪਤ ਕੀਤੀ ਜਾਣਕਾਰੀ, ਵਧਵੀਂ-ਮੀਟਿੰਗ 'ਚ ਸ਼ਾਮਲ ਕਾਮਰੇਡਾਂ ਨਾਲ ਸਾਂਝੀ ਕਰਨ ਲੱਗਿਆ। ਉਸਨੂੰ ਇਹ ਜਾਣਕਾਰੀ ਸਾਂਝੀ ਕਰਦੇ ਨੂੰ ਅੱਧਾ-ਪੌਣਾ ਘੰਟਾ ਲੱਗਿਆ। ਰਿਪੋਰਟ ਦੇ ਅਖੀਰ 'ਚ ਨਾਜ਼ਮ ਨੇ ਮੀਟਿੰਗ ਨੂੰ ਉਨ੍ਹਾਂ ਹਮਦਰਦਾਂ ਕੋਲੋਂ, ਨਕਸਲਬਾੜੀ ਦੀ ਬਗਾਵਤ ਬਾਰੇ ਅੰਗਰੇਜ਼ੀ ਹਿੰਦੀ 'ਚ ਮਿਲੇ ਸਾਹਿਤ ਬਾਰੇ ਵੀ ਦੱਸਿਆ। ਉਸ ਵਲੋਂ ਕੀਤੀ ਗਈ ਰਿਪੋਰਟ ਦੇ ਕਈ ਪੱਖਾਂ ਬਾਰੇ ਹੋਰ ਜਾਨਣ ਦੀ ਇੱਛਾ ਨਾਲ, ਗੋਰੇ ਰੰਗ, ਕਾਲੀ ਦਾੜ੍ਹੀ, ਪਤਲੇ ਮੂੰਹ ਅਤੇ ਦਰਮਿਆਨੇ ਕੱਦ ਵਾਲੇ ਜੱਗਰ ਅਤੇ ਪ੍ਰੋ: ਸੱਜਣ ਨੇ ਕਈ ਸਵਾਲ ਵੀ ਕੀਤੇ। ਜਿਹਨਾਂ ਦੇ ਜਵਾਬ ਨਾਜ਼ਮ ਅਤੇ ਸੱਤਿਆਜੀਤ ਹੋਰਾਂ ਵਲੋਂ ਦਿੱਤੇ ਗਏ। ਉਹ ਉਹਨਾਂ ਦੇ ਜਵਾਬਾਂ ਤੋਂ ਸੰਤੁਸ਼ਟ ਹੋਏ ਜਾਂ ਨਹੀਂ ਹੋਏ, ਇਹ ਉਸ ਵੇਲੇ ਸਪੱਸ਼ਟ ਨਾ ਹੋ ਸਕਿਆ, ਕਿਉਂਕਿ ਸਵਾਲਾਂ-ਜਵਾਬਾਂ ਬਾਰੇ ਉਸ ਸਮੇਂ ਬਹਿਸ ਨਹੀਂ ਹੋਈ ਸੀ।

ਪਹਿਲਾ ਅਜੰਡਾ ਵਿਚਾਰੇ ਜਾਣ ਦੇ ਨਾਲ ਹੀ ਮੀਟਿੰਗ ਦੇ ਪ੍ਰਧਾਨ ਦੇਵ ਨੇ ਦੂਜਾ ਅਜੰਡਾ ਸ਼ੁਰੂ ਕਰਦਿਆਂ ਉਸ ਅਜੰਡੇ ਦੀ ਮੁੱਢਲੀ ਜਾਣਕਾਰੀ ਦਿੱਤੀ। ਨਾਜ਼ਮ ਅਤੇ ਪ੍ਰੋ: ਸੱਜਣ ਦੇ ਵਿਚਕਾਰ ਬੈਠੇ, ਸੱਤਿਆਜੀਤ ਨੂੰ, ਪ੍ਰਧਾਨ ਨੇ ਬੋਲਣ ਲਈ ਕਿਹਾ। ਸੱਤਿਆਜੀਤ ਆਪਣੇ ਖੱਬੇ ਹੱਥ ਦੀਆਂ ਉਂਗਲੀਆਂ ਨੂੰ ਕੰਘੇ ਵਾਂਗੂ ਆਪਣੇ ਸਿਰ ਦੇ ਨਿੱਕੇ-ਨਿੱਕੇ ਵਾਲਾਂ ਵਿਚਦੀ ਸੁਭਾਵਿਕ ਫੇਰਦਾ, ਧੀਰਜ ਨਾਲ ਆਪਣੇ ਵਿਚਾਰ ਰੱਖਣ ਲੱਗਿਆ।

"ਮੇਰੀ ਅਕਲ ਮੁਤਾਬਿਕ ਤਾਂ ਸਾਥੀਓ। ਆਪਣੇ ਫੌਰੀ ਤਿੰਨ ਕੰਮ ਕਰਨ ਵਾਲੇ ਐ।... ਪਹਿਲਾ ਕੰਮ ਐ...ਪੰਜਾਬ ਵਿਚਲੇ ਉਹਨਾਂ ਸਾਥੀਆਂ ਨਾਲ ਤਾਲਮੇਲ ਕਰਨਾ... ਜਿਹੜੇ ਨਕਸਲਬਾੜੀ ਦੀ ਵਿਚਾਰਧਾਰਾ ਔਰ ਰਾਜਨੀਤੀ ਨੂੰ ਦਰੁਸਤ ਮੰਨਦੇ ਐ। ਐਸੇ ਸਾਥੀ ਸੀ. ਪੀ. ਆਈ. ਐੱਮ 'ਚ ਵੀ ਐ...ਔਰ ਬਾਹਰ ਵੀ ਐ...ਦੂਜਾ ਕੰਮ ਐ ਜਨ-ਸਧਾਰਨ 'ਚ ਨਕਸਲਬਾੜੀ ਦੀ ਵਿਚਾਰਧਾਰਾ ਔਰ ਰਾਜਨੀਤੀ ਦਾ ਪਰਾਪੇਗੰਡਾ ਕਰਨਾ... ਤੀਜਾ ਕੰਮ ਐ-ਕੇਂਦਰੀ-ਕੁਆਰਡੀਨੇਸ਼ਨ ਵਾਲੇ ਕਾਮਰੇਡਾਂ ਨਾਲ ਤਾਲਮੇਲ ਕਰਨ ਲਈ ਸ਼ੁਰੂ ਕੀਤੀਆਂ ਗਈਆਂ ਕੋਸ਼ਿਸ਼ਾਂ ਨੂੰ ਜਾਰੀ ਰੱਖਣਾ..." ਸੱਤਿਆਜੀਤ ਬੋਲਦਾ-ਬੋਲਦਾ, ਆਪਣੇ ਵੱਲੋਂ ਰੱਖੇ ਗਏ ਤਿੰਨੇ ਫੌਰੀ ਕੰਮਾਂ ਦੀ ਵਿਆਖਿਆ ਕਰਨ ਲੱਗਿਆ। ਉਸ ਨੇ ਦਸ-ਬਾਰਾਂ ਮਿੰਟ ਵਿਆਖਿਆ ਕਰਨ 'ਤੇ ਲਾਏ। ਫੇਰ ਵਿਯੋਗੀ ਦੇ ਸੱਜੇ ਹੱਥ ਬੈਠਾ, ਮਧਰੇ ਕੱਦ ਅਤੇ ਪਤਲੇ ਸਰੀਰ ਵਾਲਾ ਬੰਤ ਰਾਏਪੁਰ ਬੋਲਣ ਲੱਗਿਆ,

"ਦੇਖੋ ਬਈ ਸਾਥੀਓ! ਮੈਂ ਸੱਤਿਆਜੀਤ ਵਲੋਂ ਰੱਖੇ ਗਏ, ਪਹਿਲਾ ਤੇ ਤੀਜਾ ਕੰਮ ਨੂੰ ਤਾਂ ਵਾਕਿਆ ਈ ਮੌਜੂਦਾ ਸਮੇਂ ਦੇ ਕਰਨ ਵਾਲੇ ਫੌਰੀ ਕੰਮ ਸਮਝਦਾ।... ਪਰ ਦੂਸਰਾ ਕੰਮ ਮੈਨੂੰ ਮੌਜੂਦਾ ਸਮੇਂ ਦਾ ਫੌਰੀ ਕੰਮ ਲੱਗਣ ਦੀ ਬਿਜਾਏ ਭਵਿੱਖੀ ਕੰਮ ਜਾਪਦੈ..." ਆਪਣੀ ਇਸ ਦਲੀਲ ਨੂੰ ਠੀਕ ਸਿੱਧ ਕਰਨ ਲਈ ਉਹ ਪੰਦਰਾਂ-ਸੋਲਾਂ ਮਿੰਟ ਖਿੱਝੇ ਜਿਹੇ ਅੰਦਾਜ਼ 'ਚ ਬੋਲਿਆ। ਫੇਰ ਨਾਜ਼ਮ ਨੇ ਫੌਰੀ ਕੰਮਾਂ ਬਾਰੇ ਆਪਣੀ ਰੈਅ ਦੇਣੀ ਸ਼ੁਰੂ ਕੀਤੀ,

"ਜੀਤ ਨੇ ਜੋ ਤਿੰਨ ਫੌਰੀ ਕੰਮ ਗਿਣਾਏ ਐ, ਮੈਂ ਏਹਨਾਂ ਤਿੰਨੇ ਫੌਰੀ ਕੰਮਾਂ ਨਾਲ ਤਾਂ ਸਹਿਮਤ ਹਾਂ-ਹੀ। ਅਤੇ ਮੌਜੂਦਾ ਸਮੇਂ ਦੇ ਜ਼ਰੂਰੀ ਕਰਨ ਵਾਲੇ ਕੰਮ ਵੀ ਮੰਨਦਾਂ...ਪਰ ਮੈਂ ਸਮਝਦਾ ਹਾਂ ਕਿ ਮੌਜੂਦਾ ਸਮੇਂ 'ਚ...ਚੌਥਾ...ਪੰਜਾਬ 'ਚ ਨਕਸਲਬਾੜੀ

ਘੋਲ ਵਰਗੇ ਘੋਲ ਲਾਮਬੰਦ ਕਰਨਾ ਵੀ ਫੌਰੀ ਕੰਮ ਬਣਦੈ... ਕਾਮਰੇਡ ਲੈਨਿਨ ਨੇ ਵੀ ਕਹਿਐ ਕਿ ਇੱਕ ਐਕਸ਼ਨ ਸੌ ਮੀਟਿੰਗਾਂ ਜਿੰਨਾਂ ਕੰਮ ਕਰ ਦਿੰਦੈ ਐ ।..."

"ਤੁਸੀਂ ਵੀ ਆਪਣੇ ਵਿਚਾਰ ਰੱਖੋ ਪ੍ਰੋਫੈਸਰ ਸਾਹਿਬ!" ਪ੍ਰਧਾਨ ਨੇ ਪ੍ਰੋ: ਸੱਜਣ ਨੂੰ ਕਿਹਾ। ਉਸ ਨੇ ਆਪਣੀ ਆਦਤ ਮੁਤਾਬਕ ਮੋਟੀਆਂ-ਮੋਟੀਆਂ ਅੱਖਾਂ ਵਿੱਚ ਅਤੇ ਕਾਲੀ-ਦਾੜ੍ਹੀ ਮੁੱਛਾਂ ਨਾਲ ਘਿਰੇ ਆਪਣੇ ਗੋਰੇ-ਨਿਸ਼ੋਹ ਚਿਹਰੇ 'ਤੇ, ਮੁਸਕਾਨ ਲਿਆਉਂਦਿਆਂ ਕਿਹਾ,

"ਪਹਿਲਾਂ ਰਹਿੰਦੇ ਸਾਥੀਆਂ ਨੂੰ ਬੁਲਾਅ ਦਿਉ ਪ੍ਰਧਾਨ ਜੀ। ਮੈਂ ਪਿੱਛੋਂ ਬੋਲ ਲਊਂ।" ਉਸ ਦਾ ਇਹ ਜਵਾਬ ਮੀਟਿੰਗ ਵਿਚਲੇ ਕਈ ਕਾਮਰੇਡਾਂ ਨੂੰ ਮਹਿਸੂਸ ਹੋਇਆ। ਪਰ ਉਸ ਦੇ ਜਵਾਬ 'ਤੇ ਟਿੱਪਣੀ ਕਰਨ ਲਈ ਬੋਲਿਆ ਕੋਈ ਨਾ। ਪ੍ਰਧਾਨ ਨੇ ਵੀ ਕੋਈ ਟਿੱਪਣੀ ਕਰਨ ਦੀ ਬਜਾਏ ਪ੍ਰੋ: ਸੱਜਣ ਨੂੰ ਸਨ੍ਹ 'ਚ ਛੱਡਕੇ ਉਸ ਤੋਂ ਅਗਲੇ ਕਾਮਰੇਡਾਂ ਨੂੰ, ਵਾਰੀ-ਸਿਰ ਬੁਲਾਉਣਾ ਸ਼ੁਰੂ ਕੀਤਾ। ਆਪਣੀ ਵਾਰੀ ਸਿਰ ਬੋਲੇ, ਜੱਗਰ ਅਤੇ ਬਲਵੰਤ ਨੇ ਬੰਤ ਰਾਏਪੁਰ ਦੇ ਵਿਚਾਰ ਨੂੰ ਠੀਕ ਠਹਿਰਾਉਣ ਲਈ, ਖ਼ੂਬ ਦਲੀਲਾਂ ਦਿੱਤੀਆਂ। ਵਿਯੋਗੀ ਨੇ ਨਾਜ਼ਮ ਦੇ ਵਿਚਾਰ ਨੂੰ ਠੀਕ ਸਿੱਧ ਕਰਨ ਲਈ ਅੱਡੀ-ਚੋਟੀ ਦਾ ਜੋਰ ਲਾਇਆ। ਸਾਰਿਆਂ ਦੇ ਬੋਲਣੋਂ ਹਟਣ ਬਾਅਦ ਪ੍ਰੋ: ਸੱਜਣ ਧੀਰਜ-ਭਾਅ ਨਾਲ ਬੋਲਣ ਲੱਗਿਆ,

"ਸਾਥੀਓ! ਵਿਚਾਰ ਅਧੀਨ ਅਜੰਡੇ 'ਤੇ, ਕੁਲ ਮਿਲਾਕੇ ਤਿੰਨ ਵਿਚਾਰ ਆਏ ਨੇ। ਏਹਨਾਂ ਤਿੰਨਾਂ ਵਿਚਾਰਾਂ ਵਿੱਚੋਂ, ਕਿਹੜਾ ਵਿਚਾਰ ਮੌਜੂਦਾ ਬਾਹਰਮੁਖੀ ਹਾਲਤਾਂ ਦੇ ਮੇਚਦੈ? ਇਸ ਸਵਾਲ ਦਾ ਸਹੀ ਜਵਾਬ, ਆਪਾਂ ਬਾਹਰਮੁਖੀ ਹਾਲਤਾਂ ਨੂੰ ਧਿਆਨ 'ਚ ਰੱਖਦਿਆਂ ਹੀ ਲੱਭ ਸਕਦੇਆਂ। ਬਾਹਰਮੁਖੀ ਹਾਲਤਾਂ ਮੁਤਾਬਿਕ, ਸਾਥੀ ਸੱਤਿਆਜੀਤ ਦੇ ਦੱਸੇ ਦੋ ਕਾਰਜ... ਪਹਿਲਾ ਅਤੇ ਤੀਜਾ ਤਾਂ ਫੌਰੀ ਬਣਦੇਐ।... ਪਰ ਦੂਜਾ ਕਾਰਜ ਹਾਲ ਦੀ ਘੜੀ ਫੌਰੀ ਨਹੀਂ ਬਣਦਾ। ਕਿਉਂਕਿ ਹਾਲ ਦੀ ਘੜੀ ਤਾਂ ਅਸੀਂ ਵੀ...ਜਾਣੀ ਕੇ ਏਥੇ ਹਾਜ਼ਰ ਸਾਥੀ ਵੀ ਨਕਸਲਬਾੜੀ ਦੀ ਆਈਡੀਆਲੋਜੀ ਐਂਰ ਪਾਲੇਟਿਕਸ ਨੂੰ ਪੂਰੀ ਤਰ੍ਹਾਂ ਅੰਡਰ-ਸਟੈਂਡ ਨਹੀਂ ਕਰਦੇ। ਕੱਚੀ ਪਿੱਲੀ ਸਮਝ ਮੁਤਾਬਿਕ, ਇਸ ਨੂੰ ਆਮ ਜਨਤਾ 'ਚ ਲੈਕੇ ਜਾਣਾ ਮੇਰੀ ਸਮਝ ਮੁਤਾਬਿਕ ਠੀਕ ਨਹੀਂ। ਹਾਲੇ ਤਾਂ ਆਪਾਂ ਨੂੰ ਹੀ, ਇਸ ਨੂੰ ਹੋਰ ਸਮਝਣ ਦਾ ਕਾਰਜ ਫੌਰੀ ਬਣਦੈ।.. ਸਾਥੀ ਨਾਜ਼ਮ ਤੇ ਵਿਯੋਗੀ ਦੇ ਵਿਚਾਰ ਵੀ ਬਾਹਰਮੁਖੀ ਹਾਲਤਾਂ ਦੇ ਮੇਚ ਦੇ ਨਹੀਂ, ਇਹਨਾਂ ਦੇ ਇਹ ਵਿਚਾਰ ਵੀ ਇਹਨਾਂ ਸਾਥੀਆਂ ਦੀ ਖਾਮ-ਖਿਆਲੀ ਤੋਂ ਵੱਧ ਹੋਰ ਕੁਝ ਨਹੀਂ। ਕੁੱਲ ਮਿਲਾਕੇ ਮੈਨੂੰ ਸਾਥੀ ਬੰਤ ਦਾ ਵਿਚਾਰ ਮੌਜੂਦਾ ਹਾਲਤਾਂ ਦੀ ਨੁਮਾਇੰਦਗੀ ਕਰਨ ਵਾਲਾ ਵਿਚਾਰ ਲੱਗਦੈ..."

ਪ੍ਰੋ: ਸੱਜਣ ਵਲੋਂ ਰੱਖੀ ਗਈ ਦਲੀਲ ਨੇ, ਬੰਤ ਰਾਏਪੁਰ, ਜੱਗਰ, ਦਲਵੰਤ ਹੋਰਾਂ ਦੇ ਮੂੰਹਾਂ 'ਤੇ ਖੇੜਾ ਲਿਆਂਦਾ। ਪ੍ਰਧਾਨ ਦੇਵ ਦੇ ਮਨ 'ਚ ਪੈਦਾ ਹੋਈ ਖੁਸ਼ੀ, ਉਸ ਦੇ ਮਨ ਅੰਦਰ ਸਾਂਭਣ ਦੇ ਬਾਵਜੂਦ ਵੀ ਉਸ ਦੀ ਆਵਾਜ਼ ਵਿੱਚੋਂ ਡੁਲ੍ਹ-ਡੁਲ੍ਹ ਪੈਣ ਲੱਗੀ। ਨਾਜ਼ਮ ਦੇ ਭਾਰੇ ਮੂੰਹ ਉੱਤੇ ਅਤੇ ਮੋਟੀਆਂ-ਮੋਟੀਆਂ ਅੱਖਾਂ ਵਿੱਚ ਗੁੱਸਾ ਝਲਕਣ ਲੱਗ ਪਿਆ ਸੀ।

ਪ੍ਰਧਾਨ ਨੇ, ਬਹਿਸ ਦੀ ਸ਼ੁਰੂਆਤ, ਆਪਣੇ ਖੱਬੇ ਪਾਸੇ ਬੈਠੇ, ਵਿਯੋਗੀ ਤੋਂ ਕਰਵਾਈ। ਵਿਯੋਗੀ ਅਤੇ ਨਾਜ਼ਮ ਆਪਣੀ-ਆਪਣੀ ਵਾਰੀ ਆਉਣ 'ਤੇ, ਪ੍ਰੋ: ਸੱਜਣ ਦੀ ਦਲੀਲ ਦੇ ਵਿਰੁੱਧ ਉੱਚੀ ਸੁਰ 'ਚ ਬੋਲੇ। ਸੱਤਿਆਜੀਤ, ਸੱਜਣ ਦੀ ਦਲੀਲ ਨੂੰ



ਬਾਹਰਮੁਖੀ ਹਾਲਤਾਂ ਤੋਂ ਪਿੱਛੇ ਰਹਿ-ਰਹੀ ਦਲੀਲ ਸਿੱਧ ਕਰਨ ਲਈ ਬੋਲਿਆ ਪ੍ਰੋ: ਸੱਜਣ ਨੇ ਆਪਣੀ ਵਾਰੀ ਆਉਣ 'ਤੇ ਫੇਰ ਆਪਣੀ ਪਹਿਲੀ ਗੱਲ ਦੁਹਰਾਈ, "...ਦੇਵ! ਅਗਲੇ ਸਾਥੀ ਨੂੰ ਬੁਲਾ ਦਿਉ। ਮੈਂ ਬਾਅਦ 'ਚ ਬੋਲ ਲਊਂਗਾ।" ਉਸ ਦੀ ਇਸ ਗੱਲ ਨੇ ਦੂਸਰਿਆਂ ਦੇ ਮਨਾਂ 'ਤੇ ਪਤਾ ਨਹੀਂ ਕਿਹੋ-ਜਿਹਾ ਪ੍ਰਤੀਕਰਮ ਕੀਤਾ। ਪਰ ਸੱਤਿਆਜੀਤ ਦੇ ਮਨ 'ਤੇ ਹੋਇਆ ਪ੍ਰਤੀਕਰਮ ਪ੍ਰਤੱਖ ਹੋਣੋਂ ਨਾ ਰਹਿ ਸਕਿਆ।

"ਪ੍ਰਧਾਨ ਜੀ! ਬਹਿਸ ਸ਼ੁਰੂ ਕਰਨ ਤੋਂ ਪਹਿਲਾਂ ਹਰ ਹਾਲਤ 'ਚ ਇਹ ਸਾਫ਼ ਹੋਣਾ ਚਾਹੀਦੈ ਕਿ ਪ੍ਰੋ: ਸਾਹਿਬ ਆਪਣੀ ਵਾਰੀ ਆਉਣ 'ਤੇ ਕਿਉਂ ਨਹੀਂ ਬੋਲਦੇ? ਬਾਅਦ 'ਚ ਕਿਉਂ ਬੋਲਦੇ ਨੇ? ਪਹਿਲਾਂ ਇਹ ਸਪੱਸ਼ਟ ਕਰਵਾਇਆ ਜਾਵੇ।... ਅਗਲੇ ਸਾਥੀ ਨੂੰ ਫੇਰ ਬੁਲਾਇਆ ਜਾਵੇ।" ਸੱਤਿਆਜੀਤ ਦੀ ਇਸ ਗੱਲ ਨਾਲ ਮੀਟਿੰਗ ਦਾ ਚਲਦਾ ਅਜੰਡਾ ਆਪ ਮੁਹਾਰੇ ਹੀ ਇੱਕ ਤਰ੍ਹਾਂ ਪਿੱਛੇ ਪਿਆ। ਸੱਤਿਆਜੀਤ ਵਲੋਂ ਖੜ੍ਹੇ ਕੀਤੇ ਸਵਾਲ ਸੁਭਾਵਿਕ ਹੀ ਅਜੰਡਾ ਬਣ ਗਿਆ। ਬੰਤ ਰਾਏਪੁਰ, ਜੱਗਰ ਅਤੇ ਦਲਵੰਤ, ਪ੍ਰੋ: ਸੱਜਣ ਦੇ ਬੋਲਣ ਨੂੰ ਉਸਦਾ ਬਣਦਾ ਜਮਹੂਰੀ ਅਧਿਕਾਰ ਸਿੱਧ ਕਰਨ ਲਈ, ਬੋਲਣ ਲੱਗੇ। ਨਾਜ਼ਮ ਅਤੇ ਵਿਯੋਗੀ ਪ੍ਰੋਫੈਸਰ ਸੱਜਣ ਦੇ ਆਪਣੀ ਵਾਰੀ ਸਿਰ ਨਾ ਬੋਲਣ ਨੂੰ, ਉਸਦੀ ਸੋਚ ਵਿਚਲਾ "ਮੌਕਾਪ੍ਰਸਤ" ਰੁਝਾਨ ਦਰਸਾਉਣ ਲਈ, ਆਪਣੀ ਵਾਰੀ ਆਉਣ ਤੇ, ਰੁੱਖੇ ਅੰਦਾਜ਼ 'ਚ ਦਲੀਲਾਂ ਦੇਣ ਲੱਗੇ। ਸੱਤਿਆਜੀਤ ਅਤੇ ਮੇਂਗਲ ਹੋਰੀਂ ਇਸ ਗੱਲ 'ਤੇ ਜ਼ੋਰ ਦੇਣ ਲੱਗੇ ਕਿ ਉਸਨੂੰ ਮੀਟਿੰਗ ਦੀ ਮਰਯਾਦਾ ਨੂੰ ਕਾਇਮ ਰੱਖਦਿਆਂ, ਆਪਣੀ ਵਾਰੀ ਆਉਣ 'ਤੇ ਜ਼ਰੂਰ ਬੋਲਣਾ ਚਾਹੀਦਾ ਹੈ। ਬਹਿਸ ਅਜੰਡੇ ਤੋਂ ਤਿਲਕ ਕੇ ਆਪਣੇ-ਆਪ 'ਤੇ ਕੇਂਦਰਤ ਹੋਈ, ਮਹਿਸੂਸ ਕਰਦਿਆ ਪ੍ਰੋ: ਸੱਜਣ ਨੇ ਪ੍ਰਧਾਨ ਨੂੰ ਕਿਹਾ,

"ਸਾਥੀ ਦੇਵ! ਮੇਰੇ ਨਾ ਬੋਲਣ ਕਰਕੇ ਜੇ ਬਹਿਸ ਅਜੰਡੇ ਤੋਂ ਪਾਸੇ ਜਾਂਦੀ ਆ ਤਾਂ ਮੈਂ ਬੋਲ ਪੈਨੈ। ਪਹਿਲਾਂ ਇਹਨਾਂ ਸਾਥੀਆਂ ਨੂੰ ਚੁੱਪ ਕਰਵਾ।" ਉਸ ਦੀ ਇਹ ਗੱਲ ਸੁਣਦਿਆਂ ਹੀ ਪ੍ਰਧਾਨ ਨੇ ਆਪਸ 'ਚ ਬਹਿਸ ਰਹੇ ਦੋਵਾਂ ਧਿਰਾਂ ਦੇ ਕਾਮਰੇਡਾਂ ਨੂੰ ਚੁੱਪ ਦਾ ਦਾਨ ਬਖ਼ਸ਼ਣ ਲਈ ਬੇਨਤੀ ਕੀਤੀ। ਪ੍ਰਧਾਨ ਦੇ ਕਈ ਵਾਰ ਬੇਨਤੀ ਕਰਨ ਨਾਲ, ਆਪਸੀ ਬਹਿਸ 'ਚ ਉਲਝੇ ਕਾਮਰੇਡ ਮਸਾਂ ਚੁੱਪ ਹੋਏ। ਪ੍ਰੋ: ਸੱਜਣ ਮੁਸਕਰਾਉਂਦੀਆਂ ਅੱਖਾਂ ਨਾਲ ਸੱਤਿਆਜੀਤ ਵੱਲ ਦੇਖਣ ਲੱਗਿਆ,

"ਬਈ-ਜੀਤ! ਤੂੰ ਮੈਨੂੰ ਐਂ ਸਮਝਾਅ ਕਿ ਤੁਸੀਂ ਆਮ ਜਨਤਾ 'ਚ ਨਕਸਲਬਾੜੀ ਦਾ ਕੀ ਪ੍ਰਚਾਰ ਕਰਿਆ ਕਰੋਗੇ?"

"ਪ੍ਰੋ ਸਾਹਿਬ! ਅਸੀਂ ਟੋਲੀਆਂ ਦੀ ਸ਼ਕਲ 'ਚ ਰਾਤ ਨੂੰ ਪਿੰਡਾਂ 'ਚ ਜਾਇਆ ਕਰਾਂਗੇ। ਮਿਹਨਤੀ ਐਂਰ ਇਮਾਨਦਾਰ ਲੋਕਾਂ ਨੂੰ 'ਕੱਠੇ ਕਰਕੇ, ਭਾਸ਼ਨਾਂ, ਗੀਤਾਂ, ਕਵਿਤਾਵਾਂ ਰਾਹੀਂ ਨਕਸਲਬਾੜੀ ਦੀ ਬਗਾਵਤ ਬਾਰੇ ਦੱਸਿਆ ਕਰਾਂਗੇ।"

"ਤਾਂ ਫੇਰ ਇਉਂ ਕਰਿਆ ਕਰੋਗੇ, ਤੁਸੀਂ ਨਕਸਲਬਾੜੀ ਦਾ ਪ੍ਰਚਾਰ।"

"ਹੋਰ ਤੂੰ ਦੱਸਦੇ ਕਿਵੇਂ ਕਰਿਆ ਕਰੀਏ ਨਕਸਬਾੜੀ ਦਾ ਪ੍ਰਚਾਰ?" ਨਾਜ਼ਮ ਨੇ ਪ੍ਰੋ: ਸੱਜਣ ਅਤੇ ਸੱਤਿਆਜੀਤ 'ਚ ਚੱਲ ਰਹੇ, ਵਾਰਤਾਲਾਪ 'ਚ ਦਖ਼ਲ ਦਿੰਦਿਆਂ ਸਵਾਲ ਕੀਤਾ। ਬਹਿਸ ਫੇਰ ਭਖੀ। ਅਖੀਰ ਪ੍ਰਧਾਨ ਨੇ, ਪੰਜ ਮੈਂਬਰੀ ਕਮੇਟੀ ਵਲੋਂ ਨਿਰਧਾਰਤ ਕੀਤੇ ਆਧਾਰ ਚੌਖਟੇ ਨੂੰ ਧਿਆਨ 'ਚ ਰੱਖਕੇ, ਬਹਿਸ ਬੰਦ ਕਰਵਾਉਣ ਲਈ ਬੋਲਣਾ ਸ਼ੁਰੂ ਕੀਤਾ,

"ਕਾਮਰੇਡੋ! ਜ਼ਰੂਰੀ ਨਹੀਂ ਕਿ ਅੱਜ ਹੀ ਆਪਣੀ ਸਾਰਿਆਂ ਦੀ ਬਹਿਸ-ਅਧੀਨ

ਮੁੱਦੇ ਬਾਰੇ ਸਰਬਸੰਮਤੀ ਹੋਵੇ। ਇਸ ਮੁੱਦੇ ਨੂੰ ਛੱਡਕੇ ਵੀ ਆਪਾਂ ਸਰਬਸੰਮਤੀ ਵਾਲੇ ਮੁੱਦਿਆਂ 'ਤੇ ਮਿਲਕੇ ਕੰਮ ਕਰ ਸਕਦੇਆਂ, ਕਿਉਂਕਿ ਆਪਣੀ ਪੰਜ ਮੈਂਬਰੀ ਕਮੇਟੀ ਦਾ ਆਧਾਰ-ਚੋਕਟਾ ਹੀ ਸਰਬਸੰਮਤੀ ਵਾਲੇ ਮੁੱਦਿਆਂ ਤੇ ਮਿਲਕੇ ਅਮਲ ਕਰਨ ਵਾਲਾ ਹੈ। ਜਿਹਨਾਂ ਮੁੱਦਿਆਂ ਤੇ ਸਰਬਸੰਮਤੀ ਨਹੀਂ ਹੁੰਦੀ ਉਹਨਾਂ ਮੁੱਦਿਆਂ ਤੇ ਆਪੋ-ਆਪਣੀਆਂ ਸਮਝਾਂ-ਪਹੁੰਚ ਅਨੁਸਾਰ ਹਰ ਇੱਕ ਸਾਥੀ ਨੂੰ ਅਮਲ ਕਰਨ ਦੀ ਖੁਲ੍ਹ ਐ...।"

ਪ੍ਰਧਾਨ ਬੋਲਦਾ-ਬੋਲਦਾ, ਚੱਲਦੀ ਬਹਿਸ ਨੂੰ ਬੰਦ ਕਰਨ ਲਈ ਅਤੇ ਸਰਬਸੰਮਤੀ ਵਾਲੇ ਮੁੱਦਿਆਂ 'ਤੇ ਸਾਂਝਾ ਅਮਲ ਕਰਨ ਦੀ ਵਿਉਂਤਬੰਦੀ ਬਨਾਉਣ ਦਾ ਅਜੰਡਾ ਪੇਸ਼ ਕਰਨ ਲੱਗਿਆ। ਉਸ ਵਲੋਂ ਪੇਸ਼ ਕੀਤਾ ਗਿਆ ਅਜੰਡਾ ਸੀ-ਪੰਜਾਬ ਅੰਦਰਲੇ ਨਕਸਲਬਾੜੀ ਲਹਿਰ ਨੂੰ ਠੀਕ ਸਮਝਣ ਵਾਲਿਆਂ ਨਾਲ ਤਾਲਮੇਲ ਕਰਨਾ। ਇਸ ਅਜੰਡੇ 'ਤੇ ਚੱਲੀ ਵਿਚਾਰ-ਚਰਚਾ ਦੌਰਾਨ ਸੱਤਿਆਜੀਤ ਅਤੇ ਮੈਂਗਲ ਨੇ ਆਪਣੇ ਇਲਾਕੇ ਦੇ ਉਜਾਗਰ ਸਿੰਘ ਮਾਹਮਦਪੁਰ, ਹਰਦਿਆਲ ਸਿੰਘ, ਦਨੇਸ਼ਰ ਅਤੇ ਕਈਆਂ ਹੋਰਾਂ ਨਾਲ ਤਾਲਮੇਲ ਕਰਨ ਦੀ ਜ਼ਿੰਮੇਵਾਰੀ ਲਈ। ਪ੍ਰੋ: ਸੱਜਣ ਅਤੇ ਜੱਗਰ ਹੋਰਾਂ ਨੇ, ਰਾਮਪੁਰਾ, ਬਠਿੰਡਾ, ਰਾਮਾਮੰਡੀ ਅਤੇ ਤਲਵੰਡੀ ਸਾਬੋ ਏਰੀਆਂ ਅੰਦਰਲੇ ਕਾਮਰੇਡਾਂ ਨਾਲ ਤਾਲਮੇਲ ਕਰਨ ਦੀ ਜ਼ਿੰਮੇਂਵਾਰੀ ਲਈ। ਪ੍ਰੋ: ਸੱਜਣ ਨੇ ਆਪਣੇ ਵਿਦਿਆਰਥੀ ਰਹੇ, ਗੁਰੁਸਰ ਵਾਲੇ ਭੋਲੇ ਦੇ ਚੰਗੇ ਗੁਣਾਂ ਬਾਰੇ ਪੰਜ-ਚਾਰ ਮਿੰਟਾਂ 'ਚ, ਸਾਰਿਆਂ ਨੂੰ ਜਾਣੂ ਵੀ ਕਰਵਾਇਆ। ਮਾਨਸਾ ਵਾਲੇ ਵਕੀਲ ਨੇ ਦਇਆ ਸਿੰਘ ਅਤੇ ਮਾਸਟਰ ਗੁਰਦੇਵ ਬਾਰੇ ਜਾਣਕਾਰੀ ਦਿੰਦਿਆਂ, ਦਇਆ ਸਿੰਘ ਨੂੰ ਪੰਜ ਮੈਂਬਰੀ ਕਮੇਟੀ 'ਚ ਲੈਣ ਦੀ ਸਿਫ਼ਾਰਸ਼ ਵੀ ਕੀਤੀ। ਉਸ ਵਲੋਂ ਕੀਤੀ ਗਈ ਸਿਫ਼ਾਰਸ਼ ਦੀ ਪ੍ਰੋੜ੍ਹਤਾ ਨਾਜ਼ਮ, ਸੱਤਿਆਜੀਤ ਅਤੇ ਕਈਆਂ ਹੋਰਾਂ ਨੇ ਵੀ ਕੀਤੀ। ਜਿਸ ਕਾਰਨ ਦਇਆ ਸਿੰਘ ਨੂੰ ਪੰਜ ਮੈਂਬਰੀ ਕਮੇਟੀ ਦੀ ਅਗਲੀ ਮੀਟਿੰਗ 'ਚ ਲਿਆਉਣ ਦੀ, ਜ਼ਿੰਮੇਂਵਾਰੀ ਮਾਨਸਾ ਵਾਲੇ ਵਕੀਲ ਦੀ ਲਾਈ ਗਈ। ਮੀਟਿੰਗ 'ਚ ਸ਼ਾਮਲ ਦੂਸਰੇ ਕਾਮਰੇਡਾਂ ਨੇ ਵੀ ਆਪਣੇ-ਆਪਣੇ ਧਿਆਨ ਹੇਠਲੇ, ਨਕਸਲਬਾੜੀ ਲਹਿਰ ਦੇ ਹਮਦਰਦਾਂ ਨਾਲ ਸੰਪਰਕ ਕਰਨ ਦੀ ਜੁੰਮੇਂਵਾਰੀ ਲਈ।

ਮੀਟਿੰਗ ਸਵੇਰ ਦੇ ਪੰਜ ਵਜੇ ਤੱਕ ਚੱਲਦੀ ਰਹੀ। ਪ੍ਰੋ: ਸੱਜਣ ਨੇ ਮੀਟਿੰਗ ਸਮਾਪਤ ਹੋਣ ਦੇ ਨਾਲ ਹੀ, ਰਾਤ ਨੂੰ ਚਾਹ ਪੀਕੇ ਕਮਰੇ ਦੇ ਇੱਕ ਖੂੰਜੇ ਰੱਖੇ ਜੂਠੇ ਗਲਾਸ ਚੁੱਕਕੇ, ਬਰਤਨ ਧੋਣ ਵਾਲੀ ਥਾਂ 'ਤੇ ਰੱਖੇ। ਉਹ ਸਾਰੇ ਹੱਸਦੇ-ਮੁਸਕਰਾਉਂਦੇ ਤੇ ਇੱਕ-ਦੂਜੇ ਨਾਲ ਹੱਥ ਮਿਲਾਉਂਦੇ, ਦੋ-ਦੋ, ਤਿੰਨ-ਤਿੰਨ ਜਣਿਆਂ ਦੀਆਂ ਟੋਲੀਆਂ ਦੀ ਸ਼ਕਲ 'ਚ, ਥੋੜ੍ਹੇ-ਥੋੜ੍ਹੇ ਮਿੰਟਾਂ ਦੇ ਵਕਫ਼ੇ ਨਾਲ, ਤਾਰਿਆਂ ਦੀ ਛਾਂਵੇਂ-ਛਾਂਵੇਂ, ਆਪੋ-ਆਪਣੇ ਕੰਮ ਖੇਤਰਾਂ ਲਈ ਰਵਾਨਾ ਹੋਏ।

ਸੱਤਿਆਜੀਤ ਅਤੇ ਮੈਂਗਲ ਨੇ ਆਪਣੇ ਕੰਮ ਖੇਤਰ 'ਚ ਪਹੁੰਚਕੇ, ਰਾਧੇ ਰਾਮ, ਬਚਨ ਅਤੇ ਜਗਰੂਪ ਹੋਰਾਂ ਨੂੰ ਵਧਵੀਂ ਮੀਟਿੰਗ ਦੀ ਰਿਪੋਰਟ ਕੀਤੀ। ਉਜਾਗਰ ਮਾਹਮਦਪੁਰ, ਹਰਦਿਆਲ, ਗੁਲਜ਼ਾਰੇ ਭੱਠਲ ਅਤੇ ਕਈ ਹੋਰ ਦੂਸਰੇ ਕਾਮਰੇਡਾਂ ਨਾਲ ਸੰਪਰਕ ਬਣਾਇਆ। ਆਪਣੇ ਕੰਮ-ਖੇਤਰ ਦੇ ਪਿੰਡਾਂ 'ਚ, ਅਰਧ ਅੰਡਰ-ਗਰਾਉਂਡ ਢੰਗ-ਤਰੀਕਿਆਂ ਰਾਹੀ, ਨਕਸਲਬਾੜੀ ਦੀ ਵਿਚਾਰਧਾਰਾ-ਰਾਜਨੀਤੀ ਦੀ ਪ੍ਰਚਾਰ ਮੁਹਿੰਮ ਚਲਾਉਂਣੀ ਸ਼ੁਰੂ ਕੀਤੀ। ਰਾਤਾਂ ਨੂੰ 'ਕੱਠੇ ਹੋਕੇ, ਉਹ ਪਿੰਡਾਂ 'ਚ ਜਾਂਦੇ। ਪਿੰਡਾਂ ਵਿਚਲੇ ਨਿੱਜੀ ਜਾਂ ਸਿਆਸੀ ਜਾਣਕਾਰਾਂ ਰਾਹੀਂ, ਲੋਕਾਂ ਨੂੰ 'ਕੱਠੇ ਕਰਦੇ। ਭਾਸ਼ਨਾਂ,



ਗੀਤਾਂ, ਕਵਿਤਾਵਾਂ ਰਾਹੀਂ, ਉਹਨਾਂ ਨੂੰ ਨਕਸਲਬਾੜੀ ਲਹਿਰ ਬਾਰੇ ਜਾਣਕਾਰੀ ਦਿੰਦੇ।

ਸੱਤਿਆਜੀਤ ਆਪਣੀ ਟੀਮ ਨੂੰ ਉਸ ਰਾਤ ਪਿੰਡਾਂ ਦੀਆਂ ਕੰਧਾਂ ਉੱਤੇ, ਨਕਸਲਬਾੜੀ ਲਹਿਰ ਨੂੰ ਲੋਕਾਂ 'ਚ ਹਰਮਨ-ਪਿਆਰੀ ਬਨਾਉਣ ਵਾਲੇ ਨਾਹਰੇ ਲਿਖਣ ਲੈ ਜਾਂਦਾ, ਜਿਸ ਰਾਤ ਮੀਟਿੰਗ ਜਾਂ ਰੈਲੀ ਨਾ ਹੁੰਦੀ। ਏਵੇਂ ਇੱਕ ਸਾਰੀ ਰਾਤ ਪਿੰਡਾਂ 'ਚ ਆਪਣੀ ਟੋਲੀ ਨਾਲ ਨਾਹਰੇ ਲਿਖਕੇ ਸੱਤਿਆਜੀਤ ਰਾਤ ਦੇ ਵੱਡੇ ਤੜਕੇ ਸੰਗਰੂਰ ਆਪਣੇ ਘਰ ਮਸਾਂ ਪਹੁੰਚਿਆ। ਉਸ ਦਿਨ ਥਕੇਵੇਂ ਅਤੇ ਉਨੀਂਦਰੇ ਦਾ ਨਿਢਾਲ ਕੀਤਾ ਸੱਤਿਆਜੀਤ ਪਾਠ ਕਰ ਰਹੇ ਭਗਵਾਨ ਸਿੰਘ ਨਾਲ ਕੋਈ ਗੱਲ ਕਰੇ ਬਿਨਾਂ ਹੀ ਆਪਣੇ ਕਮਰੇ ਵਿਚ ਜਾਕੇ ਮੰਜੇ 'ਤੇ ਢੇਰੀ ਹੋਇਆ। ਕੁਝ ਮਿੰਟਾਂ ਬਾਅਦ ਹੀ ਉਸ ਨੂੰ ਨੀਂਦ ਨੇ ਆ ਦਬੋਚਿਆ। ਭਗਵਾਨ ਸਿੰਘ ਨੇ ਪਾਠ ਸਮਾਪਤ ਕਰਨ ਬਾਅਦ, ਆਪਣਾ ਖੂੰਡਾ ਆਪਣੇ ਹੱਥ ਫੜਿਆ। ਉਹ ਪਲਾਸਟਿਕ ਦੇ ਫਰੇਮ ਵਾਲੀ ਐਨਕ ਦੇ ਧੁੰਦਲੇ ਸੀਸ਼ਿਆਂ ਹੇਠਲੀਆਂ ਆਪਣੀਆਂ ਗਿਲੇ ਭਰੀਆਂ ਅੱਖਾਂ ਨਾਲ ਮੰਜੇ 'ਤੇ ਘੂਕ ਸੁੱਤੇ ਪਏ ਸੱਤਿਆਜੀਤ ਵੱਲ ਦੇਖਦਾ ਅਤੇ ਧੋਲੀ ਦਾੜ੍ਹੀ ਅਤੇ ਮੁੱਛਾਂ ਦੇ ਜੰਗਲ 'ਚ ਘਿਰੇ ਆਪਣੇ ਬੁਲਾਂ 'ਚ ਬੁੜ-ਬੁੜ ਕਰਦਾ, ਅੰਗੂਰਾਂ ਦੇ ਬਾਗ ਵਲ ਨੂੰ ਤੁਰਿਆ।

ਤਕਰੀਬਨ ਦਿਨ ਦੇ ਦਸ-ਸਵਾ-ਦਸ ਵਜੇ ਸੱਤਿਆਜੀਤ ਨੂੰ ਜਾਗ ਆਈ। ਉਹ ਮੰਜੇਂ ਤੋਂ ਉਠਕੇ ਅਤੇ ਮੂੰਹ ਧੋ ਕੇ ਆਪਣੇ ਲਈ ਚਾਹ ਬਣਾਉਣ ਖਾਤਰ ਰਸੋਈ 'ਚ ਗਿਆ। ਇਨੇ ਨੂੰ ਦੋ ਜਾਣੇ ਆਏ। ਆਉਣ ਵਾਲੇ ਸਨ, ਇੱਕ ਮਾਨਸਾ ਵਾਲਾ ਵਕੀਲ ਅਤੇ ਇੱਕ ਗੋਰੇ ਰੰਗ, ਤਿੱਖੇ ਨੈਣ ਨਕਸ, ਕੱਟਵੀਂ ਗੋਲ ਦਾੜ੍ਹੀ, ਮੋਟੀਆਂ ਮੁੱਛਾਂ ਅਤੇ ਪੇਚਵੀਂ ਪੱਗ ਵਾਲਾ ਨੌਜਵਾਨ। ਸੱਤਿਆਜੀਤ ਸਟੋਵ ਉਤਲੇ ਟੋਪੀਏ 'ਚ ਉੱਭਲ ਰਹੇ ਪਾਣੀ 'ਚ ਚਾਹ ਪੱਤੀ ਪਾ ਕੇ ਅਤੇ ਰਸੋਈ ਵਿੱਚੋਂ ਬਾਹਰ ਆ ਕੇ, ਆਉਣ ਵਾਲਿਆਂ ਨੂੰ ਉਤਸ਼ਾਹ ਨਾਲ ਮਿਲਿਆ। ਉਸ ਨੇ ਮਾਨਸਾ ਵਾਲੇ ਵਕੀਲ ਨੂੰ ਜੱਫੀ ਪਾਕੇ ਮਿਲਣ ਤੋਂ ਬਾਅਦ ਪੁੱਛਿਆ,

"ਵਕੀਲ ਸਾਹਬ! ਏਹ ਸਾਥੀ ਦਇਆ ਸਿਉਂ ਜੀ ਨੇ?"

"ਬਈ! ਬੜਾ ਨਜੂਮੀ ਐਂ ਤੂੰ ਜੀਤ!"

"ਵਕੀਲ ਸਾਹਿਬ! ਲਾਲ ਗੁੱਝੇ ਨਹੀਂ ਰਹਿੰਦੇ "ਸੱਤਿਆਜੀਤ ਨੂੰ ਦਇਆ ਸਿੰਘ ਦੀ ਪਛਾਣ ਉਸ ਜਾਣਕਾਰੀ ਕਰਕੇ ਆ ਗਈ ਸੀ ਜਿਹੜੀ ਜਾਣਕਾਰੀ ਮਾਨਸਾ ਵਾਲੇ ਵਕੀਲ ਵਲੋਂ ਦਇਆ ਸਿੰਘ ਦੇ ਚਿਹਨ-ਚੱਕਰ ਬਾਰੇ, ਪਿਛਲੇ ਦਿਨੀ ਬਠਿੰਡੇ ਹੋਈ ਵਧਵੀਂ ਮੀਟਿੰਗ 'ਚ ਦਿੱਤੀ ਗਈ ਸੀ। ਸੱਤਿਆਜੀਤ ਉਹਨਾਂ ਦੋਵਾਂ ਨੂੰ ਆਪਣੇ ਕਮਰੇ 'ਚ ਬਿਠਾਕੇ ਆਪ ਰਸੋਈ ਵਿੱਚੋਂ ਚਾਹ ਲੈਣ ਚਲਾ ਗਿਆ। ਦਇਆ ਸਿੰਘ ਮੰਜੇ ਨੇੜਲੇ ਮੇਜ 'ਤੇ ਪਈ ਹਿੰਦੀ ਦੀ ਪੁਸਤਕ "ਮਹਾਨ-ਬਹਿਸ" ਬਾਰੇ ਵਕੀਲ ਨਾਲ ਗੱਲ ਕਰਨ ਲੱਗਿਆ। ਸੱਤਿਆਜੀਤ ਚਾਹ ਵਾਲੇ ਤਿੰਨ ਗਲਾਸ ਲੈਕੇ ਆਇਆ। ਚਾਹ ਪੀਣ ਦੌਰਾਨ ਵਕੀਲ ਨੇ, ਸੱਤਿਆਜੀਤ ਨੂੰ ਦਇਆ ਸਿੰਘ ਬਾਰੇ ਵਿਸਤਾਰ 'ਚ ਜਾਣਕਾਰੀ ਦੇਣੀ ਸ਼ੁਰੂ ਕੀਤੀ,

"ਕਾਮਰੇਡ! ਹੀਰਾ ਬੰਦੈ ਐ ਦਿਆ ਸਿੰਘ। ਬੀ. ਏ. ਕਰਨ ਬਾਅਦ ਇਸ ਨੂੰ ਚੰਡੀਗੜ੍ਹ ਯੂਨੀਵਰਸਿਟੀ 'ਚ ਕਲਰਕ ਦੀ ਨੌਕਰੀ ਮਿਲ ਗਈ ਸੀ। ਪਰ ਕਮਿਊਨਿਸਟ ਪਾਲੇਟਿਕਸ ਬੰਦੇ ਨੂੰ ਬਰਜੂਆ-ਸਿਸਟਮ 'ਚ ਨੌਕਰੀ ਕਿੱਥੇ ਕਰਨ ਦਿੰਦੀਐ। ਸਾਥੀ ਵੱਲੋਂ ਯੂਨੀਵਰਸਿਟੀ ਦੇ ਮਲਾਜ਼ਮਾਂ ਦੀ ਯੂਨੀਅਨ ਕਾਇਮ ਕੀਤੀ ਗਈ। ਯੂਨੀਅਨ ਆਪਣੀਆਂ ਆਰਥਕ-ਜਮਹੂਰੀ ਮੰਗਾਂ ਨੂੰ ਲੈਕੇ ਸਟਰਾਈਕ 'ਤੇ ਚਲੀ ਗਈ। ਮਲਾਜ਼ਮ

ਯੂਨੀਅਨ ਨੂੰ ਆਗੂ ਰਹਿਤ ਕਰਨ ਦੇ ਮਕਸਦ ਨਾਲ, ਸਰਕਾਰ ਨੇ ਏਸ ਸਾਥੀ ਨੂੰ ਟਰਮੀਨੇਟ ਕਰ ਦਿੱਤਾ...'' ਵਕੀਲ ਗੱਲ ਕਰਦਾ-ਕਰਦਾ ਖਿੜ-ਖਿੜ ਕਰਕੇ ਹੱਸਣ ਮਗਰੋਂ ਮਾਣ ਨਾਲ ਦੱਸਣ ਲੱਗਿਆ, "...ਬੇਸ਼ੱਕ ਸਰਕਾਰ ਨੇ ਏਸ ਸਾਥੀ ਨੂੰ ਟਰਮੀਨੇਟ ਕਰ ਦਿੱਤਾ ਪਰ ਯੂਨੀਵਰਸਿਟੀ ਦੇ ਮਲਾਜ਼ਮ ਅੱਜ ਵੀ ਇਸ ਸਾਥੀ ਨੂੰ ਈਦ ਦੇ ਚੰਦ ਵਾਂਗੂੰ ਉਡੀਕਦੇ ਰਹਿੰਦੇ ਨੇ...'' ਵਕੀਲ ਦੀ ਗੱਲ ਦੇ ਵਿਚਦੀ ਬੋਲਦੇ ਸੱਤਿਆਜੀਤ ਨੇ ਕਿਹਾ,

"ਵਕੀਲ ਸਾਹਬ! ਜਨਤਾ ਆਪਣੇ ਲਈ ਕੁਰਬਾਨੀਆਂ ਕਰਨ ਵਾਲੀਆਂ ਨੂੰ ਆਪਣੇ ਦਿਲਾਂ-ਦਿਮਾਗਾਂ 'ਚ ਵਸਾ ਲੈਂਦੀਐਂ।''

"ਏਹ ਸਾਥੀ ਤੇ ਮਾਸਟਰ ਗੁਰਦੇਵ ਤਾਂ ਕਾਮਰੇਡ! ਬਿਰਲੇ ਦੇ ਰੋਪੜ ਵਾਲੇ ਬੀਜ-ਫਾਰਮ ਦੇ ਕਾਮਿਆਂ ਦੇ ਦਿਲਾਂ-ਦਿਮਾਗਾਂ 'ਚ ਵੀ ਵਸੇ ਹੋਏਐਂ...'' ਵਕੀਲ, ਦਇਆ ਸਿੰਘ ਅਤੇ ਮਾਸਟਰ ਗੁਰਦੇਵ ਹੋਰਾਂ ਦੀ ਗੱਲ ਕਰਨ ਲੱਗ ਪਿਆ ਸੀ। ਉਸ ਘੋਲ ਦੌਰਾਨ ਦਇਆ ਸਿੰਘ ਤੇ ਮਾਸਟਰ ਗੁਰਦੇਵ ਨੂੰ ਸਰਕਾਰੀ-ਤਸ਼ੱਦਦ ਦਾ ਨਿਸ਼ਾਨਾ ਵੀ ਬਣਨਾ ਪਿਆ ਸੀ। ਪੁਲਿਸ ਦੀਆਂ ਡਾਂਗਾਂ ਨੇ ਤਾਂ ਮਾਸਟਰ ਗੁਰਦੇਵ ਦੀ ਬਾਂਹ ਵੀ ਤੋੜ ਦਿੱਤੀ ਸੀ।

ਵਕੀਲ ਨੇ ਜਦ ਸੱਤਿਆਜੀਤ ਨੂੰ ਇਹ ਦੱਸਿਆ ਕਿ ਦਇਆ ਸਿੰਘ ਨੂੰ ਦਇਆ ਸਿੰਘ ਦੀ ਖਰੜ ਵਾਲੀ ਭੂਆ ਨੇ ਗੋਦ ਲਿਆ ਹੋਇਐ ਹੈ ਤਾਂ ਸੱਤਿਆਜੀਤ ਨੂੰ ਆਪਣੀ ਭੂਆ ਯਾਦ ਆ ਗਈ ਸੀ। ਉਸ ਨੂੰ ਦਇਆ ਸਿੰਘ ਨਾਲ ਸਿਆਸੀ ਲਗਾਓ ਹੋਣ ਦੇ ਨਾਲ-ਨਾਲ ਨਿੱਜੀ ਲਗਾਉਂ ਵੀ ਹੋਇਆ। ਉਸ ਦਿਨ ਉਹ ਰਾਤ ਨੂੰ ਉਸ ਕੋਲ ਹੀ ਰਹੇ। ਦਇਆ ਸਿੰਘ ਨੇ ਰਾਤ ਨੂੰ ਜਦ ਉਹਨਾਂ ਨਾਲ ਚੀਨ ਤੇ ਰੂਸ ਦੀਆਂ ਕਮਿਊਨਿਸਟ ਪਾਰਟੀਆਂ ਦਰਮਿਆਨ ਚੱਲੀ ਮਹਾਨ ਬਹਿਸ ਬਾਰੇ ਵਿਸਤਾਰ 'ਚ ਗੱਲ ਕੀਤੀ ਤਾਂ ਸੱਤਿਆਜੀਤ ਨੂੰ ਦਇਆ ਸਿੰਘ ਸਿਆਸੀ ਪੱਖੋਂ ਖਾਸਾ ਸਿਆਣਾ ਮਹਿਸੂਸ ਹੋਇਆ।

ਉਸ ਨੇ ਦਇਆ ਸਿੰਘ ਨੂੰ ਪੰਜ-ਮੈਂਬਰੀ ਕਮੇਟੀ ਦੀ ਹੋਣ ਵਾਲੀ ਮੀਟਿੰਗ ਦਾ ਸਮਾਂ, ਸਥਾਨ ਨੋਟ ਕਰਵਾਏ। ਉਹ ਮੀਟਿੰਗ 'ਚ ਪਹੁੰਚਿਆ ਵੀ। ਦਇਆ ਸਿੰਘ ਨੂੰ ਕਮੇਟੀ 'ਚ ਲੈਣ ਨਾਲ ਕਮੇਟੀ ਮੈਂਬਰਾਂ ਦੀ ਗਿਣਤੀ ਛੇ ਹੋ ਗਈ ਸੀ। ਛੇ ਮੈਂਬਰੀ ਕਮੇਟੀ ਦੀ ਜਿਸ ਦਿਨ ਮੀਟਿੰਗ ਹੋਈ ਉਸ ਦਿਨ ਮੀਟਿੰਗ 'ਚ ਆਪਣੀ ਵਾਰੀ ਆਉਣ 'ਤੇ ਰਿਪੋਰਟ ਕਰਨ ਲਈ ਬੋਲਦੇ ਵਿਯੋਗੀ ਨੇ ਦੱਸਿਆ,

"ਸਾਥੀਓ! ਪਤਾ ਲੱਗਿਐ ਕਿ ਦੇਸ਼-ਭਗਤ ਯਾਦਗਾਰ ਵਾਲਾ ਬਾਬਾ ਗੁਰਮੁੱਖ ਸਿੰਘ ਪੰਜਾਬ 'ਚ ਨਕਸਲਬਾੜੀਆਂ ਦੀ ਤਾਲਮੇਲ ਕਮੇਟੀ ਬਣਾ ਰਹਿਐ।''

"ਹੈਂ! ਪੱਕੀ ਗੱਲ ਐ?'' ਸੱਤਿਆਜੀਤ ਨੇ ਹੈਰਾਨੀ ਨਾਲ ਪੁੱਛਿਆ। ਵਿਯੋਗੀ ਨੇ ਉਸਦੇ ਸਵਾਲ ਦਾ ਸਵੈ-ਵਿਸ਼ਵਾਸ ਨਾਲ ਜਵਾਬ ਦਿੱਤਾ, "ਜਮਾਂ ਪੱਕੀ ਗੱਲ ਐ।'' ਵਿਯੋਗੀ ਦੇ ਬੋਲਣੋਂ ਹਟਣ ਬਾਅਦ ਸੱਤਿਆਜੀਤ ਦੇ ਬੋਲਣ ਤੋਂ ਪਹਿਲਾਂ ਦਇਆ ਸਿੰਘ ਬੋਲਿਆ।

"ਜੇ ਪਹਿਲਾਂ ਬਾਬੇ ਹੋਰਾਂ ਨੇ ਕੁਆਰਡੀਨੇਸ਼ਨ ਕਮੇਟੀ ਬਣਾ ਲਈ, ਤਾਂ ਫਿਰ ਆਪਣੇ ਵਲੋਂ ਇਹ ਕਮੇਟੀ ਬਣਾਉਣ ਦੀ ਕੀ ਤੁੱਕ ਰਹੂ?''

"ਪਹਿਲਕਦਮੀਂ ਕਰਕੇ ਆਪਾਂ ਨੂੰ ਕੁਆਰਡੀਨੇਸ਼ਨ ਕਮੇਟੀ ਦਾ ਪਹਿਲਾਂ ਹੀ ਐਲਾਨ ਕਰ ਦੇਣਾ ਚਾਹੀਦੈ।'' ਮੀਟਿੰਗ 'ਚ, ਬਾਬਾ ਗੁਰਮਖ ਸਿੰਘ ਹੋਰਾਂ ਵਲੋਂ ਬਣਾਈ



ਜਾਣ ਵਾਲੀ ਕਮੇਟੀ ਬਾਰੇ ਛਿੜੀ ਚਰਚਾ ਅਗਾਹਾਂ ਵਧੀ। ਚਰਚਾ 'ਚ ਹਿੱਸਾ ਲੈਂਦਿਆਂ ਦਇਆ ਸਿੰਘ ਨੇ ਬਾਬਾ ਗੁਰਮੁਖ ਸਿੰਘ ਦੁਆਲੇ ਜੁੜੇ ਗੈਰ ਸਰਗਰਮ ਵਿਅਕਤੀਆਂ ਬਾਰੇ ਗੱਲ ਕਰਦਿਆਂ, ਖਦਸ਼ਾ ਪ੍ਰਗਟ ਕੀਤਾ ਕਿ ਬਾਬਾ ਜੀ ਦੇ ਨਾ-ਚਾਹੁਣ ਦੇ ਬਾਵਜੂਦ, ਉਹ ਸ਼ਾਤਰ ਗੈਰ-ਸਰਗਰਮ ਵਿਅਕਤੀ ਬਾਬਾ ਜੀ ਵਲੋਂ ਬਣਾਈ ਜਾਣ ਵਾਲੀ ਕਮੇਟੀ 'ਚ ਸ਼ਾਮਲ ਹੋ ਸਕਦੇ ਹੈ। ਜੇ ਸ਼ੁਰੂ 'ਚ ਹੀ ਜਿਹੇ ਵਿਆਕਤੀਆਂ ਦੀ ਕਮੇਟੀ ਬਣ ਜਾਂਦੀ ਹੈ ਤਾਂ ਪੰਜਾਬ 'ਚ ਨਕਸਲਵਾੜੀ ਲਹਿਰ ਦਾ ਫੈਲਾਅ ਹੋਣਾ ਅਸੰਭਵ ਬਣ ਜਾਵੇਗਾ। ਦਇਆ ਸਿੰਘ ਦੀ ਇਸ ਵਜ਼ਨਦਾਰ ਦਲੀਲ ਨਾਲ ਦੂਸਰੇ ਕਮੇਟੀ ਮੈਂਬਰ ਵੀ ਸਹਿਮਤ ਹੋਏ। ਇਸ ਲਈ ਕਮੇਟੀ ਮੈਂਬਰਾਂ ਵੱਲੋਂ ਤੁਰੰਤ ਨਕਸਲਵਾੜੀ ਤਾਲਮੇਲ ਕਮੇਟੀ ਪੰਜਾਬ, ਬਨਾਉਣ ਦਾ ਫੈਸਲਾ ਲਿਆ ਗਿਆ।

ਉਹਨਾਂ ਵਲੋਂ, ਪਹਿਲਾਂ ਬਣੀ ਛੇ ਮੈਂਬਰੀ ਕਮੇਟੀ ਭੰਗ ਕੀਤੀ ਗਈ। ਦਇਆ ਸਿੰਘ, ਸੱਤਿਆਜੀਤ ਅਤੇ ਬੰਤ ਰਾਏਪੁਰ ਨੂੰ ਨਕਸਲਵਾੜੀ ਤਾਲਮੇਲ ਕਮੇਟੀ ਲਈ ਤੁਰੰਤ ਹੀ ਚੁਣਿਆ ਗਿਆ। ਇਸ ਕਮੇਟੀ 'ਚ ਦੋ ਹੋਰ ਮੈਂਬਰ ਲੈਣ ਲਈ ਚਰਚਾ ਸ਼ੁਰੂ ਹੋਈ। ਸੱਤਿਆਜੀਤ ਨੇ ਬਾਬਾ ਬੂਝਾ ਸਿੰਘ ਅਤੇ ਗੰਧਰਵ ਸੈਨ ਦੇ ਗਦਰ ਪਾਰਟੀ ਦੇ ਸਮੇਂ ਤੋਂ ਲੈਕੇ ਮੌਜੂਦਾ ਸਮੇਂ ਤੱਕ ਦੇ ਇਨਕਲਾਬੀ ਜੀਵਨ ਦੀ, ਤੱਥਾਂ ਆਧਾਰਤ ਚਰਚਾ ਕਰਦਿਆਂ, ਉਹਨਾਂ ਦੋਵਾਂ ਵਿੱਚੋਂ ਇੱਕ ਜਣੇ ਨੂੰ ਕਮੇਟੀ 'ਚ ਲੈਣ ਦੀ ਮੰਗ ਰੱਖੀ। ਉਸ ਦੀ ਮੰਗ, ਹਾਜ਼ਰ ਕਾਮਰੇਡਾਂ ਨੇ ਖਿੜੇ ਮੱਥੇ ਮਨਜੂਰ ਕਰਕੇ, ਬਾਬਾ ਬੂਝਾ ਸਿੰਘ ਅਤੇ ਗੰਧਰਵ ਸੈਨ ਵਿੱਚੋਂ ਇਕ ਜਣੇ ਨੂੰ ਲੈਣ ਦਾ ਫੈਸਲਾ ਲਿਆ। ਉਹਨਾਂ ਵਿੱਚੋਂ ਕਿਹੜੇ ਕਾਮਰੇਡ ਨੂੰ ਲਿਆ ਜਾਵੇ? ਇਹ ਗੱਲ ਉਹਨਾਂ ਨਾਲ ਮਿਲਕੇ ਕਰਨ ਦੀ ਜ਼ਿੰਮੇਵਾਰੀ ਸੱਤਿਆਜੀਤ ਅਤੇ ਦਇਆ ਸਿੰਘ ਦੀ ਲਾਈ ਗਈ।

ਫੇਰ ਦਇਆ ਸਿੰਘ ਨੇ, ਡਕੌਂਦਾ ਪਿੰਡ ਦੇ ਗੁਰਬਖਸ਼ ਸਿੰਘ ਡਕੌਂਦਾ ਲਈ ਪੰਜਵੀਂ ਸੀਟ ਰੱਖਣ ਦਾ ਸੁਝਾਅ ਦੇਣ ਦੇ ਨਾਲ-ਨਾਲ ਉਸ ਬਾਰੇ ਜਾਣਕਾਰੀ ਦੇਣੀ ਸ਼ੁਰੂ ਕੀਤੀ। ਉਸ ਨੇ ਦੱਸਿਆ ਕਿ ਡਕੌਂਦਾ ਲੰਮੇ ਸਮੇਂ ਤੋਂ ਸੀ. ਪੀ. ਆਈ. ਐਮ. 'ਚ ਕੰਮ ਕਰਦਾ ਆ ਰਹਿਆ ਹੈ। ਅੱਜ-ਕੱਲ੍ਹ ਉਹ ਨਕਸਲਬਾੜੀ ਦੀ ਬਗਾਵਤ ਨੂੰ ਠੀਕ ਮੰਨ ਰਹਿਆ ਹੈ। ਉਸ ਦਾ ਆਪਣੇ ਪਿੰਡ ਅਤੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕਾਂ 'ਚ ਵਧੀਆ ਪ੍ਰਭਾਵ ਬਣਿਆ ਹੋਇਆ ਹੈ।....ਬੰਦਾ ਵੀ ਉਹ ਕੁਰਬਾਨੀ ਵਾਲਾ ਹੈ।...ਡਕੌਂਦੇ ਬਾਰੇ ਵਿਸਤਾਰ 'ਚ ਜਾਣਕਾਰੀ ਦੇਣ ਬਾਅਦ ਉਸ ਵਲੋਂ ਇਹ ਵੀ ਸਿਫਾਰਸ ਕੀਤੀ ਗਈ ਕਿ ਜੇ ਗੁਰਬਖਸ਼ ਸਿੰਘ ਡਕੌਂਦੇ ਨੂੰ ਕਮੇਟੀ ਦਾ ਕਨਵੀਨਰ ਬਣਾਇਆ ਜਾਵੇ ਤਾਂ ਆਪਣੀ ਲਹਿਰ ਲਈ ਵੇਤਰ ਰਹੇਗਾ। ਪਰ ਹਾਜਰ ਕਾਮਰੇਡਾਂ ਨੇ ਦਇਆ ਸਿੰਘ ਦੀ ਇਹ ਸਿਫਾਰਸ਼, ਅਗਲੀ ਮੀਟਿੰਗ 'ਚ, ਬਾਬਾ ਬੂਝਾ ਸਿੰਘ ਹੋਰਾਂ ਦੀ ਹਾਜਰੀ 'ਚ ਵਿਚਾਰਨ ਦਾ ਫੈਸਲਾ ਲਿਆ। ਉਂਝ ਉਹਨਾਂ ਨੇ ਦਇਆ ਸਿੰਘ ਅਤੇ ਮਾਸਟਰ ਹਰਦੇਵ ਦੀ, ਗੁਰਬਖਸ਼ ਸਿੰਘ ਡਕੌਂਦੇ ਨੂੰ ਮਿਲਣ ਦੀ ਜ਼ਿੰਮੇਵਾਰੀ ਲਾਈ ਗਈ।

ਮੀਟਿੰਗ ਸਮਾਪਤ ਹੋਣ ਬਾਅਦ, ਮੀਟਿੰਗ ਵਾਲੀ ਥਾਂ ਤੋਂ ਹੀ ਸੱਤਿਆਜੀਤ ਅਤੇ ਦਿਆ ਸਿੰਘ, ਬਾਬਾ ਬੂਝਾ ਸਿੰਘ ਦੇ ਜਲੰਧਰ ਜਿਲ੍ਹੇ 'ਚ ਪੈਂਦੇ ਪਿੰਡ ਚੱਕ ਮਾਈ ਦਾਸ ਨੂੰ ਰਵਾਨਾ ਹੋਏ। ਪਿੰਡ ਪਹੁੰਚਣ ਤੇ ਉਹਨਾਂ ਨੂੰ ਬਾਬਾ ਬੂਝਾ ਸਿੰਘ ਦੇ ਪਿੰਡੋਂ ਬਾਹਰ ਕਿਸੇ ਕੰਮ ਗਏ ਹੋਣ ਬਾਰੇ ਪਤਾ ਲੱਗਿਆ। ਬਾਬਾ ਬੂਝਾ ਸਿੰਘ ਦੇ ਘਰੋਂ ਚਾਹ-ਪਾਣੀ ਪੀਕੇ ਉਹ ਦੋਵੇਂ, ਗੰਧਰਵ ਸੈਨ ਨੂੰ ਮਿਲਣ ਲਈ, ਨੂਰ ਮਹਿਲ ਵੱਲ ਨੂੰ ਤੁਰੇ। ਉਹ ਉਹਨਾਂ ਨੂੰ ਘਰ ਮਿਲਿਆ। ਉਹਨਾਂ ਨੇ ਗੰਧਰਵ ਸੈਨ ਨੂੰ ਕੁਆਰਡੀਨੇਸ਼ਨ ਕਮੇਟੀ

ਬਣਨ ਦੀ ਪੂਰੀ ਰਿਪੋਰਟ ਕੀਤੀ। ਗੰਧਰਵ ਸੈਨ ਨੇ ਉਹਨਾਂ ਨੂੰ ਕਿਹਾ-

"ਬੂਝਾ ਸਿਉਂ ਨੂੰ ਮਿਲਣ 'ਤੇ ਮੈਂ ਤੁਹਾਡੀ ਇਹ ਰਿਪੋਰਟ ਉਸ ਨਾਲ ਸਾਂਝੀ ਕਰ ਲਵਾਂਗਾ। ਆਪਾਂ ਹੁਣ ਮਿਲਣ ਦਾ ਅਗਲਾ ਟਾਈਮ ਰੱਖ ਲੈਂਦੇ ਹਾਂ।" ਉਹਨਾਂ ਨੇ ਅਗਲਾ ਮਿਲਣ ਦਾ ਟਾਇਮ ਨੂਰਮਹਿਲ ਦਾ ਹੀ ਰੱਖ ਲਿਆ ਸੀ।

ਸੱਤਿਆਜੀਤ ਦਇਆ ਸਿੰਘ ਨੂੰ ਅਗਲੇ ਟਾਇਮ ਤੇ ਨੂਰ ਮਹਿਲ ਲੈਕੇ ਜਾਣ ਖਾਤਰ, ਸਾਜਪੁਰੋਂ ਖੁਰੜ ਨੂੰ ਤੁਰਿਆ। ਕਿਉਂਕਿ ਦਇਆ ਸਿੰਘ ਬਚਪਨ ਤੋਂ ਹੀ ਖਰੜ ਆਪਣੀ ਭੂਆ ਕੋਲ ਰਹਿੰਦਾ ਸੀ। ਸੱਤਿਆਜੀਤ ਜਦੋਂ ਖਰੜ ਪਹੁੰਚਿਆ ਉਦੋਂ ਦਇਆ ਸਿੰਘ ਘਰ ਨਹੀਂ ਸੀ। ਭੂਆ ਨੇ ਉਸ ਦੀ ਪੂਰੀ ਟਹਿਲ ਸੇਵਾ ਕੀਤੀ। ਭੂਆ ਨੇ ਆਪਣੇ ਗੁਆਂਢੀ ਮੁੰਡੇ ਨੂੰ ਸੱਤਿਆਜੀਤ ਨਾਲ ਖੇਤਾਂ ਵੱਲ ਤੋਰਿਆ ਕਿਉਂਕਿ ਦਇਆ ਸਿੰਘ ਖੇਤ ਕੰਮ ਕਰਨ ਗਿਆ ਹੋਇਆ ਸੀ। ਉਹ ਕਣਕ ਨੂੰ ਗੋਡੀ ਕਰਨੋਂ ਹਟਕੇ, ਸੱਤਿਆਜੀਤ ਕੋਲ ਆਇਆ। ਖੁਸ਼ੀ 'ਚ ਮੁਸ਼ਕਰਾਉਂਦਾ ਸੱਤਿਆਜੀਤ ਨੂੰ ਗਲਵਕੜੀ ਪਾਕੇ ਮਿਲਿਆ। ਮਿਲਣ ਬਾਅਦ ਉਹ ਕਹਿਣ ਲੱਗਿਆ,

"ਯਾਰ ਜੀਤ! ਜੇ ਅੱਜ ਮੈ ਤੇਰੇ ਨਾਲ ਚਲਾ ਗਿਆ, ਕਣਕ ਦਾ ਖੇਤ ਤੱਪੜ ਬਣਜੂ। ਫੇਰ ਗੁਡਣਾ ਔਖਾ ਹੋਜੂ.. ਕਸੀਆ ਨਹੀਂ ਚੱਲਣਾ-ਬਾਕੀ ਗੰਧਰਵ ਸੈਨ ਨਾਲ ਆਪਣੀ ਦੋਵਾਂ ਦੀ ਗੱਲ ਤਾਂ ਹੋਈ ਵੀ ਐ। ਚੰਗੈ ਜੇ ਤੂੰ ਇਕੱਲਾ ਜਾ ਆਵੇਂ। ਮਹੀਨੇ ਕੁ 'ਚ ਮੈਂ ਬੀਜੀ ਫ਼ਸਲ ਦਾ ਕੰਮ ਸਮੇਟ ਕੇ ਹੋਲਟਾਈਮਰ ਹੀ ਚੱਲ ਪਊਂ।"

ਦਇਆ ਸਿੰਘ ਦੀ ਖੇਤੀ ਦੇ ਕੰਮ ਦੀ ਮਜਬੂਰੀ ਨੂੰ ਸਮਝਦਿਆਂ ਸੱਤਿਆਜੀਤ ਇਕੱਲਾ ਹੀ ਨੂਰਮਹਿਲ ਪਹੁੰਚਿਆ। ਸੱਤਿਆਜੀਤ ਨੂੰ ਕਣਕ ਵੰਨੇ ਰੰਗ, ਪਤਲੇ, ਲੰਮੇ ਤੇ ਛਾਂਟਵੇ ਸਰੀਰ, ਸਫੈਦ ਦਾੜ੍ਹੀ-ਮੁੱਛਾਂ, ਪਹਿਨੀ ਜਾਕਟ ਅਤੇ ਸਿੱਧੇ ਢੰਗ ਨਾਲ ਬੰਨ੍ਹੀ ਕਾਲੀ ਪੱਗ ਵਾਲੇ ਬਾਬਾ ਬੂਝਾ ਸਿੰਘ ਨੂੰ ਸਿਆਣਨ 'ਚ, ਦੇਰ ਨਹੀਂ ਲੱਗੀ ਸੀ। ਬਾਬੇ ਨੇ ਵੀ ਉਸ ਨੂੰ ਸਿਆਣ ਲਿਆ ਸੀ। ਉਹ ਇੱਕ-ਦੂਜੇ ਨੂੰ ਚਾਅ ਨਾਲ ਮਿਲੇ। ਗੰਧਰਵ ਸੈਨ ਖਾਣਾ ਲਿਆਇਆ। ਉਹ ਤਿੰਨੇ ਖਾਣਾ ਖਾਣ ਬਾਅਦ, ਅੰਬ, ਜਾਮਣ ਦੇ ਰੁੱਖਾਂ ਹੇਠ ਮੰਜਾ ਡਾਹ ਕੇ ਬੈਠੇ। ਉਂਝ ਤਾਂ ਗੰਧਰਵ ਸੈਨ ਨੇ ਪਹਿਲਾਂ ਬਾਬੇ ਨੂੰ ਸਾਰੀ ਗੱਲ ਦੱਸੀ ਹੋਈ ਸੀ। ਫੇਰ ਵੀ ਸੱਤਿਆਜੀਤ ਨੇ ਮੀਟਿੰਗ ਦੀ ਕਾਰਵਾਈ ਦੀ ਸਾਰੀ ਰਿਪੋਰਟ ਬਾਬੇ ਨੂੰ ਕੀਤੀ। ਉਹਨਾਂ ਤਿੰਨਾਂ ਦਰਮਿਆਨ ਲੰਬੀ ਗੱਲਬਾਤ ਚੱਲੀ। ਬਾਬਾ ਬੂਝਾ ਸਿੰਘ ਅਤੇ ਗੰਧਰਵ ਸੈਨ ਨੇ ਆਪਣੇ ਵਿੱਚੋਂ ਬਾਬਾ ਬੂਝਾ ਸਿੰਘ ਨੂੰ ਕੁਆਰਡੀਨੇਸ਼ਨ ਕਮੇਟੀ ਵਿੱਚ ਦੇਣ ਦਾ ਫ਼ੈਸਲਾ ਲਿਆ। ਇਸ ਲਈ ਬਾਬਾ ਬੂਝਾ ਸਿੰਘ ਨੂੰ ਸੱਤਿਆਜੀਤ ਵੱਲੋਂ ਕੁਆਰਡੀਨੇਸ਼ਨ ਕਮੇਟੀ ਦੀ ਹੋਣ ਵਾਲੀ ਮੀਟਿੰਗ ਦੀ ਤਰੀਖ, ਸਮਾਂ ਤੇ ਸਥਾਨ ਨੋਟ ਕਰਵਾਇਆ ਗਿਆ।

ਕੁਆਰਡੀਨੇਸ਼ਨ ਕਮੇਟੀ ਦੀ ਮੀਟਿੰਗ, ਸੰਗਰੂਰ ਜ਼ਿਲ੍ਹੇ ਦੇ ਬੇਨੜੇ ਪਿੰਡ 'ਚ ਰੱਖੀ ਹੋਈ ਸੀ। ਮੀਟਿੰਗ ਵਾਲੇ ਦਿਨ ਦੀ ਆਥਣ ਨੂੰ, ਸੱਤਿਆਜੀਤ ਬੇਨੜੇ ਪਿੰਡ ਦੇ ਬਸ ਸਟੈਂਡ 'ਤੇ, ਸਾਇਕਲ ਲੈ ਕੇ ਪਹੁੰਚਿਆ। ਉਹ ਬਸ ਸਟੈਂਡ 'ਤੇ ਖੜ੍ਹਾ-ਖੜ੍ਹਾ ਸੰਗਰੂਰ ਵਲੋਂ ਆਉਣ ਵਾਲੀਆਂ ਬੱਸਾਂ ਵਿੱਚੋਂ ਉੱਤਰਦੀਆਂ ਸਵਾਰੀਆਂ ਨੂੰ, ਗਹੁ ਨਾਲ ਤੱਕਦਾ ਰਿਹਾ। ਪੰਦਰਾਂ-ਵੀਹ ਮਿੰਟਾਂ ਦੀ ਉਡੀਕ ਬਾਅਦ ਉਸ ਦੀ ਨਜ਼ਰ ਨੇ, ਸੰਗਰੂਰ ਵਲੋਂ ਆਈ ਬੱਸ ਵਿੱਚੋਂ ਉਤਰੇ, ਬਜ਼ੁਰਗ ਨੂੰ ਸਿਆਣਿਆ। ਬਜ਼ੁਰਗ ਬਾਬਾ ਬੂਝਾ ਸਿੰਘ ਸੀ। ਉਹਨਾਂ ਮੁਸਕਰਾਉਂਦਿਆਂ ਇੱਕ ਦੂਜੇ ਨਾਲ ਹੱਥ ਮਿਲਾਏ। ਸੱਤਿਆਜੀਤ ਸਾਇਕਲ 'ਤੇ ਸਵਾਰ ਹੋਇਆ। ਬਾਬਾ ਬੂਝਾ ਸਿੰਘ ਆਪਣੇ ਸੱਜੇ ਹੱਥ ਵਿਚਲਾ ਥੈਲਾ



ਸੰਭਾਲਕੇ ਸਾਇਕਲ ਦੀ ਪਿਛਲੀ 'ਕਾਠੀ 'ਤੇ ਬੈਠਾ। ਉਹਨਾਂ ਦਾ ਸਾਇਕਲ, ਪਸਰ ਰਹੇ ਪਤਲੇ ਹਨੇਰੇ ਨੂੰ ਚੀਰਦਾ, 'ਧੂਰੀ ਵਲ ਦੇ ਖੇਤਾਂ ਨੂੰ ਜਾਂਦੇ ਕੱਚੇ ਰਾਹ ਪਿਆ। ਕੁਝ ਮਿੰਟਾਂ 'ਚ ਹੀ ਉਹ ਖੇਤਾਂ ਵਿਚਲੇ ਇੱਕ ਕੋਠੇ 'ਚ ਪਹੁੰਚੇ। ਕੋਠੇ ਅੰਦਰ ਪਹਿਲਾਂ ਪਹੁੰਚੇ ਹੋਏ ਕਮੇਟੀ ਮੈਂਬਰ, ਦਇਆ ਸਿੰਘ, ਬੰਤ ਰਾਏਪੁਰ ਤੇ ਵਿਯੋਗੀ, ਬਾਬਾ ਜੀ ਨੂੰ ਪਿਆਰ-ਸਤਿਕਾਰ ਭਰੇ ਜਜ਼ਬੇ ਨਾਲ ਮਿਲੇ।

ਉਹ ਸਾਰੇ ਸਧਾਰਨ ਗੱਲਾਂ-ਬਾਤਾਂ ਕਰਨ ਅਤੇ ਖਾਣਾ ਖਾਣ ਤੋਂ ਵਿਹਲੇ ਹੋਕੇ, ਕੋਠੇ ਦੀ ਅੰਦਰਲੀ ਕੰਧ ਵਿਚਲੀ ਕਿੱਲੀ ਨਾਲ ਟੰਗੀ ਲਾਲਟੈਨ ਦੇ ਮੱਧਮ ਚਾਨਣ 'ਚ ਡਹੇ ਮੰਜਿਆਂ 'ਤੇ, ਰਜਾਈਆਂ 'ਚ ਜਾ ਬੈਠੇ। ਸੱਤਿਆਜੀਤ ਅਤੇ ਦਇਆ ਸਿੰਘ, ਇੱਕ ਰਜਾਈ 'ਚ ਬੈਠੇ ਸਨ। ਬੰਤ ਰਾਏਪੁਰ ਅਤੇ ਵਿਯੋਗੀ ਦੂਜੀ ਰਜਾਈ 'ਚ ਬੈਠੇ ਸਨ। ਬਾਬਾ ਬੂਝਾ ਸਿੰਘ ਨੂੰ ਇਕੱਲੇ ਨੂੰ ਮੰਜਾ ਬਿਸਤਰਾ ਦਿੱਤਾ ਗਿਆ ਸੀ। ਕੋਠੇ ਵਾਲਾ ਹਮਦਰਦ-ਕਾਮਰੇਡ, ਸਾਰਿਆਂ ਨੂੰ ਚਾਹ ਫੜਾ ਕੇ, ਕੋਠੇ ਦੇ ਨਾਲ ਲੱਗਵੇਂ ਕੋਠੜੇ 'ਚ ਚਲਾ ਗਿਆ।

ਚਾਹ ਪੀਣ ਬਾਅਦ ਕਮੇਟੀ ਮੈਂਬਰਾਂ ਨੇ, ਬਾਬਾ ਬੂਝਾ ਸਿੰਘ ਨੂੰ ਮੀਟਿੰਗ ਦੀ ਪ੍ਰਧਾਨਗੀ ਲਈ, ਸਰਬਸੰਮਤੀ ਨਾਲ ਚੁਣਿਆ। ਮੀਟਿੰਗ ਦੇ ਸ਼ੁਰੂ 'ਚ ਹੀ ਦਇਆ ਸਿੰਘ ਨੇ ਰਿਪੋਰਟ ਕੀਤੀ ਕਿ-ਗੁਰਬਖਸ਼ ਸਿੰਘ ਡਕੌਂਦੇ ਨੇ ਕੁਆਰਡੀਨੇਸ਼ਨ ਕਮੇਟੀ ਪੰਜਾਬ ਦਾ ਕਨਵੀਨਰ ਤਾਂ ਕੀ ਬਨਣਾ ਸੀ ਉਹ ਤਾਂ ਮੀਟਿੰਗ 'ਚ ਆਉਣ 'ਤੋਂ ਹੀ ਜਵਾਬ ਦੇ ਗਿਆ। ਉਸ ਨੇ ਤਾਂ ਹੱਥ ਖੜੇ ਕਰਕੇ ਆਖ ਦਿੱਤਾ ਕਿ ਅਗਾਂਹ ਤੋਂ ਕੋਈ ਮੈਨੂੰ ਮਿਲਣ ਵੀ ਨਾ ਆਇਉ। ਉਹ ਦਿਆ ਸਿੰਘ ਵਲੋਂ ਕੀਤੀ ਗਈ ਰਿਪੋਰਟ 'ਤੇ ਕੁਝ ਸਮਾਂ ਵਿਚਾਰ-ਚਰਚਾ ਕਰਦੇ ਰਹੇ। ਫਿਰ ਉਹਨਾਂ ਨੇ ਪੰਜਾਬ ਦੀ ਕੁਆਰਡੀਨੇਸ਼ਨ ਕਮੇਟੀ ਦੇ ਕਨਵੀਨਰ ਦੀ ਚੋਣ ਦਾ ਅਜੰਡਾ ਲਾਇਆ। ਇਸ ਅਜੰਡੇ 'ਤੇ ਬਹੁਤਾ ਸਮਾਂ ਨਾ ਲੱਗਿਆ, ਕਿਉਂਕਿ ਸਾਰੇ ਦਇਆ ਸਿੰਘ ਨੂੰ ਕਨਵੀਨਰ ਚੁਣਨ ਲਈ ਸਹਿਮਤ ਹੋ ਗਏ ਸਨ ਤੇ ਸਰਬ ਸੰਮਤੀ ਨਾਲ ਉਸ ਨੂੰ ਕਨਵੀਨਰ ਚੁਣ ਲਿਆ ਗਿਆ। ਫੇਰ ਉਹ ਆਪਣੀ ਇਸ ਕਮੇਟੀ ਵਲੋਂ ਛਪਵਾਏ ਗਏ ਪੋਸਟਰਾਂ ਦੇ ਬੰਡਲ ਵਿੱਚੋਂ ਲਾਲ ਅੱਖਰਾਂ ਵਾਲਾ ਪੋਸਟਰ ਲੈਕੇ ਦੇਖਣ ਲੱਗੇ। ਬਾਬਾ ਬੂਝਾ ਸਿੰਘ ਨੂੰ ਪੋਸਟਰ ਪੜ੍ਹਦੇ-ਪੜ੍ਹਦੇ ਨੂੰ, ਪੋਸਟਰ ਵਿਚਲੇ ਮੈਟਰ 'ਚ ਕੁਝ ਘਾਟਾਂ ਮਹਿਸੂਸ ਹੋਈਆਂ। ਉਹਨਾਂ ਘਾਟਾਂ ਦੀ ਬਾਬਾ ਜੀ ਵੱਲੋਂ ਜਦ ਚਰਚਾ ਕੀਤੀ ਗਈ ਤਾਂ ਉਹ ਘਾਟਾਂ ਦੂਸਰਿਆਂ ਮੈਂਬਰਾਂ ਨੂੰ ਵੀ ਵਾਕਿਆ ਘਾਟਾਂ ਲੱਗੀਆਂ। ਬਾਬੇ ਨੇ ਤਾਂ ਕਿਹਾ ਕਿ "ਚਲੋ ਕੋਈ ਗੱਲ ਨਹੀਂ ਇਨੀਆਂ-ਕੁ ਘਾਟਾਂ ਪਿੱਛੇ ਕਾਨੂੰ ਪੋਸਟਰ ਦਵਾਰਾ ਛਪਵਾਉਣ ਦਾ ਦੂਹਰਾ ਖਰਚ ਕਰਨੈ। ਪਰ ਦੂਜੇ ਚਾਰੇ ਮੈਂਬਰਾਂ ਨੇ, ਕੁਆਰਡੀਨੇਸ਼ਨ ਕਮੇਟੀ ਦਾ ਘਾਟਾਂ ਵਾਲਾ ਪੋਸਟਰ ਲੋਕਾਂ 'ਚ ਲੈਕੇ ਜਾਣਾ ਠੀਕ ਨਾ ਸਮਝਿਆ। ਇਸ ਲਈ ਬੂਝਾ ਸਿੰਘ ਵਲੋਂ ਸੁਝਾਈਆਂ ਸੋਧਾਂ ਮੁਤਾਬਕ ਦਇਆ ਸਿੰਘ ਨੇ ਪੋਸਟਰ ਦੁਬਾਰਾ ਲਿਖਿਆ। ਛਪੇ ਪਹਿਲੇ ਪੋਸਟਰ ਨੂੰ ਸਾੜ ਦੇਣ ਦਾ ਫੈਸਲਾ ਕੀਤਾ ਗਿਆ। ਦੁਬਾਰਾ ਲਿਖੇ ਪੋਸਟਰ ਦੀ ਸ਼ਬਦਾਵਲੀ ਕੁਝ ਇਸ ਤਰ੍ਹਾਂ ਦੀ ਸੀ-

ਨਕਸਲਬਾੜੀ ਜਿੰਦਾਬਾਦ....ਕਿਸਾਨ ਹਥਿਆਰਬੰਦ ਘੋਲ ਜਿੰਦਾਬਾਦ.. .. ..ਪਿਆਰੇ ਲੋਕੋ! ਨਕਸਲਬਾੜੀ ਨੇ ਦਿਖਾ ਦਿੱਤਾ ਹੈ ਕਿ ਲੁੱਟੇ-ਪੁੱਟੇ ਲੋਕਾਂ ਦੀ ਮੁਕਤੀ ਸਰਮਾਏਦਾਰਾਂ ਦੀ ਪਾਰਲੀਮਾਨੀ ਚੋਣ ਪ੍ਰਣਾਲੀ ਰਾਹੀਂ ਨਹੀਂ ਹੋਣੀ।.... ਰਾਜਸੀ ਤਾਕਤ ਬੰਦੂਕ ਦੀ ਨਾਲੀ ਵਿੱਚੋਂ ਨਿੱਕਲਦੀ ਹੈ.... ਪੋਸਟਰ ਦੇ ਹੇਠਾਂ ਲਿਖਿਆ ਸੀ-

ਵਲੋਂ:- ਨਕਸਲਬਾੜੀ ਕੁਆਰਡੀਨੇਸ਼ਨ ਕਮੇਟੀ ਪੰਜਾਬ

ਸੱਤਿਆਜੀਤ ਤੇ ਮੈਂਗਲ ਸੀ.ਪੀ.ਆਈ.ਐਮ ਤੋਂ ਲੈ ਕੇ ਪੋਸਟਰ ਛਪਵਾਉਂਦੇ ਆਉਣ ਕਾਰਨ ਪੋਸਟਰ ਛਪਵਾਉਣ ਦਾ ਚੰਗਾ ਤਜਰਬਾ ਰੱਖਦੇ ਸਨ। ਉਹਨਾਂ ਦੇ ਅਜਿਹੇ ਤਜਰਬੇ ਨੂੰ ਮੁੱਖ ਰੱਖਦਿਆਂ ਇਹ ਪੋਸਟਰ ਛਪਵਾਉਣ ਦੀ ਜ਼ੁੰਮੇਵਾਰੀ ਵੀ ਸੱਤਿਆਜੀਤ ਅਤੇ ਮੈਂਗਲ ਦੀ ਲਾਈ ਗਈ। ਇਹ ਵੀ ਤੈਅ ਕੀਤਾ ਗਿਆ ਕਿ ਪੋਸਟਰ ਵਿਸਾਖੀ ਵਾਲੀ ਰਾਤ ਜਾਣੀ ਕਿ ਤੇਰਾਂ ਅਪ੍ਰੈਲ ਦੀ ਰਾਤ ਨੂੰ ਇੱਕੋ ਸਮੇਂ ਸਾਰੇ ਪੰਜਾਬ ਵਿੱਚ ਲਾਇਆ ਜਾਵੇਗਾ। ਫਿਰ ਦਇਆ ਸਿੰਘ ਨੇ ਕਮੇਟੀ-ਮੈਂਬਰਾਂ ਦੇ ਸੁਝਾਅ ਲੈਕੇ, ਨਕਸਲਬਾੜੀ ਕੁਆਰਡੀਨੇਸ਼ਨ ਕਮੇਟੀ ਪੰਜਾਬ ਦੇ ਬਨਣ ਬਾਰੇ, ਪ੍ਰੈੱਸ ਨੂੰ ਦੇਣ ਲਈ ਪ੍ਰੈੱਸ ਬਿਆਨ ਲਿਖਿਆ। ਪ੍ਰੈੱਸ ਬਿਆਨ ਹੇਠਾਂ ਕਨਵੀਨਰ ਵਜੋਂ, ਉਸਨੇ ਆਪਣੇ ਪਾਰਟੀ ਨਾਂ ਦੇ ਦਸਖਤ ਕੀਤੇ।

ਮੀਟਿੰਗ ਰਾਤ ਦੇ ਪਿਛਲੇ ਪਹਿਰ ਤੱਕ ਚਲਦੀ ਰਹੀ। ਮੀਟਿੰਗ ਸਮਾਪਤ ਹੋਣ ਤੋਂ ਕੁਝ ਮਿੰਟ ਮਗਰੋਂ, ਸੱਤਿਆਜੀਤ ਦੂਸਰੇ ਕਾਮਰੇਡਾਂ ਨਾਲ ਹੱਥ ਮਿਲਾਕੇ ਸੰਗਰੂਰ ਮੈਂਗਲ ਨੂੰ ਮਿਲਣ ਜਾਣ ਲਈ ਤੁਰਿਆ। ਉਸ ਨੇ ਆਪਣਾ ਸਾਇਕਲ ਸੰਗਰੂਰ ਵਲ ਨੂੰ ਜਾਂਦੀ ਸੜਕ ਚਾੜਿਆ। ਸੜਕ ਦੇ ਨਾਲ-ਨਾਲ ਖੜ੍ਹੇ ਉੱਚੇ ਲੰਮੇ ਰੁੱਖਾਂ ਦੇ ਟਾਹਣੇ-ਟਾਹਣੀਆਂ ਵਿਚਦੀ, ਪੂਰਬ ਦੀ ਗੋਦ ਵਿੱਚੋਂ ਬਾਹਰ ਆ ਰਹੇ ਸੂਰਜ ਦੀ ਲਾਲੀ ਸੱਤਿਆਜੀਤ ਨੂੰ ਬਹੁਤ ਚੰਗੀ-ਚੰਗੀ ਮਹਿਸੂਸ ਹੋ ਰਹੀ ਸੀ। ਉਸ ਲਾਲੀ ਦੇ ਪ੍ਰਤੀਕਰਮ ਨਾਲ ਉਸ ਦੇ ਮਨ ਵਿਚਲਾ ਇਨਕਲਾਬ ਦਾ ਵਿਚਾਰ ਆਪ ਮੁਹਾਰੇ ਉਤੇਜਤ ਹੋਣਾ ਸ਼ੁਰੂ ਹੋ ਗਿਆ ਸੀ।

ਜਦ ਸੱਤਿਆਜੀਤ ਮੈਂਗਲ ਕੇ ਘਰ ਪਹੁੰਚਿਆ ਉਦੋਂ ਮੈਂਗਲ ਨਹਾਅ ਕੇ ਗੁਸਲਖਾਨੇ ਵਿੱਚੋਂ ਬਾਹਰ ਆ ਰਿਹਾ ਸੀ। ਉਸ ਨੇ ਆਪਣੇ ਬੁੱਲ੍ਹਾਂ 'ਤੇ ਆਈ ਮੁਸਕਾਨ ਨਾਲ ਸੱਤਿਆਜੀਤ ਦਾ ਸਵਾਗਤ ਕੀਤਾ। ਮੈਂਗਲ ਉਸਨੂੰ ਆਪਣੇ ਘਰ ਵਿਚਲੀ ਬੈਠਕ 'ਚ ਲੈ ਕੇ ਗਿਆ। ਉਹਨਾਂ ਨੂੰ ਬੈਠਕ ਵਿਚਲੀਆਂ ਕੁਰਸੀਆਂ 'ਤੇ ਬੈਠਕੇ, ਗੱਲਾਂ ਕਰਦਿਆਂ ਨੂੰ ਪੰਜ-ਚਾਰ ਮਿੰਟ ਹੀ ਹੋਏ ਸਨ ਕਿ ਇਨੇ ਨੂੰ ਮੈਂਗਲ ਦੀ ਪਤਨੀ ਚਾਹ ਲੈਕੇ ਆਈ। ਚਾਹ ਫੜਾ ਕੇ ਉਹ ਉਹਨੀਂ ਪੈਰੀਂ ਵਾਪਿਸ ਮੁੜ ਗਈ। ਸੱਤਿਆਜੀਤ ਨੇ ਮੈਂਗਲ ਨੂੰ ਪੋਸਟਰ ਦਾ ਖਰੜਾ ਤੇ ਛਪਵਾਈ ਲਈ ਪੈਸੇ ਫੜਾਉਂਦਿਆਂ, ਉਸ ਦੀ ਅਤੇ ਆਪਣੀ, ਕੁਆਰਡੀਨੇਸ਼ਨ ਵੱਲੋਂ ਪੋਸਟਰ ਛਪਵਾਓਣ ਦੀ ਲਾਈ ਗਈ ਡਿਊਟੀ ਬਾਰੇ ਦੱਸਣਾ ਸ਼ੁਰੂ ਕੀਤਾ। ਉਸ ਦੀ ਗੱਲ ਧਿਆਨ ਨਾਲ ਸੁਣ ਰਹੇ ਮੈਂਗਲ ਨੇ ਪੁੱਛਿਆ,

"ਪੋਸਟਰ ਪਹਿਲਾਂ ਜਿੰਨੇ ਹੀ ਛਪਵਾਉਣੇ ਐ ਜੀਤ?" ਸੱਤਿਆਜੀਤ ਖੇਸ ਦੀ ਮਾਰੀ ਬੁੱਕਲ ਠੀਕ ਕਰਦਾ ਬੋਲਿਆ।

"ਹਾਂ, ਬਸ ਉਨਾ ਹੀ ਛਪਵਾਉਣੈ.. .. .." ਬੋਲਦਾ-ਬੋਲਦਾ ਸੱਤਿਆਜੀਤ ਮੈਂਗਲ ਵਲ ਮੁਸਕਰਾਕੇ ਤਕਦਾ ਕਹਿਣ ਲੱਗਿਆ ".. .. .ਚੌਕਸੀ ਨਾਲ ਛਪਵਾਈ ਇਹ ਪੋਸਟਰ।.. .. ਸੀ. ਪੀ. ਆਈ. ਐਮ. ਦੇ ਪੋਸਟਰਾਂ ਵਾਲੀ ਗੱਲ ਨਹੀਂ, ਤੈਨੂੰ ਪਤੈ ਏਹ ਪੋਸਟਰ ਨਕਸਲੀਆਂ ਦੀ ਕੁਆਰਡੀਨੇਸ਼ਨ ਕਮੇਟੀ ਦਾ ਐ"

"ਯਾਰ! ਮੈਥੋਂ ਕੁਝ ਨਹੀਂ ਭੁਲਿਆ ਹੋਇਆ। ਤੂੰ ਫਿਕਰ ਕਾਹਦਾ ਕਰਦੈਂ?"

"ਠੀਕ ਐ ਫੇਰ" ਸੱਤਿਆਜੀਤ ਚਾਹ ਪੀਕੇ ਅਤੇ ਖਾਲੀ ਗਲਾਸ ਕੁਰਸੀਆਂ ਨੇੜਲੇ ਪੁਰਾਣੇ ਮੇਜ 'ਤੇ ਰੱਖ ਕੇ ਜਾਣ ਲਈ ਉਠਿਆ। ਸੱਤਿਆਜੀਤ ਨੇ ਛਪੇ ਪੋਸਟਰ



ਪੁਚਾਉਣ ਲਈ ਨਿਸ਼ਚਿਤ ਕੀਤੀ ਥਾਂ, ਤਰੀਕ ਅਤੇ ਸਮਾਂ ਮੈਂਗਲ ਨੂੰ ਮੁੜ ਚੇਤੇ ਕਰਵਾਏ। ਫੇਰ ਉਹ ਮੈਂਗਲ ਨਾਲ ਹੱਥ ਮਿਲਾਕੇ, ਮੈਂਗਲ ਕੇ ਬੂਹੇ ਤੋਂ ਬਾਹਰ ਖੜ੍ਹੇ ਆਪਣੇ ਸਾਇਕਲ ਵੱਲ ਤੁਰਿਆ।

## ਅਠਾਰਾਂ

ਸੱਤਿਆਜੀਤ ਤਕਰੀਬਨ ਪੌਣਾ ਘੰਟਾ ਦਿਨ ਰਹਿੰਦੇ, ਖਰੜ ਦਇਆ ਸਿੰਘ ਦੀ ਭੂਆ ਦੇ ਘਰ ਪਹੁੰਚਿਆ। ਭੂਆ ਕੋਲੋਂ ਉਸ ਨੂੰ ਉਸ ਬਾਰੇ ਇਹ ਪਤਾ ਲੱਗਿਆ ਕਿ "ਉਹ ਅਤੇ ਕੁਛ ਮਜ਼ਦੂਰ ਖੇਤ ਡਰੰਮੀ ਰਾਹੀਂ ਕਣਕ ਕੱਢ ਰਹੇ ਐ।" ਇਹ ਪਤਾ ਲੱਗਣ 'ਤੇ ਸੱਤਿਆਜੀਤ ਨੇ ਦਇਆ ਸਿੰਘ ਦੀ ਭੂਆ ਨੂੰ ਕਿਹਾ,

"ਚੰਗਾ ਭੂਆ! ਮੈਂ ਉਹਨਾਂ ਕੋਲ ਖੇਤ ਈ ਚਲਾ ਜਾਨੈਂ।" ਉਸ ਦੀ ਇਹ ਗੱਲ ਸੁਣਕੇ ਭੂਆ ਨੇ ਪਿਤਰੀ-ਮੋਹ ਨਾਲ ਸੱਤਿਆਜੀਤ ਨੂੰ ਸੰਬੋਧਨ ਕਰਦੀ ਨੇ ਕਿਹਾ,

"ਵੇ ਪੁੱਤ! ਮੈਨੂੰ ਤਾਂ ਤੂੰ ਦਇਆ ਸਿਉਂ ਈ ਐਂ...ਪਤਾ ਨੀ ਤੂੰ ਤੜਕੇ ਦਾ ਕੁਛ ਖਾਦਾ-ਪੀਤਾ ਹੋਊ ਜਾਂ ਨਹੀਂ? ਜੇ ਖੇਤ ਜਾਣੈ ਤਾਂ ਕੁਛ ਖਾ-ਪੀ ਜਾ।" ਭੂਆ ਦੀ ਗੱਲ ਉਸ ਨੂੰ ਵੀ ਠੀਕ ਲੱਗੀ। ਰੋਟੀ ਖਾਣ ਅਤੇ ਦੁੱਧ ਪੀਣ ਬਾਅਦ, ਉਹ ਭੂਆ ਕੋਲੋਂ ਖੇਤ ਬਾਰੇ ਲੋੜੀਂਦੀ ਜਾਣਕਾਰੀ ਲੈਕੇ, ਖੇਤ ਨੂੰ ਤੁਰਿਆ। ਪਿੰਡ ਦੀ ਪੱਛਮ ਦਿਸ਼ਾ ਵਿਚਲੀ ਫਿਰਨੀ 'ਤੋਂ, ਖੇਤ ਨੂੰ ਕੱਚੇ ਰਾਹ ਜਾਂਦਾ ਸੀ। ਰਾਹ ਦੇ ਆਸੇ-ਪਾਸੇ ਦੇ ਕੁਝ ਖੇਤਾਂ 'ਚ ਡਰੰਮ-ਡਰੰਮੀਆਂ ਚੱਲ ਰਹੇ ਸਨ। ਤੂੜੀ ਦੀਆਂ ਪੰਡਾਂ ਨਾਲ ਲੱਦਿਆ ਇੱਕ ਗੱਡਾ, ਜਿਸ ਨੂੰ ਬਲਦ ਖਿੱਚੀ ਆ ਰਹੇ ਸਨ, ਸੱਤਿਆਜੀਤ ਨੂੰ ਰਾਹ 'ਚ ਮਿਲਿਆ। ਭੂਆ ਕੇ ਖੇਤ 'ਚ ਜਗ ਰਹੇ- ਮਿੱਟੀ ਦੇ ਤੇਲ ਨਾਲ ਬਲਣ ਵਾਲੇ ਗੈਸ ਦੀ ਰੌਸ਼ਨੀ ਦੂਰੋਂ ਹੀ ਸੱਤਿਆਜੀਤ ਨੂੰ ਦਿਸਣੀ ਸ਼ੁਰੂ ਹੋਈ। ਸੱਤਿਆਜੀਤ ਰਾਹ ਨੂੰ ਛੱਡ, ਜਦ ਭੂਆ ਕੇ ਖੇਤ ਨੂੰ ਜਾਂਦੀ ਡੰਡੀ ਤੁਰਨ ਲੱਗਿਆ ਤਾਂ, ਚੱਲ ਰਹੀ ਤੇਜ਼ ਹਵਾ ਵਲੋਂ ਰੋੜ੍ਹੀ ਸੁੱਕੀ ਪੋਲ੍ਹੀ ਦੀ ਇੱਕ ਟਾਹਣੀ ਰੁੜ੍ਹਦੀ-ਰੁੜ੍ਹਦੀ, ਉਸ ਦੀ ਬਿਸਕੁਟੀ ਰੰਗ ਦੀ ਪੈਂਟ ਦੇ ਪੌਂਚੇ 'ਚ ਆ ਅੜੀ। ਉਸਨੇ ਸਿਲਤਾਂ ਚੁਭਣ ਦੇ ਡਰੋਂ, ਪੋਲ੍ਹੀ ਦੀ ਟਾਹਣੀ ਸਾਵਧਾਨੀ ਨਾਲ, ਪੈਂਟ ਦੇ ਪੌਂਚੇ ਨਾਲੋਂ ਲਾਹ ਕੇ, ਪਰ੍ਹਾਂ ਸੁੱਟੀ। ਜਦ ਉਹ ਖੇਤ ਪਹੁੰਚਿਆ ਤਾਂ ਓਦੋਂ ਕਣਕ ਦੇ ਲਾਂਗੇ ਦੇ ਗਰਦੇ ਨਾਲ ਲੱਥ-ਪੱਥ ਹੋਏ ਚਿਹਰਿਆਂ ਵਾਲੇ ਖੇਤ ਮਜ਼ਦੂਰ, ਡਰੰਮੀ ਵਾਲਾ ਮਿਸਤਰੀ ਅਤੇ ਦਇਆ ਸਿੰਘ ਹਾਲੇ ਗੈਸ ਦੇ ਚਾਨਣੇ, ਰੋਟੀ ਖਾ ਕੇ ਹੀ ਹਟੇ ਸਨ। ਭਮੱਕੜ ਗੈਸ ਦੇ ਨੇੜੇ ਕਲਾਬਾਜ਼ੀਆਂ ਮਾਰ ਰਹੇ ਸਨ। ਦਿਆ ਸਿੰਘ ਅਤੇ ਸੱਤਿਆਜੀਤ ਇੱਕ-ਦੂਸਰੇ ਨੂੰ ਅਪਣੱਤ ਨਾਲ ਮਿਲੇ। ਦਇਆ ਸਿੰਘ ਦੇ ਇਨਕਲਾਬੀ ਵਿਚਾਰਾਂ ਦਾ ਪ੍ਰਭਾਵ ਕਬੂਲਣ ਵਾਲੇ ਨੱਥੇ ਮਜ਼ਦੂਰ ਨੇ ਸੱਤਿਆਜੀਤ ਨੂੰ "ਸਾਸਰੀਕਾਲ ਬਾਈ ਜੀ" ਕਹੀ। ਉਸ ਨੇ ਨੱਥਾ ਸਿੰਘ ਨਾਲ ਹੱਥ ਮਿਲਾਇਆ। ਦਇਆ ਸਿੰਘ ਨੇ ਪੁੱਛਿਆ,

"ਕਿਵੇਂ ਕੋਈ ਤੰਦੀ ਦਾ ਕੰਮ ਤਾਂ ਨਹੀਂ? ਜਿਹੜਾ ਐਸ ਵੇਲੇ ਆਇਐਂ।"

"ਕੰਮ ਤਾਂ ਜ਼ਰੂਰੀ ਐ।"

"ਬਾਈ ਜੀ! ਜਿਉਂਦੇ ਜੀਆਂ ਦੇ ਕੰਮ ਤਾਂ ਮੁੱਕਣੇ ਨੀ।.. .. .ਉਂ ਵੀ ਕੰਮ ਕਰਨ ਵਾਲੇ ਅਸੀਂ ਕਈ ਆਂ। ਤੂੰ ਏਸ ਬਾਈ ਦੀ ਗੱਲ ਸੁਣ, ਐਡੀ ਦੂਰੋਂ ਆਇਐ।" ਨੱਥੇ ਦੀ ਗੱਲ ਦਇਆ ਸਿੰਘ ਨੂੰ ਵੀ ਠੀਕ ਲੱਗੀ। ਇਸ ਲਈ ਉਹ ਡਰੰਮੀਂ ਚਲਵਾਕੇ,

ਕਣਕ ਕੱਢਣ ਦਾ ਕੰਮ ਚਾਲੂ ਕਰਵਾਕੇ ਅਤੇ ਸੱਤਿਆਜੀਤ ਨੂੰ ਆਪਣੇ ਨਾਲ ਲੈ, ਵੀਹ-ਪੱਚੀ ਕਦਮਾਂ ਦੀ ਵਿੱਥ ਉੱਤਲੇ ਕਣਕ ਦੇ ਕਰਚਿਆਂ ਵਾਲੇ ਖੇਤ ਵਲ ਨੂੰ ਤੁਰਿਆ। ਉਹ ਦੋਵੇਂ ਉਸ ਖੇਤ ਦੀ ਮੋਟੀ ਵੱਟ 'ਤੇ ਬੈਠੇ। ਅਸਮਾਨ ਵਿਚਲੇ ਚੰਦ-ਤਾਰਿਆਂ ਦਾ ਚਾਨਣ, ਕਰਚਿਆਂ ਨੂੰ ਸਿਉਂਨੇ ਦੀਆਂ ਤਾਰਾਂ ਵਾਂਗੂ ਚਮਕਾ ਰਿਹਾ ਸੀ।

"ਹਾਂ! ਕੀ ਗੱਲ ਹੋਗੀ ਸੱਤਿਆਜੀਤ?"

"ਗੱਲ ਕੀ ਹੋਣੀ ਸੀ ਯਾਰ! .. ." ਜਵਾਬ ਦਿੰਦਾ ਸੱਤਿਆਜੀਤ ਮੁਸਕਰਾਕੇ ਬੋਲਣ ਲੱਗਿਆ, ".. .. ਆਪਣੀ ਕੁਆਰਡੀਨੇਸ਼ਨ ਵਾਲਿਆਂ ਦੀ ਮੂਰਖਤਾ ਦਾ ਜਲੂਸ ਨਿੱਕਲ ਗਿਆ।"

"ਤਾਂ ਵੀ ਕੀ ਹੋ ਗਿਆ?"

"ਮੈਂਗਲ ਅਤੇ ਪ੍ਰੈੱਸ ਦਾ ਮਾਲਕ, ਥਾਣੇ ਵਾਲਿਆਂ ਨੇ ਫੜਲੇ।"

"ਕਿਉਂ?"

"ਆਪਾਂ ਮੈਂਗਲ ਨੂੰ ਇਹ ਸਮਝਾਉਣ ਤੋਂ ਖੁੰਝਗੇ ਬਈ ਪੋਸਟਰ ਉੱਤੇ ਪ੍ਰਕਾਸ਼ਕ ਤੇ ਪ੍ਰੈੱਸ ਦਾ ਨਉਂ ਨਹੀਂ ਦੇਣਾ। ਨਾ ਹੀ ਆਪਾਂ ਮੂਰਖਾਂ ਨੇ ਪੋਸਟਰ 'ਤੇ ਛਪੇ ਪ੍ਰਕਾਸ਼ਕ ਅਤੇ ਪ੍ਰੈੱਸ ਦੇ ਨਾਵਾਂ ਵੱਲ ਧਿਆਨ ਦਿੱਤਾ ਉਵੇਂ ਦੀ ਉਵੇਂ ਪੋਸਟਰ ਵਿਸਾਖੀ ਵਾਲੀ ਰਾਤ ਪੰਜਾਬ ਦੀਆਂ ਕੰਧਾਂ 'ਤੇ ਜੜਤੇ ਮੂਰਖਾਂ ਨੇ।"

"ਅੱਛਾ! ਪਹਿਲੇ ਪੋਸਟਰਾਂ 'ਤੇ ਵੀ ਨਉਂ ਛਪਗੇ ਸੀ?"

"ਤਾਂਹੀ ਤਾਂ ਪਰੈਸ ਵਾਲਿਆਂ ਨੇ ਰੁਟੀਨ 'ਚ ਦੁਆਰਾ ਛਪਵਾਏ ਪੋਸਟਰਾਂ 'ਤੇ ਨਾ ਛਾਪਤੇ।"

"ਫੇਰ ਤਾਂ ਏਹ ਵਾਕਿਆ ਮੂਰਖਤੈ ਆਪਣੀ" ਦਿਆ ਸਿੰਘ ਗਲਤੀ ਦਾ ਅਹਿਸਾਸ ਕਰਦਾ ਪੁੱਛਣ ਲੱਗਿਆ, ".. ..ਫੇਰ ਥਾਣੇ ਜਾਕੇ ਪਤਾ-ਸੁਤਾ ਕੀਤਾ?"

"ਪਤਾ-ਸੁਤਾ ਕਰਨ, ਪਹਿਲਾਂ ਮੈਂ ਤੇ ਰਾਧੇ ਰਾਮ ਗਏ ਤੀ। ਫੇਰ ਅਸੀਂ ਸੰਗਰੂਰ ਵਾਲੇ ਹਰਦਿਆਲ ਤੇ ਬਲਦੇਵ-ਵਕੀਲ ਨੂੰ ਨਾਲ ਲੈ ਕੇ ਗਏ ਤੀ। ਥਾਣੇਦਾਰ ਨੇ ਦੋਵੀਂ ਵਾਰੀ ਸਾਨੂੰ ਇਹ ਜਵਾਬ ਦਿੱਤਾ ਕਿ ਮੈਂਗਲ ਉਤਲੇ ਅਫਸਰਾਂ ਦੇ ਹੁਕਮ ਨਾਲ ਫੜਿਐ। ਉਹਨਾਂ ਦੇ ਹੁਕਮਾਂ ਨਾਲ ਹੀ ਛੱਡਾਂਗੇ.. .. .।" ਸੱਤਿਆਜੀਤ ਗੱਲ ਕਰਨ ਦੇ ਨਾਲ ਹੱਸਿਆ, ".. .. .ਇੱਕ ਵਾਕਿਫ ਹੌਲਦਾਰ ਜੇ ਮੈਨੂੰ ਇਹ ਨਾ ਕਹਿੰਦਾ 'ਕਾਮਰੇਡ ਜੀਤ ! ਮੈਂਗਲ ਨੂੰ ਛਡਾਉਂਦਾ-ਛਡਾਉਂਦਾ ਆਪ ਨਾ ਫੜਿਆ ਜਾਈਂ.. ਜੇ..ਬਚਣੈ ਤਾਂ ਵਹੁ-ਵੀਟਜਾ, ਤੇਰੇ ਘਰ ਵੀ ਹੁਣ ਛਾਪਾ ਪਿਆ ਲੈ।' ਹੌਲਦਾਰ ਦੀ ਗੱਲ ਦੱਸ ਕੇ ਸੱਤਿਆਜੀਤ ਪ੍ਰੈਸ ਮਾਲਕ ਦੀ ਰਿਹਾਈ ਬਾਰੇ ਦੱਸਣ ਲੱਗਿਆ। "ਪਰੈੱਸ ਦੇ ਮਾਲਕ ਨੂੰ ਤਾਂ ਛੱਡਤਾ ਪਰ ਮੈਂਗਲ ਨੂੰ ਅੰਬਰਸਰ ਦੇ ਇੰਟੈਰੋਗੇਸ਼ਨ ਸੈਂਟਰ ਨੂੰ ਤੋਰਤਾ।"

"ਫੇਰ ਤਾਂ ਸਾਥੀਆ। ਮਾਮਲਾ ਸੀਰੀਅਸ ਐ।"

ਉਹ ਦੋਵੇਂ ਅਗਾਹਾਂ ਪੈਦਾ ਹੋਣ ਵਾਲੀ ਹਾਲਤ ਬਾਰੇ ਗੰਭੀਰਤਾ ਨਾਲ ਸੋਚ-ਵਿਚਾਰ ਕਰਨ ਲੱਗੇ। ਚਾਲੀ-ਪੰਤਾਲੀ ਮਿੰਟਾਂ ਦੀ ਗੰਭੀਰ ਸੋਚ-ਵਿਚਾਰ ਰਾਹੀਂ ਉਹਨਾਂ ਨੇ ਹਾਲਤਾਂ ਦੇ ਲਏ ਜਾਇਜੇ ਦੇ ਆਧਾਰ 'ਤੇ, ਇੱਕ ਤਾਂ ਤਿੰਨ ਦਿਨਾਂ ਦੇ ਵਕਫੇ ਨਾਲ ਕੁਆਰਡੀਨੇਸ਼ਨ ਕਮੇਟੀ ਦੀ ਐਮਰਜੈਂਸੀ ਮੀਟਿੰਗ ਕਰਨ ਲਈ ਤਰੀਕ, ਸਮਾਂ ਅਤੇ ਸਥਾਨ ਤੈਅ ਕੀਤੇ। ਦੂਸਰਾ, ਸੰਗਰੂਰ ਵਾਲੇ ਵਕੀਲਾਂ ਦੇ ਸੁਝਾਅ 'ਤੇ ਅਮਲ



ਕਰਦਿਆਂ, ਚੰਡੀਗੜ੍ਹ ਵਾਲੇ ਕਾਮਰੇਡ ਵਕੀਲ ਰਾਹੀਂ, ਮੈਂਗਲ ਦੀ ਗ੍ਰਿਫਤਾਰੀ ਦੇ ਵਿਰੁੱਧ, ਹਾਈਕੋਰਟ 'ਚ ਰਿੱਟ ਕਰਨ ਦਾ ਫੈਸਲਾ ਲਿਆ। ਅਜਿਹੇ ਫੈਸਲੇ ਲੈ, ਉਹ ਉੱਥੋਂ ਉਠ ਕੇ ਚੱਲ ਰਹੀ ਡਰੰਮੀਂ ਕੋਲ ਆਏ।

ਰਾਤ ਦੇ ਤਿੰਨ ਵਜੇ ਤੱਕ ਦਇਆ ਸਿੰਘ, ਚੱਲ ਰਹੀ ਡਰੰਮੀਂ ਦੇ ਪਰਨਾਲੇ 'ਚ ਕਣਕ ਦੇ ਲਾਂਗੇ ਦੇ ਰੁੱਗ ਲਾ ਰਹੇ ਨੱਥੂ ਨੂੰ, ਰੁੱਗ ਫੜਾਉਂਦਾ ਰਿਹਾ। ਸੱਤਿਆਜੀਤ ਡਰੰਮੀਂ ਮੂਹਰੇ ਡਿੱਗ ਰਹੀ ਕਣਕ 'ਤੋਂ ਵਹੁਕਰ ਨਾਲ, ਘੁੰਡੀਆਂ ਪਾਸੇ ਕਰਦਾ ਰਿਹਾ। ਫੇਰ ਉਹ ਕਣਕ ਕੱਢਣ ਦੇ ਚੱਲ ਰਹੇ ਕੰਮ ਦੀ ਜ਼ੁੰਮੇਵਾਰੀ ਨੱਥੂ ਨੂੰ ਸੰਭਾਲ, ਆਪ ਸੱਤਿਆਜੀਤ ਨੂੰ ਨਾਲ ਲੈ ਘਰ ਆਇਆ। ਉਸ ਨੇ ਚੁੱਲ੍ਹੇ 'ਚ ਅੱਗ ਮਚਾ ਰਹੀ ਅਤੇ "ਵਾਹਿਗੁਰੂ-ਵਾਹਿਗੁਰੂ" ਕਰ ਰਹੀ ਭੂਆ ਨੂੰ ਦੱਸਿਆ ਕਿ ਉਸ ਨੂੰ ਅੱਜ ਕਿਸੇ ਜ਼ਰੂਰੀ ਕੰਮ ਸੱਤਿਆਜੀਤ ਨਾਲ ਚੰਡੀਗੜ੍ਹ ਜਾਣਾ ਪੈਣਾ ਹੈ। ਭੂਆ ਦਇਆ ਸਿੰਘ ਦੀ ਗੱਲ ਸੁਣਨ ਤੋਂ ਤੁਰੰਤ ਬਾਅਦ ਉਹਨਾਂ ਲਈ ਚਾਹ ਅਤੇ ਪਰੌਂਠੇ ਤਿਆਰ ਕਰਨ 'ਚ ਰੁੱਝੀ। ਦਇਆ ਸਿੰਘ ਅਤੇ ਸੱਤਿਆਜੀਤ ਨਹਾਉਣ 'ਚ ਰੁੱਝੇ। ਵਾਰੀ ਨਾਲ ਨਹਾ ਕੇ ਤਿਆਰ ਹੋਏ। ਚਾਹ ਨਾਲ ਦੋਵਾਂ ਨੇ ਪਰੌਂਠੇ ਖਾਧੇ। ਦਇਆ ਸਿੰਘ ਨੇ ਆਪਣੀ ਪੁਸਤਕਾਂ ਵਾਲੀ ਅਲਮਾਰੀ ਵਿੱਚੋਂ ਅੰਗਰੇਜ਼ੀ ਦੇ, ਲਿਬਰੇਸ਼ਨ ਪਰਚੇ ਦੇ ਨਵੇਂ ਅੰਕ ਦੀਆਂ ਦੋ ਕਾਪੀਆਂ ਚੁੱਕ ਕੇ ਆਪਣੇ ਹੈਂਡ-ਬੈਗ 'ਚ ਪਾਈਆਂ। ਫੇਰ ਉਸ ਨੇ ਭੂਆ ਵੱਲੋਂ ਪੇਟੀ ਵਿੱਚੋਂ ਕੱਢਕੇ ਲਿਆਂਦੇ ਸੌ-ਸੌ ਦੇ ਪੰਜ ਨੋਟ, ਫੜਕੇ ਆਪਣੇ ਬਟੂਏ 'ਚ ਪਾਏ, ਬਟੂਆ ਪੈਂਟ ਦੀ ਪਿਛਲੀ ਜੇਬ 'ਚ ਤੁੰਨਿਆ। ਪਹਿਨੇ ਸਫੈਦ ਕਮੀਜ਼ ਦੇ ਅੰਦਰ ਨੂੰ ਮੁੜੇ ਕਾਲਰ, ਸੱਤਿਆਜੀਤ ਦੇ ਦੱਸਣ 'ਤੇ, ਠੀਕ ਕੀਤੇ। ਕਾਲਜੀਏਟ ਢੰਗ ਨਾਲ ਸਿਰ 'ਤੇ ਬੰਨੀਂ ਕਾਲੇ ਰੰਗ ਦੀ ਪੱਗ ਦਾ, ਸੱਜੇ ਕੰਨ ਉਤਲਾ ਲੜ, ਥੋੜ੍ਹਾ ਜਿਹਾ ਹੇਠਾਂ ਨੂੰ ਖਿੱਚ ਕੇ ਠੀਕ ਕੀਤਾ। ਭੂਆ ਨੂੰ "ਸਤਿ ਸ੍ਰੀ ਅਕਾਲ" ਬੁਲਾਕੇ ਅਤੇ ਉਸ ਕੋਲੋਂ ਅਸੀਸਾਂ ਲੈਕੇ, ਉਹ ਦੋਵੇਂ ਮੋਟਰਸਾਇਕਲ 'ਤੇ ਸਵਾਰ ਹੋਏ। ਦਇਆ ਸਿੰਘ ਨੇ ਸੂਰਜ ਨਿੱਕਲਣ ਤੋਂ ਪਹਿਲਾਂ ਮੋਟਰਸਾਇਕਲ ਚੰਡੀਗੜ੍ਹ ਨੂੰ ਜਾਂਦੀ ਸੜਕ 'ਤੇ ਚਾੜ੍ਹਿਆ। ਤਕਰੀਬਨ ਅੱਧੇ-ਪੌਣੇ ਘੰਟੇ ਦਾ ਸਫ਼ਰ ਤੈਹ ਕਰਕੇ ਉਹ ਚੰਡੀਗੜ੍ਹ ਪਹੁੰਚੇ।

ਹਾਈਕੋਰਟ ਦੇ ਕੰਪਲੈਕਸ ਦੀ ਪਾਰਕਿੰਗ 'ਚ, ਪਰਚੀ ਕਟਵਾਕੇ ਮੋਟਰ ਸਾਇਕਲ ਖੜਾ ਕੀਤਾ। ਦਇਆ ਸਿੰਘ ਨੇ ਆਪਣਾ ਹੈਂਡ-ਬੈਗ, ਸੱਤਿਆਜੀਤ ਕੋਲੋਂ ਫੜਿਆ। ਸੱਤਿਆਜੀਤ ਨੇ, ਸੰਗਰੂਰ ਵਾਲੇ, ਹਰਦਿਆਲ ਅਤੇ ਬਲਦੇਵ ਵਕੀਲ ਵਲੋਂ, ਹਾਈਕੋਰਟ ਦੇ ਕਾਮਰੇਡ ਵਕੀਲ ਦੇ ਨਉਂ ਲਿਖ ਕੇ ਦਿੱਤਾ ਪੱਤਰ, ਜੇਬ ਵਿੱਚੋਂ ਕੱਢਕੇ ਦਿਆ ਸਿੰਘ ਨੂੰ ਫੜਾਇਆ। ਦਇਆ ਸਿੰਘ ਨੇ ਆਪਣੇ ਜਾਣ-ਪਛਾਣ ਵਾਲੇ ਇੱਕ ਟਾਈਪਿਸਟ ਕੋਲੋਂ, ਕਾਮਰੇਡ ਵਕੀਲ ਦੇ ਬੈਠਣ ਵਾਲੇ ਅੱਡੇ ਦੀ ਜਾਣਕਾਰੀ ਲਈ। ਫੇਰ ਉਹ ਵਕੀਲਾਂ, ਅਰਜੀ ਨਵੀਸਾਂ, ਟਾਈਪਿਸਟਾਂ ਅਤੇ ਕਚਹਿਰੀ 'ਚ ਕੰਮੀਂ-ਧੰਦੀਂ ਆਏ ਲੋਕਾਂ ਦੀ ਭੀੜ ਵਿਚਦੀ ਲੰਘਦੇ, ਕਾਮਰੇਡ ਵਕੀਲ ਕੋਲ ਪਹੁੰਚੇ। ਉਸ ਨੂੰ ਪੱਤਰ ਦਿੱਤਾ। ਪੱਤਰ ਪੜ੍ਹ, ਉਸ ਨੇ ਉਹਨਾਂ ਨੂੰ ਅਪਣੱਤ ਨਾਲ ਬੈਂਚ 'ਤੇ ਬੈਠਾਇਆ। ਅਤੇ ਮੁਨਸ਼ੀ ਰਾਹੀਂ ਨੇੜਲੇ ਚਾਹ ਵਾਲੇ ਖੋਖੇ 'ਤੋਂ ਉਹਨਾਂ ਲਈ ਚਾਹ ਦੇ ਦੋ ਕੱਪ ਮੰਗਵਾਏ। ਵਕੀਲ ਆਪਣੇ ਹੱਥ ਵਿਚਲੇ ਪੱਤਰ ਦੇ ਹਿਸਾਬ ਨਾਲ, ਬੋਲ-ਬੋਲਕੇ, ਆਪਣੇ ਟਾਈਪਿਸਟ ਕੋਲੋਂ, ਮੈਂਗਲ ਦੇ ਸਬੰਧ 'ਚ, ਦਰਖਾਸਤ ਟਾਇਪ ਕਰਵਾਉਣ ਲੱਗਿਆ। ਦਰਖਾਸਤ 'ਤੇ, ਮੋਹਰ ਲਾਕੇ ਅਤੇ ਆਪਣੇ ਦਸਖ਼ਤ ਕਰਕੇ ਉਹ ਸਬੰਧਤ ਜੱਜ ਦੀ ਕੋਰਟ ਵੱਲ ਨੂੰ ਗਿਆ। ਅੱਧੇ-ਪੌਣੇ ਘੰਟੇ ਪਿੱਛੋਂ ਵਾਪਿਸ ਆਏ ਉਸ ਕਾਮਰੇਡ ਵਕੀਲ

ਨੇ ਬੈਂਚ 'ਤੇ ਬੈਠੇ ਦਿਆ ਸਿੰਘ ਅਤੇ ਸੱਤਿਆਜੀਤ ਹੋਰਾਂ ਨੂੰ ਕਿਹਾ,

"ਲੰਚ ਟਾਇਮ ਤੋਂ ਪਿੱਛੋਂ ਦਰਖਾਸਤ ਦੀ ਸੁਣਵਾਈ ਹੋਵੇਗੀ, ਕਾਮਰੇਡੋ!"

"ਵਕੀਲ ਸਾਹਬ! ਉਦੋਂ ਤੱਕ ਅਸੀਂ ਯੂਨੀਵਰਸਿਟੀ ਕੰਮ ਕਰ ਆਈਏ?"

"ਹਾਂ-ਹਾਂ- ਕਰ ਆਉ.. .. .ਚਾਰ ਵਜੇ ਤੋਂ ਪਹਿਲਾਂ-ਪਹਿਲਾਂ ਮੁੜ ਆਇਉ।"

"ਠੀਕ ਐ ਜੀ!" ਦਿਆ ਸਿੰਘ ਅਤੇ ਸੱਤਿਆਜੀਤ ਹਾਈਕੋਰਟ ਦੀ ਪਾਰਕਿੰਗ ਵੱਲ ਨੂੰ ਤੁਰੇ। ਪਰਚੀ ਵਾਪਿਸ ਕਰਕੇ, ਉੱਥੋਂ ਆਪਣਾ ਮੋਟਰਸਾਇਕਲ ਲਿਆ। ਪੰਦਰਾਂ-ਵੀਹ ਮਿੰਟਾਂ 'ਚ ਉਹ ਯੂਨੀਵਰਸਿਟੀ ਕੰਪਲੈਕਸ ਦੀ ਪਾਰਕਿੰਗ ਦੇ ਗੇਟ 'ਤੇ ਪਹੁੰਚੇ। ਮੋਟਰਸਾਇਕਲ ਪਾਰਕ 'ਚ ਖੜਾ ਕੀਤਾ। ਯੂਨੀਵਰਸਿਟੀ ਕੰਪਲੈਕਸ ਵਿੱਚ ਨੂੰ ਜਾਂਦੀ ਸੜਕ 'ਤੇ ਦਇਆ ਸਿੰਘ ਨਾਲ ਜਾ ਰਿਹਾ ਸੱਤਿਆਜੀਤ, ਨੌਜਵਾਨ ਉਮਰ ਦੇ ਆ ਜਾ ਰਹੇ ਮੁੰਡਿਆਂ-ਕੁੜੀਆਂ ਵਲ ਖਿੱਚ ਭਰੀ ਨਜ਼ਰ ਨਾਲ ਤੱਕਦਾ ਜਾ ਰਿਹਾ ਸੀ। ਉਹਨਾਂ ਆ ਜਾ ਰਹੇ ਨੌਜਵਾਨਾਂ ਵਿਚੋਂ ਕੁਝ ਨੇ ਮੁਸਕਰਾਹਟ ਨਾਲ ਦਇਆ ਸਿੰਘ ਦਾ ਸਵਾਗਤ ਕੀਤਾ। ਕੁਝ ਨੇ ਉਸ ਨਾਲ ਹੱਥ ਮਿਲਾਕੇ, ਉਸਦਾ ਹਾਲ-ਚਾਲ ਪੁੱਛਿਆ। ਮਿਲਣ ਵਾਲਿਆਂ ਦੇ ਰੰਗ-ਢੰਗ ਤੋਂ ਸਹਿਜੇ ਹੀ ਦਇਆ ਸਿੰਘ ਦੇ, ਯੂਨੀਵਰਸਿਟੀ ਦੇ ਮੁੰਡਿਆਂ-ਕੁੜੀਆਂ 'ਚ, ਹਰਮਨ ਪਿਆਰੇ ਹੋਣ ਦਾ ਅੰਦਾਜ਼ਾ ਲੱਗਦਾ ਸੀ। ਯੂਨੀਵਰਸਿਟੀ ਦੇ ਪਾਰਕ ਨੇੜੇ ਉਹਨਾਂ ਨੂੰ ਗੋਰੇ ਰੰਗ, ਸਾਊ ਚਿਹਰੇ, ਦਰਮਿਆਨੇ ਭਰਵੇਂ ਸਰੀਰ ਅਤੇ ਸਾਦੇ-ਸਾਫ਼ ਪਹਿਰਾਵੇ ਵਾਲੀ, ਚੌਵੀ-ਪੱਚੀ ਸਾਲ ਦੀ ਕਮਲੇਸ਼ ਮਿਲੀ। ਦਇਆ ਸਿੰਘ ਨੂੰ ਸਿਆਣਕੇ ਕਮਲੇਸ਼ ਦੇ ਮੂੰਹ 'ਤੇ, ਦਇਆ ਸਿੰਘ ਦੇ ਸਵਾਗਤ ਲਈ ਮੁਸਕਾਨ ਉਪਜੀ।

"ਭਾ-ਜੀ! ਈਦ ਦਾ ਚੰਦ ਈ ਹੋਗੇ ਤੁਸੀਂ ਤਾਂ?"

"ਐਸੀ ਗੱਲ ਤਾਂ ਨਹੀਂ ਕਮਲੇਸ਼!.. .. " ਉਸ ਕੋਲ ਰੁਕਦੇ ਦਇਆ ਸਿੰਘ ਨੇ ਕਿਹਾ ".. .. .ਦੇਖ ਲੈ, ਅੱਜ ਅਸੀਂ ਤਾਂ ਤੈਨੂੰ ਅਤੇ ਬਲਵੰਤ ਨੂੰ ਸਪੈਸ਼ਲ ਮਿਲਣ ਆਏ ਆਂ।"

"ਥੈਂਕ ਯੂ! ਜੇ ਤੁਸੀਂ ਮਿਲਣ ਆਏ ਹੋ.. .. ." ਕਮਲੇਸ਼ ਯਾਦ ਆਉਣ 'ਤੇ ਬੋਲੀ, ".. .. .ਲੇਕਨ ਕਾਮਰੇਡ! ਬਲਵੰਤ ਤਾਂ ਕਈ ਦਿਨਾਂ ਦਾ ਆਪਣੇ ਪਿੰਡ ਗਿਆ ਹੋਇਐ.. .. ਮੈਂ ਹਾਜ਼ਰ ਹਾਂ। ਚੱਲੋ! ਕੰਟੀਨ 'ਤੇ ਚੱਲਦੇਆਂ.. .. .ਚਾਹ ਦਾ ਕੱਪ-ਕੱਪ ਵੀ ਲੈਲਾਂਗੇ।"

"ਚਾਹ ਨਾਲੋਂ ਉਹ ਗੱਲ ਜਰੂਰੀ ਐ ਜੋ ਤੁਹਾਡੇ ਨਾਲ ਕਰਨ ਆਏ ਆਂ"

"ਫੇਰ ਪਾਰਕ 'ਚ ਬੈਠ ਜਾਨੇ ਆਂ ?"

ਉਹ ਤਿੰਨੇ, ਨੇੜਲੇ ਅਤੇ ਵੰਨ-ਸੁਵੰਨੇ ਫੁੱਲਾਂ ਵਾਲੇ, ਪਾਰਕ ਦੀ ਕੱਟੇ ਹੋਏ ਘਾਹ ਦੀ ਸਾਫ਼-ਸੁਥਰੀ ਚਾਦਰ 'ਤੇ ਜਾਕੇ ਬੈਠੇ। ਉਹਨਾਂ ਕੋਲੋਂ ਦਸ-ਬਾਰਾਂ ਕਰਮਾਂ ਦੀ ਦੂਰੀ 'ਤੇ, ਇੱਕ ਲੜਕਾ ਅਤੇ ਇੱਕ ਲੜਕੀ ਬੈਠੇ, ਗੱਲਾਂ ਕਰਨ 'ਚ ਰੁਝੇ ਹੋਏ ਸਨ। ਦਇਆ ਸਿੰਘ ਨੇ ਪੁੱਛਿਆ,

"ਹੋਰ ਸੁਣਾਉ! ਤੁਹਾਡੀ ਐਮ. ਫਿਲ ਦੀ ਪੜ੍ਹਾਈ ਦਾ ਕੀ ਹਾਲ ਐ?"

"ਵਧੀਐ.. .. .ਐਮ. ਫਿਲ ਤਾਂ ਹੋ-ਈ ਜਾਣੀ ਏ। ਹੋਰ ਤੁਸੀਂ ਦੱਸੋ ਹੁਣ ਕੀ ਕਰਦੇ ਹੁੰਨੇ ਓ?"

"ਕਾਮਰੇਡੀ.. .. ."

"ਸੱਚ ਕਈ ਦਿਨ ਹੋਗੇ, ਮੈਂ ਕਈ ਅਖਬਾਰਾਂ 'ਚ ਨਕਸਲਬਾੜੀ ਕੁਆਰਡੀਨੇਸ਼ਨ



ਕਮੇਟੀ ਬਨਣ ਦੀ ਖ਼ਬਰ ਵੀ ਪੜ੍ਹੀ ਸੀ।"

"ਹਾਂ! ਪੰਜਾਬ 'ਚ ਵੀ ਕੁਆਰਡੀਨੇਸ਼ਨ ਕਮੇਟੀ ਬਣ ਗਈ ਐ.. .." ਦਇਆ ਸਿੰਘ ਬੋਲਦਾ-ਬੋਲਦਾ ਪੰਜਾਬ 'ਚ ਬਣੀ ਕੁਆਰਡੀਨੇਸ਼ਨ ਕਮੇਟੀ ਦੀ ਵਿਚਾਰਧਾਰਾ ਅਤੇ ਰਾਜਨੀਤੀ ਬਾਰੇ ਕਮਲੇਸ਼ ਨੂੰ ਵਿਸਤਾਰ 'ਚ ਦੱਸਣ ਲੱਗਿਆ। ਪਰ ਉਸਨੇ ਉਸ ਨੂੰ ਉਸ ਕਮੇਟੀ ਦੇ ਜਥੇਬੰਦਕ ਢਾਂਚੇ ਬਾਰੇ ਕੋਈ ਵੀ ਗੱਲ ਦੱਸਣੀ ਠੀਕ ਨਹੀ ਸਮਝੀ ਸੀ। ਅੱਧਾ-ਪੌਣਾ ਘੰਟਾ ਗੱਲਾਂ ਕਰਨ ਬਾਅਦ, ਦਇਆ ਸਿੰਘ ਨੇ ਆਪਣੇ ਹੈਂਡਬੈਗ ਵਿੱਚੋਂ ਲਿਬਰੇਸ਼ਨ ਪਰਚੇ ਦੀ ਇੱਕ ਕਾਪੀ ਕੱਢਕੇ ਕਮਲੇਸ਼ ਨੂੰ ਦਿੱਤੀ। ਫੇਰ ਕਮਲੇਸ਼ ਕੰਟੀਨ 'ਤੋਂ ਚਾਹ ਲਿਉਣ ਲਈ ਉੱਠਣ ਲੱਗੀ। ਪਰ ਦਇਆ ਸਿੰਘ ਦੇ ਇਹ ਕਹਿਣ 'ਤੇ ਕਿ ਉਹ ਚਾਹ ਆਪ ਲੈਕੇ ਆਉਂਦਾ ਹੈ, ਉਹ ਮੁੜ ਬੈਠੀ। ਦਇਆ ਸਿੰਘ ਦੇ ਕੰਟੀਨ ਵੱਲ ਤੁਰਨ ਬਾਅਦ, ਕਮਲੇਸ਼ ਤੇ ਸੱਤਿਆਜੀਤ ਦਰਮਿਆਨ ਚੁੱਪ ਪਸਰੀ ਰਹੀ, ਕੁੱਝ ਪਲ ਮਗਰੋਂ ਚੁੱਪ ਨੂੰ ਤੋੜਦੇ ਸੱਤਿਆਜੀਤ ਨੇ ਪੁੱਛਿਆ,

"ਐਮ. ਫਿਲ ਤੁਸੀਂ ਕਾਸਤੇ ਕਰ ਰਹੇ ਹੋ?"

"ਮਾਰਕਸਵਾਦ ਅਤੇ ਪੰਜਾਬੀ ਨਾਵਲ ਦੇ ਟਾਪਿਕ 'ਤੇ"

"ਟਾਪਿਕ ਤਾਂ ਤੁਹਾਡਾ ਬੜਾ ਦਿਲਚਸਪ ਐ।"

"ਹਾਂ!.. .. .." ਕਮਲੇਸ਼ ਨੇ ਉਸ ਦੇ ਸਵਾਲ ਦੇ ਜਵਾਬ ਦਾ ਹੁੰਗਾਰਾ ਭਰਕੇ ਉਸ ਤੋਂ ਪੁੱਛਿਆ,

"ਤੇ ਤੁਸੀਂ ਕੀ ਕਰ ਰਹੇ ਹੋ?"

"ਮੈਂ ਵੀ ਦਇਆ ਸਿੰਘ ਹੋਰਾਂ ਵਾਲਾ ਕੰਮ ਹੀ ਕਰ ਰਹਿਐਂ.. .. ." ਸੱਤਿਆਜੀਤ ਮੁਸਕਰਾਕੇ ਬੋਲਿਆ, "...ਕਾਮਰੇਡੀ" ਉਹ ਗੱਲਾਂ-ਗੱਲਾਂ 'ਚ ਇੱਕ ਦੂਜੇ ਦੇ ਵਾਕਿਫ ਹੋਣ ਲੱਗੇ। ਇੰਨੇ ਨੂੰ ਦਇਆ ਸਿੰਘ ਟਰੇ 'ਚ ਤਿੰਨ ਕੱਪ ਚਾਹ ਦੇ ਲੈਕੇ ਆਇਆ। ਚਾਹ ਪੀਣ ਦੌਰਾਨ ਵੀ ਉਹ ਗੱਲਾਂ ਕਰਦੇ ਰਹੇ। ਫੇਰ ਉਸ ਨੇ ਬਲਵੰਤ ਨੂੰ ਦੇਣ ਲਈ ਕਮਲੇਸ਼ ਨੂੰ ਲਿਖਤੀ ਸੁਨੇਹਾ ਦਿੱਤਾ। ਕਮਲੇਸ਼ ਨੇ ਉਸ ਕੋਲੋਂ ਫੜਿਆ ਲਿਬਰੇਸ਼ਨ ਆਪਣੇ ਪਰਸ 'ਚ ਪਾਉਂਦੀ ਨੇ ਕਿਹਾ,

"ਕਾਮਰੇਡ! ਲਿਬਰੇਸ਼ਨ ਦਾ ਇਸ਼ੂ ਮੈਨੂੰ ਰੈਗੂਲਰ ਪੁਚਾਉਂਦੇ ਰਹਿਣਾ।"

"ਜ਼ਰੂਰ ਪੁਚਾਇਆ ਕਰਾਂਗੇ.. .. ." ਉਠਕੇ ਖੜ੍ਹੇ ਹੁੰਦੇ ਦਇਆ ਸਿੰਘ ਨੇ ਕਿਹਾ, ".. .. ਮੈਂ ਜਾਂ ਇਹ ਸਾਥੀ ਤੁਹਾਨੂੰ ਲਿਬਰੇਸ਼ਨ ਅਤੇ ਕੁਆਰਡੀਨੇਸ਼ਨ ਦਾ ਬਾਕੀ ਹੋਰ ਛਪਣ ਵਾਲਾ ਸਾਹਿਤ ਦੇਕੇ ਜਾਇਆ ਕਰਾਂਗੇ।"

"ਠੀਕ ਐ।"

ਉਹ ਤਿੰਨੇ ਜਣੇ ਯੂਨੀਵਰਸਿਟੀ ਦੇ ਪਾਰਕ 'ਚੋਂ ਤੁਰੇ। ਕਮਲੇਸ਼ ਹੋਸਟਲ ਵੱਲ ਨੂੰ ਚਲੀ ਗਈ। ਦਇਆ ਸਿੰਘ ਖਾਲੀ ਕੱਪ ਅਤੇ ਚਾਹ ਦੇ ਪੈਸੇ ਦੇਕੇ ਵਾਪਿਸ, ਖੜੇ ਸੱਤਿਆਜੀਤ ਕੋਲ ਆਇਆ। ਉਹ ਪਾਰਕਿੰਗ ਵਿੱਚੋਂ ਆਪਣਾ ਮੋਟਰਸਾਇਕਲ ਲੈ, ਵਕੀਲ ਦੇ ਅੱਡੇ 'ਤੇ ਪਹੁੰਚੇ। ਵਕੀਲ ਸੰਬੰਧਤ ਜੱਜ ਦੀ ਕੋਰਟ 'ਚ ਗਿਆ ਹੋਇਆ ਸੀ। ਪੱਚੀ-ਛੱਬੀ ਮਿੰਟਾਂ ਬਾਅਦ ਮੁੜੇ ਵਕੀਲ ਨੇ ਉਹਨਾਂ ਨੂੰ ਦੱਸਿਆ,

"ਕਾਮਰੇਡੋ! ਪੁਲਿਸ ਨੂੰ ਹਰ ਹਾਲਤ 'ਚ ਦੋ ਦਿਨਾਂ ਦੇ ਅੰਦਰ-ਅੰਦਰ ਆਪਣਾ ਸਾਥੀ ਸੰਗਰੂਰ ਕੋਰਟ 'ਚ ਪੇਸ਼ ਕਰਨਾ ਪਊ। ਉੱਥੇ ਤੁਸੀਂ ਹਰਦਿਆਲ ਐਡਵੋਕੇਟ ਰਾਹੀਂ ਸਾਥੀ ਦੀ ਜ਼ਮਾਨਤ ਕਰਵਾ ਲੈਣੀ।"

"ਥੈਂਕ ਯੂ ਸਰ!" ਦਇਆ ਸਿੰਘ ਨੇ ਵਕੀਲ ਦਾ ਧੰਨਵਾਦ ਕੀਤਾ। ਸੱਤਿਆਜੀਤ

ਨੇ ਮੈਂਗਲ 'ਤੇ ਬਣਾਏ ਕੇਸ ਸਬੰਧੀ ਵਕੀਲ ਕੋਲੋਂ, ਇੱਕ-ਦੋ ਨਿੱਕੇ-ਨਿੱਕੇ ਸਵਾਲ ਵੀ ਪੁੱਛੇ। ਉਹਨਾਂ ਦਾ ਮੋਟਰਸਾਇਕਲ ਜਦ ਚੰਡੀਗੜ੍ਹ ਤੋਂ ਬਾਹਰ ਨਿੱਕਲਿਆ ਤਾਂ ਉਦੋਂ ਅਕਾਸ਼ ਵਿੱਚ ਕਾਲੇ-ਕਾਲੇ ਬੱਦਲ ਪੱਸਰੇ ਹੋਏ ਸਨ। ਅਸਮਾਨੀ ਬਿਜਲੀ ਕਦੇ-ਕਦੇ ਗਰਜਦੇ ਬੱਦਲਾਂ 'ਚੋਂ ਲਿਸ਼ਕ-ਕੇ ਅੱਖਾਂ ਨੂੰ ਚੁੰਧਿਆ ਜਾਂਦੀ ਸੀ। ਮੋਟਰਸਾਇਕਲ ਦੇ ਹੈਂਡਲ ਨੂੰ ਪਹਿਲਾਂ ਨਾਲੋਂ ਵਧੇਰੇ ਚੌਕਸੀ ਨਾਲ ਘੁੱਟਕੇ ਫੜਦਿਆਂ, ਦਿਆ ਸਿੰਘ ਨੇ ਫਿਕਰ ਭਰੀ ਆਵਾਜ਼ 'ਚ ਕਿਹਾ,

"ਯਾਰ ਸੱਤਿਆਜੀਤ! ਮੀਂਹ ਕਿਤੇ ਹੋਰ ਨਾ ਕਣਕ ਅਤੇ ਤੂੜੀ ਖੇਤਾਂ 'ਚ ਹੀ ਤੈਰਦੇ।" ਉਸ ਦੀ ਗੱਲ ਦੇ ਜਵਾਬ 'ਚ ਸੱਤਿਆਜੀਤ ਨੇ ਕਿਹਾ, "ਭਰਾਵਾ! ਇਨਕਲਾਬ ਦੇ ਰਾਹ ਤੁਰਿਆਂ ਘਾਟੇ ਤਾਂ ਸਹਿਣ ਕਰਨੇ ਈ ਪੈਂਦੇ ਐ.. .. ਮੇਰਾ ਤਾਂ ਆਪ ਅੰਗੂਰਾਂ ਦਾ ਬਾਗ ਉੱਜੜ ਗਿਆ। ਆਪਣੇ ਏਧਰਲੇ ਕੰਮਾਂ ਕਰਕੇ ਬਾਗ ਵੰਨੀਂ ਧਿਆਨ ਨਹੀਂ ਦਿੱਤਾ ਗਿਆ।"

"ਖੈਰ! ਜੇਹੜੇ ਘਾਟੇ ਰੋਕੇ ਜਾ ਸਕਦੇ ਹੋਣ ਉਹ ਰੋਕਣੇ ਤਾਂ ਬਣਦੇ ਐ।"

"ਏਹਦੇ 'ਚ ਦੋ ਰਾਵਾਂ ਨੀ. .. ." ਸੱਤਿਆਜੀਤ ਗੱਲ ਕਰਦਾ-ਕਰਦਾ ਮੁਸਕਰਾਕੇ ਬੋਲਿਆ, ".. .. .ਪਰ ਦਇਆ ਸਿਆਂ! ਬੁਰਜੂਆ ਯੁੱਗ 'ਚ ਘਾਟੇ ਰੋਕਣੇ ਮੁਸ਼ਕਲ ਬਾਤ ਐ.. .. "

"ਐਂ ਤਾਂ ਫੇਰ ਕੁਰਬਾਨੀ ਬਾਝੋਂ ਪੂਰੀ ਨਹੀਂ ਪੈਂਦੀ।"

ਉਹ ਅਜਿਹੀਆਂ ਗੱਲਾਂ ਕਰਦੇ ਅਤੇ ਮੂਹਰਲੀ ਤੇਜ਼ ਹਵਾ ਦਾ ਸਾਹਮਣਾ ਕਰਦੇ, ਕਿਣ-ਮਿਣ ਕਣੀ ਦੇ ਬਾਵਜੂਦ ਮੋਟਰਸਾਇਕਲ 'ਤੇ ਸਵਾਰ ਹੋਏ, ਖਰੜ ਪਹੁੰਚੇ। ਨੱਥੂ ਨੇ ਕੱਢੀ ਕਣਕ, ਦੂਸਰੇ ਮਜ਼ਦੂਰਾਂ ਦੇ ਸਹਿਯੋਗ ਨਾਲ ਗੱਡੇ 'ਚ ਪਾਕੇ, ਦੋ ਗੇੜਿਆਂ ਰਾਹੀਂ ਘਰ ਸਬਾਤ 'ਚ, ਲਿਆ ਸੁੱਟੀ ਸੀ। ਤੂੜੀ ਦੇ ਉਤਦੀ ਤਿਰਪਾਲਾਂ ਪਾ ਦਿੱਤੀਆਂ ਸਨ। ਰਹਿੰਦਾ ਲਾਂਗਾ ਇਕੱਠਾ ਕਰ ਦਿੱਤਾ ਸੀ। ਨੱਥੂ ਦੇ ਇਹ ਕੰਮ ਕਰਨ ਕਾਰਨ ਉਸ ਦਾ ਫ਼ਿਕਰ ਲੱਥ ਗਿਆ ਸੀ। ਨੱਥੂ ਵੱਲੋਂ ਨਿਭਾਈ ਗਈ ਜ਼ੁੰਮੇਵਾਰੀ ਨੇ, ਦਇਆ ਸਿੰਘ ਦੇ ਮਨ 'ਚ ਨੱਥੂ ਦੀ ਕਦਰ ਹੋਰ ਵਧਾ ਦਿੱਤੀ ਸੀ। ਮੌਸਮ ਸਾਫ਼ ਹੋਣਾ ਸ਼ੁਰੂ ਹੋਣ ਨਾਲ, ਉਸ ਦੇ ਮਨ ਵਿਚਲਾ, ਤੂੜੀ ਖਰਾਬ ਹੋਣ ਦਾ ਫਿਕਰ ਵੀ, ਘਟਣਾ ਸ਼ੁਰੂ ਹੋ ਗਿਆ ਸੀ।

ਰਾਤ ਨੂੰ ਉਹ ਦੋਵੇਂ, ਮੈਂਗਲ ਸਿੰਘ ਦੀ ਜ਼ਮਾਨਤ ਕਰਵਾਉਣ ਅਤੇ ਕੁਆਰਡੀਨੇਸ਼ਨ ਕਮੇਟੀ ਦੀ ਐਮਰਜੈਂਸੀ ਮੀਟਿੰਗ ਨੂੰ ਸਫਲ ਕਰਨ ਬਾਰੇ ਸੋਚ-ਵਿਚਾਰ ਕਰਨ ਲੱਗੇ। ਸੋਚ-ਵਿਚਾਰ ਰਾਹੀਂ, ਉਹ ਇਹਨਾਂ ਸਿੱਟਿਆਂ 'ਤੇ ਪਹੁੰਚੇ ਕਿ ਸੱਤਿਆਜੀਤ ਰੂਪੋਸ਼ੀ ਦੀ ਹਾਲਤ 'ਚ ਹੀ, ਮੈਂਗਲ ਦੀ ਜ਼ਮਾਨਤ ਬਗੈਰਾ ਦੇ ਅਮਲ ਨੂੰ ਅਗਵਾਈ ਦੇਵੇ। ਸੰਗਰੂਰ ਇਲਾਕੇ ਦੇ ਦੂਸਰੇ ਸਾਥੀਆਂ ਨੂੰ ਵੀ ਚੌਕਸ ਕੀਤਾ ਜਾਵੇ। ਕੁਆਰਡੀਨੇਸ਼ਨ ਕਮੇਟੀ ਦੀ ਮੀਟਿੰਗ ਤਿੰਨ ਦਿਨਾਂ ਦੇ ਵਕਫੇ ਦੀ ਥਾਂ ਘੱਟੋ-ਘੱਟ ਪੰਜ ਦਿਨਾਂ ਦੇ ਵਕਫੇ ਨਾਲ ਕੀਤੀ ਜਾਵੇ, ਕਿਉਂਕਿ ਵਕੀਲ ਦੇ ਦੱਸਣ ਮੁਤਾਬਕ ਮੈਂਗਲ ਨੂੰ ਦੋ ਦਿਨ 'ਚ ਪੇਸ਼ ਕੀਤਾ ਜਾਣਾ ਸੀ ਤੇ ਸੱਤਿਆਜੀਤ ਨੂੰ ਮੈਂਗਲ ਦੀ ਜ਼ਮਾਨਤ ਦੇ ਅਮਲ ਨੂੰ ਅਗਵਾਈ ਦੇਣ 'ਚ ਰੁੱਝਣਾ ਪੈਣਾ ਸੀ। ਉਹਨਾਂ ਨੇ, ਮੀਟਿੰਗ ਦੇ ਸਥਾਨ, ਤਰੀਕ ਅਤੇ ਸਮੇਂ ਦੀ, ਕੁਆਰਡੀਨੇਸ਼ਨ ਕਮੇਟੀ ਮੈਂਬਰਾਂ ਨੂੰ ਇਤਲਾਹ ਦੇਣ ਦੀ ਜ਼ੁੰਮੇਵਾਰੀ ਵੀ ਆਪਸ 'ਚ ਵੰਡੀ। ਦਇਆ ਸਿੰਘ ਨੇ ਬਾਬਾ ਬੂਝਾ ਸਿੰਘ ਅਤੇ ਵਿਯੋਗੀ ਨੂੰ ਅਤੇ ਸੱਤਿਆਜੀਤ ਨੇ ਬੰਤ ਰਾਏਪੁਰ ਨੂੰ, ਇਤਲਾਹ ਦੇਣ ਦੀ ਜ਼ੁੰਮੇਵਾਰੀ ਲਈ।



ਸਵੇਰ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਸੱਤਿਆਜੀਤ ਸੰਗਰੂਰ ਪਹੁੰਚਣ ਲਈ ਖਰੜ ਤੋਂ ਬੱਸ ਚੜ੍ਹਿਆ।

ਉਹ ਸੰਗਰੂਰ ਜਦ ਆਪਣੇ ਘਰ ਪਹੁੰਚਿਆ ਤਾਂ ਉਸ ਨੂੰ ਆਪਣੇ ਘਰ ਨੂੰ ਲੱਗਿਆਂ ਜਿੰਦਰਾ ਦੂਰੋਂ ਹੀ ਦਿਸਿਆ। ਉਹ ਮਨ ਈ ਮਨ 'ਚ ਸੋਚਣ ਲੱਗਿਆ ਬਾਪੂ ਬਾਗ ਵਾਲੇ ਛੱਪਰ 'ਚ ਹੋਵੇਗਾ। ਉਹ ਇਹ ਸੋਚਦਿਆਂ, ਆਪਣੇ ਅੰਗੂਰਾਂ ਵਾਲੇ ਬਾਗ ਨੂੰ ਤੁਰਿਆ। ਅਗਾਹਾਂ ਉਸ ਨੂੰ ਆਪਣਾ ਪਿਤਾ ਭਗਵਾਨ ਸਿੰਘ ਪੰਦਰਾਂ-ਵੀਹ ਕਰਮਾਂ ਦੀ ਦੂਰੀ 'ਤੋਂ ਹੀ, ਛੱਪਰ ਨੇੜਲੀ ਟਾਹਲੀ ਹੇਠ ਡਹੇ ਮੰਜੇ 'ਤੇ ਬੈਠਾ ਅਤੇ ਆਪਣੇ ਸੱਜੇ ਹੱਥ ਵਿਚਲੀ ਮਾਲਾ ਫੇਰੀ ਜਾਂਦਾ ਦਿਸਿਆਂ। ਬਾਗ ਦੇ ਅੰਗੂਰਾਂ ਦੀਆਂ ਸੁੱਕ ਕੇ ਮੁੱਢੀਆਂ ਬਣੀਆਂ ਵੇਲਾਂ ਵੱਲ ਤੱਕਦੇ ਸੱਤਿਆਜੀਤ ਦੇ, ਵਧੀ ਦਾੜ੍ਹੀ ਵਾਲੇ ਮੂੰਹ 'ਤੇ ਪੀੜ-ਵਿੰਨੀਂ ਮੁਸਕਾਨ ਉਪਜੀ। ਉਸ ਨੇ ਆਪਣੇ-ਆਪ ਨੂੰ ਆਖਿਆ -

'ਮਨਾਂ! ਇਨਕਲਾਬ ਦੀ ਵੇਲ੍ਹ ਨੂੰ ਹਰੀ-ਭਰੀ ਕਰਨ ਖਾਤਰ ਅੰਗੂਰਾਂ ਦੇ ਬਾਗ ਦੀਆਂ ਵੇਲਾਂ ਸੁੱਕਣੀਆਂ ਹੀ ਸੁੱਕਣੀਆਂ ਤੀ।.. .. .'

ਉਸ ਨੇ ਆਪਣੇ ਮਨ 'ਤੇ ਕਾਬੂ ਪਾਉਂਦਿਆਂ ਆਪਣੇ ਪਿਤਾ ਨੂੰ 'ਸਤਿ ਸ੍ਰੀ ਅਕਾਲ' ਬੁਲਾਈ। ਭਗਵਾਨ ਸਿੰਘ ਦਾ ਸੁੰਗੜੀ ਚਮੜੀ ਵਾਲਾ ਹੱਥ, ਬੇਸ਼ੱਕ ਮਾਲਾ ਫੇਰਨੋਂ ਰੁਕਿਆ ਨਹੀਂ ਸੀ ਪਰ ਉਸ ਦਾ ਮਨ ਸੋਚਾਂ-ਵਿਚਾਰਾਂ 'ਚ ਗੁਆਚਿਆ ਹੋਇਆ ਸੀ। ਇਸ ਲਈ ਉਸ ਨੂੰ ਸੱਤਿਆਜੀਤ ਦੇ ਆਉਣ ਦਾ ਪਤਾ ਬਸ ਉਸ ਵਲੋਂ ਬੁਲਾਈ ਗਈ 'ਸਤਿ ਸ੍ਰੀ ਅਕਾਲ' ਦੀ ਆਵਾਜ਼ ਕੰਨ ਪੈਣ 'ਤੇ ਹੀ, ਲੱਗਿਆ ਸੀ। ਉਸ ਨੇ ਆਪਣਾ ਖਾਲੀ ਹੱਥ ਆਪਣੇ ਮੱਥੇ 'ਤੇ ਟੇਢਾ ਖੜ੍ਹਾ ਕਰਕੇ ਅਤੇ ਐਨਕ ਦੇ ਮੋਟੇ ਸ਼ੀਸ਼ਿਆਂ ਵਿਚਦੀ ਆਪਣੇ ਕੋਲ ਖੜੇ ਸੱਤਿਆਜੀਤ ਵੱਲ ਤੱਕ ਕੇ, ਰੋਸੇ ਭਰੀ ਆਵਾਜ਼ 'ਚ ਪੁੱਛਿਆ,

"ਜੀਤਿਆ! ਆਗਿਆ ਭਾਈ ਤੂੰ?"

"ਹਾਂ! ਬਾਪੂ!!" ਸੱਤਿਆਜੀਤ ਆਪਣੇ ਪਿਤਾ ਦੇ ਮੰਜੇ ਦੀਆਂ ਪਾਂਦਾਂ 'ਤੇ ਬੈਠਾ। ਭਗਵਾਨ ਸਿੰਘ ਵਿਅੰਗਮਈ ਅੰਦਾਜ਼ 'ਚ ਦੱਸਣ ਲੱਗਿਆ,

"ਥਾਣੇਦਾਰ ਅਤੇ ਕਈ ਸਿਪਾਹੀ ਵੀ ਆਏ ਤੀ।"

"ਕੀ ਕਹਿੰਦੇ ਤੀ ਬਾਪੂ?"

"ਕਹਿਣਾ ਕੀ ਜਣਦਿਆਂ ਦਾ ਸਿਰ ਤੀ। ਤੈਨੂੰ ਭਾਲਦੇ ਤੀ।"

"ਫੇਰ ਤੁਸੀਂ ਕੀ ਕਿਹਾ ਬਾਪੂ?"

"ਮੈਂ ਕੀ ਕਹਿਣਾ ਤੀ.. .. ." ਭਗਵਾਨ ਸਿੰਘ ਪਹਿਲੇ ਰੌਂਅ 'ਚ ਬੋਲਿਆ, ".. .. ਮੈਂ ਕਿਹਾ, ਮੇਰੇ ਕੇਹੜਾ ਹੱਥ 'ਚ ਫੜਿਐ..ਭਾਈ! ਉਹ ਐਥੇ ਕਿਧਰੇ ਆਵਦੀ ਪਾਰਟੀ ਦੇ ਕੰਮਾਂ-ਧੰਦਾਂ 'ਚ ਫਿਰਦਾ ਹੋਊਗਾ।"

"ਫੇਰ ਕੀ ਆਹਦੇ ਬਾਪੂ? ਉਹ।"

"ਪੇਸ਼ ਕਰਨ ਨੂੰ ਆਖਕੇ ਗਏ ਐ.. .. ." ਥੋੜ੍ਹਾ ਰੁਕਕੇ ਭਗਵਾਨ ਸਿੰਘ ਨੇ ਸੱਤਿਆਜੀਤ ਵੱਲ ਗਹੁ ਨਾਲ ਤੱਕਦਿਆਂ ਪੁੱਛਿਆ, .. .. .ਹੁਣ ਤੂੰ ਦੱਸ ਪੇਸ਼ ਹੋਣ ਬਾਰੇ ਕੀ ਖ਼ਿਆਲ ਐ?"

"ਪੇਸ਼ ਹੋਣ ਨੂੰ ਕੀ ਮੈਂ ਕੋਈ ਗੁਨਾਹ ਕੀਤੈ ਬਾਪੂ?" ਸੱਤਿਆਜੀਤ ਨੇ ਦ੍ਰਿੜ੍ਹਤਾ ਭਰੇ ਅੰਦਾਜ਼ 'ਚ ਕਿਹਾ, ".. . .ਜੇ ਫੇਰ ਆਏ ਤਾਂ ਆਖਦਿਓ-ਪੇਸ਼-ਪ੍ਰਸ਼ ਨੀ ਹੁੰਦਾ ਸੱਤਿਆਜੀਤ। ਉਹਨੇ ਕੇਹੜਾ ਕੋਈ ਗੁਨਾਹ ਕੀਤੈ।"

"ਮੁੜਕੇ ਮੇਰੀ ਪੱਗ ਨੂੰ ਦਾਗ ਨਾ ਲਾਦੀਂ, ਪੇਸ਼ ਹੋਕੇ ?"

"ਬਾਪੂ ! ਸਿਰ ਕਟਵਾ ਲਊਂ। ਤੇਰੀ ਪੱਗ ਨੂੰ ਦਾਗ ਨਹੀਂ ਲੱਗਣ ਦਿੰਦਾ।"

"ਚੰਗਾ ! ਜਾਹ.. .. .ਉਹਨਾਂ ਸਿਪਾਹਟਿਆਂ ਦਾ ਪਤਾ ਨਹੀਂ ਕਿਹੜੇ ਵੇਲੇ ਆ ਧਮਕਣ।"

ਸੱਤਿਆਜੀਤ ਸਤਿਕਾਰ ਨਾਲ ਭਗਵਾਨ ਸਿੰਘ ਦੇ ਪੈਰੀਂ ਹੱਥ ਲਾਕੇ ਅਤੇ ਉਸ ਕੋਲੋਂ ਥਾਪੀ ਲੈਕੇ, ਰਾਧੇ ਰਾਮ ਕੇ ਘਰ ਗਿਆ। ਰਾਧੇ-ਰਾਮ ਘਰ ਨਹੀਂ ਸੀ। ਸਵਿੱਤਰੀ ਨੇ ਉਸ ਨੂੰ ਰੋਟੀ ਪਰੋਸਕੇ ਦਿੱਤੀ। ਉਸ ਦੇ ਰੋਟੀ ਖਾਂਦੇ-ਖਾਂਦੇ ਰਾਧੇ ਰਾਮ ਆਇਆ। ਫਿਰ ਉਹ ਦੋਵੇਂ ਸੰਗਰੂਰ ਵਾਲੇ ਵਕੀਲ ਹਰਦਿਆਲ ਅਤੇ ਬਲਦੇਵ ਨੂੰ ਮਿਲੇ। ਸੱਤਿਆਜੀਤ ਨੇ ਉਹਨਾਂ ਨੂੰ, ਹਾਈਕੋਰਟ ਦੇ ਕਾਮਰੇਡ ਵਕੀਲ ਕੋਲੋਂ ਲਿਆਂਦਾ ਕਾਗਜ ਫੜਾਇਆ ਜਿਸ 'ਤੇ ਹਾਈਕੋਰਟ ਦੇ ਸਬੰਧਤ ਜੱਜ ਦੀ ਮੋਹਰ ਅਤੇ ਦਸਤਖ਼ਤ ਸਨ। ਵਕੀਲਾਂ ਨੇ ਉਹਨਾਂ ਨੂੰ ਕਿਹਾ ਕਿ ਉਹ ਜ਼ਮਾਨਤੀਆ ਤਿਆਰ ਰੱਖਣ। ਜਦੋਂ ਵੀ ਮੈਂਗਲ ਨੂੰ ਪੇਸ਼ ਕੀਤਾ, ਉਦੋਂ ਹੀ ਉਸਨੂੰ ਜ਼ਮਾਨਤ 'ਤੇ ਰਿਹਾਅ ਕਰਵਾ ਲਿਆ ਜਾਵੇਗਾ।

ਸੱਤਿਆਜੀਤ ਅਤੇ ਰਾਧੇਰਾਮ ਸੰਗਰੂਰ ਵਾਲੇ ਵਕੀਲਾਂ ਨੂੰ ਮਿਲਣ ਬਾਅਦ, ਆਥਣੇ ਲੌਂਗੋਵਾਲ, ਬਚਨ ਕੋਲ ਗਏ। ਉਹ ਰਾਤ ਨੂੰ ਉਸ ਕੋਲ ਠਹਿਰੇ। ਉਸ ਨਾਲ ਉਹਨਾਂ ਨੇ ਮੈਂਗਲ ਦੀ ਗ੍ਰਿਫ਼ਤਾਰੀ ਦੀ ਵਿਸਤਾਰ 'ਚ ਗੱਲ ਕਰਕੇ, ਉਸਨੂੰ ਮੈਂਗਲ ਦੀ ਜ਼ਮਾਨਤ ਦੇਣ ਲਈ ਵੀ ਪੁੱਛਿਆ। ਉਸ ਨੇ ਖਿੜੇ ਮੱਥੇ ਜ਼ਮਾਨਤ ਦੇਣ ਲਈ ਸਹਿਮਤੀ ਦਿੱਤੀ। ਮੈਂਗਲ ਦੀ ਗ੍ਰਿਫ਼ਤਾਰੀ 'ਤੋਂ ਤੀਜੇ ਦਿਨ ਦੀ ਸ਼ਾਮ ਨੂੰ, ਹਰਦਿਆਲ ਵਕੀਲ ਨੇ ਰਾਧੇਰਾਮ ਨੂੰ ਸੁਨੇਹਾ ਭੇਜਿਆ ਕਿ, ਕੱਲ੍ਹ ਨੂੰ ਮੈਂਗਲ ਨੂੰ ਸੰਗਰੂਰ ਦੀ ਅਦਾਲਤ 'ਚ ਪੇਸ਼ ਕੀਤਾ ਜਾਵੇਗਾ। ਬਚਨ, ਰਾਧੇਰਾਮ, ਜਗਰੂਪ, ਮਾਹਮਦਪੁਰ ਵਾਲਾ ਉਜਾਗਰ, ਸੱਤਿਆਜੀਤ, ਇੱਕ ਪੰਚਾਇਤ ਮੈਂਬਰ, ਮੈਂਗਲ ਦਾ ਪਿਤਾ ਤੇ ਮੈਗਲ ਦੀ ਪਤਨੀ, ਕਚੈਹਰੀਆਂ ਖੁਲ੍ਹਣ ਦਾ ਸਮਾਂ ਹੋਣ ਦੇ ਨਾਲ ਹੀ, ਹਰਦਿਆਲ ਵਕੀਲ ਅਤੇ ਬਲਦੇਵ ਵਕੀਲ ਦੇ ਅੱਡੇ 'ਤੇ ਪਹੁੰਚੇ। ਵਕੀਲਾਂ ਨੇ ਦੂਸਰੇ ਸਾਰਿਆਂ ਨੂੰ ਤਾਂ ਆਪਣੇ ਕੋਲ ਬਿਠਾ ਲਿਆ। ਪਰ ਸੱਤਿਆਜੀਤ ਨੂੰ ਕਿਹਾ,

"ਕਾਮਰੇਡਾ ! ਪੁਲਿਸ ਤੈਨੂੰ ਗ੍ਰਿਫ਼ਤਾਰ ਕਰਨ ਲਈ ਮੁੱਠੀਆਂ 'ਚ ਥੁੱਕੀ ਫਿਰਦੀ ਐ। ਤੂੰ ਇੱਥੋਂ ਚਲਾ ਜਾਹ।"

ਸੱਤਿਆਜੀਤ ਵਕੀਲਾਂ ਦੇ ਕਹਿਣੇ ਨੂੰ ਗੰਭੀਰਤਾ ਨਾਲ ਲੈਂਦਾ, ਰਾਧੇਰਾਮ ਨੂੰ ਆਪਣੇ ਠਹਿਰਨ ਦਾ ਟਿਕਾਣਾ ਦੱਸਕੇ, ਉੱਥੋਂ ਚੌਕਸੀ ਨਾਲ ਚੱਕਵੇਂ ਪੈਰੀਂ ਤੁਰਿਆ। ਉਸਨੂੰ ਉੱਥੋਂ ਗਿਆਂ ਹਾਲੇ ਦਸ-ਬਾਰਾਂ ਮਿੰਟ ਹੀ ਹੋਏ ਸਨ ਕਿ ਇੰਨੇ ਨੂੰ ਥਾਣੇਦਾਰ ਅਤੇ ਅੱਠ-ਨੌਂ ਸਿਪਾਹੀਆਂ ਦੀ ਧਾੜ, ਵਕੀਲਾਂ ਦੇ ਅੱਡੇ 'ਤੇ ਆ ਧਮਕੀ। ਉਹਨਾਂ ਨੇ ਉੱਥੇ ਬੈਠੇ ਸਾਰਿਆਂ ਨੂੰ ਆਪਣੀਆਂ ਬਾਜ਼ ਅੱਖਾਂ ਨਾਲ ਦੇਖਿਆ। ਥਾਣੇਦਾਰ ਵਕੀਲਾਂ ਨਾਲ ਦੋ-ਤਿੰਨ ਮਿੰਟ ਐਧਰਲੀਆਂ-ਔਧਰਲੀਆਂ ਗੱਲਾਂ ਕਰਕੇ, ਪੁਲਿਸੀ ਧਾੜ ਨੂੰ ਨਾਲ ਲੈ, ਉੱਥੋਂ ਤੁਰਿਆ।

ਤਕਰੀਬਨ ਤਿੰਨ ਵਜੇ ਦੇ ਲੱਗਭੱਗ, ਪੁਲਿਸ ਦੀ ਚਾਰੇ ਪਾਸਿਆਂ ਤੋਂ ਬੰਦ-ਵੈਨ ਸੰਗਰੂਰ ਦੀਆਂ ਕਚੈਹਰੀਆਂ ਅੱਗੇ ਆ-ਕੇ ਰੁਕੀ। ਬੰਦ ਵੈਨ ਨੂੰ ਦੇਖ ਵਕੀਲਾਂ ਦੇ ਅੱਡੇ 'ਤੇ ਬੈਠੇ ਬਚਨ ਅਤੇ ਦੂਸਰੇ ਸਾਰੇ, ਉਸ ਵੈਨ 'ਚ ਮੈਂਗਲ ਦੇ ਹੋਣ ਦਾ ਅੰਦਾਜ਼ਾ ਲਾਉਂਦੇ, ਆਪਣੀ-ਆਪਣੀ ਥਾਂ 'ਤੋਂ ਕਾਹਲੀ ਨਾਲ ਉੱਠਕੇ ਖੜੇ ਹੋਏ। ਤੁਰੰਤ



ਹਰਦਿਆਲ ਵਕੀਲ ਬੋਲਿਆ,

"ਸਾਰੇ ਆਪਣੀ-ਆਪਣੀ ਥਾਂ 'ਤੇ ਬੈਠਜੋ। ਕਿਸੇ ਨੇ ਵੈਨ ਵਲ ਨਹੀਂ ਜਾਣਾ। ਪੁਲਿਸ ਬੇਇੱਜ਼ਤੀ ਕਰੂ। ਇਉਂ ਉਹਨਾਂ ਨੇ ਕਿਸੇ ਨੂੰ ਮਿਲਣ ਨਹੀਂ ਦੇਣਾ। ਬਾਕੀ ਆਪਾਂ ਅੱਜ ਉਹਦੀ ਜ਼ਮਾਨਤ ਵੀ ਕਰਵਾ ਹੀ ਲੈਣੀ ਐ।"

ਵਕੀਲ ਦੀ ਇਹ ਗੱਲ ਸੁਣ, ਸਾਰੇ ਆਪਣੀ-ਅਪਣੀ ਥਾਂ 'ਤੇ ਬੈਠੇ। ਵਕੀਲਾਂ ਨੇ ਮੈਂਗਲ ਦੇ ਕੇਸ ਦੀ ਫਾਇਲ ਆਪਣੇ ਹੱਥ ਲਈ। ਪੁਲਸੀਏ ਹੱਥਕੜੀ 'ਚ ਜਕੜੇ ਤੇ ਨਿਢਾਲ ਹੋਏ, ਵੈਨ ਦੀ ਤਾਕੀ ਵਿਚਦੀ ਮਸਾਂ ਉੱਤਰੇ ਮੈਂਗਲ ਨੂੰ, ਆਪਣੇ ਘੇਰੇ ਵਿੱਚ ਲੈਂਦੇ, ਬਖ਼ਸ਼ੀ-ਖਾਨੇ ਵੱਲ ਲੈਕੇ ਤੁਰੇ। ਵਕੀਲ ਹਰਦਿਆਲ ਨੇ ਮੈਂਗਲ ਨੂੰ ਲਿਜਾ ਰਹੀ ਗਾਰਦ ਦੇ ਇੰਚਾਰਜ ਥਾਣੇਦਾਰ ਤੋਂ ਪੁੱਛਿਆ,

"ਥਾਣੇਦਾਰ ਸਾਹਬ ! ਮੈਂਗਲ ਸਿੰਘ ਕਾਮਰੇਡ ਨੂੰ ਚਾਹ-ਪਾਣੀ ਪਿਆਇਆ ਜਾ ਸਕਦੈ ?"

"ਪਰਿਵਾਰ ਵਾਲੇ, ਉਦੋਂ ਪਿਲਾ ਸਕਦੇ ਨੇ ਵਕੀਲ ਸਾਹਿਬ ! ਜਦੋਂ ਮੁਲਜ਼ਮ ਨੂੰ ਬਖ਼ਸ਼ੀਖਾਨੇ 'ਚ ਬੰਦ ਕਰਤਾ।"

ਮੈਂਗਲ ਦਾ ਉਦਾਸ ਚਿਹਰੇ ਵਾਲੇ ਪਿਤਾ ਅਤੇ ਚੁੰਨੀ ਦੇ ਪੱਲੇ ਨਾਲ ਅੱਖਾਂ 'ਚੋਂ ਡੁਲ੍ਹਦੇ ਅੱਥਰੂ ਪੂੰਝਦੀ ਮੈਂਗਲ ਦੀ ਪਤਨੀ ਨੇ ਬਖ਼ਸ਼ੀਖਾਨੇ ਦੀਆਂ ਸੀਖਾਂ ਵਿਚਦੀ ਮੈਗਲ ਨੂੰ ਚਾਹ ਦਾ ਕੱਪ ਤੇ ਬਿਸਕੁਟ ਫੜਾਏ। ਸਰੀਰਕ ਪੀੜ ਅਤੇ ਮਾਨਸਿਕ ਤਣਾਅ ਨਾਲ ਪੀੜਤ ਮੈਂਗਲ ਨੇ, ਹਾਲੇ ਚਾਹ ਪੀਤੀ ਹੀ ਸੀ ਕਿ ਇੰਨੇ ਨੂੰ ਅਦਾਲਤ ਵਲੋਂ ਉਸ ਨੂੰ ਆਵਾਜ਼ ਵੱਜੀ। ਪੁਲਸੀਏ ਉਸਨੂੰ ਬਖ਼ਸ਼ੀਖਾਨੇ ਵਿੱਚੋਂ ਕੱਢਕੇ, ਪੇਸ਼ ਕਰਨ ਲਈ ਅਦਾਲਤ 'ਚ ਲੈਕੇ ਗਏ। ਉਹਨਾਂ ਦੇ ਨਾਲ, ਦੋਵੇਂ ਵਕੀਲ, ਜ਼ਮਾਨਤੀਆ ਬਚਨ ਅਤੇ ਪੰਚਾਇਤ ਮੈਂਬਰ ਵੀ ਅਦਾਲਤ 'ਚ ਹਾਜ਼ਰ ਹੋਏ। ਕੁਝ ਮਿੰਟਾਂ 'ਚ ਹੀ ਜੱਜ ਨੇ ਮੈਂਗਲ ਦੀ ਜ਼ਮਾਨਤ ਲੈਕੇ ਉਸ ਦੇ ਹੱਥਾਂ ਨੂੰ ਲੱਗੀ ਹੱਥਕੜੀ ਪੁਲਿਸ ਵਾਲਿਆਂ ਕੋਲੋਂ ਖੁਲਵਾਈ। ਜੱਜ ਨੇ ਵਕੀਲ ਨੂੰ ਮੈਂਗਲ ਦੇ ਕੇਸ ਦੀ ਅਗਲੀ ਤਰੀਕ ਦਿੱਤੀ। ਅਦਾਲਤ ਵਿੱਚੋਂ ਬਾਹਰ ਆਏ ਮੈਂਗਲ ਨੂੰ ਸਾਰੇ ਜੱਫੀਆਂ ਪਾਕੇ ਮਿਲੇ। ਮੈਂਗਲ ਨੇ ਰਾਧੇਰਾਮ ਕੋਲੋਂ ਦਰਦ ਵਿੰਨ੍ਹੀਂ ਆਵਾਜ਼ 'ਚ ਪੁੱਛਿਆ,

"ਸੱਤਿਆਜੀਤ ਛੱਡਤਾ ਰਾਧੇ ? ਜਾਂ ਨਹੀਂ ?"

"ਉਹ ਫੜਿਆ ਹੀ ਨਹੀਂ ਗਿਆ।"

"ਅੱਛਾ.. ..।" ਮੈਂਗਲ ਦਾ ਦਿਮਾਗ, ਰਾਧੇਰਾਮ ਦਾ ਜਵਾਬ ਸੁਣ ਚਕਰਾ ਗਿਆ ਸੀ। ਉਹ ਅਗਾਂਹ ਨਹੀਂ ਬੋਲਿਆ ਸੀ। ਵਕੀਲਾਂ ਦਾ ਧੰਨਵਾਦ ਕਰਕੇ ਉਹ ਸਾਰੇ ਮੈਂਗਲ ਕੇ ਘਰ ਚਲੇ ਗਏ। ਘਰ ਪਹੁੰਚਕੇ ਉਹ ਕੁਝ ਸਮਾਂ ਮੈਂਗਲ ਕੋਲੋਂ ਉਸਦਾ ਹਾਲ ਪੁੱਛਦੇ ਰਹੇ। ਮੈਂਗਲ ਬਸ ਉਹਨਾਂ ਨੂੰ ਇਹੋ ਜਵਾਬ ਦਿੰਦਾ ਰਿਹਾ, "ਪੁੱਛੋ ਨਾ ਭਰਾਵੋਂ !.. .. .ਕਸਾਈ ਬੱਕਰੇ 'ਤੇ ਰਹਿਮ ਥੋੜ੍ਹਾ ਕਰਦਾ ਹੁੰਦੈ.. . . .." ਫੇਰ ਉਹ ਸਾਰੇ ਮੈਂਗਲ ਕੇ ਘਰੋਂ ਆਪਣੇ-ਆਪਣੇ ਘਰ ਨੂੰ ਤੁਰਨ ਲੱਗੇ। ਆਖਰ ਰਾਧੇਰਾਮ ਇਕੱਲਾ ਹੀ ਰਹਿ ਗਿਆ। ਉਹ ਮੈਂਗਲ ਨੂੰ ਪਰਿਵਾਰ ਵਾਲਿਆਂ ਕੋਲੋਂ ਉਠਾਕੇ ਉਹਨਾਂ ਦੇ ਅੰਦਰਲੇ ਕਮਰੇ ਵਿੱਚ ਲੈਕੇ ਗਿਆ। ਕਮਰੇ 'ਚ ਉਹ ਦੋਵੇਂ ਦਸ-ਬਾਰਾਂ ਮਿੰਟ ਬੈਠੇ, ਧੀਮੀਂ ਆਵਾਜ਼ 'ਚ ਗੱਲਾਂ ਕਰਦੇ ਰਹੇ। ਫੇਰ ਰਾਧੇਰਾਮ ਵੀ, ਮੈਂਗਲ ਨਾਲ ਹੱਥ ਮਿਲਾਕੇ ਤੁਰਿਆ। ਉਹ ਆਪਣੇ ਘਰ ਵਲ ਜਾਣ ਦੀ ਬਿਜਾਏ, ਉਸ ਘਰ ਵੱਲ ਨੂੰ ਤੁਰਿਆ ਜਿਸ ਘਰ ਆਪਣੇ ਠਹਿਰਿਆ ਹੋਣ ਬਾਰੇ ਸੱਤਿਆਜੀਤ ਰਾਧੇ ਰਾਮ ਨੂੰ ਵਕੀਲਾਂ ਦੇ ਅੱਡੇ 'ਤੇ

ਦੱਸਕੇ ਗਿਆ ਸੀ।

### ਉਨੀ

ਚੰਦ, ਮਿੱਟੀ ਰੰਗੇ ਬੱਦਲਾਂ ਓਹਲਿਉਂ ਬਾਹਰ ਆ ਰਿਹਾ ਸੀ। ਚੰਨ ਚਾਨਣੀ ਪੱਛਮ ਦਿਸ਼ਾ ਵੱਲੋਂ ਚੱਲ ਰਹੀ ਹਵਾ ਨਾਲ ਝੂਮਦੀਆਂ, ਜਵਾਰ ਅਤੇ ਕਮਾਦ ਦੀਆਂ ਫ਼ਸਲਾਂ ਨਾਲ, ਖੇਡ ਰਹੀ ਸੀ। ਰਾਧੇਰਾਮ ਅਤੇ ਮੈਂਗਲ, ਰਾਏਕੋਟ ਤੋਂ ਅੱਚਰਵਾਲ ਪਿੰਡ ਨੂੰ ਜਾਂਦੇ ਕੱਚੇ-ਰਾਹ ਘੰਟਾ-ਪੌਣਾ ਘੰਟਾ ਤੁਰਦੇ-ਤੁਰਦੇ, ਫੇਰ ਉਸ ਰਾਹ ਨੂੰ ਛੱਡਕੇ ਫ਼ਸਲਾਂ ਵਿਚਦੀ, ਖਾਲੇ-ਖਾਲ ਪੂਰਬ ਵਾਲੇ ਪਾਸੇ ਨੂੰ ਤੁਰਨ ਲੱਗੇ ਸਨ। ਰਾਧੇਰਾਮ ਮੂਹਰੇ ਤੁਰਿਆ ਜਾ ਰਿਹਾ ਸੀ। ਮੈਂਗਲ ਉਸ ਦੇ ਪਿੱਛੇ-ਪਿੱਛੇ ਤੁਰ ਰਿਹਾ ਸੀ। ਉਹਨਾਂ ਨੂੰ ਖੇਤਾਂ ਵਿੱਚਲੇ ਕੀੜਿਆਂ-ਮਕੌੜਿਆਂ ਦੀਆਂ ਆਵਾਜ਼ਾਂ ਤੋਂ ਬਿਨਾਂ ਕੋਈ ਹੋਰ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਧੋਲੇ-ਧੋਲੇ ਪੈਰੀਂ ਖਾਲੇ-ਖਾਲ ਵੀਹ-ਕੁ ਮਿੰਟ ਤੁਰਨ ਬਾਅਦ, ਉਹ ਇੱਕ ਪੱਕੀਆਂ ਇੱਟਾਂ ਵਾਲੇ ਕੋਠੇ ਕੋਲ ਪਹੁੰਚੇ। ਕੋਠੇ ਮੂਹਰੇ ਡਹੇ ਬਾਣ ਦੇ ਮੰਜੇ 'ਤੋਂ ਉਠ ਕੇ, ਉਜਾਗਰ ਮਾਹਮਦਪੁਰ ਨੇ ਉਹਨਾਂ ਨਾਲ ਹੱਥ ਮਿਲਾਏ। ਉਸ ਨੇ ਉਹਨਾਂ ਨੂੰ ਹੌਲੀ ਆਵਾਜ਼ 'ਚ ਕਿਹਾ-

"ਥੋੜ੍ਹਾ ਅਗਾਹਾਂ ਚੱਲਣੈ। ਮੇਰੇ ਮਗਰੇ-ਮਗਰ ਤੁਰੇ ਆਇਓ।"

ਉਹ ਦੋਵੇਂ ਚੁੱਪ-ਚਾਪ, ਦਰਮਿਆਨੇ ਕੱਦ, ਭਰਵੇਂ-ਗੱਠਵੇਂ ਸਰੀਰ ਅਤੇ ਵਿਰਲੇ-ਵਿਰਲੇ ਧੌਲਿਆਂ ਵਾਲੀ ਕਾਲੀ-ਲੰਮੀਂ ਦਾੜ੍ਹੀ ਵਾਲੇ ਉਜਾਗਰ ਮਾਹਮਦਪੁਰ ਦੇ ਮਗਰ-ਮਗਰ, ਨੇੜਲੇ ਪਿੰਡ ਵੱਲ ਨੂੰ ਤੁਰੇ। ਅੱਧੇ ਘੰਟੇ ਦੇ ਲੱਗਭਗ ਤੁਰਨ ਬਾਅਦ, ਉਹ ਮੱਕੀ ਦੇ ਖੇਤ ਨੇੜਲੇ ਛੱਪਰ 'ਚ ਪਹੁੰਚੇ। ਮੱਕੀ ਦੇ ਖੇਤ ਦੇ ਮਾਲਕ ਗੱਭਰੂ ਜੱਗੇ ਨੇ ਉਹਨਾਂ ਨਾਲ ਹੱਥ ਮਿਲਾਏ। ਉਹਨਾਂ ਨੂੰ ਛੱਪਰ ਨੇੜੇ ਡਹੇ ਮੰਜਿਆਂ 'ਤੇ ਬਿਠਾਇਆ। ਉਜਾਗਰ ਨੇ ਪੁੱਛਿਆ,

"ਕਿਉਂ ਬਈ ਜੱਗਿਆ ਜੱਟਾ! ਸਾਥੀ ਹਾਲੇ ਬਹੁੜਿਆ ਨਹੀਂ?"

"ਹਾਲੇ ਤਾਂ ਬਹੁੜਿਆ ਨਹੀਂ ਚਾਚਾ।" ਉਜਾਗਰ ਨੂੰ ਛੋਟੀ ਉਮਰ ਦਾ ਸਿਆਸੀ ਕਾਡਰ ਅਪਣੱਤ ਨਾਲ ਚਾਚਾ ਹੀ ਆਖਣ ਲੱਗ ਗਿਆ ਸੀ।

"ਚਲੋ, ਬਹੁੜ ਜਾਂਦੈ!"

ਉਜਾਗਰ ਮਾਹਮਦਪੁਰ ਨੇ ਬੋਲਣ ਦੇ ਨਾਲ, ਆਪਣੀ ਆਦਤ ਮੁਤਾਬਿਕ ਖੱਬੀ ਅੱਖ ਬੇਮਲੂਮੀ ਮੀਚੀ। ਉਹ ਚਾਰੇ ਹਾਲੇ ਜੱਗੇ ਵੱਲੋਂ ਭੁੰਨ ਕੇ ਰੱਖੀਆਂ ਛੱਲੀਆਂ ਦੇ ਦਾਣੇ ਚੱਬ ਹੀ ਰਹੇ ਸਨ ਕਿ ਇੰਨੇ ਨੂੰ ਸੱਤਿਆਜੀਤ ਆਇਆ। ਉਸਨੇ ਅਨਪੜ੍ਹ ਪੇਂਡੂਆਂ ਵਾਂਗੂ, ਪੱਗ ਲੜ ਛੱਡਕੇ ਬੰਨੀਂ ਹੋਈ ਸੀ। ਗਲ ਕਲੀਆਂ ਵਾਲਾ ਕੁੜਤਾ ਤੇ ਤੇੜ ਚਾਰਖਾਨੇਂ ਦਾ ਚਾਦਰਾ, ਪਹਿਨੇ ਹੋਏ ਸਨ। ਉਹ ਰਾਧੇਰਾਮ ਅਤੇ ਮੈਂਗਲ ਨੂੰ ਗਲਵਕੜੀ ਪਾਕੇ ਮਿਲਿਆ। ਕੁਝ ਮਿੰਟ ਸਧਾਰਨ ਗੱਲਾਂ ਕਰਨ ਮਗਰੋਂ, ਸੱਤਿਆਜੀਤ ਮੈਂਗਲ ਨੂੰ ਆਪਣੇ ਨਾਲ ਲੈ ਕੇ, ਖੱਟੇ ਫੁੱਲਾਂ ਨਾਲ ਭਰੀ ਸਣ ਦੀ ਫ਼ਸਲ ਦੇ ਖੇਤ ਵੱਲ ਨੂੰ ਲੈਕੇ ਤੁਰਿਆ। ਸਣ ਦਾ ਖੇਤ ਲੰਘਕੇ ਉਹ ਜਾਮਣੀ ਰੰਗ ਦੇ ਫੁੱਲਾਂ ਵਾਲੇ ਨਰਮੇ ਦੇ ਖੇਤ ਦੀ ਵੱਟ ਉੱਤੇ ਬੈਠੇ।

"ਹੋਰ ਸੁਣਾ ਮੈਂਗਲ! ਇੰਟੈਰੋਗੇਸ਼ਨ ਸੈਂਟਰ ਦੀ ਯਾਤਰਾ ਕਿਵੇਂ ਰਹੀ?"

"ਸੱਚ ਪੁੱਛਦੈਂ ਭਰਾਵਾ! ਇੰਟੈਰੋਗੇਸ਼ਨ ਸੈਂਟਰ ਵਾਲੇ ਬੁੱਚੜ ਮੈਨੂੰ ਠਿੱਬੀ ਲਾਗੇ।"



ਮੈਂਗਲ ਦੇ ਚਿਹਰੇ ਉੱਤੇ ਪਸਰੀ ਹੀਣ-ਭਾਵਨਾ ਦੇ ਰੰਗ ਨੂੰ ਜਾਂਚਦੇ, ਸੱਤਿਆਜੀਤ ਨੇ ਅਪਣੱਤ ਨਾਲ ਆਪਣੀ ਬਾਂਹ ਮੈਂਗਲ ਦੇ ਮੋਢਿਆਂ ਉੱਤੇ ਰੱਖਕੇ, ਬੋਲਣਾ ਸ਼ੁਰੂ ਕੀਤਾ-"ਮੈਂਗਲਾ! ਬੰਦਾ ਡਿੱਗ-ਡਿੱਗ ਹੀ ਸਵਾਰ ਬਣਦੈ। ਬੁੱਚੜ ਠਿੱਬੀ ਲਾ ਗਏ ਤਾਂ ਕੋਈ ਗੱਲ ਨਹੀਂ। ਇੰਟੈਰੋਗੇਸ਼ਨ ਸੈਂਟਰ ਨਾਲ ਵਾਹ ਵੀ ਪਹਿਲੀ ਵਾਰ ਪਿਐ.. .. ." ਸੱਤਿਆਜੀਤ ਨੇ ਬੋਲਦੇ-ਬੋਲਦੇ ਨੇ ਪੁੱਛਿਆ, ".. .. .ਠਿੱਬੀ ਕੀ ਲਾਗੇ ਮੈਂਗਲਾ ਉਹ? ਤਾਂ ਕਿ ਆਪਾਂ ਹੋਰ ਨੁਕਸਾਨ ਹੋਣ ਨੂੰ ਰੋਕ ਸਕੀਏ। ਡਰਨ ਘਬਰਾਉਣ ਦੀ ਜ਼ਰੂਰਤ ਨਹੀਂ। ਬੰਦੇ ਨੂੰ ਘਾਟਾਂ ਵੀ ਸਿਖਾਉਂਦੀਐਂ. .. .."

ਸੱਤਿਆਜੀਤ ਵੱਲੋਂ ਅਪਣੱਤ ਭਰੇ ਅੰਦਾਜ਼ ਵਿੱਚ ਕੀਤੀ ਗੱਲ ਨੇ, ਮੈਂਗਲ ਦੇ ਮਨ 'ਚ ਪੈਦਾ ਹੋਈ ਹੀਣ-ਭਾਵਨਾ, ਕੁਝ ਨਾ ਕੁਝ ਘਟਾਈ। ਉਸ ਅੰਦਰਲੀ ਘਬਰਾਹਟ ਮੱਠੀ ਹੋਈ। ਉਹ ਸੱਚਾਈ ਪ੍ਰਗਟ ਕਰਨ ਲੱਗਿਆ। ਉਸਨੇ ਦੱਸਿਆ ਕਿ ਉਹ ਇੰਟੈਰੋਗੇਸ਼ਨ ਸੈਂਟਰ ਦੇ ਅਣਮਨੁੱਖੀ ਤਸ਼ੱਦਦ ਨੂੰ ਤਾਂ ਹੌਸਲੇ ਨਾਲ ਸਹਿਣ ਕਰਦਾ ਰਿਹਾ। ਪਰ ਪੁਲਸੀਆਂ ਦੇ ਦਾਅਪੇਚ ਨੂੰ ਸਮਝ ਨਾ ਸਕਿਆ। ਇੰਟੈਰੋਗੇਸ਼ਨ ਸੈਂਟਰ ਦੇ ਇੱਕ ਥਾਣੇਦਾਰ ਨੇ ਉਸ ਨੂੰ ਆਖਿਆ, "ਓਏ ਉੱਲੂਆ ਤੂੰ ਐਵੇਂ ਹੀ ਹੱਢ ਤੜਵਾਈ ਜਾਨੈਂ।....ਤੇਰੇ ਲੀਡਰ ਸੱਤਿਆਜੀਤ ਨੇ ਤਾਂ ਸਾਰਾ ਹੱਗਿਆ-ਮੂਤਿਆ ਬਕਤਾ। ਪਹਿਲਾਂ ਉਹ ਵੀ ਤੇਰੇ ਵਾਂਗੂ ਛਿੱਤਰ ਖਾਈ ਗਿਆ ਸੀ ਪਰ ਜਦ ਅਸੀਂ ਵੱਡੇ ਯੋਧੇ ਨੂੰ ਪੁੱਠੇ ਲੰਮਕਾਕੇ, ਸਿਰਾਂ ਥੱਲੇ ਸਟੋਵ ਬਾਲਣ ਲੱਗੇ ਤਾਂ ਰਿੰਗ ਉੱਠਿਆ। ਲੱਗਾ ਖਾਧਾ-ਪੀਤਾ ਗਲੱਛਣ। ਬਹਿੰਦੇ ਨੇ ਸਾਰਾ ਕੁਝ ਦੱਸਤਾ।.. .. .ਸਾਨੂੰ ਸਾਰਾ ਪਤੈ ਥੋਡੀ ਪਾਰਟੀ 'ਚ ਕੌਣ-ਕੌਣ ਨੇ। ਜੇ ਤੂੰ ਭਲੀ-ਪੱਤ ਨਾਲ ਦੱਸਣੈ ਤਾਂ ਦੱਸਦੇ। ਉਦੋਂ ਵੀ ਦੱਸੇਂਗਾ ਜਦੋਂ ਸੱਤਿਆਜੀਤ ਸਾਹਮਣੇ ਲੈ ਆਂਦਾ। ਪਰ ਬੱਚੂ ਫੇਰ ਅਸੀਂ ਤੈਨੂੰ ਮਾਫ਼ ਨਹੀਂ ਕਰਨਾ.. .. ." ਥਾਣੇਦਾਰ ਵੱਲੋਂ ਮਾਰੀ ਠਿੱਬੀ ਬਾਰੇ ਦੱਸਦਾ-ਦੱਸਦਾ ਮੈਂਗਲ, ਧੋਖਾ ਖਾ ਜਾਣ ਬਾਰੇ ਦੱਸਣ ਲੱਗਿਆ- ".. .. .ਫੇਰ ਭਰਾਵਾ ਸੱਤਿਆਜੀਤ! ਮੈਂ ਸਮਝ ਗਿਆ ਕਿ ਤੂੰ ਸੱਚੀਉਂ ਫੜਿਆ ਗਿਆ ਹੋਵੇਂਗਾ। ਤੂੰ ਸੱਚੀਉਂ ਸਾਰਾ ਕੁਛ ਦੱਸ ਦਿੱਤਾ ਹੋਊ.. .. .ਤੇ ਫੇਰ ਭਰਾਵਾ! ਜਿਹੜਾ ਕੁਛ ਮੈਨੂੰ ਪਤਾ ਸੀ, ਸਾਰਾ ਕੁਛ ਉਹ ਬਕ ਦਿੱਤਾ.. .. ." ਮੈਂਗਲ ਸ਼ਰਮਸ਼ਾਰ ਹੋਇਆ ਬੋਲਣੋਂ ਬੰਦ ਹੋਇਆ। ਸੱਤਿਆਜੀਤ ਵੀ ਅਫਸੋਸਿਆ ਜਿਹਾ ਗਿਆ। ਕੁਝ ਸੈਕਿੰਡ ਦੋਵਾਂ ਦਰਮਿਆਨ ਸੰਘਣੀ ਚੁੱਪ ਪਸਰੀ। ਫੇਰ ਸੱਤਿਆਜੀਤ ਨੇ ਅਫਸੋਸੇ ਅੰਦਾਜ਼ 'ਚ ਚੁੱਪ ਤੋੜੀ,

"ਖੈਰ ਮੈਂਗਲਾ! ਹੋਇਆ ਤਾਂ ਮਾੜਾ। ਲੋਕ ਆਖਣਗੇ ਨਕਸਲਬਾੜੀ ਲਹਿਰ ਦਾ ਪਹਿਲਾ ਬੰਦਾ ਫੜਿਆ ਗਿਆ ਤੀ ਉਸ ਨੇ ਸਾਰਾ ਕੁਛ ਦੱਸਤਾ। ਇਉਂ ਇਖਲਾਕੀ ਪੱਖੋਂ ਲਹਿਰ ਨੂੰ ਸੱਟ ਤਾਂ ਜ਼ਰੂਰ ਵੱਜੂ। ਪਰ ਹੁਣ ਬਿਨਾਂ ਪਛਤਾਉਣ ਤੋਂ ਹੋਰ ਕੁਛ ਕੀਤਾ ਵੀ ਨਹੀਂ ਜਾ ਸਕਦਾ-ਫੇਰ ਵੀ ਤੂੰ ਹੌਂਸਲਾ ਰੱਖ।"

"ਜੇ ਕਿਤੇ ਓਦੋਂ ਮੇਰੇ ਦਿਮਾਗ 'ਚ ਆ ਜਾਂਦਾ ਕਿ ਪੁਲਸੀਏ ਬੰਦੇ ਨੂੰ ਮਨਾਉਣ ਖਾਤਰ ਸੌ-ਸੌ ਚਾਲਾਂ ਚੱਲਦੇ ਐ।.. .. ਤਾਂ ਮੈਂ ਕੁਛ ਨਾ ਦਸਦਾ। ਭਾਵੇਂ ਬੁੱਚੜ ਮੈਨੂੰ ਜਾਨੋਂ ਕਿਉਂ ਨਾ ਮਾਰ ਦਿੰਦੇ।"

"ਦਰਅਸਲ ਮੈਂਗਲਾ! ਤੈਨੂੰ ਮਨ 'ਚ ਏਹੋ ਧਾਰ ਲੈਣੀ ਚਾਹੀਦੀ ਸੀ-ਮੈਂ ਕੁਛ ਨਹੀਂ ਦੱਸਣਾ, ਬੇਸ਼ੱਕ ਕੁਛ ਵੀ ਹੋ ਜਾਵੇ।"

"ਓਦੋਂ ਜੇ ਐਨੀ ਔੜ ਜਾਂਦੀ ਤਾਂ ਭਰਾਵਾ! ਮੱਥੇ ਆਹ ਕਲੰਕ ਦਾ ਟਿੱਕਾ ਕਾਸਨੂੰ ਲੱਗਦਾ।"

"ਹੁਣ ਹੌਸਲਾ ਰੱਖ! ਜੋ ਹੋ ਗਿਆ-ਸੋ ਹੋ ਗਿਆ। ਨਾਲੇ ਤੂੰ ਕੇਹੜਾ ਜਾਣ-ਬੁਝ ਕੇ ਇਹ ਮਾੜਾ ਕੰਮ ਕੀਤੈ।"

ਉਹ ਉੱਥੇ ਬੈਠੇ, ਕੁਝ ਮਿੰਟ ਹੋਰ ਗੱਲਾਂ ਕਰਦੇ ਰਹੇ। ਫੇਰ ਉਹ ਵੱਟ ਉੱਤੋਂ ਉਨ੍ਹਾਂ ਕੇ ਛੱਪਰ ਵੱਲ ਤੁਰੇ। ਉਹ ਜਦ ਉਹਨਾਂ ਕੋਲ ਵਾਪਿਸ ਪਹੁੰਚੇ, ਉਦੋਂ ਉਹ ਸਾਰੇ ਚਾਹ ਪੀ ਰਹੇ ਸਨ। ਜੱਗੇ ਨੇ ਖਾਲੀ ਹੋਈਆਂ ਬਾਟੀਆਂ, ਨੇੜਲੇ ਖਾਲ੍ਹ ਵਿਚਲੇ ਪਾਣੀ ਨਾਲ ਧੋ ਕੇ, ਚੁੱਲੇ ਉੱਤਲੀ ਪਤੀਲੀ ਵਿਚਲੀ ਚਾਹ, ਦੋ ਬਾਟੀਆਂ ਵਿੱਚ ਪਾ ਕੇ, ਮੈਂਗਲ ਅਤੇ ਸੱਤਿਆਜੀਤ ਨੂੰ ਫੜਾਈ। ਅਸਮਾਨ ਵਿੱਚ ਚੰਦ ਪਹਿਲਾਂ ਦੀ ਤਰ੍ਹਾਂ ਬੱਦਲਾਂ ਨਾਲ ਲੁਕਣ-ਮੀਟੀ ਖੇਡੀ ਜਾ ਰਿਹਾ ਸੀ। ਰਾਧੇਰਾਮ ਅਤੇ ਮੈਂਗਲ, ਸੱਤਿਆਜੀਤ ਹੋਰਾਂ ਨਾਲ ਹੱਥ ਮਿਲਾ ਕੇ, ਮੁੜ ਉਸੇ ਖਾਲ ਤੁਰੇ ਜਿਸ ਖਾਲ, ਉਜਾਗਰ ਉਹਨਾਂ ਨੂੰ ਲੈ ਕੇ ਆਇਆ ਸੀ। ਉਹਨਾਂ ਦੇ ਜਾਣ ਤੋਂ ਕੁਝ ਮਿੰਟ ਪਿੱਛੋਂ ਸੱਤਿਆਜੀਤ ਅਤੇ ਉਜਾਗਰ ਨੇ, ਸਾਉਣੀ ਦੀਆਂ ਫ਼ਸਲਾਂ ਦੇ ਖੇਤਾਂ ਵਿਚਦੀ, ਅੱਚਰਵਾਲ ਪਿੰਡ ਵੱਲ ਨੂੰ ਜਾਂਦੀ, ਡੰਡੀ-ਡੰਡੀ, ਚਾਲੇ ਪਾਏ।

ਅੱਚਰਵਾਲ ਪਿੰਡ ਦੀਆਂ ਨਿਆਈਆਂ ਵਿਚਲੇ ਇੱਕ ਖੁਲ੍ਹੇ ਵਿਹੜੇ ਵਾਲੇ ਘਰ ਦਾ ਕੁੱਤਾ, ਪੈੜ-ਚਾਲ ਕੰਨੀਂ ਪੈਂਦਿਆਂ ਹੀ, ਭੌਂਕਣ ਲੱਗਿਆ। ਘਰ ਦੇ ਵਿਹੜੇ ਵਿੱਚ ਸੁੱਤੇ ਪਏ ਵਿਯੋਗੀ ਦੇ ਮੰਜੇ ਨੇੜਲੇ ਦੂਸਰੇ ਮੰਜੇ ਉੱਤੇ, ਜਾਗਦੇ ਪਏ ਘਰ ਦੇ ਮਾਲਕ ਅਮਰ ਨੇ ਬੋਲਣ ਸਮੇਂ ਬਹੁਤੀ ਨੱਕ ਦੀ ਵਰਤੋਂ ਕਰਦਿਆਂ ਭੌਂਕਦੇ ਕੁੱਤੇ ਨੂੰ ਝਿੜਕਦਿਆਂ ਕਿਹਾ, "ਬਹਿਨੈ ਕਿ ਨਹੀਂ ਕਤੀਹੜਾ ਪਰਾਂ।" ਕੁੱਤਾ ਪੂਛ ਲੱਤਾਂ 'ਚ ਲੈ ਕੇ ਮੁੜ ਬੈਠ ਗਿਆ। ਸਉਲੇ ਰੰਗ ਪਤਲੇ ਵਾਲ੍ਹਾਂ ਵਾਲੀ ਦਾੜ੍ਹੀ-ਮੁੱਛਾਂ ਵਾਲੇ ਅਮਰ ਨੇ ਮੰਜੇ ਉੱਤੋਂ ਉੱਠਕੇ, ਆਮ ਰਾਹ ਉੱਤਲੇ ਫੱਟਿਆਂ ਵਾਲੇ ਫਾਟਕ ਨੂੰ ਖੋਲ੍ਹਿਆ। ਸੱਤਿਆਜੀਤ ਅਤੇ ਉਜਾਗਰ ਘਰ ਦੇ ਮਾਲਕ ਅਮਰ ਕੋਲ ਦੀ ਲੰਘਕੇ ਸਬਾਤ 'ਚ ਵਿਛੀ ਦਰੀ ਉੱਤਲੇ ਗਦੈਲਿਆਂ ਉੱਤੇ ਸੁੱਤੇ ਪਏ, ਬੰਤ ਰਾਏਪੁਰ, ਬਾਬਾ ਬੂਝਾ ਸਿੰਘ ਅਤੇ ਦਇਆ ਸਿੰਘ ਹੋਰਾਂ ਕੋਲ ਜਾਕੇ ਪਏ। ਕੁਝ ਮਿੰਟਾਂ ਬਾਅਦ ਹੀ ਉਹਨਾਂ ਨੂੰ ਨੀਂਦ ਨੇ ਆ ਘੇਰਿਆ।

ਪੰਜਾਬ ਦੀ ਕੁਆਰਡੀਨੇਸ਼ਨ ਕਮੇਟੀ ਦੀ ਮੀਟਿੰਗ, ਦੂਸਰੇ ਦਿਨ ਦੀ ਸਵੇਰ ਦੇ ਅੱਠ ਵਜੇ ਸ਼ੁਰੂ ਹੋਈ। ਉਜਾਗਰ ਸਿੰਘ, ਬਾਹਰ ਡਹੇ ਮੰਜੇ ਉੱਤੇ, ਕੁਆਰਡੀਨੇਸ਼ਨ ਕਮੇਟੀ ਦੀ, ਸਬਾਤ 'ਚ ਚੱਲ ਰਹੀ ਮੀਟਿੰਗ ਦੀ ਸੁਰੱਖਿਆ ਕਰਨ ਦੀ ਡਿਊਟੀ ਦੇਣ ਲਈ ਪਹਿਲਾਂ ਹੀ ਤੈਨਾਤ ਹੋ ਕੇ ਬੈਠਾ ਸੀ। ਅਮਰ ਨੇ ਮੀਟਿੰਗ ਕਰ ਰਹੇ ਕਾਮਰੇਡ ਲਈ ਚਾਹ ਅਤੇ ਖਾਣਾ ਤਿਆਰ ਕਰਵਾਉਣ ਦੀ ਡਿਊਟੀ ਸੰਭਾਲ ਲਈ ਸੀ।

ਮੀਟਿੰਗ ਦੇ ਸ਼ੁਰੂ ਵਿੱਚ ਹੀ ਸੱਤਿਆਜੀਤ ਵੱਲੋਂ, ਮੈਂਗਲ ਵਿੱਚ ਆਈ ਕਮਜ਼ੋਰੀ ਦੀ ਰਿਪੋਰਟ ਕੀਤੀ ਗਈ। ਕਮੇਟੀ ਮੈਂਬਰਾਂ ਨੇ, ਮੈਂਗਲ ਵਿੱਚ ਆਈ ਕਮਜ਼ੋਰੀ ਨੂੰ ਗੰਭੀਰਤਾ ਨਾਲ ਲੈਂਦਿਆਂ, ਦੋ-ਸਵਾ ਦੋ ਘੰਟਿਆਂ ਦੇ ਲੰਬੇ ਵਿਚਾਰ-ਵਟਾਂਦਰੇ ਦੌਰਾਨ, ਬਹੁਮਤ ਨਾਲ ਅਜਿਹੇ ਫ਼ੈਸਲੇ ਲਏ ਕਿ-ਪੰਜਾਬ ਕੁੰਆਰਡੀਨੇਸ਼ਨ ਕਮੇਟੀ ਦੇ ਮੈਂਬਰਾਂ ਨੂੰ ਤੁਰੰਤ ਅੰਡਰਗਰਾਉਂਡ ਹੋ-ਕੇ ਕੁਲਵਕਤੀ ਬਣ ਜਾਣਾ ਚਾਹੀਦਾ ਹੈ। ਉਹਨਾਂ ਸੰਪਰਕਾਂ ਵਿੱਚ ਜਾਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਜਿਹਨਾਂ ਸੰਪਰਕਾਂ ਦਾ ਮੈਂਗਲ ਨੂੰ ਪਤਾ ਹੈ। ਅਗਲੇ ਕੰਮਾਂ ਦੇ ਅਜੰਡੇ ਨੂੰ ਵਿਚਾਰਦਿਆਂ ਫ਼ੈਸਲਾ ਲਿਆ ਗਿਆ ਕਿ ਭੀਖੀ ਵਾਲੇ ਲਾਲੇ ਦੀ ਮਾਲਕੀ ਹੇਠਲੀ ਜ਼ਮੀਨ ਉੱਤੇ, ਖੇਤ-ਮਜ਼ਦੂਰਾਂ, ਗਰੀਬ-ਕਿਸਾਨਾਂ ਅਤੇ ਹੋਰ ਕਿਰਤੀਆਂ ਨੂੰ ਨਾਲ ਲੈ ਕੇ ਅਤੇ ਢੋਲ ਵਜਾਕੇ, ਲਾਲ ਝੰਡਾ ਲਹਿਰਾਇਆ ਜਾਵੇਗਾ। ਹਕੀਮਾਂ ਵਾਲੇ ਜਗੀਰਦਾਰ ਦੇ ਖੇਤਾਂ ਵਿੱਚ ਕੰਮ ਕਰਨ ਵਾਲੇ,



ਬੇਜ਼ਮੀਨੇ ਅਤੇ ਗਰੀਬ ਕਿਸਾਨਾਂ ਨੂੰ ਖੇਤਾਂ 'ਤੇ ਕਬਜ਼ਾ ਕਰਨ ਲਈ ਤਿਆਰ ਕੀਤਾ ਜਾਵੇਗਾ। ਬਿਰਲੇ ਦੇ ਰੋਪੜ ਵਿਚਲੇ ਬੀਜ-ਫਾਰਮ 'ਤੇ ਕਬਜ਼ਾ ਕਰਨ ਲਈ, ਉਸ ਫਾਰਮ 'ਚ ਕੰਮ ਕਰਨ ਵਾਲੇ ਕਿਰਤੀਆਂ ਨੂੰ ਲਾਮਬੰਦ ਕੀਤਾ ਜਾਵੇਗਾ। ਕੁਆਰਡੀਨੇਸ਼ਨ ਕਮੇਟੀ ਪੰਜਾਬ ਦੇ ਜਥੇਬੰਦਕ ਢਾਂਚੇ ਨੂੰ ਮਜ਼ਬੂਤ ਕਰਨ ਵਲ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ। ਇਹ ਫੈਸਲੇ ਲੈਣ ਬਾਅਦ ਮੀਟਿੰਗ ਸ਼ਾਮ ਨੂੰ ਸਮਾਪਤ ਹੋਈ। ਫੇਰ ਦਿਨ ਦੇ ਛਿਪਾ ਦੇ ਘੁਸਮੁਸੇ ਵਿੱਚ, ਕਮੇਟੀ ਮੈਂਬਰ ਉੱਥੋਂ ਚੌਕਸੀ ਨਾਲ, ਆਪਣੇ-ਆਪਣੇ ਕੰਮ ਖੇਤਰ ਨੂੰ ਰਵਾਨਾ ਹੋਏ।

ਕੁਆਰਡੀਨੇਸ਼ਨ ਕਮੇਟੀ ਦੇ ਮੈਂਬਰ, ਆਪਣੇ-ਆਪਣੇ ਕੰਮ ਖੇਤਰ ਵਿੱਚ ਪਹੁੰਚਕੇ, ਤੈਅ ਕੀਤੇ ਕੰਮਾਂ ਨੂੰ ਨੇਪਰੇ ਚਾੜਨ ਲਈ, ਗੁਪਤ ਰਹਿੰਦੇ ਸਰਗਰਮ ਹੋਏ। ਦਇਆ ਸਿੰਘ, ਗੁਰਦੇਵ ਮਾਸਟਰ ਨੂੰ ਨਾਲ ਲੈ ਕੇ, ਰਾਤਾਂ ਨੂੰ ਗੁਪਤ ਅੱਡਿਆਂ 'ਤੇ, ਬਿਰਲਾ ਬੀਜ ਫਾਰਮ ਦੇ ਕਿਰਤੀਆਂ ਦੀ ਯੂਨੀਅਨ ਦੇ ਆਗੂਆਂ ਨੂੰ ਬੀਜ ਫਾਰਮ 'ਤੇ ਕਬਜ਼ਾ ਕਰ., ਦੀ ਸੇਧ ਦੇਣ ਵਿੱਚ ਜੁਟਿਆ। ਬਾਬਾ ਬੂਝਾ ਸਿੰਘ ਨੇ, ਪੰਜਾਬ ਦੇ ਵੱਖੋ-ਵੱਖਰੇ ਜ਼ਿਲ੍ਹਿਆਂ ਦੇ ਜ਼ੁੰਮੇਵਾਰ ਕਾਮਰੇਡਾਂ ਵੱਲੋਂ, ਆਪਣੇ-ਆਪਣੇ ਜ਼ਿਲ੍ਹੇ ਦੇ ਸਰਗਰਮਾਂ ਦੇ ਵਿਉਂਤੇ ਸਟੱਡੀ ਸਰਕਲਾਂ 'ਚ ਪਹੁੰਚਕੇ, ਮਾਰਕਸਵਾਦ-ਲੈਨਿਨਵਾਦ ਅਤੇ ਮਾਉ-ਵਿਚਾਰਧਾਰਾ ਦਾ ਚਾਨਣ ਵਿਖੇਰਨਾ ਸ਼ੁਰੂ ਕੀਤਾ। ਕਾਮਰੇਡ ਗੰਧਰਵ ਸੈਨ ਨੇ ਸ਼ਿਵਾਲਕ ਦੀਆਂ ਪਹਾੜੀਆਂ ਅੰਦਰਲੇ ਹਾਜੀਪੁਰ ਖੇਤਰ 'ਚ ਪਹੁੰਚਕੇ, ਆਪਣੇ ਪੈਪਸੂ ਮੁਜ਼ਾਰਾ ਘੋਲ ਦੇ ਕੀਮਤੀ ਤਜਰਬੇ ਨੂੰ ਸਾਹਮਣੇ ਰੱਖਦਿਆਂ, ਉਸ ਇਲਾਕੇ ਦੇ ਬੇਜਮੀਨੇ ਗਰੀਬ ਕਿਰਤੀਆਂ ਦਾ ਜ਼ਰਈ ਘੋਲ ਵਿਕਸਤ ਕਰਨ ਲਈ ਮਿਹਨਤ ਕਰਨੀ ਸ਼ੁਰੂ ਕੀਤੀ। ਇਸ ਕੰਮ ਵਿੱਚ ਗੰਧਰਵ ਸੈਨ ਮੁਜ਼ਾਰਾ ਲਹਿਰ 'ਚ ਆਪਣੇ ਨੇੜਲੇ ਸਾਥੀ ਰਹੇ ਅਤੇ ਨਕਸਲਵਾੜੀ ਲਹਿਰ ਨੂੰ ਸਿਧਾਂਤਕ ਪੱਖੋਂ ਠੀਕ ਸਮਝਣ ਵਾਲੇ ਕਾ: ਛੱਜੂ ਰਾਮ ਵੈਦ ਦਾ ਸਹਿਯੋਗ ਵੀ ਸਮੇਂ-ਸਮੇਂ ਸਿਰ ਲੈਣ ਲੱਗਿਆ। ਬੰਤ ਰਾਏਪੁਰ ਅਤੇ ਪ੍ਰੋ: ਸੱਜਣ ਰਾਮਪੁਰਾ ਮੰਡੀ ਨੇੜਲੇ ਪਿੱਥੋ ਪਿੰਡ ਦੇ ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੂੰ ਜਾਗਰਿਤ ਕਰਨ ਲੱਗੇ। ਸੱਤਿਆਜੀਤ ਨੇ ਹਕੀਮਾਂ ਪਿੰਡ ਦੇ ਜਗੀਰਦਾਰ ਖਿਲਾਫ਼ ਇਲਾਕੇ ਦੇ ਬੇਜ਼ਮੀਨੇ ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਸ਼ੁਰੂ ਕੀਤਾ। ਨਾਜ਼ਮ ਨੇ ਭੀਖੀ ਦੇ ਧਨਾਢ ਲਾਲੇ ਦੀ ਮਾਲਕੀ ਹੇਠਲੀ ਜਮੀਨ 'ਤੇ ਕਬਜ਼ਾ ਕਰਨ ਦੇ ਪ੍ਰੋਗਰਾਮ ਨੂੰ ਲੈ ਕੇ ਭੀਖੀ, ਸਮਾਉਂ ਅਤੇ ਨੇੜੇ-ਨੇੜੇ ਦੇ ਹੋਰ ਪਿੰਡਾਂ ਦੇ ਬੇਜਮੀਨੇ-ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਲਈ ਦਿਨ-ਰਾਤ ਇੱਕ ਕਰਨਾ ਸ਼ੁਰੂ ਕੀਤਾ।

ਹਕੀਮਾਂ ਪਿੰਡ ਵਾਲੇ ਜਗੀਰਦਾਰ ਦੀ ਦੋ ਪਿੰਡਾਂ ਵਿੱਚ ਜ਼ਮੀਨ ਸੀ। ਉਸ ਦੀ ਰੱਕੜਾਂ ਪਿੰਡ ਅਤੇ ਹਕੀਮਾਂ ਪਿੰਡ ਵਿੱਚ ਦੋ ਹਜ਼ਾਰਾਂ ਘੁਮਾਂ ਦੇ ਲੱਗਭੱਗ ਜ਼ਮੀਨ ਸੀ। ਦੋਵਾਂ ਪਿੰਡਾਂ ਅੰਦਰਲੀ ਜ਼ਮੀਨ ਵਿੱਚ ਕੀਤੀ ਜਾਣ ਵਾਲੀ ਖੇਤੀ ਦੀ ਦੇਖ-ਰੇਖ, ਉਸ ਦੇ ਮੁਖਤਿਆਰ ਹੀ ਕਰਦੇ ਸਨ, ਕਿਉਂਕਿ ਜਗੀਰਦਾਰ ਆਪ ਪਹਿਲਾਂ ਭਾਰਤੀ ਫੌਜ ਵਿੱਚ ਜਰਨਲ ਦੇ ਅਹੁਦੇ 'ਤੇ ਤੈਨਾਤ ਰਿਹਾ ਸੀ ਤੇ ਫੇਰ ਜਰਨਲ ਦੇ ਅਹੁਦੇ 'ਤੋਂ ਰਟਾਇਰ ਹੋਣ ਬਾਅਦ ਉਹ ਆਪਣੇ ਪਰਿਵਾਰ ਸਮੇਤ, ਪਟਿਆਲੇ ਵਿਚਲੀ ਆਪਣੀ ਆਲੀਸ਼ਾਨ ਕੋਠੀ ਵਿੱਚ ਰਹਿਣ ਲੱਗ ਪਿਆ ਸੀ। ਬਸ ਉਹ ਰੱਕੜਾਂ ਅਤੇ ਹਕੀਮਾਂ ਪਿੰਡ ਵਿਚਲੇ ਆਪਣੇ ਖੇਤੀ ਫਾਰਮਾਂ ਵਿੱਚ ਕੁਝ ਦਿਨਾਂ ਲਈ ਹੀ ਆਉਂਦਾ ਸੀ। ਖੇਤੀ ਫਾਰਮਾਂ ਦੇ ਖਰਚ-ਆਮਦਨ ਦਾ ਹਿਸਾਬ-ਕਿਤਾਬ, ਮੁਖਤਿਆਰ ਉਸਨੂੰ ਪਟਿਆਲੇ

ਪਹੁੰਚ ਕੇ ਹੀ ਦੇ ਆਉਂਦੇ ਸਨ।

ਸੱਤਿਆਜੀਤ ਨੇ ਇਨਕਲਾਬੀ ਸਿਆਸਤ ਨਾਲ ਤਕੜਾ ਲਗਾਉ ਰੱਖਣ ਵਾਲੇ ਗੁਰਜੀਤ ਨਉਂ ਦੇ ਇੱਕ ਕਾਮਰੇਡ ਰਾਹੀਂ ਹਕੀਮਾ ਪਿੰਡ ਦੇ ਕਿਸਾਨ ਪਰਿਵਾਰਾਂ ਨਾਲ ਸਬੰਧਤ, ਬਾਬੂ ਸਿੰਘ ਅਤੇ ਦਲੀਪ ਸਿੰਘ ਹੋਰਾਂ ਦੇ ਘਰੀਂ, ਸੇਟੀ ਧਰਾਅ ਕੀਤਾ। ਉਹ ਪੰਜਵੇਂ-ਸੱਤਵੇਂ ਦਿਨ, ਰਾਤ-ਬਰਾਤੇ ਗੁਰਜੀਤ ਨੂੰ ਨਾਲ ਲੈਕੇ ਬਾਬੂ ਅਤੇ ਦਲੀਪ ਹੋਰਾਂ ਵਿੱਚੋਂ ਕਿਸੇ ਨਾ ਕਿਸੇ ਦੇ ਘਰ ਚੌਕਸੀ ਨਾਲ ਜਾਂਦੇ। ਅਤੇ ਉਹਨਾਂ ਨੂੰ ਸਿਆਸੀ ਪੱਖੋਂ ਸਿਖਿਅਤ ਕਰਨ ਲਈ, ਨਕਸਲਬਾੜੀ ਦੀ ਵਿਚਾਰਧਾਰਾ ਅਤੇ ਰਾਜਨੀਤੀ ਨਾਲ ਸਬੰਧਤ ਗੱਲਾਂ ਸੁਣਾਉਂਦੇ। ਉਸ ਦੀਆਂ ਗੱਲਾਂ ਦਾ ਉਹਨਾਂ 'ਤੇ ਇਸ ਪੱਧਰ ਤੱਕ ਪ੍ਰਭਾਵ ਪਿਆ ਕਿ ਖੁਦ ਉਹ ਵੀ ਅਗਾਹਾਂ ਆਪਣੇ ਪਿੰਡ ਦੇ ਕਈ ਖੇਤ-ਮਜ਼ਦੂਰਾਂ ਅਤੇ ਕਿਸਾਨਾਂ ਨਾਲ ਉਹੀ ਗੱਲਾਂ ਕਰਨ ਲੱਗੇ। ਦੀਵਿਆਂ ਤੋਂ ਅਗਾਹਾਂ ਦੀਵੇ ਬਲਣ ਲੱਗ ਪਏ ਸਨ। ਇਹ ਅਮਲ ਤਕਰੀਬਨ ਚਾਰ ਜਾਂ ਸਵਾ ਚਾਰ ਮਹੀਨੇ ਚਲਦਾ ਰਿਹਾ। ਫੇਰ ਬਾਬੂ ਅਤੇ ਦਲੀਪ ਨੇ ਇੱਕ ਰਾਤ, ਬਾਬੂ ਕੇ ਬਾਹਰਲੇ ਘਰੇ, ਚਾਲੀ-ਬਿਆਲੀ ਖੇਤ ਮਜ਼ਦੂਰ ਅਤੇ ਗਰੀਬ ਕਿਸਾਨ, ਚੌਕਸੀ ਨਾਲ ਇਕੱਠੇ ਕੀਤੇ। ਜਿਹਨਾਂ ਵਿੱਚ ਬਹੁਤੇ ਨੌਜਵਾਨ ਸਨ। ਰੁੱਖਾਂ ਦੇ ਟੰਬਿਆਂ ਅਤੇ ਸਰਕੜੇ ਨਾਲ ਛੱਤੇ, ਬਾਬੂ ਕੇ ਛੱਪਰ 'ਚ, ਜਗ ਰਹੀ ਲਾਲਟੈਣ ਦੇ ਮੱਧਮ ਚਾਨਣ 'ਚ, ਵਿਛੀ ਪੱਟੀ 'ਤੇ ਬੈਠੇ, ਮਜਦੂਰਾਂ-ਕਿਸਾਨਾਂ ਨੂੰ ਇੱਕ-ਦੂਸਰੇ ਦੇ ਚਿਹਰੇ ਧੁੰਦਲੇ-ਧੁੰਦਲੇ ਦਿਸ ਰਹੇ ਸਨ। ਸੱਤਿਆਜੀਤ ਉਹਨਾਂ ਨੂੰ ਸੰਬੋਧਨ ਕਰਦਾ ਬੋਲਣ ਲੱਗਿਆ,

"ਦੇਖੋ ਸਾਥੀਓ! ਇਹ ਤੁਸੀਂ ਵੀ ਜਾਣਦੇ ਹੋ ਕਿ ਥੋੜੇ ਪਿੰਡ ਵਾਲੇ ਜਗੀਰਦਾਰ ਕੋਲ ਜਿਹੜੀ ਏਸ ਪਿੰਡ ਵਿੱਚ ਅਤੇ ਰੱਕੜਾਂ ਪਿੰਡ ਵਿੱਚ ਹਜ਼ਾਰਾਂ ਘੁਮਾਂ ਜ਼ਮੀਨ ਹੈ, ਉਹ ਜ਼ਮੀਨ ਉਸਨੇ ਆਪਣੇ ਢਿੱਡੋਂ ਨਹੀਂ ਜੰਮੀਂ। ਨਾ ਹੀਂ ਜਗੀਰਦਾਰ ਦੇ ਪਿਉ-ਦਾਦੇ ਨੇ ਆਪਣੇ ਢਿੱਡੋਂ ਜੰਮੀਂ ਤੀ। ਥੋੜੇ ਵਿਚਲੇ ਸਿਆਣੀ ਉਮਰ ਦੇ ਸਾਥੀਆਂ ਨੂੰ ਸ਼ਾਇਦ ਪਤਾ ਹੋਵੇਗਾ ਕਿ ਅੰਗਰੇਜ਼ਾਂ ਨੇ, ਇਸ ਜਗੀਰਦਾਰ ਦੇ ਪੜਦਾਦੇ ਦਾ ਇਹਨਾਂ ਦੋਵਾਂ ਪਿੰਡਾਂ ਦੀ ਜ਼ਮੀਨ 'ਤੇ ਕਬਜ਼ਾ ਕਰਵਾਇਆ ਤੀ ਕਿਉਂਕਿ ਜਗੀਰਦਾਰ ਦਾ ਪੜਦਾਦਾ, ਅੰਗਰੇਜ਼ਾਂ ਦਾ ਪੱਕਾ ਝੋਲੀ-ਚੁੱਕ ਤੀ। ਅੰਗਰੇਜ਼ਾਂ ਨੂੰ ਆਪਣੇ ਦੇਸ਼ ਵਿੱਚੋਂ ਕੱਢਣ ਵਾਲੇ ਦੇਸ਼ਭਗਤਾਂ ਦੇ ਲਹੂ ਦਾ ਪਿਆਸਾ ਤੀ। ਏਸੇ ਕਰਕੇ ਅੰਗਰੇਜ਼ਾਂ ਨੇ ਉਸਨੂੰ ਦੋਵਾਂ ਪਿੰਡਾਂ ਦੀ ਜ਼ਮੀਨ ਬਖਸ਼ੀ ਤੀ। ਮੇਰੀ ਏਹ ਗੱਲ ਸੁਣ ਕੇ, ਸ਼ਾਇਦ ਥੋੜੇ ਵਿੱਚੋਂ ਕਈ ਸਾਥੀਆਂ ਦੇ ਦਿਮਾਗ ਵਿੱਚ ਏਹ ਆਇਆ ਹੋਵੇ ਕਿ ਅੰਗਰੇਜ਼ ਤਾਂ ਸੰਨ ਸੰਤਾਲੀ ਵਿੱਚ ਚਲੇ ਗਏ ਤੀ। ਫੇਰ ਅੰਗਰੇਜ਼ਾਂ ਦੇ ਚਲੇ ਜਾਣ ਬਾਅਦ ਵੀ ਜ਼ਮੀਨ ਜਗੀਰਦਾਰ ਕੋਲ ਕਿਵੇਂ ਰਹਿ ਗਈ?... ਸਾਥੀਓ! ਅੰਗਰੇਜ਼ ਬਿਨਾਂ ਸ਼ੱਕ ਚਲੇ ਗਏ, ਪਰ ਉਹ ਜਾਂਦੇ-ਜਾਂਦੇ ਭਾਰਤ ਦੇ ਰਾਜ ਦੀ ਵਾਂਗਡੋਰ ਭਾਰਤ ਵਿਚਲੇ ਆਪਣੇ ਝੋਲੀ-ਚੁੱਕ, ਇਸ ਜਗੀਰਦਾਰ ਵਰਗੇ ਜਗੀਰਦਾਰਾਂ ਅਤੇ ਟਾਟੇ-ਬਿਰਲੇ ਵਰਗੇ ਸਰਮਾਏਦਾਰਾਂ ਦੇ ਹੱਥ ਠੋਕੇ ਸਿਆਸੀ-ਲੀਡਰਾਂ ਦੇ ਹੱਥ ਦੇ ਕੇ ਗਏ ਤੀ। ਏਸੇ ਕਰਕੇ ਅੱਜ ਵੀ ਏਹ ਲੁਟੇਰੇ ਭਾਰਤ ਦੀ ਜ਼ਮੀਨ ਅਤੇ ਸਨਅੱਤ ਦੇ ਬਹੁਤ ਵੱਡੇ ਹਿੱਸੇ ਉੱਤੇ ਕਾਬਜ਼ ਨੇ।." ਸਰੋਤਿਆਂ 'ਚ ਸ਼ਾਮਲ ਹਕੀਮਾਂ ਦੇ ਇੱਕ ਖੇਤ-ਮਜ਼ਦੂਰ ਪਰਿਵਾਰ ਨਾਲ ਸੰਬੋਧਤ ਰਿਟਾਇਰਡ ਸੂਬੇਦਾਰ ਦੇ ਪੜ੍ਹੇ-ਲਿਖੇ ਮੁੰਡੇ ਬਿਹਾਰੇ ਨੇ ਸੱਤਿਆਜੀਤ ਦੀ ਚੱਲਦੀ ਗੱਲ ਦੇ ਵਿਚਦੀ ਬੋਲਦਿਆਂ ਸਵਾਲ ਕੀਤਾ,

"ਕਾਮਰੇਡ ਜੀ! ਹੁਣ ਤਾਂ ਵੋਟਾਂ ਦਾ ਰਾਜ ਐ? ਗਰੀਬ-ਅਮੀਰ ਵੋਟਾਂ ਨਾਲ



ਸਰਕਾਰ ਬਣਾਉਂਦੇ ਐ"

"ਸਾਥੀ! ਬਿਹਾਰੇ ਨੂੰ ਰਾਜ ਅਤੇ ਸਰਕਾਰ ਦਾ ਫਰਕ ਸਮਝਾਉ।" ਦੁਲੀਪ ਨੇ ਬਿਹਾਰੇ ਦੀ ਗੱਲ ਸੁਣਕੇ ਸੱਤਿਆਜੀਤ ਨੂੰ ਸੁਝਾਅ ਦਿੱਤਾ। ਸਰੋਤਿਆਂ ਵਿੱਚੋਂ ਕਈਆਂ ਹੋਰਾਂ ਨੇ ਵੀ ਰਾਜ ਅਤੇ ਸਰਕਾਰ ਦੇ ਫਰਕ ਨੂੰ ਸਮਝਣ ਦੀ ਮੰਗ ਰੱਖੀ। ਸੱਤਿਆਜੀਤ ਉਹਨਾਂ ਵੱਲੋਂ ਰੱਖੀ ਮੰਗ ਪੂਰੀ ਕਰਨ ਲਈ ਬੋਲਣ ਲੱਗਿਆ,

".. .. .ਦੇਖੋ ਸਾਥੀਓ! ਰਾਜ ਅਤੇ ਸਰਕਾਰ ਇੱਕੋ ਚੀਜ਼ ਨਹੀਂ। ਦੋ ਚੀਜ਼ਾਂ ਨੇ। ਰਾਜ ਦਾ ਅਰਥ, ਉਹ ਡੰਡਾ ਹੈ, ਜਿਹੜੇ ਡੰਡੇ ਰਾਹੀਂ ਜਗੀਰਦਾਰ ਜ਼ਮੀਨ ਦੇ ਵੱਡੇ ਹਿੱਸੇ ਉੱਤੇ ਕਾਬਜ਼ ਹੁੰਦੇ ਹਨ। ਸਰਮਾਏਦਾਰ ਸਨਅੱਤ ਦੇ ਵੱਡੇ ਹਿੱਸੇ ਉੱਤੇ ਕਾਬਜ਼ ਹਨ। ਜਗੀਰਦਾਰ, ਸਰਮਾਏਦਾਰ ਅਤੇ ਦੁਨੀਆਂ ਦੇ ਵੱਡੇ ਲੁਟੇਰੇ ਰਲ੍ਹ-ਮਿਲਕੇ ਖੇਤਾਂ ਅਤੇ ਕਾਰਖਾਨਿਆਂ ਵਿੱਚ ਕੰਮ ਕਰਨ ਵਾਲੇ ਕਾਮਿਆਂ ਵੱਲੋਂ ਕੀਤੀ ਜਾਂਦੀ ਕਮਾਈ ਦਾ ਵੱਡਾ ਹਿੱਸਾ ਲੁੱਟ ਲੈਂਦੇ ਹਨ। ਲੁੱਟੇ ਜਾਣ ਵਾਲੇ ਗਰੀਬ ਬਣ ਜਾਂਦੇ ਹਨ। ਲੁੱਟਣ ਵਾਲੇ ਇਹ ਲੁਟੇਰੇ ਅਮੀਰ ਬਣ ਜਾਂਦੇ ਹਨ। ਜਦ ਰਾਜ ਦਾ ਡੰਡਾ ਲੁਟੇਰੇ ਜਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਦੇ ਹੱਥ ਵਿੱਚ ਹੁੰਦਾ ਹੈ ਤਾਂ ਗਰੀਬ-ਅਮੀਰ ਵਿਚਲਾ ਪਾੜਾ ਵਧਦਾ ਤੁਰਿਆ ਜਾਂਦਾ ਹੈ।.. .."

"ਰਾਜ ਵਿੱਚ ਕੀ ਕੁਝ ਆਉਂਦੈ? ਕਾਮਰੇਡ! ਹੁਣ ਏਹ ਵੀ ਦੱਸੋ?" ਦਲੀਪ ਨੇ ਸੱਤਿਆਜੀਤ ਦੀ ਚੱਲਦੀ ਗੱਲ ਦੇ ਵਿਚਦੀ ਬੋਲਦਿਆਂ ਕਿਹਾ। ਸੱਤਿਆਜੀਤ ਰਾਜ ਦੀ ਬਣਤਰ ਬਾਰੇ ਦੱਸਣ ਲੱਗਿਆ, ".. .. ਰਾਜ ਵਿੱਚ ਸਾਥੀਓ! ਪੁਲਿਸ, ਫੌਜ, ਅਦਾਲਤਾਂ, ਵਗੈਰਾ-ਵਗੈਰਾ ਚੀਜ਼ਾਂ ਸ਼ਾਮਲ ਨੇ। ਆਪਾਂ ਸਾਰੇ ਜਾਣਦੇ ਆਂ ਕਿ ਪੁਲਿਸ ਦੇ ਸਿਪਾਹੀ, ਫੌਜ ਦੇ ਜਵਾਨਾਂ ਅਤੇ ਅਦਾਲਤਾਂ ਦੇ ਜੱਜਾਂ ਦੀ ਚੋਣ, ਲੋਕ ਵੋਟਾਂ ਰਾਹੀਂ ਨਹੀਂ ਕਰਦੇ। ਇਹਨਾਂ ਦੀ ਚੋਣ ਤਾਂ ਪੁਲਿਸ, ਫੌਜ ਅਤੇ ਅਦਾਲਤਾਂ ਦੇ ਵੱਡੇ ਅਫਸਰ ਹੀ ਕਰਦੇ ਹਨ। ਉਹ ਵੱਡੇ ਅਫਸਰ ਜਗੀਰਦਾਰਾਂ ਅਤੇ ਸਰਮਾਏਦਾਰਾਂ ਦੇ ਧੀਆਂ-ਪੁੱਤਰ ਹੀ ਹੁੰਦੇ ਹਨ। ਕਿਰਤੀ-ਕਾਮਿਆਂ ਕੋਲ ਪੈਸੇ-ਧੇਲੇ ਪੱਖੋਂ ਇੰਨੀ ਗੁੰਜਾਇਸ਼ ਨਹੀਂ ਹੁੰਦੀ ਕਿ ਉਹ ਆਪਣੇ ਮੁੰਡੇ-ਕੁੜੀਆਂ ਨੂੰ ਜ਼ਿਆਦਾ ਪੜ੍ਹਾ-ਲਿਖਾ ਕੇ, ਵੱਡੇ-ਵੱਡੇ ਅਫਸਰ ਬਣਾ ਸਕਣ। ਸਿਪਾਹੀਆਂ, ਫੌਜੀਆਂ ਅਤੇ ਜੱਜਾਂ ਵਗੈਰਾ ਨੂੰ ਭਰਤੀ ਕਰਨ ਵਾਲੇ ਵੱਡੇ ਅਫਸਰ ਤਾਂ ਸਾਥੀਓ! ਜਗੀਰਦਾਰਾਂ-ਸਰਮਾਏਦਾਰਾਂ ਦੇ ਮੁੰਡੇ-ਕੁੜੀਆਂ ਹੀ ਬਣਦੇ ਐ। ਫੇਰ ਇਹ ਵੱਡੇ ਅਫਸਰਾਂ ਦਾ ਟੋਲਾ ਆਪਣੀਆਂ ਅਤੇ ਆਪਣੇ ਸਕੇ-ਸਬੰਧੀਆਂ ਦੀ ਮਾਲਕੀ ਹੇਠਲੀ ਜ਼ਮੀਨ-ਜਾਇਦਾਦਾਂ ਅਤੇ ਕਾਰਖਾਨਿਆਂ ਵਗੈਰਾ ਦੀ ਰਾਖੀ ਕਰਦੈ.. .. .।"

"ਤੇ ਬਾਈ ਜੀ! ਸਰਕਾਰ ਕੀ ਹੁੰਦੀ ਐ?" ਪੂਰੇ ਧਿਆਨ ਨਾਲ ਸੱਤਿਆਜੀਤ ਦੀ ਗੱਲ ਸੁਣ ਰਹੇ ਸਰੋਤਿਆਂ ਵਿੱਚੋਂ ਇੱਕ ਗੱਭਰੂ ਨੇ ਪੁੱਛਿਆ। ਸੱਤਿਆਜੀਤ ਉਸ ਗੱਭਰੂ ਵਲੋਂ ਕੀਤੇ ਸਵਾਲ ਦੇ ਜਵਾਬ ਵਿੱਚ ਬੋਲਣ ਲੱਗਿਆ, ".. .. .ਸਾਥੀਆ! ਸਰਕਾਰ, ਵੋਟਾਂ ਰਾਹੀਂ ਚੁਣੇ ਜਾਣ ਵਾਲੇ ਐਮ. ਐਲਇਆਂ ਅਤੇ ਐਮ. ਪੀਆਂ ਰਾਹੀਂ ਚੁਣੀ ਜਾਂਦੀ ਹੈ। ਜਿਹੜੀ ਪੰਜ ਸਾਲਾਂ ਬਾਅਦ ਬਦਲਦੀ ਰਹਿੰਦੀ ਐ।"

"ਕਾਮਰੇਡ ਜੀ! ਰਾਖਵਾਂਕਰਨ ਕਰਕੇ ਤਾਂ ਗਰੀਬਾਂ ਵਿੱਚੋਂ ਵੀ ਐਮ. ਐਲ. ਏ, ਐਮ. ਪੀ ਚੁਣੇ ਜਾਂਦੇ ਨੇ।" ਬਿਹਾਰੇ ਨੇ ਸੱਤਿਆਜੀਤ ਦੀ ਗੱਲ ਦੇ ਵਿਚਦੀ ਬੋਲਦਿਆਂ ਟਿੱਪਣੀ ਕੀਤੀ। ਉਹ ਉਸ ਵੱਲੋਂ ਕੀਤੀ ਟਿੱਪਣੀ ਨੂੰ ਰੱਦ ਕਰਨ ਲੱਗਿਆ, ".. ..ਸਾਥੀ! ਰਾਖਵੇਂਕਰਨ ਰਾਹੀਂ ਚੁਣੇ ਗਏ ਦਲਿਤ ਅਸੈਂਬਲੀ ਔਰ ਪਾਰਲੀਮੈਂਟ ਵਿੱਚ

ਅਸਰਦਾਰ ਭੂਮਿਕਾ ਨਿਭਾਉਣ ਤੋਂ ਅਸਮਰੱਥ ਹੁੰਦੇ ਨੇ ਕਿਉਂਕਿ ਇੱਕ ਤਾਂ ਰਾਖਵਾਂਕਰਨ ਰਾਹੀਂ ਚੁਣੇ ਜਾਣ ਵਾਲੇ ਐਮ.ਐਲਆਂ.ਏ. ਅਤੇ ਐਮ. ਪੀਆਂ ਦੀ ਗਿਣਤੀ ਆਟੇ ਵਿੱਚ ਲੂਣ ਜਿੰਨੀ ਹੁੰਦੀਐ। ਇੱਕ ਉਹ ਜਗੀਰਦਾਰਾਂ-ਸਰਮਾਏਦਾਰਾਂ ਦੀਆਂ ਸਿਆਸੀ ਪਾਰਟੀਆਂ ਦੀ ਟਿਕਟ ਅਤੇ ਸਪੋਰਟ ਨਾਲ ਐਮ. ਐਲ. ਏ, ਐਮ. ਪੀ. ਬਣੇ ਹੁੰਦੇ ਨੇ। ਏਸ ਲਈ ਉਹ ਉਹਨਾਂ ਪਾਰਟੀਆਂ ਤੋਂ ਇੱਕ ਇੰਚ ਵੀ ਬਾਹਰ ਹੋਕੇ ਨਹੀਂ ਚੱਲ ਸਕਦੇ।"

"ਬਾਈ ਦੀ ਬਾਤ ਬਿਹਾਰਿਆ! ਸੋਲਾਂ ਆਨੇ ਖਰੀ ਐ.. .. ." ਇੱਕ ਸਰੋਤਾ ਸੱਤਿਆਜੀਤ ਦੀ ਗੱਲ ਦੀ ਹਮਾਇਤ ਵਿੱਚ ਬੋਲਦਾ , ਬਿਹਾਰੇ ਨੂੰ ਕਹਿਣ ਲੱਗਿਆ, ".. .. ..ਰਿਜ਼ਰਵੇਸ਼ਨ ਨਾਲ ਚੁਣੇ ਜਾਂਦੇ ਰਹੇ, ਐਮ. ਐਲ. ਏ ਔਰ ਐਮ. ਪੀ. ਹਾਲੇ ਤੱਕ ਜ਼ਮੀਨ ਹੱਦਬੰਦੀ ਦੇ ਕਨੂੰਨਾਂ ਨੂੰ ਤਾਂ ਲਾਗੂ ਕਰਵਾ ਨਹੀਂ ਸਕੇ। ਜ਼ਮੀਨ ਹੱਦਬੰਦੀ ਦੇ ਅਠਾਰਾਂ ਸਟੈਂਡਰਡ ਏਕੜ ਕਨੂੰਨ ਦੇ ਬਾਵਜੂਦ ਵੀ, ਇਹ ਜਗੀਰਦਾਰ ਹਜ਼ਾਰਾਂ-ਹਜ਼ਾਰਾਂ ਏਕੜ ਜ਼ਮੀਨ ਰੱਖੀ ਬੈਠੇ ਨੇ।"

"ਭਰਾਵੋ! ਬਿਹਾਰਾ ਤਾਂ ਪੜ੍ਹ-ਲਿਖਕੇ ਵੀ ਬੁਧੂ ਐ.. .. ਏਹਨੂੰ ਏਹ ਨੀ ਪਤਾ ਕਿ ਜ਼ਮੀਨ ਦੀ ਵੱਟ ਪਿੱਛੇ ਤਾਂ ਸਿਰ ਪਾਟ ਜਾਂਦੇ ਐ। ਬਿਨਾਂ ਡਾਂਗ ਤੋਂ ਕਿਹੜਾ ਬੇਜ਼ਮੀਨਿਆਂ ਨੂੰ ਮੁਰੱਬੇ ਦੇਦੂ।"

"ਏਸ ਸਾਥੀ ਦਾ ਕਹਿਣਾ ਸਾਥੀਓ! ਪੂਰਾ ਠੀਕ ਐ.. .. ." ਸੱਤਿਆਜੀਤ ਆਪਣੇ ਤੋਂ ਪਹਿਲਾਂ ਬੋਲਣ ਵਾਲੇ ਸਰੋਤੇ ਦੀ ਗੱਲ ਨੂੰ ਆਧਾਰ ਬਣਾਕੇ, ਜ਼ਮੀਨੀ ਇਨਕਲਾਬ ਦੀ ਰਾਜਨੀਤੀ ਦੱਸਣ ਲੱਗਿਆ। ਇਸ ਰਾਜਨੀਤੀ ਬਾਰੇ ਦੱਸਦਿਆਂ-ਦੱਸਦਿਆਂ ਉਸ ਨੇ ਉਹਨਾਂ ਨੂੰ ਨਕਸਲਬਾੜੀ ਦੇ ਜ਼ਮੀਨੀ-ਘੋਲ ਬਾਰੇ ਖੋਲ੍ਹਕੇ ਦੱਸਣਾ ਸ਼ੁਰੂ ਕੀਤਾ। ਉਸ ਦੀਆਂ ਗੱਲਾਂ ਦਾ ਸਰੋਤਿਆਂ ਦੇ ਮਨਾਂ 'ਤੇ ਹੋ ਰਹਿਆ ਪ੍ਰਤੀਕਰਮ ਉਹਨਾਂ ਦੇ ਚਿਹਰਿਆਂ 'ਤੇ ਸਪੱਸ਼ਟ ਨਜ਼ਰ ਆ ਰਿਹਾ ਸੀ। ਬਹੁਤੇ ਸਰੋਤਿਆਂ ਦੇ ਚਿਹਰੇ ਜੋਸ਼ ਅਤੇ ਹੌਂਸਲੇ ਦੇ ਮਿਸ਼ਰਨ ਨਾਲ ਦਗ-ਦਗ ਕਰਨ ਲੱਗ ਪਏ ਸਨ। ਕਈਆਂ ਦੇ ਚਿਹਰਿਆਂ 'ਤੇ ਗੰਭੀਰਤਾ ਸੀ। ਡਰ ਇੱਕ-ਦੁੱਕਾ ਦੇ ਚਿਹਰਿਆਂ ਉੱਤੇ ਸੀ।

ਸੱਤਿਆਜੀਤ ਵਲੋਂ ਪੰਦਰਾਂ-ਵੀਹਾਂ ਦਿਨਾਂ ਦੇ ਵਕਫੇ ਨਾਲ ਕਰਵਾਈਆਂ ਜਾਣ ਵਾਲੀਆਂ ਮੀਟਿੰਗਾਂ ਵਿੱਚ ਸ਼ਾਮਿਲ ਹੋਣ ਵਾਲਿਆਂ ਦੀ ਗਿਣਤੀ ਵਧਦੀ ਗਈ। ਇੱਕ ਮੀਟਿੰਗ ਵਿੱਚ ਸੱਤਿਆਜੀਤ ਨੇ, ਬਠਿੰਡਾ ਜ਼ਿਲ੍ਹੇ ਵਿਚਲੇ ਭੀਖੀ ਕਸਬੇ ਦੇ ਇੱਕ ਲਾਲੇ ਦੀ ਮਕਾਊਂ ਪਿੰਡ ਨੇੜਲੀ ਜ਼ਮੀਨ ਉੱਤੇ, ਪੰਜਾਬ ਦੇ ਨਕਸਬਾੜੀਆਂ ਦੀ ਕੁਆਰਡੀਨੇਸ਼ਨ ਕਮੇਟੀ ਦੀ ਅਗਵਾਈ ਹੇਠ, ਖੇਤ-ਮਜ਼ਦੂਰਾਂ ਅਤੇ ਕਿਸਾਨਾਂ ਵਲੋਂ ਝੁਲਾਏ ਗਏ ਝੰਡੇ ਅਤੇ ਚਲਾਏ ਗਏ ਹਲਾਂ ਵਾਲੇ ਘੋਲ ਦੀ ਰਿਪੋਰਟ ਕੀਤੀ। ਰਿਪੋਰਟ ਉਸ ਨੇ ਇੰਨੇ ਉਤਸ਼ਾਹ ਅਤੇ ਜੋਸ਼ ਨਾਲ ਕੀਤੀ ਕਿ ਮੀਟਿੰਗ ਵਿੱਚ ਹਾਜ਼ਰ ਖੇਤ-ਮਜ਼ਦੂਰਾਂ ਅਤੇ ਕਿਸਾਨਾਂ ਦੇ ਵੱਡੇ ਹਿੱਸੇ ਦਾ ਜੋਸ਼ ਠਾਠਾਂ ਮਾਰਨ ਲੱਗਿਆ, ਉਸ ਲੜਾਕੂ ਹਿੱਸੇ ਦੇ, ਜਗੀਰਦਾਰ ਦੀ ਹਕੀਮਾਂ ਪਿੰਡ ਵਿਚਲੀ ਜ਼ਮੀਨ ਉੱਤੇ ਕਬਜ਼ਾ ਕਰਨ ਲਈ, ਡੌਲੇ ਫਰਕਣ ਲੱਗੇ ਸੱਤਿਆਜੀਤ, ਨਾਜ਼ਮ ਅਤੇ ਨਿਰੰਜਨ ਸਿੰਘ ਅਕਾਲੀ ਹੋਰਾਂ ਦੀ ਅਗਵਾਈ ਹੇਠ ਕਬਜ਼ਾ ਕਰਨ ਦੀ ਠੋਸ ਵਿਉਂਤ ਉਲੀਕੀ ਗਈ।

ਕਬਜਾ ਕਰਨ ਵਾਲੇ ਦਿਨ, ਉਲੀਕੀ ਵਿਉਂਤ ਅਨੁਸਾਰ ਬਾਬੂ ਸਿੰਘ ਅਤੇ ਦਲੀਪ ਸਿੰਘ ਝੰਡੇ ਚੁੱਕਕੇ, ਸੈਂਕੜੇ ਖੇਤ-ਮਜ਼ਦੂਰਾਂ ਅਤੇ ਕਿਸਾਨਾਂ ਦੇ ਹਜੂਮ ਦੇ ਮੂਹਰੇ ਲੱਗੇ। ਸੱਤਿਆਜੀਤ, ਨਾਜ਼ਮ, ਗੁਰਜੀਤ, ਨਿਰੰਜਨ ਅਕਾਲੀ, ਉਜਾਗਰ ਮਾਹਮਦਪੁਰ



ਅਤੇ ਕਈ ਹੋਰ ਰੂਪੋਸ਼ ਕਾਮਰੇਡ ਹਥਿਆਰਾਂ ਨਾਲ ਲੈਸ ਹੋਕੇ, ਕੂਚ ਕਰ ਰਹੇ ਕਿਰਤੀ-ਕਾਮਿਆਂ ਦੇ ਹਜੂਮ ਦੀ ਰਾਖੀ ਲਈ, ਉਸ ਹਜੂਮ ਦੇ ਆਸੇ-ਪਾਸੇ ਤੁਰਨ ਲੱਗੇ। ਢੋਲ ਦੀ ਦੈਂਗੜ-ਦੈਂਗੜ ਅਤੇ ਨਾਹਰਿਆਂ ਦੀ ਗੂੰਜ ਨੇ, ਜਗੀਰਦਾਰ ਦੀ ਜ਼ਮੀਨ ਵਿਚਲੀ ਕੋਠੀ ਵਿੱਚ ਰਹਿੰਦੇ ਮੁਖਤਿਆਰ ਨੂੰ ਕਾਂਬਾ ਛੇੜਿਆ। ਉਹ ਹਜੂਮ ਦੇ ਜ਼ਮੀਨ ਵਿੱਚ ਪਹੁੰਚਣ ਤੋਂ ਪਹਿਲਾਂ ਹੀ, ਆਪਣੇ ਪਰਿਵਾਰ ਨੂੰ ਨਾਲ ਲੈਕੇ, ਫ਼ਸਲਾਂ ਵਿਚਦੀ ਵਹੁਵੀਟ ਗਿਆ। ਕਾਮਿਆਂ ਵੱਲੋਂ, ਜ਼ਮੀਨ ਵਿਚਲੇ ਕਿੱਕਰ ਦੇ ਰੁੱਖ ਉੱਤੇ, ਲਾਲ ਝੰਡਾ ਲਹਿਰਾਇਆ ਗਿਆ। ਤੂੜੀ ਵਾਲੇ ਕੁੱਪ ਨੂੰ ਅੱਗ ਲਾਈ ਗਈ। ਖਾਲੀ ਪਈ ਜ਼ਮੀਨ ਵਿੱਚ ਬੈਲਾਂ ਅਤੇ ਊਠਾਂ ਨਾਲ ਜੁਝਾਰੂਆਂ ਵੱਲੋਂ ਹਲ ਚਲਾਉਣੇ ਸ਼ੁਰੂ ਕੀਤੇ ਗਏ। ਢੋਲ ਦੀ ਦੈਂਗੜ-ਦੈਂਗੜ ਅਤੇ "ਜ਼ਮੀਨ ਹਲਵਾਹਕ ਦੀ" ਨਾਹਰਿਆਂ ਦੀ ਗੂੰਜ ਦੂਰ-ਦੂਰ ਤੱਕ ਫੈਲਣ ਲੱਗ ਪਈ ਸੀ।

ਇਹ ਸਾਰਾ ਕੁਝ ਹੋਣ ਦੇ ਬਾਵਜੂਦ ਵੀ ਕੁਝ ਦਿਨ ਜਗੀਰਦਾਰ ਦੇ ਕਿਸੇ ਬੰਦੇ ਅਤੇ ਰਾਜ ਦੇ ਕਿਸੇ ਅਫਸਰ ਵਲੋਂ ਕੋਈ ਕਾਰਵਾਈ ਨਾ ਕੀਤੀ ਗਈ। ਪਰ ਹਫਤੇ ਬਾਅਦ, ਪੁਲਿਸ ਨੇ ਬਾਬੂ ਅਤੇ ਦਲੀਪ ਹੋਰਾਂ ਦੇ ਘਰਾਂ ਨੂੰ ਆ ਘੇਰਿਆ। ਉਹ ਘਰ ਨਾ ਹੋਣ ਕਾਰਨ ਪੁਲਿਸ ਦੇ ਹੱਥ ਆਉਣ ਬਚ ਗਏ ਅਤੇ ਆਥਣ-ਉਗਣ ਪੈਣ ਲੱਗੇ ਪੁਲਿਸ ਛਾਪਿਆਂ ਕਾਰਨ ਉਹ ਰੂਪੋਸ਼ ਹੋ ਗਏ। ਸੱਤਿਆਜੀਤ, ਨਾਜ਼ਮ, ਗੁਰਜੀਤ, ਨਿਰੰਜਨ ਅਕਾਲੀ ਅਤੇ ਉਜਾਗਰ ਮਾਹਮਦਪੁਰ ਹੋਰੀਂ ਪਹਿਲਾਂ ਹੀ ਰੂਪੋਸ਼ ਹੋ ਕੇ ਕੁਲਵਕਤੀ ਬਣੇ ਹੋਏ ਸਨ। ਜਗੀਰਦਾਰ ਅਤੇ ਉਸ ਦੇ ਮੁਖਤਿਆਰ ਨੇ ਖੁਫੀਆ ਵਿਭਾਗ ਦੇ ਸੁਝਾਅ ਨੂੰ ਮੰਨਦਿਆਂ, ਹਕੀਮਾਂ ਪਿੰਡ ਵਿੱਚ ਪਹਿਲਾਂ ਤੋਂ ਹੀ ਆਉਣਾ ਬੰਦ ਕੀਤਾ ਹੋਇਆ ਸੀ। ਸੱਤਿਆਜੀਤ ਅਤੇ ਦੂਸਰੇ ਹੋਰ ਰੂਪੋਸ਼ ਨਕਸਲੀ ਕਾਮਰੇਡਾਂ ਨੂੰ ਗ੍ਰਿਫ਼ਤਾਰ ਕਰਨ ਲਈ, ਪੁਲਿਸ ਨੇ ਇਲਾਕੇ ਦੇ ਪਿੰਡਾਂ ਵਿਚਲੇ ਪਾਰਟੀ-ਟ੍ਰਿਕਾਣਿਆਂ 'ਤੇ, ਛਾਪੇ ਮਾਰਨ ਦੀ ਚਲਾਈ ਹੋਈ ਮੁਹਿੰਮ ਤੇਜ਼ ਕੀਤੀ। ਜਗੀਰਦਾਰ ਦੇ ਹਕੀਮਾਂ ਪਿੰਡ ਵਿਚਲੇ ਖੇਤੀ ਫਾਰਮ ਵਿਚਲੀ ਕੋਠੀ ਵਿਚ ਗੋਲੇ ਕਬੂਤਰ ਪਹਿਲਾਂ ਤੋਂ ਹੀ ਬੋਲਣ ਲੱਗੇ ਹੋਏ ਸਨ।

## ਵੀਹ

ਪੁਲਿਸ-ਛਾਪਿਆਂ ਦੇ ਵਧਣ ਨਾਲ ਕੁਆਰਡੀਨੇਸ਼ਨ ਕਮੇਟੀ ਪੰਜਾਬ ਦੇ ਮੈਂਬਰਾਂ ਦੇ ਰੋਹ ਨੇ ਉਵੇਂ ਉਬਾਲਾ ਖਾਦਾ ਜਿਵੇਂ ਅੱਗ ਦੇ ਲਟ-ਲਟ ਬਲਣ ਨਾਲ ਚੁੱਲ੍ਹੇ ਉਤਲੇ ਪਤੀਲੇ ਵਿਚਲਾ ਪਾਣੀ ਉਬਾਲੇ ਖਾਣ ਲੱਗਦਾ ਹੈ। ਉਹਨਾਂ ਨੇ ਮਿਹਨਤੀ ਲੋਕਾਂ ਨੂੰ ਨਕਸਲਵਾੜੀ ਲਹਿਰ ਨਾਲ ਜੋੜਨ ਲਈ ਸਰਗਰਮੀਆਂ ਹੋਰ ਤੇਜ਼ ਕਰ ਦਿੱਤੀਆਂ। ਯੂਨੀਵਰਸਿਟੀਆਂ ਅਤੇ ਕਾਲਜਾਂ ਦੇ ਇਨਕਲਾਬੀ-ਤਬੀਅਤ ਵਾਲੇ ਮੁੰਡੇ-ਕੁੜੀਆਂ ਨਕਸਲਵਾੜੀ ਲਹਿਰ ਨਾਲ ਧੜਾ-ਧੜ ਜੁੜਨੇ ਸ਼ੁਰੂ ਹੋਏ। ਜਗਤਾਰ, ਦਰਸ਼ਨ ਬਾਗੀ, ਬਲਵੰਤ, ਬੇਅੰਤ ਮੂੰਮ, ਬਖਸ਼ੀਸ਼ ਮੋਰਕਰੀਮਾਂ, ਭੋਲਾ ਗੁਰੂਸਰ, ਦਰਸ਼ਨ ਸੁਖਲੱਧੀ ਵਰਗੇ ਵਿਦਿਆਰਥੀ ਪੜ੍ਹਾਈ ਅਧੂਰੀ ਛੱਡਕੇ ਮੈਦਾਨ 'ਚ ਨਿੱਤਰੇ। ਕੇਵਲ ਕੌਰ ਵਰਗੀਆਂ ਪੜ੍ਹੀਆਂ-ਲਿਖੀਆਂ ਅਤੇ ਬਹਾਦਰ ਔਰਤਾਂ ਇਸ ਲਹਿਰ ਨਾਲ ਹਮਦਰਦੀ ਰੱਖਣ ਲੱਗੀ ਪਈਆਂ ਸਨ। ਸੰਤ ਰਾਮ ਉਦਾਸੀ, ਅਵਤਾਰ ਪਾਸ਼, ਦਰਸ਼ਨ ਖਟਕੜ, ਸੰਤ ਸੰਧੂ, ਲਾਲ ਸਿੰਘ ਦਿਲ, ਅਤੇ ਹੋਰ ਕਿੰਨੇ ਸਾਹਿਤਕਾਰਾਂ ਨੇ ਆਪਣੀਆਂ ਕਲਮਾਂ ਸਾਣ 'ਤੇ

ਲਾਈਆਂ। ਇਹਨਾਂ ਇਨਕਲਾਬੀ ਲੇਖਕਾਂ ਦੀਆਂ ਕਲਮਾਂ ਦੀ ਨੋਕ ਨੂੰ ਖੁੰਢੀ ਕਰਨ ਦੇ ਮਨੋਰਥ ਨਾਲ, ਸਰਕਾਰ ਵਲੋਂ ਉਹਨਾਂ ਨੂੰ ਥਾਣਿਆਂ ਅਤੇ ਅੰਮ੍ਰਿਤਸਰ ਦੇ ਪੁੱਛ-ਗਿੱਛ ਕੇਂਦਰ 'ਚ ਅਣਮਨੁੱਖੀ ਤਸੀਹਿਆਂ ਦਾ ਸ਼ਿਕਾਰ ਬਣਾਇਆ ਗਿਆ। ਪਰ ਜ਼ਬਰ-ਜ਼ੁਲਮ ਨੇ ਉਹਨਾਂ ਦੀਆਂ ਕਲਮਾਂ ਦੀ ਨੋਕ ਨੂੰ ਹੋਰ ਤਿੱਖੀ ਕਰਨ ਦਾ ਰੋਲ ਅਦਾ ਕੀਤਾ। ਦਇਆ ਸਿੰਘ ਹੋਰਾਂ ਵਾਲੀ ਕਮੇਟੀ ਦੀ ਅਗਵਾਈ ਹੇਠ, ਸੰਤ ਰਾਮ ਉਦਾਸੀ ਨਕਸਲਵਾੜੀ ਲਹਿਰ ਦੀ ਸਿਆਸਤ ਨੂੰ ਆਪਣੇ ਗੀਤਾਂ-ਕਵਿਤਾਵਾਂ ਰਾਹੀ ਪਿੰਡਾਂ ਦੇ ਲੁੱਟੇ-ਲਿਤਾੜੇ ਅਣਪੜ੍ਹ ਲੋਕਾਂ 'ਚ ਲੈਕੇ ਜਾਣ ਦਾ ਪ੍ਰਸੰਸਾ ਯੋਗ ਕੰਮ ਮਨੋਂ-ਤਨੋਂ ਕਰਨ ਲੱਗ ਪਿਆ ਸੀ। ਪਿਆਰਾ ਦੱਦਾਹੂਰ, ਗੁਲਜਾਰਾ ਭੱਠਲ, ਨਰੰਜਣ ਅਕਾਲੀ, ਬਾਬਾ ਹਰੀ ਸਿੰਘ ਮਰਗਿੰਦ, ਮੁਹੰਮਦ ਸ਼ਰੀਫ ਕਾਂਝਲਾ, ਦਨੇਸਰ, ਹਰਦਿਆਲ ਸ਼ੇਰਪੁਰ, ਬਾਬਾਠਾਕਰ ਦਾਸ, ਲਛਮਣ ਤੇ ਗੁਰਬੰਤ ਰਾਏਪੁਰ, ਸਵਰਨਾ, ਤੇਜਾ, ਜੈਲਾ ਬੁਰਜ ਰਾਠੀ, ਗੁਬਿੰਦਰ ਮੰਡੀਕਲੋਂ, ਹਨੇਕ ਸਰਦੂਲਗੜ, ਰਣਜੀਤ ਪੀ. ਟੀ. ਨੰਗਲ ਅਤੇ ਕਿੰਨੇ ਹੋਰ ਕਿਸਾਨ-ਮਜ਼ਦੂਰ ਸਿਰਾਂ 'ਤੇ ਕੱਫਨ ਬੰਨਕੇ ਲੜਾਈ ਦੇ ਮੈਦਾਨ 'ਚ ਕੁੱਦੇ ਪਏ ਸਨ। ਸੱਜੀ-ਖੱਬੀ ਕਮਿਊਨਿਸਟ ਪਾਰਟੀ ਨੂੰ ਖੋਰਾ ਪੈਣਾ ਸ਼ੁਰੂ ਹੋ ਗਿਆ ਸੀ।

ਫੇਰ ਕੇਂਦਰੀ ਕੁਆਰਡੀਨੇਸ਼ਨ ਕਮੇਟੀ ਵੱਲੋਂ 22 ਅਪ੍ਰੈਲ 1969 ਨੂੰ ਪਾਸ ਕੀਤੇ ਗਏ ਸਿਆਸੀ ਤੇ ਜਥੇਬੰਦਕ ਮਤਿਆਂ ਮੁਤਾਬਿਕ, ਆਪਣੇ-ਆਪ ਨੂੰ ਸੀ. ਪੀ. ਆਈ. ਐਮ-ਐਲ ਪਾਰਟੀ 'ਚ ਤਬਦੀਲ ਕੀਤਾ ਗਿਆ। ਪੰਜਾਬ ਦੀ ਕੁਆਰਡੀਨੇਸ਼ਨ ਕਮੇਟੀ, ਕੇਂਦਰੀ ਕੁਆਰਡੀਨੇਸ਼ਨ ਕਮੇਟੀ ਦਾ ਅੰਗ ਹੋਣ ਦੀ ਨਾਤੇ, ਸੀ. ਪੀ. ਆਈ. ਐਮ-ਐਲ ਦੀ ਸੂਬਾ ਕਮੇਟੀ 'ਚ ਬਦਲੀ। ਦਇਆ ਸਿੰਘ ਨੂੰ ਸੂਬਾ ਕਨਵੀਨਰ ਤੋਂ ਸੂਬਾ ਸਕੱਤਰ ਬਣਾਇਆ ਗਿਆ।

ਪਾਰਟੀ ਬਨਣ ਤੋਂ ਕੁਝ ਦਿਨ ਬਾਅਦ 'ਚ ਹੀ, ਕੇਂਦਰੀ ਕਮੇਟੀ ਨੇ ਪੰਜਾਬ ਦੀ ਸੂਬਾ ਕਮੇਟੀ ਨੂੰ ਇਕ ਗਸ਼ਤੀ-ਪੱਤਰ ਭੇਜਿਆ। ਉਸ ਪੱਤਰ ਵਿਚ, ਸਾਮਰਾਜੀਆਂ ਦੀ ਆਪਸੀ ਵਿਰੋਧਤਾਈ, ਸੰਸਾਰ ਪੱਧਰ ਦੀ ਮੁੱਖ ਵਿਰੋਧਤਾਈ ਮੰਨੀ ਹੋਈ ਸੀ। ਜਲਦੀ ਦੁਨੀਆਂ ਦੀ ਤੀਜੀ ਲੜਾਈ ਲੱਗਣ ਦੀ ਭਵਿੱਖਬਾਣੀ ਕੀਤੀ ਹੋਈ ਸੀ ਅਤੇ ਇਸ ਲੜਾਈ ਦਾ ਲਾਹਾ ਲੈਂਣ ਦੀ ਆਸ ਨਾਲ ਭਾਰਤ 'ਚ ਉਨੀ ਸੌ ਪਚੰਤਰ ਤੱਕ ਨਵ ਲੋਕ ਜਮੂਹਰੀ ਇਨਕਲਾਬ ਕਰਨ ਦਾ ਫੈਸਲਾ ਲਿਆ ਗਿਆ ਸੀ। ਪੰਜਾਬ ਦੀ ਸੂਬਾ ਕਮੇਟੀ ਨੂੰ ਹਦਾਇਤ ਕੀਤੀ ਗਈ ਸੀ ਕਿ, ਉਹ ਪਾਰਟੀ, ਲੋਕ ਫ਼ੌਜ ਅਤੇ ਸਾਂਝੇ ਮੋਰਚੇ ਦੀ ਉਸਾਰੀ ਲਈ, ਜਮਾਤੀ ਦੁਸ਼ਮਣਾਂ ਦੇ ਸਫਾਏ ਨੂੰ ਘੋਲ ਦਾ ਧੁਰਾ ਬਨਾਉਣ ਦੀ ਦਿਸ਼ਾ 'ਚ ਸਰਗਰਮ ਹੋਵੇ। ਜਮਾਤੀ ਦੁਸ਼ਮਣਾਂ ਦਾ ਸਫਾਇਆ ਕਰਨ ਲਈ ਮੁੱਖ ਟੇਕ ਰਵਾਇਤੀ ਹਥਿਆਰਾਂ 'ਤੇ ਰੱਖੀ ਜਾਵੇ।

ਪੰਜਾਬ ਸੂਬਾ ਕਮੇਟੀ ਨੇ, ਕੇਂਦਰੀ ਕਮੇਟੀ ਦੇ ਗਸ਼ਤੀ ਪੱਤਰ 'ਤੇ ਫੁੱਲ ਚੜ੍ਹਾਉਂਦਿਆਂ, ਜਮਾਤੀ ਦੁਸ਼ਮਣਾਂ ਦੀ ਨਿਸ਼ਾਨਦੇਹੀ ਕਰਨੀ ਸ਼ੁਰੂ ਕੀਤੀ। ਜਮਾਤੀ ਦੁਸ਼ਮਣਾਂ ਦੀ ਤਲਾਸ਼ ਕਰਦਿਆਂ-ਕਰਦਿਆਂ, ਉਹਨਾਂ ਨੂੰ ਉਹ ਥਾਣੇਦਾਰ ਚੇਤੇ ਆਇਆ, ਜਿਸ ਨੇ ਬਿਰਲਾ ਬੀਜ ਫਾਰਮ ਦੇ ਮਜਦੂਰਾਂ ਦੇ ਹੱਕੀ-ਘੋਲ ਨੂੰ ਫੇਲ ਕਰਨ ਦੇ ਮਨਸੂਬੇ ਨਾਲ, ਉੱਥੋਂ ਦੇ ਮਜਦੂਰਾਂ 'ਤੇ ਬੇਤਹਾਸ਼ਾ ਜਬਰ ਢਾਹਿਆ ਸੀ। ਉਹਨੀਂ ਦਿਨੀਂ ਉਹ ਥਾਣੇਦਾਰ ਰੋਪੜ ਦੇ ਥਾਣੇ 'ਚ ਤੈਨਾਤ ਸੀ। ਦਇਆ ਸਿੰਘ ਅਤੇ ਗੁਰਦੇਵ ਮਾਸਟਰ ਰੋਪੜ ਵਿਚਲੇ ਬਿਰਲਾ-ਬੀਜ ਫਾਰਮ ਦੇ ਮਜਦੂਰਾਂ ਦੇ ਘੋਲ ਦੀ ਅਗਵਾਈ ਕਰਦੇ ਸਨ। ਉਸ



ਥਾਣੇਦਾਰ ਵਲੋਂ ਡਾਂਗਾਂ ਮਾਰ-ਮਾਰ, ਗੁਰਦੇਵ ਮਾਸਟਰ ਦੀ ਬਾਂਹ ਵੀ ਤੋੜ ਦਿੱਤੀ ਗਈ ਸੀ। ਇਸੇ ਲਈ ਪੰਜਾਬ ਸੂਬਾ ਕਮੇਟੀ ਵਾਲਿਆਂ ਵਲੋਂ ਉਸ ਥਾਣੇਦਾਰ ਨੂੰ ਜਮਾਤੀ ਦੁਸ਼ਮਣ ਟਿੱਕਿਆ ਗਿਆ। ਅਤੇ ਉਸ ਦਾ ਸਫਾਇਆ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ।

ਉਲੀਕੇ ਪ੍ਰੋਗਰਾਮ ਨੂੰ ਸਿਰੇ ਚਾੜਨ ਲਈ, ਦਇਆ ਸਿੰਘ ਦੀ ਅਗਵਾਈ ਹੇਠ, ਰੌਣਕ ਸਿੰਘ ਚੜ੍ਹੀ, ਉਜਾਗਰ ਮਾਹਮਦਪੁਰ, ਬਾਬੂ ਸਿੰਘ, ਦਲੀਪ ਸਿੰਘ, ਵਿਯੋਗੀ, ਲਖਵਿੰਦਰ ਅਤੇ ਬਲਦੇਵ ਨਾਂ ਦੇ ਕਾਮਰੇਡਾਂ ਦੀ ਉਸ ਥਾਣੇਦਾਰ ਨੂੰ ਮੌਤ ਦੇ ਘਾਟ ਉਤਾਰਨ ਦੀ ਡਿਊਟੀ ਲਾਈ ਗਈ। ਸੱਤਿਆਜੀਤ ਦੀ ਡਿਊਟੀ ਗੁਰੀਲਾ ਸੁਕੈਡ ਨੂੰ ਜੀਪ ਰਾਹੀਂ ਲੈ ਕੇ ਜਾਣ ਅਤੇ ਵਾਪਿਸ ਲਿਆਉਣ ਦੀ ਸੀ। ਦਇਆ ਸਿੰਘ ਦੀ ਕਮਾਂਡ ਹੇਠ, ਗੁਰੀਲੇ ਆਪਣੇ-ਆਪਣੇ ਹਥਿਆਰਾਂ ਨਾਲ ਲੈਸ ਹੋਕੇ ਜੀਪ 'ਚ ਬੈਠੇ। ਸੱਤਿਆਜੀਤ ਡਰਾਈਵਰ ਸੀਟ ਦੀ ਨਾਲ ਵਾਲੀ ਸੀਟ 'ਤੇ ਬੈਠਾ। ਜੀਪ ਚੌਕਸੀ ਨਾਲ ਰਾਤ ਦੇ ਮੂੰਹ-ਹਨੇਰੇ ਚਮਕੌਰ ਸਾਹਿਬ ਦੇ ਬਾਹਰ-ਬਾਹਰ, ਇਕ ਉਜਾੜ ਥਾਂ ਤੇ ਜਾਕੇ ਰੁਕੀ। ਸੱਤਿਆਜੀਤ ਅਤੇ ਡਰਾਇਵਰ 'ਤੋਂ ਬਿਨਾਂ ਬਾਕੀ ਸਾਰੇ, ਆਪਨਾ-ਆਪਨਾ ਹਥਿਆਰ ਹੱਥ ਲੈ, ਜੀਪ 'ਚੋਂ ਹੇਠਾਂ ਉਤਰੇ, ਅਤੇ ਚੌਕਸੀ ਨਾਲ ਪ੍ਰਛਾਵਿਆਂ ਵਾਂਙ ਚਮਕੌਰ ਸਾਹਿਬ ਦੇ ਥਾਣੇ ਵਲ ਨੂੰ ਤੁਰੇ। ਕਿਉਂਕਿ ਗੁਰਦੇਵ ਮਾਸਟਰ ਦੀ ਬਾਹਾਂ ਤੋੜਨ ਵਾਲਾ ਉਹ ਥਾਣੇਦਾਰ ਚਮਕੌਰ ਦੇ ਥਾਣੇ 'ਚ ਤੈਨਾਤ ਸੀ।...

ਉਜਾੜ ਥਾਂ 'ਚ ਖੜੀ ਜੀਪ, ਮਿੱਟੀ ਰੰਗੀ ਹੋਣ ਕਾਰਨ ਅਤੇ ਪਸਰੇ ਹਨੇਰੇ ਦੀ ਚਾਦਰ ਸੰਘਣੀ ਹੋਣ ਕਾਰਨ, ਨੇੜਿਉਂ ਵੀ ਦਿਖਾਈ ਨਹੀਂ ਦੇ ਰਹੀ ਸੀ। ਚੁਫੇਰੇ ਚੁੱਪ-ਚਾਪ ਦਾ ਸੰਘਣਾ ਸਨਾਟਾ ਫੈਲਿਆ ਹੋਇਆ ਸੀ। ਸੱਤਿਆਜੀਤ ਅਤੇ ਡਰਾਇਵਰ ਜੀਪ ਵਿੱਚ ਚੁੱਪ-ਚਾਪ ਬੈਠੇ ਸਨ। ਉਹਨਾਂ ਨੂੰ ਉਜਾੜ ਵਿਚਲੇ ਕਿਸੇ ਕੀੜੇ-ਮਕੌੜੇ ਦੀ ਸੁਣਾਈ ਦੇ ਰਹੀ ਆਵਾਜ਼ ਤੋਂ ਬਿਨਾਂ, ਕੋਈ ਹੋਰ ਅਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਜੀਪ ਨੂੰ ਉਥੇ ਉਜਾੜ 'ਚ ਖੜੀ ਨੂੰ ਮਸਾਂ ਪੰਦਰਾਂ-ਸੋਲ੍ਹਾਂ ਮਿੰਟ ਹੀ ਹੋਏ ਹੋਣਗੇ, ਇੰਨੇ ਨੂੰ ਉਹਨਾਂ ਨੂੰ ਕਾੜ-ਕਾੜ ਚੱਲਣੀਆਂ ਸ਼ੁਰੂ ਹੋਈਆਂ, ਗੋਲੀਆਂ ਦੀ ਅਵਾਜ਼ ਸੁਣਾਈ ਦੇਣ ਲੱਗੀ,

"ਸਾਥੀ! ਲੱਗਦੈ ਗੁਰੀਲਿਆਂ ਨੇ ਕਰਤਾ ਅਟੈਕ?"

"ਲੱਗਦੈ" ਸੱਤਿਆਜੀਤ ਨੇ ਡਰਾਇਵਰ ਦੀ ਗੱਲ ਦਾ ਹੌਲੀ ਆਵਾਜ਼ 'ਚ ਹੁੰਗਾਰਾ ਭਰਕੇ ਉਸ ਨੂੰ ਚੁਪ ਰਹਿਣ ਲਈ ਕਿਹਾ। ਡਰਾਇਵਰ ਚੁਪ ਹੋਇਆ। ਗੋਲੀ ਚੱਲਣ ਦੀ ਆਵਾਜ਼ ਰੁਕ-ਰੁਕ ਕੇ ਆਉਣ ਲੱਗ ਗਈ ਸੀ। ਉਹ ਬੇਸਬਰੀ ਨਾਲ ਗੁਰੀਲੇ-ਸਾਥੀਆਂ ਦੀ ਉਡੀਕ ਕਰਨ ਲੱਗ ਪਏ ਸਨ। ਕੁਝ ਮਿੰਟਾਂ ਦੀ ਉਡੀਕ ਮਗਰੋਂ, ਸੱਤਿਆਜੀਤ ਹੋਰਾਂ ਨੂੰ ਹਨੇਰੇ 'ਚ, ਮਗਰ-ਮੂਹਰੇ ਆ ਰਹੇ ਪ੍ਰਛਾਵੇਂ ਦਿਸੇ। ਪ੍ਰਛਾਵੇਂ ਵਾਰੀ-ਸਿਰ, ਚੁਪ-ਚਾਪ ਜੀਪ 'ਚ ਬੈਠੇ। ਸਟਾਰਟ ਹੋਈ ਜੀਪ ਪੂਰੀ ਸਪੀਡ ਨਾਲ ਦੌੜਨ ਲੱਗੀ। ਵਿਚਕਾਰਲੀ ਸੀਟ 'ਤੇ, ਖੱਬੇ ਪਾਸੇ ਬੈਠੇ ਉਜਾਗਰ ਮਾਹਮਦਪੁਰ ਨੇ ਆਪਣੇ ਪੱਟਾਂ 'ਤੇ ਪਈ ਬਾਰਾਂ ਬੋਰ ਦੀ ਬੰਦੂਕ 'ਤੋਂ, ਸੁਭਾਵਿਕ ਆਪਨਾ ਹੱਥ ਚੁੱਕ-ਕੇ, ਆਪਨੀ ਲੰਮੀਂ ਦਾੜੀ ਹੇਠ ਨੂੰ ਦਬਾਉਂਦਿਆਂ ਕਿਹਾ,

"ਜਾਣ-ਸਾਰ ਥਾਣੇ ਦੀ ਬਿਜਲੀ ਬੁਝਾਕੇ, ਵਿਯੋਗੀ ਨੇ ਐਕਸ਼ਨ ਹੀ ਫੇਲ ਕਰਾਤਾ"

"ਜਦੋਂ ਬਿਜਲੀ ਬੁਝਾਉਣ ਦੀ ਡਿਊਟੀ ਲੱਗੀ ਸੀ ਫੇਰ ਮੈਂ ਤਾਂ ਬਿਜਲੀ ਬੁਝਾਉਣੀ

ਹੀ-ਸੀ।" ਦਇਆ ਸਿੰਘ ਵਾਲੀ ਸੀਟ ਦੀ ਨਾਲ ਵਾਲੀ ਸੀਟ 'ਤੇ ਬੈਠੇ ਵਿਯੋਗੀ ਦਾ ਇਹ ਜਵਾਬ ਸੁਣਕੇ, ਉਜਾਗਰ ਮਾਹਮਦਪੁਰ ਗੁੱਸੇ 'ਚ ਬੋਲਿਆ,

"ਜਾਣ-ਸਾਰ ਬਿਜਲੀ ਬੁਝਾਉਣ ਦੀ ਡਿਊਟੀ ਤਾਂ-ਨੀ ਲੱਗੀ ਤੀ ਤੇਰੀ?" ਉਹਨਾਂ ਦੋਵਾਂ ਦਰਮਿਆਨ ਸ਼ੁਰੂ ਹੋਈ ਕਸ਼ਮਕਸ਼ ਬੰਦ ਕਰਵਾਉਣ ਲਈ, ਦਇਆ ਸਿੰਘ ਨੇ ਕਮਾਂਡਰ ਹੋਣ ਦੀ ਹੈਸੀਅਤ 'ਚ ਉਹਨਾਂ ਨੂੰ ਬੋਲਣੋਂ ਬੰਦ ਹੋਣ ਦਾ ਹੁਕਮ ਕੀਤਾ। ਉਹ ਨਾ ਚਾਹੁੰਦੇ ਵੀ ਬੋਲਣੋ ਬੰਦ ਹੋਏ। ਜੀਪ ਲਗਾਤਾਰ ਦੋ-ਸਵਾ ਦੋ ਘੰਟੇ ਪੂਰੀ ਸਪੀਡ ਨਾਲ ਦੌੜਦੀ-ਦੌੜਦੀ, ਖੇਤਾਂ ਵਿਚਲੇ ਇੱਕ ਖੁੱਲ੍ਹੇ-ਡੁੱਲ੍ਹੇ ਮਕਾਨ ਦੇ ਗੇਟ ਮੂਹਰੇ ਜਾਕੇ ਰੁਕੀ। ਸਾਰੇ ਜੀਪ 'ਚੋਂ ਚੁਪ-ਚਾਪ ਉਤਰਕੇ, ਸੱਤਿਆਜੀਤ ਦੇ ਮਗਰ-ਮਗਰ ਪ੍ਰਛਾਵਿਆਂ ਵਾਂਗੂੰ ਤੁਰੇ। ਉਹ ਉਹਨਾਂ ਨੂੰ ਲੰਮੇ-ਚੌੜੇ ਵਿਹੜੇ ਅਤੇ ਸਤ-ਅਠ ਕਮਰਿਆਂ ਵਾਲੇ ਘਰ ਦੇ ਅੰਦਰ ਲੈਕੇ ਗਿਆ। ਡਰਾਇਵਰ ਨੇ ਜੀਪ ਵਿਹੜੇ ਵਿਚਲੇ ਨਿੰਮ ਤੇ ਟਾਹਲੀ ਦੇ ਰੁੱਖਾਂ ਹੇਠ ਖੜ੍ਹੀ ਕੀਤੀ। ਦਇਆ ਸਿੰਘ ਨੇ ਸਾਰੇ ਕਾਮਰੇਡਾਂ ਨੂੰ ਇੱਕ ਕਮਰੇ 'ਚ ਠਹਿਰਾਉਣ ਦੀ ਬਿਜਾਏ ਦੋ ਕਮਰਿਆਂ 'ਚ ਠਹਿਰਾਇਆ। ਕਿਉਂਕਿ ਉਸ ਨੂੰ ਉਹਨਾਂ ਦੇ ਰੰਗ-ਢੰਗ ਤੋਂ ਉਹਨਾਂ ਦੇ ਆਪਸ 'ਚ ਲੜ ਪੈਣ ਦਾ ਖਤਰਾ ਸੀ। ਇਸ ਲਈ ਰੋਟੀ ਵੀ ਉਹਨਾਂ ਨੂੰ ਉਹਨਾਂ ਦੇ ਆਪਣੇ-ਆਪਣੇ ਕਮਰੇ ਵਿੱਚ ਹੀ ਖਵਾਈ ਗਈ। ਸੱਤਿਆਜੀਤ ਅਤੇ ਦਇਆ ਸਿੰਘ ਪਹਿਰਾ ਦੇਣ ਦੀ ਡਿਊਟੀ ਲਈ ਚੁਬਾਰੇ 'ਚ ਜਾਕੇ ਮੰਜਿਆਂ 'ਤੇ ਬਿਰਾਜਮਾਨ ਹੋਏ। ਚੁਬਾਰੇ 'ਚ ਜਗ ਰਹੇ ਬਲਬ ਦੀ ਤੇਜ ਰੋਸ਼ਨੀ ਕਾਰਨ, ਦਇਆ ਸਿੰਘ ਦੇ ਕਾਲੇ ਵਾਲਾਂ ਵਾਲੀ ਕੱਟਵੀਂ ਗੋਲ ਦਾੜ੍ਹੀ ਵਾਲੇ ਗੋਰੇ ਮੂੰਹ ਉਤਲਾ ਅਫਸੋਸ ਪ੍ਰਤੱਖ ਹੋ ਰਹਿਆ ਸੀ। ਸੱਤਿਆਜੀਤ ਨੇ ਦਇਆ ਸਿੰਘ ਕੋਲੋਂ ਫ਼ਿਕਰਮਈ ਆਵਾਜ਼ 'ਚ ਪੁੱਛਿਆ,

"ਯਾਰ-ਦਇਆ ਸਿਆਂ! ਐਕਸਨ ਕਿਵੇਂ ਫੇਲ ਹੋ ਗਿਆ?"

"ਭਰਾਵਾ! ਆਪਣੇ ਗਰੀਲੇ, ਲੱਗੀਆਂ ਡਿਉਟੀਆਂ ਭੁਲਕੇ, ਊਈ ਆਪ-ਮੁਹਾਰੇ ਹੋਗੇ।"

"ਅੱਛਾ!..."

"ਹਾਂ!..." ਦਇਆ ਸਿੰਘ ਦੁੱਖੀ ਮਨ ਨਾਲ ਦੱਸਣ ਲੱਗਿਆ, "...ਪਹਿਲਾਂ ਤਾਂ ਜਿਹੜਿਆਂ ਦੀ ਡਿਉਟੀ ਥਾਣੇ ਤੋਂ ਬਾਹਰ ਲਾਈ ਗਈ ਸੀ, ਉਹ ਭਲੇਮਾਣਸ ਆਪਣੀ ਡਿਊਟੀ ਭੁੱਲਕੇ, ਥਾਣੇ 'ਚ ਜਾਣ ਵਾਲਿਆਂ ਦੇ ਮਗਰ ਮੂੰਹ ਚੁੱਕ ਕੇ ਤੁਰਪੇ। ਐਨੇ ਜਾਣਿਆਂ ਨੂੰ ਮੂੰਹ ਹਨੇਰੇ ਥਾਣੇ 'ਚ ਦਾਖਲ ਹੋਏ ਦੇਖਕੇ ਪੁਲਿਸ ਵਾਲੇ ਚੌਕਸ ਹੋਗੇ। ਉੱਤੋਂ ਵਿਯੋਗੀ ਨੇ ਥਾਣੇ ਦੀ ਮੇਨ ਸੁਚ ਜਾਣ-ਸਾਰ ਔਫ ਕਰਤੀ। ਸਾਰੇ ਥਾਣੇ ਵਿੱਚ ਘੁੱਪ ਹਨੇਰਾ ਛਾਂ ਗਿਆ। ਥਾਣੇਦਾਰ ਆਪਣੇ 'ਤੇ ਹੋਈ ਫਾਇਰਿੰਗ ਤੋਂ ਬਚਦਾ ਫਟਾਫਟ ਮੇਜ ਥੱਲੇ ਜਾ ਛੁਪਿਆ। ਚੁਫੇਰੇ ਸੰਘਣਾ ਹਨੇਰਾ ਪਸਰਿਆ ਹੋਣ ਕਾਰਨ ਗੁਰੀਲਿਆਂ ਨੂੰ ਪੁਲਿਸ ਵਾਲੇ ਨਜ਼ਰ ਆਉਣੋਂ ਹੱਟ ਗਏ। ਕਿਉਂਕਿ ਉਹ ਥਾਣੇ ਦੇ ਭੇਤੀ ਹੋਣ ਕਰਕੇ, ਸੁਰੱਖਿਅਤ ਥਾਵਾਂ 'ਚ ਛੁਪਕੇ, ਮੋੜਵੀਂ ਫਾਇਰਿੰਗ ਕਰਨ ਲੱਗ ਪਏ ਸਨ। ਹਨੇਰੇ ਅਤੇ ਥਾਣੇ ਦੇ ਭੇਤੀ ਨਾ ਹੋਣ ਕਾਰਨ, ਗੁਰੀਲਿਆਂ ਦਾ ਵੱਧ ਨੁਕਸਾਨ ਹੋਣ ਦੀ ਸੰਭਾਵਨਾ ਬਣ ਗਈ ਸੀ। ਏਸ ਸੰਭਾਵਨਾ ਕਰਕੇ ਮੈਂ ਕਮਾਂਡਰ ਹੋਣ ਦੀ ਹੈਸੀਅਤ 'ਚ, ਗੁਰੀਲਿਆਂ ਨੂੰ ਫਾਇਰਿੰਗ ਕਰਦਿਆਂ-ਕਰਦਿਆਂ ਥਾਣੇ ਵਿੱਚ ਤੁਰੰਤ ਬਾਹਰ ਨਿੱਕਲਣ ਦਾ ਹੁਕਮ ਦਿੱਤਾ। ਅਸੀਂ ਫਾਇਰੰਗ ਕਰਦੇ-ਕਰਦੇ ਥਾਣੇ ਵਿੱਚੋਂ ਬਾਹਰ ਆ ਗਏ।" ਦਇਆ ਸਿੰਘ ਬੋਲਦਾ-ਬੋਲਦਾ ਦੁੱਖ ਨਾਲ ਦੱਸਣ ਲੱਗਿਆ, "...ਲਖਵਿੰਦਰ



ਨਾਂ ਦਾ ਸਾਥੀ ਥਾਣੇ 'ਚੋਂ ਬਾਹਰ ਨਿੱਕਲਣ ਦੇ ਰਾਹ ਦਾ ਭੇਤੀ ਨਾ ਹੋਣ ਕਰਕੇ ਕਿਤੇ ਥਾਣੇ 'ਚ ਹੀ ਰਹਿ ਗਿਆ..."

"ਫੇਰ ਤਾਂ ਦਇਆ ਸਿਆਂ! ਮਾੜਾ ਕੰਮ ਹੋਇਆ...।"

"ਮਾੜੇ ਵਰਗਾ ਮਾੜਾ!...ਸਾਨੂੰ ਪਤਾ ਵੀ ਥਾਣੇ ਤੋਂ ਦੋ-ਢਾਈ ਸੌ ਕਰਮਾਂ ਬਾਹਰ ਆਉਣ ਤੇ ਲੱਗਿਆ....ਛੁਡਾਉਣ ਜਾਂਦੇ ਸੀ ਤਾਂ ਕੋਈ ਸਾਥੀ ਬਚਕੇ ਨਹੀਂ ਆ ਸਕਦਾ ਸੀ। ਕਿਉਂਕਿ ਪੁਲਿਸੀਏ ਥਾਣੇ ਦੀ ਛੱਤ 'ਤੇ ਪੁਜੀਸ਼ਨਾਂ ਲੈਕੇ ਪੱਕੀਆਂ ਨਾਲ ਫਾਇਰ ਕਰਨ ਲੱਗ ਪਏ ਸਨ।" ਲਖਵਿੰਦਰ ਦੇ ਥਾਣੇ 'ਚ ਰਹਿ ਜਾਣ ਬਾਰੇ ਚਾਰ-ਪੰਜ ਮਿੰਟ ਹੋਰ ਦੁੱਖ ਅਤੇ ਫਿਕਰਮਈ ਅੰਦਾਜ਼ 'ਚ ਗੱਲਾਂ ਕਰਦੇ ਰਹੇ। ਫੇਰ ਗੱਲਾਂ-ਗੱਲਾਂ 'ਚ ਸੱਤਿਆਜੀਤ ਨੇ ਪੁੱਛਿਆ,

"ਭਲਾ ਦਇਆ ਸਿਆਂ! ਸਾਥੀ ਲਖਵਿੰਦਰ ਹੈ ਕਿੱਥੋਂ ਦਾ?"

"ਲਖਵਿੰਦਰ! ਰੋਪੜ ਡਿਸਟਕ ਦੇ ਇੱਕ ਦਰਮਿਆਨੇ ਕਿਸਾਨ ਪਰਿਵਾਰ ਦਾ, ਵੀਹ-ਬਾਈ ਵਰਿਆਂ ਦੀ ਉਮਰ ਦਾ ਮੁੰਡੈ। ਜ਼ਿਆਦਾ ਪੜ੍ਹਿਆ-ਲਿਖਿਆ ਵੀ ਨਹੀਂ। ਮੈਨੂੰ ਲੱਗਦਾਐ ਮਸਾਂ ਮੈਟ੍ਰਿਕ ਪਾਸ ਹੋਊ। ਪਾਰਟੀ ਦੇ ਸੰਪਰਕ 'ਚ ਆਏ ਨੂੰ ਵੀ ਉਹਨੂੰ ਵੱਧ ਤੋਂ ਵੱਧ ਦੋ-ਢਾਈ ਮਹੀਨੇ ਹੋਏ ਹੋਣੇਐ..." ਲਖਵਿੰਦਰ ਬਾਰੇ ਦਇਆ ਸਿੰਘ, ਸੱਤਿਆਜੀਤ ਨੂੰ ਮਿੰਟ ਜਾਂ ਸਵਾ ਮਿੰਟ ਹੋਰ ਜਾਣਕਾਰੀ ਦਿੰਦਾ ਰਹਿਆ। ਚੁਬਾਰੇ ਦੀ ਅੰਦਰਲੀ ਕੰਧ ਨਾਲ ਲਾਇਆ ਹੋਇਆ ਟਾਇਮਪੀਸ, ਰਾਤ ਦੇ ਪੌਣੇ ਦੋ ਵਜਾਅ ਰਹਿਆ ਸੀ। ਚੁਬਾਰੇ ਤੋਂ ਬਾਹਰ ਸੰਘਣਾ ਹਨੇਰਾ ਅਤੇ ਚੁਪ ਪਹਿਲਾਂ ਦੀ ਤਰ੍ਹਾਂ ਪਸਰੇ ਹੋਏ ਸਨ। ਦੂਸਰੇ ਦਿਨ, ਸੂਰਜ ਚੜ੍ਹਨ ਤੋਂ ਪਹਿਲਾਂ ਹੀ ਉਹ ਸਾਰੇ, ਮਨ ਅੰਦਰ ਮਚਲਦੀਆਂ ਸੋਚਾਂ ਨੂੰ ਲੈਕੇ, ਆਪੋ-ਆਪਣੇ ਇਲਾਕੇ ਨੂੰ ਵਿਦਾ ਹੋਏ।

ਚਮਕੌਰ ਸਾਹਿਬ ਦੇ ਥਾਣੇ ਦੇ ਐਕਸ਼ਨ ਤੋਂ ਕੁਝ ਦਿਨ ਬਾਅਦ 'ਚ ਹੀ, ਬਾਬਾ ਬੂਝਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਸੂਬਾ ਕਮੇਟੀ ਦੀ ਮੀਟਿੰਗ ਹੋਈ। ਉਸ ਮੀਟਿੰਗ 'ਚ, ਕਾ: ਦਇਆ ਸਿੰਘ, ਸੱਤਿਆਜੀਤ, ਵਿਯੋਗੀ ਅਤੇ ਬੰਤ ਰਾਏਪੁਰ ਹੋਰੀਂ ਹਾਜ਼ਰ ਸਨ। ਮੀਟਿੰਗ ਦੇ ਮੁੱਖ ਅਜੰਡੇ ਦੋ ਸਨ। ਪਹਿਲਾਂ ਅਜੰਡਾ ਤਾਂ ਚਮਕੌਰ ਸਾਹਿਬ ਦੇ ਥਾਣੇ ਦੇ ਐਕਸ਼ਨ ਦੇ ਫੇਲ ਹੋਣ ਦੇ ਕਾਰਨਾਂ ਨੂੰ ਪੜਤਾਲਨਾ ਸੀ। ਦੂਜਾ ਅਜੰਡਾ, ਹਕੀਮਾਂ ਪਿੰਡ ਵਾਲੇ ਜਗੀਰਦਾਰ ਦਾ ਐਕਸ਼ਨ ਕਰਨ ਦੀ ਵਿਉਂਤਬੰਦੀ ਬਣਾਉਣਾ ਸੀ।

ਪਹਿਲੇ ਅਜੰਡੇ 'ਤੋਂ ਸ਼ੁਰੂ ਹੋਈ ਵਿਚਾਰ-ਚਰਚਾ ਦੌਰਾਨ ਸੂਬਾ ਕਮੇਟੀ ਤਿੰਨ ਹਿੱਸਿਆਂ ਵਿੱਚ ਵੰਡੀ ਗਈ। ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰਾਂ ਦੀ ਧਿਰ ਦਾ ਵਿਚਾਰ ਸੀ ਕਿ ਥਾਣੇ ਦੇ ਐਕਸ਼ਨ ਦਾ ਫੇਲ ਹੋਣ ਦਾ ਕਾਰਨ, ਸੁਕੈਡ ਦੇ ਗੁਰੀਲਿਆਂ ਵਲੋਂ, ਵਿਉਂਤੀ ਵਿਉਂਤ ਮੁਤਾਬਿਕ ਐਕਸ਼ਨ ਕਰਨ ਦੀ ਥਾਂ ਐਕਸ਼ਨ ਦੌਰਾਨ ਵਰਤੀ ਗਈ ਮਨ-ਮਰਜ਼ੀ ਸੀ। ਜਿਵੇਂ ਥਾਣੇ ਦੇ ਬਾਹਰ ਪਹਿਰਾ ਦੇਣ ਦੀ ਡਿਊਟੀ ਵਾਲੇ ਗੁਰੀਲੇ, ਐਕਸਨ ਕਰਨ ਵਾਲੇ ਗੁਰੀਲਿਆਂ ਦੇ ਮਗਰ ਹੀ ਥਾਣੇ 'ਚ ਚਲੇ ਗਏ। ਵਿਯੋਗੀ ਦੀ ਡਿਊਟੀ ਐਕਸਨ ਕਰਨ ਤੋਂ ਬਾਅਦ ਥਾਣੇ ਦੀ ਲਾਇਟ ਬੁਝਾਉਣ ਦੀ ਸੀ ਪਰ ਉਸ ਨੇ ਐਕਸਨ ਸ਼ੁਰੂ ਹੁੰਦਿਆਂ ਹੀ ਲਾਇਟ ਬੁਝਾ ਦਿੱਤੀ। ਵਿਯੋਗੀ ਪਹਿਰਾ ਦੇਣ ਵਾਲੇ ਗੁਰੀਲਿਆਂ ਵਲੋਂ ਵਰਤੀ ਗਈ ਮਨਮਰਜ਼ੀ ਨੂੰ ਤਾਂ ਐਕਸਨ ਦੀ ਅਸਫਲਤਾ ਦਾ ਕਾਰਨ ਮੰਨਦਾ ਸੀ ਪਰ ਉਹ ਆਪਣੇ ਵਲੋਂ ਐਕਸਨ ਦੌਰਾਨ ਥਾਣੇ ਦੀ ਬੁਝਾਈ ਗਈ ਲਾਇਟ ਨੂੰ ਐਕਸਨ ਦੀ ਅਸਫਲਤਾ ਦਾ ਕਾਰਨ

ਨਹੀਂ ਮੰਨ ਰਹਿਆ ਸੀ। ਬਲਦੇਵ ਥਾਣੇ 'ਤੇ ਹਮਲਾ ਕਰਨ ਜਾਣ ਨੂੰ ਹੀ ਗਲਤ ਮੰਨਦਾ ਸੀ। ਉਹਨਾਂ ਦਰਮਿਆਨ ਸ਼ੁਰੂ ਹੋਈ ਬਹਿਸ ਭਖਣ ਲੱਗੀ। ਵਿਯੋਗੀ ਬੁਖਲਾਹਟ 'ਚ ਆਕੇ ਬੋਲਣ ਲੱਗਿਆ।

"ਥੋਡਾ ਮਤਲਬ ਐਂ ਮੈਂ ਥਾਣੇ ਦੀ ਬਿਜਲੀ ਜਾਣ ਸਾਰ ਜਾਣਕੇ ਬੁਝਾਈ ਸੀ?"

"ਸਾਥੀ ਸਾਡਾ ਮਤਲਬ ਐ ਕਿ ਤੈਨੂੰ ਜਾਂਦਿਆਂ ਹੀ ਬਿਜਲੀ ਨਹੀਂ ਬੁਝਾਉਣੀ ਚਾਹੀਦੀ ਸੀ। ਕਿਉਂਕਿ ਫੈਸਲਾ, ਐਕਸਨ ਕਰਨ ਮਗਰੋਂ, ਬਿਜਲੀ ਬੁਝਾਉਣ ਦਾ ਹੋਇਆ ਸੀ।" ਦਇਆ ਸਿੰਘ ਨੇ ਵਿਯੋਗੀ ਦੀ ਦਲੀਲ ਦਾ ਜਵਾਬ ਦਿੱਤਾ। ਉਸ ਦਾ ਜਵਾਬ ਸੁਣਕੇ ਵਿਯੋਗੀ ਉੱਚੀ-ਉੱਚੀ ਬੋਲਦਾ ਕਹਿਣ ਲੱਗਿਆ।

"ਜੇ ਥੋਨੂੰ ਮੇਰੇ 'ਤੇ ਸ਼ੱਕ ਹੀ ਐ ਤਾਂ ਮੈਂ ਕਿਸੇ ਵੀ ਕੀਮਤ 'ਤੇ ਸੂਬਾ ਕਮੇਟੀ 'ਚ ਨਹੀਂ ਰਹਿਦਾ।"

"ਵਿਯੋਗੀ ਜੀ! ਗਲਤੀ ਤਾਂ ਗਲਤੀ ਹੁੰਦੀਐ..ਭਾਵੇਂ ਬੰਦੇ ਨੇ ਉਹ ਗਲਤੀ ਜਾਣ-ਬੁਝ ਕੇ ਨਾ ਹੀ ਕੀਤੀ ਹੋਵੇ।"

"ਭਾਈ! ਤੇਰੀ ਏਸ ਗਲਤੀ ਕਾਰਨ ਐਕਸ਼ਨ ਅਸਫਲ ਹੋਇਆ। ਜੇ ਤੂੰ ਜਾਣ ਸਾਰ ਬਿਜਲੀ ਨਾ ਬੁਝਾਉਂਦਾ ਤਾਂ ਗੁਰੀਲੇ ਸਾਥੀਆਂ ਨੇ, ਇੱਕ ਦਮ ਪੁਲਿਸੀਆਂ 'ਤੇ ਹਮਲਾ ਕਰ ਦੇਣਾ ਸੀ। ਘਬਰਾਏ ਪੁਲਸੀਆਂ ਨੇ ਬਚਾਅ ਦੇ ਪੈਂਤੜੇ 'ਤੇ ਚਲੇ ਜਾਣਾ ਸੀ। ਪਰ ਤੇਰੇ ਜਾਣ ਸਾਰ ਇਉਂ ਬਿਜਲੀ ਬੁਝਾਉਣ ਕਾਰਨ ਏਦਾਂ ਨਹੀਂ, ਹੋ ਸਕਿਆ। ਹਨੇਰਾ ਹੋਣ ਕਾਰਨ ਅਤੇ ਥਾਣੇ ਦੇ ਬੂਹਿਆਂ ਦਾ ਭੇਤੀ ਨਾ ਹੋਣ ਕਾਰਨ ਲਖਵਿੰਦਰ ਥਾਣੇ 'ਚ ਹੀ ਗੁਆਚ ਗਿਆ। ਉਸ ਦੇ ਗੁਆਚਣ ਦਾ ਮੌਕੇ 'ਤੇ ਗੁਰੀਲਾ ਸਾਥੀਆਂ ਨੂੰ ਵੀ ਪਤਾ ਨਾ ਲੱਗ ਸਕਿਆ..." ਬੋਲਦੇ-ਬੋਲਦੇ ਬਾਬਾ ਬੂਝਾ ਸਿੰਘ ਨੇ ਵਿਯੋਗੀ ਵਲ ਤੱਕਦਿਆਂ..."...ਤੈਨੂੰ ਆਪਣੀ ਇਹ ਗਲਤੀ ਵਿਸ਼ਾਲ ਦਿਲ ਨਾਲ ਸਵਿਕਾਰ ਕਰ ਲੈਣੀ ਚਾਹੀਦੀ ਐ...।"

ਵਿਯੋਗੀ, ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰਾਂ ਵੱਲੋਂ ਉਠਾਏ ਗਏ ਇਤਰਾਜ ਨੂੰ ਗਲਤ ਸਿੱਧ ਕਰਨ ਜਾਂ ਸਹਿਰਦਤਾ ਨਾਲ ਆਪਣੀ ਗਲਤੀ ਮਹਿਸੂਸ ਕਰਨ ਤੋਂ ਇਨਕਾਰੀ ਹੋਇਆ। ਉਲਟਾ ਉਹ ਉਹਨਾਂ ਤਿੰਨੇ ਕਾਮਰੇਡਾਂ ਦੇ ਨਾਲ-ਨਾਲ ਕਾ: ਗੰਧਰਵ ਸੈਨ 'ਤੇ ਵੀ ਬੇਬੁਨਿਆਦ ਦੋਸ ਲਾਉਣ ਲੱਗਿਆ। ਉਸ ਦੇ ਜਿਹਾ ਰਵੱਈਆ ਧਾਰਨ ਕਰਨ ਪਿੱਛੇ ਕਾਰਨ ਇਹ ਸੀ ਕਿ ਉਹ ਪਾਰਟੀ ਦੀ ਪੰਜਾਬ ਅੰਦਰਲੀ ਮੁੱਖ ਲੀਡਰਸ਼ਿਪ ਨਾਲ ਈਰਖਾ ਕਰਦਾ ਸੀ। ਵਿਯੋਗੀ, ਨਾਜ਼ਮ ਅਤੇ ਬਲਦੇਵ ਹੋਰੀਂ ਪਾਰਟੀ ਅੰਦਰ ਇੱਕ ਗੁੱਟ ਦੀ ਸ਼ਕਲ 'ਚ ਵਿਚਰਦੇ ਆ ਰਹੇ ਸਨ। ਉਹਨਾਂ ਤਿੰਨਾਂ ਦੇ ਗੁੱਟ ਦੇ, ਪੰਜਾਬ ਅੰਦਰਲੇ ਮੁੱਖ-ਆਗੂਆਂ, ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰਾਂ ਨਾਲ ਕੋਈ ਬੁਨਿਆਦੀ ਵਿਚਾਰਧਾਰਕ-ਰਾਜਨੀਤਕ ਵਿਰੋਧ ਤਾਂ ਨਹੀਂ ਸੀ। ਬਸ "ਮੈਂ" ਦੇ ਵਿਰੋਧ ਸੀ। ਇਸੇ ਵਿਰੋਧ ਦੇ ਕਾਰਨ ਹੀ ਵਿਯੋਗੀ ਹੁਣ ਆਪਣੀ ਗਲਤੀ ਨਹੀਂ ਮੰਨ ਰਹਿਆ ਸੀ। ਉਸ ਦੇ ਅਜਿਹੇ ਰਵੱਈਏ ਨੂੰ ਵਿਚਾਰਨ ਲਈ ਕੁਝ ਸਮੇਂ ਵਾਸਤੇ ਰਸਮੀਂ-ਮੀਟਿੰਗ ਬਰਖਾਸਤ ਕੀਤੀ ਗਈ। ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰੀਂ ਪੰਦਰਾਂ-ਵੀਹ ਮਿੰਟਾਂ ਦੇ ਆਪਸੀ ਵਿਚਾਰ-ਵਟਾਂਦਰੇ ਰਾਹੀਂ ਇਸ ਸਿੱਟੇ 'ਤੇ ਪਹੁੰਚੇ ਕਿ ਵਿਯੋਗੀ ਨੂੰ ਆਪਣੀ ਗਲਤੀ ਜ਼ਰੂਰ ਮਹਿਸੂਸ ਕਰਨੀ ਚਾਹੀਦੀ ਹੈ। ਫਿਰ ਉਹਨਾਂ ਨੇ ਦਵਾਰਾ ਮੀਟਿੰਗ ਸ਼ੁਰੂ ਕੀਤੀ। ਪਰ ਵਿਯੋਗੀ ਫੇਰ ਵੀ ਆਪਣੀ ਗਲਤੀ ਮਹਿਸੂਸ ਕਰਨ ਲਈ ਸਹਿਮਤ ਨਾ ਹੋਇਆ।



ਉਸ ਨੇ ਮੀਟਿੰਗ ਦੀ ਕਾਰਵਾਈ ਰਿਪੋਰਟ 'ਚ ਸਗੋਂ ਉਲਟਾ ਇਹ ਲਿਖਵਾਇਆ ਕਿ ਐਕਸਨ ਫੇਲ ਹੋਣ ਦਾ ਮੁੱਖ ਕਾਰਨ, ਕਮਾਂਡਰ ਦੀ ਗਲਤ ਕਮਾਂਡ ਬਣਿਆ। ਬੰਤ ਰਾਏਪੁਰ ਨੇ ਕਾਰਵਾਈ ਰਿਪੋਰਟ 'ਚ ਆਪਣਾ ਇਹ ਵਿਚਾਰ ਲਿਖਵਾਇਆ ਕਿ ਥਾਣੇਦਾਰ 'ਤੇ ਗੁਰੀਲਾ ਹਮਲਾ ਕਰਨ ਦੀ ਬਿਜਾਏ ਉਸ ਵਿਰੁੱਧ ਜਨਤਕ-ਲਾਮਬੰਦੀ ਕਰਕੇ ਕਾਨੂੰਨੀ ਸੰਘਰਸ਼ ਲੜਨਾ ਚਾਹੀਦਾ ਸੀ। ਅਜਿਹਾ ਵਿਚਾਰ ਉਸ ਨੇ, ਹਕੀਮਾਂ ਦੇ ਜਗੀਰਦਾਰ ਦੇ ਐਕਸਨ ਦੀ ਵਿਉਂਤਬੰਦੀ ਵਾਲੇ ਅਜੰਡੇ ਬਾਰੇ ਲਿਖਵਾਇਆ। ਇਸ ਅਜੰਡੇ ਬਾਰੇ ਵਿਯੋਗੀ ਨੇ ਆਪਣਾ ਇਹ ਵਿਚਾਰ ਰੱਖਿਆ ਕਿ ਜਦ ਤੱਕ ਕਮਾਂਡਰ ਦਇਆ ਸਿੰਘ ਗਲਤ ਕਮਾਂਡ ਕਰਨ ਦੀ ਆਪਣੀ ਗਲਤੀ ਨਹੀਂ ਮੰਨਦਾ ਓਦੋਂ ਤੱਕ ਉਹ ਕਿਸੇ ਐਕਸਨ ਵਿੱਚ ਸ਼ਾਮਲ ਨਹੀਂ ਹੋਵੇਗਾ। ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਨੇ ਵਿਯੋਗੀ ਵਲੋਂ ਧਾਰਨ ਕੀਤੇ ਗਏ ਹਉਮੈਵਾਦੀ ਰਵੱਈਏ ਨੂੰ ਬਹੁਸੰਮਤੀ ਵਿਰੋਧੀ ਕਾਰਵਾਈ ਅਤੇ ਬੰਤ ਰਾਏਪੁਰ ਦੇ ਵਿਚਾਰ ਨੂੰ, ਆਰਥਕਵਾਦੀ-ਕਾਨੂੰਨਵਾਦੀ ਵਿਚਾਰ ਵਜੋਂ ਮੀਟਿੰਗ ਦੀ ਕਾਰਵਾਈ ਵਿੱਚ ਨੋਟ ਕੀਤਾ ਗਿਆ। ਫੇਰ ਉਹਨਾਂ ਨੇ ਚਮਕੌਰ ਦੇ ਥਾਣੇ ਦੇ ਐਕਸਨ ਦੌਰਾਨ ਫੜੇ ਗਏ ਲਖਵਿੰਦਰ ਦੇ ਕੇਸ ਦੀ ਪੈਰਵਹੀ ਕਰਨ ਲਈ ਸੋਚ-ਵਿਚਾਰ ਕਰਨੀ ਸ਼ੁਰੂ ਕੀਤੀ। ਇਸ ਸੋਚ-ਵਿਚਾਰ ਦੌਰਾਨ ਵਿਯੋਗੀ ਚੁੱਪ ਹੀ ਰਹਿਆ। ਬੰਤ ਰਾਏਪੁਰ ਨੇ ਲਖਵਿੰਦਰ ਦੇ ਕੇਸ ਦੀ ਪੈਰਵਹੀ ਕਰਨ ਲਈ ਬਣਾਈ ਜਾਣ ਵਾਲੀ ਕਮੇਟੀ ਨੂੰ ਸਹਿਯੋਗ ਦੇਣ ਲਈ ਵੀ ਉਤਸ਼ਾਹਜਨਕ ਹੁੰਗਾਰਾ ਨਾ ਭਰਿਆ। ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰਾਂ ਨੇ ਆਪਣੀ ਪਹਿਲਕਦਮੀ ਨਾਲ, ਲਖਵਿੰਦਰ ਦੇ ਕੇਸ ਦੀ ਪੈਰਵਹੀ ਕਰਨ ਲਈ, ਆਪਣੇ ਪਾਰਟੀ ਹਮਦਰਦਾਂ ਵਿੱਚੋਂ ਕੁਝ ਯੋਗ ਵਿਅਕਤੀਆਂ ਦੀ ਕੁਮੇਟੀ ਬਣਾਈ। ਅਜਿਹੇ ਫੈਸਲੇ ਲੈਂਦਿਆਂ ਉਹਨਾਂ ਨੇ ਮੀਟਿੰਗ ਸਮਾਪਤ ਕੀਤੀ। ਪਿੰਡ ਦੇ ਗੁਰਦਵਾਰੇ ਦੇ ਪਾਠੀ ਸਿੰਘ ਵਲੋਂ ਰਹਿਰਾਸ ਦਾ ਪਾਠ ਕਰਨਾ ਸ਼ੁਰੂ ਕੀਤਾ ਗਿਆ ਸੀ। ਵਿਯੋਗੀ ਬਾਬਾ ਬੂਝਾ ਸਿੰਘ, ਦਇਆ ਸਿੰਘ ਅਤੇ ਸੱਤਿਆਜੀਤ ਹੋਰਾਂ ਨਾਲ ਬਿਨਾਂ ਹੱਥ ਮਿਲਾਏ ਹੀ ਤੁਰ ਗਿਆ। ਬੰਤ ਰਾਏਪੁਰ ਉਹਨਾਂ ਤਿੰਨਾਂ ਨਾਲ ਢਿੱਲੜ ਜਿਹੇ ਅੰਦਾਜ਼ 'ਚ ਹੱਥ ਮਿਲਾਕੇ ਵਿਦਾ ਹੋਇਆ। ਬਾਅਦ 'ਚ ਉਹ ਤਿੰਨੇ ਜਣੇ ਬਾਬਾ ਬੂਝਾ ਸਿੰਘ, ਦਿਆ ਸਿੰਘ ਅਤੇ ਸੱਤਿਆਜੀਤ ਹਕੀਮਾਂ ਪਿੰਡ ਦੇ ਜਗੀਰਦਾਰ ਦੇ ਮਿਥੇ ਐਕਸਨ ਦੀ ਸਫਲਤਾ ਲਈ ਵਿਉਂਤਬੰਦੀ ਕਰਨ ਲੱਗੇ। ਕਮਰੇ 'ਚ ਪਤਲਾ ਹਨੇਰਾ ਪਸਰ ਚੁੱਕਿਆ ਸੀ। ਬਾਬਾ ਬੂਝਾ ਸਿੰਘ ਦੇ ਕਹਿਣ ਤੇ ਦਇਆ ਸਿੰਘ ਵਲੋਂ ਬਿਜਲੀ ਦੇ ਬਲਬ ਦੀ ਸੁੱਚ ਔਨ ਕੀਤੀ ਗਈ। ਚਾਨਣ ਕਮਰੇ ਵਿੱਚ ਫੈਲਿਆ।

## ਇੱਕੀ

ਤਕਰੀਬਨ ਮਹੀਨਾ ਸਵਾ ਮਹੀਨਾ ਪਹਿਲਾਂ ਹੋਈ ਮੀਟਿੰਗ ਤੋਂ ਪਿੱਛੋਂ ਵਿਯੋਗੀ ਨੇ ਬਾਬਾ ਬੂਝਾ ਸਿੰਘ, ਦਇਆ ਸਿੰਘ, ਸੱਤਿਆਜੀਤ ਅਤੇ ਕਈ ਹੋਰ ਸੀਨੀਅਰ ਕਾਮਰੇਡਾਂ ਨੂੰ ਮਿਲਣਾ, ਇੱਕ ਤਰ੍ਹਾਂ ਬੰਦ ਹੀ ਕਰ ਦਿੱਤਾ। ਉਸਨੇ ਬਲਦੇਵ ਅਤੇ ਨਾਜ਼ਮ ਹੋਰਾਂ ਨੂੰ ਮਿਲਣਾ ਜ਼ਾਰੀ ਰੱਖਿਆ। ਹੇਠਾਂ ਕਾਡਰ 'ਚ, ਸੂਬਾ ਕਮੇਟੀ ਦੇ ਆਗੂਆਂ ਅਤੇ ਗੰਧਰਵ-ਸੈਨ ਵਰਗਿਆਂ ਖ਼ਿਲਾਫ਼ ਝੂਠ-ਤੂਫਾਨ ਬੋਲਣਾ ਸ਼ੁਰੂ ਕੀਤਾ। ਬੰਤ ਰਾਏਪੁਰ ਨੂੰ ਪ੍ਰੋ: ਸੱਜਣ ਹੋਰਾਂ ਨੇ ਸੂਬਾ ਕਮੇਟੀ ਦੀਆਂ ਮੀਟਿੰਗਾਂ ਜਾਂ ਹੋਰ ਸਿਆਸੀ-ਸਰਗਰਮੀਆਂ

'ਚ ਭੇਜਣ ਤੋਂ ਇਕ ਤਰ੍ਹਾਂ ਕੰਨੀ ਕਤਰਾਉਣੀ ਸ਼ੁਰੂ ਕੀਤੀ। ਪਾਰਟੀ ਦੀ ਸੂਬਾ ਕਮੇਟੀ ਦੇ ਬਾਕੀ ਬਚੇ ਮੈਂਬਰਾਂ ਦੀ ਬਹੁਸੰਮਤੀ ਨੇ ਗੁਰਜੀਤ ਨੂੰ ਹਕੀਮਾਂ ਵਾਲੇ ਜਗੀਰਦਾਰ ਦੀ ਪੜਤਾਲ ਕਰਨ ਲਈ ਭੇਜਿਆ। ਗੋਰੇ ਰੰਗ, ਦਰਮਿਆਨੇ ਕੱਦ, ਪਤਲੇ ਸਰੀਰ ਅਤੇ ਪਾਰਖੂ ਨਜ਼ਰ ਵਾਲੇ ਗੁਰਜੀਤ ਨੇ ਪੰਦਰਾਂ-ਵੀਹ ਦਿਨਾਂ 'ਚ ਉਸ ਜਗੀਰਦਾਰ ਸਬੰਧੀ ਕੀਤੀ ਪੜਤਾਲ ਦੀ ਰਿਪੋਰਟ ਸੂਬਾ ਕਮੇਟੀ ਨੂੰ ਲਿਆ ਸੌਂਪੀ।

ਹਕੀਮਾਂ ਵਾਲਾ ਜਗੀਰਦਾਰ, ਪਟਿਆਲੇ ਵਾਲੇ ਰਾਜਿਆਂ-ਮਹਾਰਾਜਿਆਂ ਦਾ ਬਹੁਤ ਨੇੜਲਾ ਸਬੰਧੀ ਸੀ। ਉਹ ਫੌਜ 'ਚ ਚੋਟੀ ਦਾ ਆਫ਼ਸਰ ਰਿਹਾ ਸੀ। ਉਸ ਦੇ ਖੇਤੀ-ਫਾਰਮ 'ਚ ਬੇਜ਼ਮੀਨੇ ਤੇ ਗ਼ਰੀਬ ਕਿਸਾਨ ਪਰਿਵਾਰਾਂ ਦੇ ਮਰਦ-ਔਰਤਾਂ ਅਤੇ ਬੱਚੇ-ਬੁੱਢੇ ਹੱਡ-ਭੰਨਵੀਂ ਮਿਹਨਤ ਕਰਦੇ ਸਨ। ਪਰ ਫਸਲ ਦਾ ਬਹੁਤ ਵੱਡਾ ਹਿੱਸਾ ਜਗੀਰਦਾਰ ਕੋਲ ਚਲਾ ਜਾਂਦਾ ਸੀ। ਕਿਸਾਨਾਂ ਕੋਲ ਫਸਲ ਦਾ ਮਸਾਂ ਉਨਾ-ਕੁ ਹਿੱਸਾ ਰਹਿ ਜਾਂਦਾ ਸੀ ਜਿੰਨੇ-ਕੁ ਨਾਲ ਕਿਸਾਨ ਜਗੀਰਦਾਰ ਦੇ ਖੇਤਾਂ 'ਚ ਅਗਲੇ ਸਾਲ ਕੰਮ ਕਰਨ ਲਈ ਜਿਉਂਦੇ ਰਹਿ ਸਕਦੇ ਸਨ। ਜਗੀਰਦਾਰ ਦੇ ਮੁਖਤਿਆਰ ਅਤੇ ਗੁੰਡੇ ਮਜ਼ਦੂਰਾਂ-ਕਿਸਾਨਾਂ ਦੀਆਂ ਬਹੂਆਂ-ਬੇਟੀਆਂ ਦੀਆਂ ਇੱਜ਼ਤਾਂ ਨਾਲ ਅਲੱਗ ਖੇਡਦੇ ਸਨ। ਲੁੱਟ-ਜਬਰ ਦਾ ਸ਼ਿਕਾਰ ਮਜਦੂਰਾਂ-ਕਿਸਾਨਾਂ ਦੀ ਕੋਈ ਪੇਸ਼ ਨਹੀਂ ਜਾਂਦੀ ਸੀ। ਲਾਲ ਪਾਰਟੀ ਅਤੇ ਸੀ. ਪੀ. ਆਈ. ਐਮ ਵਲੋਂ ਅਲੱਗ-ਅਲੱਗ ਸਮਿਆਂ ਦੌਰਾਨ ਹਕੀਮਾਂ ਅਤੇ ਰੱਕੜਾਂ ਪਿੰਡਾਂ ਦੇ ਪੀੜਤ ਮਜਦੂਰ-ਕਿਸਾਨਾਂ ਨੂੰ ਲੁੱਟ-ਜਬਰ ਖਿਲਾਫ ਜਥੇਬੰਦ ਕਰਨ ਅਤੇ ਸੰਘਰਸ਼ ਦੇ ਰਾਹ ਤੋਰਨ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ ਸਨ। ਨਕਸਲਵਾੜੀਆਂ ਦੀ ਕੁਆਰਡੀਨੇਸ਼ਨ ਕਮੇਟੀ ਵਲੋਂ ਵੀ ਆਪਣੇ ਮੁੱਢਲੇ ਸਮੇਂ 'ਚ ਜਗੀਰਦਾਰ ਦੀ ਹਕੀਮਾਂ ਪਿੰਡ ਵਾਲੀ ਜ਼ਮੀਨ ਵਿਚਲੀ ਕਿੱਕਰ ਦੇ ਰੁੱਖ ਦੇ ਸਿਖਰਲੇ ਟਾਹਣੇ 'ਤੇ ਲਾਲ ਝੰਡਾ ਝੁਲਾਇਆ ਗਿਆ ਸੀ, ਪਰ ਸਤ੍ਹਾ ਦੇ ਨਸ਼ੇ 'ਚ ਗਲਤਾਨ ਜਗੀਰਦਾਰ 'ਤੇ ਅਜਿਹੇ ਘੋਲਾਂ ਦਾ ਕੋਈ ਅਸਰ ਨਹੀ ਪਿਆ ਸੀ। ਉਸ ਵਲੋ ਮਜਦੂਰਾਂ-ਕਿਸਾਨਾਂ ਦੀ ਕੀਤੀ ਜਾਣ ਵਾਲੀ ਲੁੱਟ ਅਤੇ ਢਾਹਿਆ ਜਾਣ ਵਾਲਾ ਜਬਰ ਪਹਿਲਾਂ ਦੀ ਤਰ੍ਹਾਂ ਜਾਰੀ ਸੀ।

ਗੁਰਜੀਤ ਵਲੋਂ ਦਿੱਤੀ ਪੜਤਾਲੀਆ ਰਿਪੋਰਟ ਮੁਤਾਬਿਕ-ਜਗੀਰਦਾਰ ਨੇ ਰੱਕੜਾਂ ਪਿੰਡ ਆਉਣਾ ਸੀ ਅਤੇ ਉਸਨੇ ਪੰਦਰਾਂ ਦਿਨ ਆਪਣੇ ਖੇਤੀ ਫਾਰਮ ਵਿਚਲੀ ਹਵੇਲੀ 'ਚ ਠਹਿਰਨਾ ਸੀ। ਬਸ ਫੇਰ ਕੀ ਸੀ, ਪਾਰਟੀ ਵਲੋਂ ਨਾਜ਼ਮ ਦੀ ਦੇਖ-ਰੇਖ ਹੇਠ ਪਹਿਲਾਂ ਤੋਂ ਗੁਰੀਲ ਸੁਕੈਡ ਬਣਾਇਆ ਹੋਇਆ ਸੀ। ਨਾਜ਼ਮ ਨੇ ਆਪਣੇ ਸੁਕਾਡ ਦੇ ਮੈਂਬਰਾਂ ਨੂੰ 'ਕੱਠੇ ਕੀਤਾ। ਜਗੀਰਦਾਰ ਦੇ ਐਕਸ਼ਨ ਦੀ ਵਿਉਂਤ ਬਣਾਈ। ਵਿਉਂਤ ਮੁਤਾਬਿਕ, ਇਕ ਰਾਤ, ਸੱਤਿਆਜੀਤ ਅਤੇ ਗੁਰਜੀਤ ਨੇ ਸੁਕੈਡ ਲਈ ਲੋੜੀਂਦੇ ਹਥਿਆਰ ਬੋਰੀ 'ਚ ਪਾ-ਕੇ ਅਤੇ ਬੋਰੀ ਸਾਇਕਲ ਦੀ ਪਿਛਲੀ ਕਾਠੀ 'ਤੇ ਰੱਖਕੇ, ਜਗੀਰਦਾਰ ਦੇ ਰੱਕੜਾਂ ਵਾਲੇ ਖੇਤੀ ਫਾਰਮ ਵਲ ਚਾਲੇ ਪਾਏ। ਉਹ ਦੋਵੇਂ ਰਾਤ ਦੇ ਤਕਰੀਨ ਦੋ ਵਜੇ, ਉਸ ਦੇ ਖੇਤੀ-ਫਾਰਮ ਦੇ ਕੋਲ ਦੀ ਲੰਘਦੀ ਵੱਡੀ ਸੜਕ ਦੇ ਸੱਜੇ ਪਾਸੇ ਵੱਲ ਦੇ ਸੂਏ 'ਤੇ ਪਹੁੰਚੇ। ਸੂਏ ਅਤੇ ਵੱਡੀ ਸੜਕ ਦੇ ਸੰਨ੍ਹ 'ਚ, ਰੁੱਖਾਂ ਅਤੇ ਝਾੜਾਂ-ਬਰੂਟਾਂ ਦੀ ਲੰਮੀ ਅਤੇ ਸੰਘਣੀ ਪੱਟੀ ਸੀ। ਉਹਨਾਂ ਨੇ ਪੱਟੀ ਦੇ ਇੱਕ ਸੰਘਣੇ ਝਾੜ ਕੋਲ ਡੂੰਘਾ ਟੋਆ ਪੁੱਟਕੇ, ਟੋਏ 'ਚ ਹਥਿਆਰਾਂ ਵਾਲੀ ਬੋਰੀ ਦੱਬੀ। ਟੋਏ ਵਾਲੀ ਥਾਂ ਦੀ ਨਿਸ਼ਾਨੀ ਰੱਖਣ ਲਈ, ਉਸ ਝਾੜ 'ਚ ਇੱਕ ਹਰੇ ਰੰਗ ਦੀ ਮੈਲੀ ਜਿਹੀ ਲੀਰ ਫਸਾਈ ਅਤੇ ਉਹ ਆਪਣੇ ਜ਼ੁੰਮੇ ਲੱਗਿਆ ਕੰਮ ਕਰਕੇ ਵਾਪਿਸ ਆਪਣੇ ਕੰਮ-ਖੇਤਰ 'ਚ ਮੁੜੇ।



ਹਥਿਆਰ ਦੱਬਕੇ ਆਉਣ ਤੋਂ ਅਗਲੇ ਦਿਨ ਹੀ, ਨਾਜ਼ਮ, ਸੱਤਿਆਜੀਤ, ਉਜਾਗਰ ਮਾਹਮਦਪੁਰ ਹੋਰੀਂ ਮੱਝਾਂ ਦੇ ਵਪਾਰੀਆਂ ਦੇ ਭੇਸ 'ਚ, ਅਤੇ ਗੁਰਜੀਤ, ਬਾਬੂ ਅਤੇ ਦਲੀਪ ਹੋਰੀਂ ਕੱਟੇ ਖਰੀਦਨ ਵਾਲਿਆਂ ਦੇ ਭੇਸ 'ਚ, ਜਗੀਰਦਾਰ ਦੇ ਪਿੰਡ 'ਚ ਦਾਖਲ ਹੋਏ। ਦਿਨੇ ਉਹਨਾਂ ਦੀਆਂ ਦੋਵੇਂ ਟੋਲੀਆਂ ਅਲੱਗ-ਅਲੱਗ ਘੁੰਮਦੀਆਂ ਰਹੀਆਂ ਅਤੇ ਰਾਤ ਨੂੰ ਪਿੰਡ ਦੇ ਗੁਰਦਵਾਰੇ 'ਚ 'ਕੱਠੀਆਂ ਹੋਈਆਂ। "ਵਾਹਿਗੁਰੂ...ਵਾਹਿਗੁਰੂ..." ਕਰਕੇ ਗੁਰਦਵਾਰੇ 'ਚੋਂ ਹੀ ਚਾਹ-ਰੋਟੀ ਦੇ ਗੱਫੇ ਲਾਉਂਦੀਆਂ। ਇਉਂ ਉਹਨਾਂ ਨੇ ਦਿਨ ਤੇ ਰਾਤ ਗੁਜਾਰੇ। ਦੂਸਰੇ ਦਿਨ ਗੁਰੀਲਾ ਸੁਕੈਡ ਦੇ ਫ਼ੈਸਲੇ ਮੁਤਾਬਿਕ, ਨਾਜ਼ਮ ਤੇ ਸੱਤਿਆਜੀਤ, ਜਗੀਰਦਾਰ ਦੇ ਖੇਤੀ-ਫਾਰਮ ਅੰਦਰਲੀ ਹਾਲਤ ਦਾ ਮੁਆਇਨਾ ਕਰਨ ਲਈ ਤੁਰੇ। ਉਹ ਖੱਬੇ ਪਾਸੇ ਵਾਲੇ ਗੇਟ ਰਾਹੀਂ ਖੇਤੀ-ਫਾਰਮ 'ਚ ਦਾਖਲ ਹੋਏ। ਉਹ ਉਸਦੀ ਅਲੀਸ਼ਾਨ ਹਵੇਲੀ ਮੂਹਰਦੀ ਅਤੇ ਸੰਗਤਰਿਆਂ-ਮਾਲ੍ਹਟਿਆਂ ਦੇ ਬਾਗ ਵਿਚਦੀ, ਚੁਫੇਰੇ ਚੋਰ-ਅੱਖ ਨਾਲ ਤਕਦੇ, ਸੜਕੇ-ਸੜਕ ਤੁਰਦੇ ਗਏ। ਕਿੰਨੇ ਹੀ ਮਜਦੂਰ-ਕਿਸਾਨ ਮਰਦ-ਔਰਤਾਂ ਖੇਤੀ-ਫਾਰਮ 'ਚ ਕੰਮ ਕਰੀ ਜਾ ਰਹੇ ਸਨ। ਕੁਝ ਮਰਦ-ਔਰਤਾਂ ਫਲ ਨਾਲ ਲੱਦੇ ਬੂਟਿਆਂ ਨਾਲੋਂ ਫਲ ਤੋੜ-ਤੋੜ ਟੋਕਰੀਆਂ 'ਚ ਪਾਈ ਜਾ ਰਹੇ ਸਨ। ਹਵੇਲੀ ਵਿੱਚੋਂ ਟੈਲੀਵਿਜਨ ਦੀ ਆਵਾਜ਼ ਦੇ ਨਾਲ-ਨਾਲ, ਅੰਗਰੇਜੀ ਸ਼ਰਾਬ ਦਾ ਮੁਸ਼ਕ ਵੀ ਆ ਰਹਿਆ ਸੀ। ਉਹ ਤੁਰਦੇ-ਤੁਰਦੇ ਸੱਜੇ ਪਾਸੇ ਵਾਲੇ ਗੇਟ ਰਾਹੀਂ, ਬਾਹਰ ਵੱਡੀ ਸੜਕ 'ਤੇ ਗਏ।

ਉਸੇ ਰਾਤ ਦੇ ਤਕਰੀਬਨ ਇੱਕ ਵਜੇ, ਉਹ ਸਾਰੇ ਚੁੱਪ-ਚਾਪ ਗੁਰਦਵਾਰੇ 'ਚੋਂ ਤੁਰ ਕੇ, ਸੂਏ ਦੀ ਸੰਘਣੀ ਪੱਟੀ ਦੀ ਉਸ ਥਾਂ 'ਤੇ ਪਹੁੰਚੇ ਜਿਸ ਥਾਂ 'ਤੇ ਹਥਿਆਰ ਦੱਬੇ ਹੋਏ ਸਨ। ਸੱਤਿਆਜੀਤ ਨੇ ਹਥਿਆਰਾਂ ਵਾਲੀ ਬੋਰੀ ਟੋਏ 'ਚੋਂ ਬਾਹਰ ਕੱਢੀ। ਕਮਾਂਡਰ ਨਾਜ਼ਮ ਨੇ ਗੁਰੀਲੇ ਕਾਮਰੇਡਾਂ ਨੂੰ ਹਥਿਆਰ ਵੰਡਦਿਆਂ ਕੁਝ ਹਦਾਇਤਾਂ ਵੀ ਕੀਤੀਆਂ। ਗੁਰਜੀਤ ਨੇ ਗੁਰੀਲਿਆਂ ਨੂੰ ਬੁੱਕ-ਬੁੱਕ ਭੁੰਨੇ ਛੋਲਿਆਂ ਦੇ ਦਾਣੇ ਵੰਡੇ, ਜੋ ਉਹਨਾਂ ਵਲੋਂ ਆਪਣੇ-ਆਪਣੇ ਖੀਸਿਆਂ ਜਾਂ ਜੇਬਾਂ 'ਚ ਪਾਏ ਗਏ। ਫੇਰ ਉਹ ਸਾਰੇ ਗੁਰੀਲੇ ਰੁੱਖਾਂ ਅਤੇ ਝਾੜਾਂ-ਬੂਰੂਟਾਂ ਦੀ ਸੰਘਣੀ ਪੱਟੀ 'ਚ, ਨੇੜੇ-ਨੇੜੇ ਪੁਜੀਸ਼ਨਾਂ ਲੈਕੇ ਬੈਠੇ। ਉਹਨਾਂ ਨੂੰ ਉਥੇ ਬੈਠਿਆਂ ਨੂੰ ਵੱਡੀ ਸੜਕ, ਖੇਤੀ-ਫਾਰਮ ਦਾ ਖੱਬੇ ਪਾਸੇ ਵਾਲਾ ਗੇਟ ਅਤੇ ਗੇਟ 'ਤੋਂ ਅੰਦਰਲੀ ਸੜਕ ਸਾਫ ਦਿਸਦੇ ਸਨ। ਪਰ ਉਹ ਆਪ ਬੈਠੇ, ਕਿਸੇ ਨੂੰ ਦਿਖਾਈ ਨਹੀਂ ਦਿੰਦੇ ਸਨ।...

ਸ਼ਿਕਾਰੀਆਂ ਵਾਂਗ ਸ਼ਹਿ ਕੇ ਬੈਠਿਆਂ, ਉਹਨਾਂ ਨੂੰ ਮਿੰਟ ਬੀਤਣ 'ਤੋਂ ਮਗਰੋਂ ਘੰਟੇ ਬੀਤਣ ਲੱਗੇ ਸਨ। ਰੁੱਖਾਂ, ਝਾੜਾਂ ਅਤੇ ਬੂਟਾਂ ਦੀ ਭੜਦਾਅ ਅਤੇ ਹਵਾ ਰੁਕੀ ਹੋਣ ਕਾਰਨ ਹੋਇਆ ਹੁੰਮਸ, ਉਹਨਾਂ ਨੂੰ ਪਸੀਨੋ-ਪਸੀਨਾ ਕਰ ਰਹੇ ਸਨ। ਗਰਮੀ ਹੋਣ ਅਤੇ ਜ਼ਿਆਦਾ ਪਿਆਸ ਲੱਗਣ ਦੇ ਡਰੋਂ ਉਹ ਭੁੱਜੇ ਛੋਲੇ ਵੀ ਸੰਕੋਚ ਨਾਲ ਚੱਬ ਰਹੇ ਸਨ। ਪਿਆਸ ਨਾਲ ਮੂੰਹ ਸੁੱਕਣ ਦੇ ਬਾਵਜੂਦ ਵੀ, ਗੁਪਤਤਾ ਭੰਗ ਹੋਣ ਦੇ ਡਰੋਂ, ਨੇੜਲੇ ਸੂਏ 'ਤੋਂ ਪਾਣੀ ਪੀਣ ਲਈ ਵੀ ਨਹੀਂ ਜਾ ਰਹੇ ਸਨ। ਬੁੱਲ੍ਹਾਂ 'ਤੇ ਜੀਭ ਫੇਰਕੇ ਪਿਆਸ ਬੁਝਾਉਣ ਦੇ ਯਤਨ ਕਰ ਰਹੇ ਸਨ।

ਦਿਨ ਢਲਣਾ ਸ਼ੁਰੂ ਹੋਣ ਦੇ ਨਾਲ ਹੀ ਅਸਮਾਨ 'ਚ ਬੱਦਲਵਾਈ ਹੋਈ। ਉਹ ਬੇਸਬਰੀ ਨਾਲ ਪੰਜ ਵਜੇ ਦਾ ਟਾਇਮ ਹੋਣ ਦੀ ਉਡੀਕ ਕਰਨ ਲੱਗੇ। ਕਿਉਂਕਿ ਜਗੀਰਦਾਰ ਪੰਜ ਵਜੇ 'ਤੋਂ ਮਗਰੋਂ ਹਵੇਲੀ 'ਚੋਂ ਬਾਹਰ ਨਿੱਕਲਕੇ ਖੇਤੀ-ਫਾਰਮ ਵਿਚਲੀ ਸੜਕ 'ਤੇ ਟਹਿਲਦਾ ਹੁੰਦਾ ਸੀ। ਉਹ ਟਹਿਲਦਾ-ਟਹਿਲਦਾ ਸੱਜੇ ਗੇਟ 'ਤੋਂ ਖੱਬੇ ਗੇਟ

ਵਲ ਅਤੇ ਫੇਰ ਖੱਬੇ ਗੇਟ 'ਤੋਂ ਸੱਜੇ ਗੇਟ ਵਲ...ਚੱਕਰ ਲਾਉਂਦਾ ਹੁੰਦਾ ਸੀ।

ਆਖਰ ਪੰਜ ਵਜੇ ਦਾ ਸਮਾਂ ਹੋਇਆ। ਗੁਰੀਲੇ ਕਾਮਰੇਡਾਂ ਦੀਆਂ ਨਜ਼ਰਾਂ ਵੱਡੀ ਸੜਕ 'ਤੋਂ ਦੂਸਰੇ ਪਾਸੇ ਵਾਲੇ ਗੇਟ ਅੰਦਰਲੀ ਸੜਕ 'ਤੇ ਇੱਕ ਤਰ੍ਹਾਂ ਗੱਡੀਆਂ ਹੀ ਗਈਆਂ ਸਨ। ਠੀਕ ਸਵਾ ਪੰਜ ਵਜੇ, ਗੋਰੇ-ਰੰਗ, ਲੰਮੇ-ਕੱਦ ਅਤੇ ਭਰਵੇਂ ਸਰੀਰ ਵਾਲਾ ਜਗੀਰਦਾਰ ਹਵੇਲੀ 'ਚੋਂ ਬਾਹਰ ਆ-ਕੇ, ਵੱਡੀ ਸੜਕ ਵਾਲੇ ਪਾਸੇ ਦੇ ਗੇਟ ਵਲ ਨੂੰ ਛੋਟੀਆਂ-ਛੋਟੀਆਂ ਪੁਲਾਘਾਂ ਪੁਟਦਾ ਤੁਰਿਆ। ਉਸ ਦੇ ਵੱਡੇ ਸਿਰ 'ਤੇ ਚਿੱਟੇ ਰੰਗ ਦਾ ਪਟਕਾ ਗੋਲ ਢੰਗ ਨਾਲ ਬੰਨਿਆ ਹੋਇਆ ਸੀ। ਕਲਫ ਲਾ-ਕੇ ਕਾਲੀ ਕੀਤੀ ਅਤੇ ਫਿਕਸੋ ਲਾਕੇ ਚੜ੍ਹਾਈ ਦਾੜ੍ਹੀ 'ਤੋਂ, ਉਸ ਦੀਆਂ ਫੁਲਵੇਂਆਂ ਗੱਲਾਂ ਦੀ ਪਕਰੋੜ ਚਮੜੀ ਵਾਲਾ ਮਾਸ, ਦੋਵੀਂ ਪਾਸੀਂ ਰਬੜ ਦੀਆਂ ਗੇਦਾਂ ਵਾਂਗ ਬਾਹਰ ਨੂੰ ਨਿੱਕਲਿਆ ਹੋਇਆ ਸੀ। ਮੋਟੀਆਂ ਮੁੱਛਾਂ ਵਟ ਦਿੱਤਾ ਹੋਣ ਕਾਰਨ ਉਤਾਹਾਂ ਨੂੰ ਖੜੀਆਂ ਸਨ। ਲਾਲ ਅੱਖਾਂ 'ਤੇ ਕਾਲੇ ਸ਼ੀਸ਼ਿਆਂ ਵਾਲੀ ਐਨਕ ਲੱਗੀ ਹੋਈ ਸੀ। ਧੌਣ, ਸਾਨ੍ਹ ਦੀ ਧੌਣ ਵਰਗੀ ਸੀ। ਗਲ ਚਿੱਟੀ ਦੁੱਧ ਵਰਗੀ ਬੁਨੈਣ ਅਤੇ ਤੇੜ ਚਿੱਟੇ ਦੁੱਧ ਵਰਗਾ ਕਛੈਹਰਾ, ਪਹਿਨੇ ਸਨ। ਪਹਿਨਿਆ ਸਿਉਨੇ ਦਾ ਕੜਾ ਅਤੇ ਛਾਪ, ਬੱਦਲ ਹੇਠੋਂ ਬਾਹਰ ਆਏ ਸੂਰਜ ਦੀ ਧੁੱਪ ਨਾਲ ਚਮਕ ਰਹੇ ਸਨ।

ਜੀ.ਟੀ.ਰੋਡ ਵਲ ਦੇ ਗੇਟ ਵਲ ਆ ਰਹੇ ਜਗੀਰਦਾਰ ਨੂੰ ਦੇਖ, ਉਡੀਕ ਨਾਲ ਹਾਲੋਂ-ਬੇਹਾਲ ਹੋਏ ਗੁਰੀਲਿਆਂ ਦੇ ਦਿਲਾਂ ਅੰਦਰਲੀ ਜਮਾਤੀ ਨਫਰਤ ਅਤੇ ਗੁੱਸਾ ਭਾਂਬੜ ਬਣੇ। ਉਹ ਬੇਸਬਰੀ ਨਾਲ ਗੁਰਜੀਤ ਵਲ ਤੱਕਣ ਲੱਗੇ। ਕਿਉਂਕਿ ਉਹਨਾਂ ਨੂੰ ਉਸ ਨੇ ਚੱਲਣ ਦਾ ਇਸ਼ਾਰਾ ਕਰਨਾ ਸੀ। ਜਦ ਜਗੀਰਦਾਰ ਮੁੱਖ ਸੜਕ ਵਲ ਦੇ ਗੇਟ 'ਤੋਂ ਕੁਝ ਕਰਮਾਂ ਰਹਿ ਗਿਆ ਤਾਂ ਗੁਰਜੀਤ ਨੇ ਆਪਣੇ ਹੱਥ ਵਿਚਲਾ ਪਸਤੌਲ ਘੁਟਕੇ ਫੜਦਿਆਂ, ਥੋੜੀ ਉਚੀ ਆਵਾਜ਼ 'ਚ ਕਿਹਾ,

"ਚੱਲੋ...ਸਾਥੀਉ!...."

ਗੁਰਜੀਤ ਦੀ ਅਵਾਜ਼ ਸੁਣਦਿਆਂ ਹੀ ਗੁਰੀਲੇ ਕਾਮਰੇਡਾਂ ਨੇ ਆਪਣੇ-ਆਪਣੇ ਹੱਥੀਂ ਫੜੇ ਸੰਦ, ਚੌਕਸੀ ਨਾਲ ਘੁਟਕੇ ਫੜੇ। ਅਤੇ ਉਹ ਪਸਤੌਲ ਤਾਣਕੇ ਭੱਜ ਰਹੇ ਗੁਰਜੀਤ ਦੇ ਨਾਲ-ਨਾਲ ਭੱਜੇ। ਉਹਨਾਂ ਸਾਰਿਆਂ ਨੇ, ਸੰਘਣੀ ਪੱਟੀ 'ਚੋਂ ਬਾਹਰ ਨਿੱਕਲਕੇ, ਠਰੰਮ੍ਹੇ ਤੇ ਚੌਕਸੀ ਨਾਲ ਮੁੱਖ ਸੜਕ ਪਾਰ ਕੀਤੀ। ਆਪਣੇ ਵਲ ਆ ਰਹੇ ਹਥਿਆਰਬੰਦ-ਅਜਨਬੀਆਂ ਨੂੰ ਦੇਖਕੇ ਜਗੀਰਦਾਰ ਦੇ ਪਹਿਲਾਂ ਹੀ ਸਾਣ ਮਾਰੇ ਗਏ ਸਨ। ਉਹ ਕੁਝ ਮੂੰਹੋਂ ਬੋਲਣ ਜਾਂ ਭੱਜਣ ਦੀ ਬਿਜਾਏ ਪਿਛਲ-ਮੋੜਾ ਕਟ, ਕਾਹਲੇ ਕਦਮੀਂ ਤੁਰਨ ਲੱਗਿਆ ਸੀ। ਪਰ ਜਲਦੀ ਹੀ ਉਸ ਨੂੰ ਗੁਰੀਲਿਆਂ ਨੇ ਆ-ਘੇਰਿਆ। ਗੁਰੀਲੇ ਨਿਸਚਤ ਡਿਊਟੀਆਂ ਮੁਤਾਬਿਕ, ਕਾਰਵਾਈ ਕਰਨ ਲੱਗੇ। ਉਜਾਗਰ ਮਾਹਮਦਪੁਰ ਤੇ ਬਾਬੂ ਆਪਣਾ-ਆਪਣਾ ਸੰਦ ਹਵੇਲੀ ਦੇ ਗੇਟ ਵਲ ਸੇਧਕੇ ਤੈਨਾਤ ਹੋਏ। ਦਲੀਪ ਤੇ ਗੁਰਜੀਤ ਨੇ ਆਪਣੇ ਸੰਦਾਂ ਦੇ ਮੂੰਹ ਕੰਮ ਕਰ ਰਹੇ ਕਾਮਿਆਂ ਨੂੰ ਆਪਣੇ ਵੱਲ ਆਉਣ 'ਤੋਂ ਰੋਕਣ ਦੇ ਉਦੇਸ਼ ਨਾਲ ਖੇਤੀ-ਫਾਰਮ ਵਲ ਸੇਧਤ ਕੀਤੇ।

ਨਾਜ਼ਮ ਨੇ ਸਟੇਨਗੰਨ ਦਾ ਫਾਇਰ ਜਗੀਰਦਾਰ ਦੀ ਪੁੜਪੜੀ 'ਚ ਮਾਰਿਆ। ਸੱਤਿਆਜੀਤ ਨੇ ਆਪਣੇ ਹੱਥ ਵਿਚਲੇ ਪਿਸਟਲ ਦਾ ਫਾਇਰ ਜਗੀਰਦਾਰ ਦੀ ਗਜ ਚੌੜੀ ਹਿੱਕ 'ਚ ਮਾਰਿਆ। ਫਾਇੰਰਿਗ ਹੋਣ ਦੇ ਨਾਲ ਹੀ ਰੁੱਖਾਂ ਉਤਲੇ ਪੰਛੀ ਚੀਕ-ਚੰਘਿਆੜਾ ਪਾਉਂਦੇ ਰੁੱਖਾਂ 'ਤੋਂ ਉੱਡ ਗਏ। ਖੇਤੀ-ਫਾਰਮ ਤੇ ਬਾਗ 'ਚ ਕੰਮ ਕਰਦੇ ਕਾਮੇ ਸਹਿਮੇ ਜਿੱਥੇ ਖੜੇ ਸਨ ਉੱਥੇ ਹੀ ਖੜੇ ਰਹੇ। ਹਵੇਲੀ ਦਾ ਗੇਟ ਬੰਦ ਹੋ ਗਿਆ



ਸੀ। ਸੜਕ 'ਤੇ ਧੜੱਮ ਕਰਕੇ, ਡਿੱਗੇ ਜਗੀਰਦਾਰ ਦੇ ਗੱਡੇ ਵਰਗੇ ਜੁੱਸੇ 'ਚੋਂ ਵਹਿ ਰਹੇ ਲਹੂ ਨਾਲ, ਮੁਰਦਾ-ਦੇਹ ਲੱਥ-ਪੱਥ ਹੋ ਗਈ ਸੀ। ਸੱਤਿਆਜੀਤ ਵਲੋਂ ਗੂੰਜਾਏ ਨਾਰਿਆਂ ਦਾ ਦੂਸਰੇ ਗੁਰੀਲੇ ਜਵਾਬ ਦੇਣ ਲੱਗੇ

"ਨਕਸਲਵਾੜੀ!..." "ਜ਼ਿੰਦਾਬਾਦ...."

"ਜਗੀਰਦਾਰੀ!...." "ਮੁਰਦਾਬਾਦ...."

"ਜ਼ਮੀਨ ਦਾ ਮਾਲਕ!..." "ਹਲਵਾਹਕ..."

ਗੁਰੀਲੇ ਕਾਮਰੇਡ ਹਵਾਈ ਫਾਇਰ ਕਰਦੇ ਅਤੇ ਨਾਰੇ ਲਾਉਂਦੇ ਤੁਰੇ। ਮੁਖ ਸੜਕ 'ਤੇ ਪਹੁੰਚਦਿਆਂ ਹੀ ਉਹਨਾਂ ਨੇ ਫਾਇੰਰਿਗ ਕਰਨੀ ਤੇ ਨਾਰੇ ਲਉਣੇ ਬੰਦ ਕੀਤੇ। ਉਹ ਮੁੜ ਰੁੱਖਾਂ ਅਤੇ ਝਾੜਾਂ-ਬੂਟਾਂ ਦੀ ਸੰਘਣੀ ਪੱਟੀ 'ਚ ਜਾ ਵੜੇ। ਪਹਿਲੀ ਪੱਟੀ ਛੱਡਕੇ ਤੇ ਸੂਆ ਪਾਰ ਕਰਕੇ ਉਹ ਦੂਸਰੇ ਪਾਸੇ ਵਾਲੇ ਰੁੱਖਾਂ ਤੇ ਝਾੜਾਂ-ਬੂਟਾਂ ਦੀ ਸੰਘਣੀ ਪੱਟੀ ਵਿਚਦੀ, ਗੁਰਜੀਤ ਦੇ ਪਿੱਛੇ-ਪਿੱਛੇ ਤੁਰੇ। ਉਹਨਾਂ ਨੇ ਦੋ-ਢਾਈ ਕਿਲੋਮੀਟਰ ਦੂਰ ਜਾਕੇ ਸੂਏ ਵਿਚੋਂ ਨਿੱਕਲਦੇ ਖਾਲ 'ਚੋਂ ਪਾਣੀ ਪੀਤਾ। ਭੁੰਜੇ ਛੋਲੇ ਚਬਦੇ ਉਹ ਫੇਰ ਤੁਰੇ। ਸੂਰਜ ਤ੍ਰਕਾਲਾਂ 'ਚ ਬਦਲ ਚੁੱਕਿਆ ਸੀ। ਪੰਛੀ ਚੋਗਾ ਚੁਗਕੇ, ਪੱਟੀ ਦੇ ਰੁੱਖਾਂ ਉਤਲੇ ਆਲ੍ਹਣਿਆਂ 'ਚ ਮੁੜੇ, ਚਹਿਕ ਰਹੇ ਸਨ। ਉਹ ਸੂਏ ਦੀ ਪੱਟੀ ਛੱਡ ਕੱਚੇ ਰਾਹ ਤੁਰੇ। ਤੁਰਦੇ-ਤੁਰਦੇ, ਰਾਤ ਦੇ ਦੋ ਵਜੇ ਦੇ ਲੱਗਭੱਗ ਆਪਣੇ ਕਿਸੇ ਸੁਰੱਖਿਅਤ ਟਿਕਾਣੇ 'ਤੇ ਪਹੁੰਚੇ।

## ਬਾਈ

ਉਹ ਸਾਰੇ ਗੁਰੀਲੇ ਕਾਮਰੇਡ ਸੁਰੱਖਿਅਤ ਟਿਕਾਣੇ 'ਚ ਸਵੇਰ ਦੇ ਚਾਰ ਵਜੇ ਦੇ ਲਗਭਗ ਠਹਿਰੇ। ਫੇਰ ਚਾਹ ਪੀਣ ਸਾਰ ਇੱਕ-ਇੱਕ ਜਾਂ ਦੋ-ਦੋ ਕਰਕੇ ਉੱਥੋਂ ਤੁਰਨ ਲੱਗੇ। ਸੱਤਿਆਜੀਤ ਅਤੇ ਗੁਰਜੀਤ ਉੱਥੋਂ 'ਕੱਠੇ ਤੁਰੇ। ਰਾਤ ਦੇ ਹਨੇਰੇ 'ਚ ਪੈਦਲ ਤੁਰਦੇ-ਤੁਰਦੇ ਉਹ ਪੂਰਬ ਵਿੱਚੋਂ ਬਾਹਰ ਆ ਰਹੇ ਸੂਰਜ ਦੇ ਨਾਲ, ਜੀ. ਟੀ. ਰੋਡ ਉਤਲੇ ਇੱਕ ਬਸ ਅੱਡੇ 'ਤੇ ਪਹੁੰਚੇ। ਉਸ ਬਸ ਅੱਡੇ ਤੋਂ ਬਸ ਫੜਕੇ ਉਹ ਤਕਰੀਬਨ ਨੌਂ ਵਜੇ ਦੇ ਕਰੀਬ, ਪਟਿਆਲੇ ਦੇ ਉਸ ਸੰਪਰਕ-ਸਥਾਨ 'ਤੇ ਗਏ, ਜਿਸ 'ਤੇ ਉਹਨਾਂ ਨੇ ਦਸ ਵਜੇ ਦਇਆ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਨੂੰ ਮਿਲਣ ਦਾ ਸਮਾਂ ਨਿਸਚਤ ਕੀਤਾ ਹੋਇਆ ਸੀ।

ਪਰ ਉਹ ਦੋਵੇਂ ਉਹਨਾਂ ਨੂੰ ਗਿਆਰਾਂ ਵਜੇ ਤਕ ਉਡੀਕਦੇ ਰਹੇ। ਪਰ ਉਹ ਘੰਟਾ ਉਤਦੀ ਲੰਘਣ ਬਾਅਦ ਵੀ ਨਾ ਪਹੁੰਚੇ। ਪਾਰਟੀ ਜਾਬਤੇ ਮੁਤਾਬਿਕ ਉਹਨਾਂ ਨੇ ਉਹਨਾਂ ਨੂੰ ਹੋਰ ਸਮਾਂ ਉਡੀਕਣਾ ਠੀਕ ਨਾ ਸਮਝਿਆ। ਕਿਉਂਕਿ ਪਾਰਟੀ ਦੀ ਸਮਝ ਸੀ ਕਿ ਜੇ ਕੋਈ ਸਾਥੀ ਮਿਥੇ ਸਮੇਂ ਤੋਂ ਘੰਟਾ ਬਾਅਦ 'ਚ ਵੀ ਮਿਥੇ ਸਥਾਨ 'ਤੇ ਨਹੀਂ ਪਹੁੰਚਦਾ ਤਾਂ ਉਸ ਦੇ ਫੜੇ ਜਾਣ ਦੀ ਸੰਭਾਵਨਾ ਹੋ ਸਕਦੀ ਹੈ। ਇਸ ਲਈ ਉਡੀਕਣ ਵਾਲਿਆਂ ਨੂੰ ਉਥੇ ਹੋਰ ਸਮਾਂ ਠਹਿਰਕੇ ਉਡੀਕਣਾ ਨਹੀਂ ਚਾਹੀਦਾ। ਇਸ ਸਮਝ ਮੁਤਾਬਿਕ ਉਹਨਾਂ ਨੇ ਉਹਨਾਂ ਨੂੰ ਉਡੀਕਣ ਦੀ ਬਿਜਾਏ ਉਹਨਾਂ ਦਾ ਪਤਾ-ਸੁਤਾ ਕਰਨ ਬਾਰੇ ਵਿਚਾਰ ਕਰਨੀ ਸ਼ੁਰੂ ਕੀਤੀ।

ਉਹਨਾਂ ਦਾ ਪਤਾ-ਸੁਤਾ ਕਰਨ ਲਈ ਉਹਨਾਂ ਨੇ ਬਾਬਾ ਹਰੀ ਸਿੰਘ ਮਰਗਿੰਦ ਦੇ ਪਿੰਡ ਜਾਣਾ ਠੀਕ ਸਮਝਿਆ। ਕਿਉਂਕਿ ਉਹ ਹਾਲੇ ਗੁਪਤਵਾਸ ਨਾ ਹੋਣ ਕਾਰਨ

ਆਪਣੇ ਪਿੰਡ ਆਉਂਦੇ-ਜਾਂਦੇ ਸਨ। ਸੱਤਿਆਜੀਤ ਨੇ ਗੁਰਜੀਤ ਦੀ ਬਾਬੇ ਦੇ ਪਿੰਡ ਜਾਕੇ ਬਾਬੇ ਦਾ ਪਤਾ ਕਰਨ ਦੀ ਡਿਊਟੀ ਲਾਈ। ਗੁਰਜੀਤ ਨੇ ਆਪਣੇ ਕਾਲਜੀਏਟਾਂ ਵਾਲੇ ਪਹਿਰਾਵੇ 'ਚ ਜਾਣਾ ਠੀਕ ਨਾ ਸਮਝਿਆ। ਕਿਉਂਕਿ ਬਾਬਾ ਪਝੱਤਰ ਸਾਲ ਦੀ ਉਮਰ ਦਾ ਪੇਂਡੂ ਪਹਿਰਾਵੇ ਵਾਲਾ ਸਿੱਧਾ ਸਾਦਾ ਬੰਦਾ ਸੀ। ਇਸ ਲਈ ਜੇ ਗੁਰਜੀਤ ਆਪਣੇ ਕਾਲਜੀਏਟ ਪਹਿਰਾਵੇ 'ਚ ਜਾਂਦਾ ਸੀ ਤਾਂ ਬਾਬੇ ਦੇ ਆਂਢੀਆਂ-ਗੁਆਂਢੀਆਂ ਨੂੰ ਉਹ ਸ਼ੱਕੀ ਜਾਪ ਸਕਦਾ ਸੀ। ਇਸ ਲਈ ਉਸਨੇ ਆਪਣੇ ਪਹਿਨੀ ਪੈਂਟ, ਸ਼ਰਟ ਅਤੇ ਟੂਟੀ ਵਾਲੀ ਪੱਗ ਉਤਾਰਕੇ ਸਾਦਾ ਜਿਹਾ ਕਮੀਜ-ਪਜਾਮਾ ਪਹਿਨੇ। ਘਸੀ-ਪੁਰਾਣੀ ਪੱਗ ਅਣਪੜ੍ਹਾਂ ਦੇ ਢੰਗ ਨਾਲ ਬੰਨੀ ਅਤੇ ਸੱਤਿਆਜੀਤ ਨਾਲ ਮੁੜ ਮਿਲਣ ਦਾ ਸਮਾਂ-ਸਥਾਨ ਤੈਹ ਕਰਕੇ ਉਹ ਬਾਬੇ ਹਰੀ ਸਿੰਘ ਮਰਗਿੰਦ ਦੇ ਪਿੰਡ ਨੂੰ ਜਾਣ ਲਈ ਬਸ ਅੱਡੇ ਨੂੰ ਤੁਰਿਆ।

ਬਾਬਾ ਹਰੀ ਸਿੰਘ ਬੇਸ਼ੱਕ ਅਨਪੜ੍ਹ ਸੀ ਪਰ ਉਹ ਹੈ ਪੁਰਾਣਾ ਦੇਸ਼ ਭਗਤ ਸੀ। ਉਸ ਨੇ ਆਪਣਾ ਸਿਆਸੀ ਜੀਵਨ, ਬਾਈ-ਤੇਈ ਸਾਲ ਦੀ ਉਮਰ ਵਿੱਚ ਸ਼ੁਰੂ ਕੀਤਾ ਸੀ। ਉਸਦਾ ਸਿਆਸੀ ਜੀਵਨ ਲਾਲ ਪਾਰਟੀ 'ਚ ਕੰਮ ਕਰਨ ਤੋਂ ਸ਼ੁਰੂ ਹੋਇਆ ਸੀ। ਲੋਕਾਂ ਲਈ ਕੰਮ ਕਰਦਾ ਰਹਿਣ ਦੇ ਮਨੋਰਥ ਨਾਲ ਉਸ ਨੇ ਵਿਆਹ ਵੀ ਨਹੀਂ ਕਰਵਾਇਆ ਸੀ। ਇਕੱਲਾ ਹੀ ਆਪਣੇ ਗਰੀਬੜੇ ਜਿਹੇ ਕੋਠੜੇ 'ਚ ਰਹਿੰਦਾ ਆ ਰਹਿਆ ਸੀ। ਜਦੋਂ ਤੋਂ ਉਸ ਕੋਲ਼ ਕਾ: ਦਇਆ ਸਿੰਘ ਹੋਰਾਂ ਦਾ ਆਉਣਾ ਜਾਣਾ ਸ਼ੁਰੂ ਹੋਇਆ ਸੀ ਓਦੋਂ ਤਾਂ ਉਹ ਨਕਸਲਬਾੜੀ ਲਹਿਰ ਲਈ ਉਤਸ਼ਾਹ ਨਾਲ ਭੱਜ-ਨੱਠ ਕਰਨ ਲੱਗ ਪਿਆ ਸੀ।

ਗੁਰਜੀਤ ਬਾਬੇ ਹਰੀ ਸਿੰਘ ਮਰਗਿੰਦ ਦੇ ਪਿੰਡ ਪਹੁੰਚਕੇ, ਪੁੱਛਦਾ-ਪੁੱਛਦਾ ਬਾਬੇ ਦੇ ਕੋਠੜੇ ਨੇੜੇ ਪਹੁੰਚਿਆ। ਬਾਬੇ ਦੇ ਕੋਠੜੇ ਨੇੜਲੀ ਸੱਥ 'ਚ ਚਾਰ-ਪੰਜ ਚਿਟੇ ਕੱਪੜੀਏ ਬੰਦੇ ਸੱਥ ਵਿਚਲੇ ਥੜੇ 'ਤੇ ਬੈਠੇ ਸਨ। ਉਸ ਨੇ ਕੋਠੜੇ ਦਾ ਬੂਹਾ ਭਿੜਿਆ ਦੇਖਕੇ, ਥੜੇ 'ਤੇ ਬੈਠੇ ਚਿਟਕਪੜੀਆਂ ਕੋਲੋਂ ਬਾਬੇ ਬਾਰੇ ਪੁੱਛਿਆ। ਉਹਨਾਂ ਨੇ ਦੱਸਿਆ ਕਿ ਉਹ ਐਥੇ ਕਿਤੇ ਗਿਆ ਹੋਊ ਹੁਣੇ ਆ ਜਾਂਦੈ। ਗੁਰਜੀਤ ਬਾਬੇ ਦੇ ਕੋਠੜੇ ਦਾ ਭਿੜਿਆ ਬੂਹਾ ਖੋਲ੍ਹਕੇ, ਡਹੇ ਮੰਜੇ 'ਤੇ ਬੈਠਾ। ਬੈਠਾ-ਬੈਠਾ, ਬਾਬੇ ਦੀ ਉਡੀਕ ਕਰਨ ਲੱਗਿਆ।

ਗੁਰਜੀਤ ਵਲ ਸ਼ੱਕੀ ਨਜ਼ਰ ਨਾਲ ਦੇਖਦੇ-ਦੇਖਦੇ, ਬਾਬੇ ਦੇ ਦੋ ਗੁਆਂਢੀ ਗੁਰਜੀਤ ਕੋਲ ਆਏ। ਉਸ ਨੇ ਉਹਨਾਂ ਕੋਲੋਂ ਬਾਬੇ ਦੇ ਆਉਣ ਬਾਰੇ ਪੁੱਛਿਆ। ਉਹਨਾਂ ਵਿਚਲੇ ਅਧਖੜ ਉਮਰ ਦੇ ਗੁਆਂਢੀ ਨੇ ਕਿਹਾ "ਬਾਬੇ ਦਾ ਕੋਈ ਪਤਾ ਨਹੀਂ ਕਦੋਂ ਵਹੁੜੇ। ਓਡਾਂ ਦੀ ਗੱਧੋਂ ਵਾਲੀ ਗੱਲ ਐ ਉਹਦੀ..." ਬੋਲਣ ਵਾਲੇ ਦੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ। ਦੂਸਰਾ ਬਜ਼ੁਰਗ ਉਮਰ ਦਾ ਗੁਆਂਢੀ ਬੋਲਣ ਲੱਗਿਆ, "ਬੁੜੇ ਹਰੀ ਨੇ ਤਾਂ ਸਗੋਂ ਸਾਨੂੰ ਵੀ ਤੰਗ ਕਰਤਾ। ਆਪ ਘਰੇ ਵੜਦਾ ਨਹੀਂ ਪੁਲਿਸ ਆਲੇ ਆਥਣ-ਉਗਣ ਸਾਨੂੰ ਪੁੱਛਦੇ ਰਹਿੰਦੇ ਐ। ਕਿੱਥੇ ਗਿਐ ?... ਕਿੱਥੇ ਗਿਐ ?..." ਬਜ਼ੁਰਗ ਉਮਰ ਦੇ ਬੰਦੇ ਨੇ, ਥੜੇ 'ਤੋਂ ਉੱਠ ਕੇ ਆ ਰਹੇ ਚਿਟਕਪੜੀਆਂ ਨੂੰ ਆਉਂਦੇ ਦੇਖਕੇ ਗੱਲ ਕਰਨੀ ਬੰਦ ਕੀਤੀ। ਆਉਣ ਵਾਲੇ ਗੁਰਜੀਤ ਨੂੰ ਕਾਬੂ ਕਰਨ ਲਈ ਇਉਂ ਝਪਟੇ ਜਿਵੇਂ ਸ਼ਿਕਾਰੀ ਪਿੰਜਰੇ 'ਚ ਫਸੇ ਸ਼ਿਕਾਰ ਨੂੰ ਕਾਬੂ ਕਰਨ ਲਈ ਝਪਟਦੇ ਹੁੰਦੇ ਹਨ। ਗੁਰਜੀਤ ਨੂੰ ਉਹਨਾਂ ਦੇ ਪੁਲਿਸੀਏ ਹੋਣ ਦਾ ਅੰਦਾਜ਼ਾ ਲਾਉਣ 'ਚ ਦੇਰ ਨਾ ਲੱਗੀ।



ਅਚਨਚੇਤ ਇਹ ਭਾਣਾ ਵਾਪਰਨ ਨਾਲ ਘਬਰਾਇਆ ਗੁਰਜੀਤ ਉੱਚੀ-ਉੱਚੀ ਰੌਲਾ ਪਾਉਣ ਲੱਗਿਆ, "ਲੋਕੋ ! ਮੈਂ ਬਾਬੇ ਨੂੰ ਮਿਲਣ ਆਇਆ ਤੀ।...ਏਹ ਮੈਨੂੰ ਫੜ ਰਹੇ ਨੇ...।" ਮੈਨੂੰ ਇਹਨਾਂ ਕੋਲੋਂ ਛਡਾਓ..." ਗੁਰਜੀਤ ਦੇ ਮੂੰਹ 'ਚੋਂ ਨਿੱਕਲ ਰਿਹਾ ਸ਼ਬਦ "...ਏਹ..." ਮੂੰਹ 'ਚ ਹੀ ਰਹਿ ਗਿਆ। ਕਿਉਂਕਿ ਇੱਕ ਪੁਲਿਸੀਏ ਨੇ ਉਸ ਦੇ ਮੂੰਹ ਉੱਤੋਂ ਦੀ ਕੱਪੜਾ ਬੰਨ੍ਹ ਦਿੱਤਾ ਸੀ। ਦੂਸਰੇ ਪੁਲਿਸੀਆਂ ਨੇ ਮਿੰਟਾਂ-ਸੈਕਿੰਟਾਂ 'ਚ ਉਸ ਨੂੰ ਉਸੇ ਦੀ ਲਾਹੀ ਪੱਗ ਨਾਲ ਮੁਸ਼ਕਾਂ ਦੇ ਲਈਆਂ ਸਨ। ਵੀਹ-ਬਾਈ ਮਰਦ-ਔਰਤਾਂ ਦੀ ਕੱਠੀ ਹੋਈ ਭੀੜ ਸਹਿਮੀ, ਵਿਟਰ-ਵਿਟਰ ਦੇਖੀ ਜਾ ਰਹੀ ਸੀ। ਪੁਲਿਸੀਏ ਕਾਬੂ ਕੀਤੇ ਗੁਰਜੀਤ ਨੂੰ, ਮਿੰਟਾਂ-ਸੈਕਿੰਟਾਂ 'ਚ ਆਈ ਜੀਪ 'ਚ ਸਿੱਟਕੇ ਲੈ ਗਏ।...

ਪੁਲਿਸੀਏ ਰਸਤੇ 'ਚ ਗੰਦ-ਬਕਦੇ ਗੁਰਜੀਤ ਨੂੰ ਠੁੱਡੇ-ਹੁੰਝਾਂ ਮਾਰਦੇ ਰਹੇ। ਠੁੱਡੇ-ਹੁੰਝਾਂ ਖਾਂਦੇ ਗੁਰਜੀਤ ਨੂੰ ਆਪਣੇ ਨਾਲ ਵਾਪਰਨ ਵਾਲੇ ਭਾਣੇ ਦਾ ਅਹਿਸਾਸ ਹੋਣ ਲੱਗਿਆ। ਉਹ ਆਪਣੇ ਮਨ 'ਚ ਪੈਦਾ ਹੋਏ ਸਹਿਮ 'ਤੇ ਕਾਬੂ ਪਾਉਣ ਦਾ ਯਤਨ ਕਰਨ ਲੱਗਿਆ।

"... ਮਨਾਂ ਇੱਕ ਨਾ ਇੱਕ ਦਿਨ ਏਵੇਂ ਹੋਣਾ ਹੀ ਸੀ।...ਜਦੋਂ ਰਾਂਹ ਹੀ ਤੂੰ ਐਸੇ ਤੁਰਿਆ ਸੀ। ਹੁਣ ਮਰਦਾ ਵਾਂਗੂੰ ਕਰ ਸਾਹਮਣਾ ਇਸ ਮੁਸੀਬਤ ਦਾ।...ਵੱਧ ਤੋਂ ਵੱਧ ਮਾਰ ਹੀ ਦੇਣਗੇ...। ਭੁੱਖਾਂ-ਦੁੱਖਾਂ ਦੀ ਚੱਕੀ 'ਚ ਪਿਸ ਰਹੇ ਕਿਰਤੀਆਂ ਦੀ ਮੁਕਤੀ ਲਈ ਸ਼ਹੀਦ ਹੋ ਜਾਣਾ ਕੋਈ ਗਲਤ ਕੰਮ ਨਹੀਂ..." ਜੀਪ ਅੰਦਰ, ਪੁਲਸੀਆਂ ਦੇ ਪੈਰਾਂ 'ਚ ਨਰੜੇ ਪਏ, ਗੁਰਜੀਤ ਦੀਆਂ ਸੋਚਾਂ 'ਚ ਸਿੱਖ ਅਤੇ ਕਮਿਊਨਿਸਟ ਇਨਕਲਾਬੀ ਲਹਿਰਾਂ 'ਚ ਸ਼ਹੀਦ ਹੋਏ ਬਹਾਦਰਾਂ ਦੇ ਅਕਾਰਾਂ ਦੀ ਰੀਲ ਉਧੜਨ ਲੱਗ ਪਈ ਸੀ। ਇਹਨਾਂ ਅਕਾਰਾਂ ਨਾਲ ਵਿਚਰਦੇ ਗੁਰਜੀਤ ਨੇ ਥਾਣੇ 'ਚ ਸ਼ਰਾਬ ਨਾਲ ਰੱਜੇ ਪੁਲਿਸੀਆਂ ਵੱਲੋਂ ਬਕੇ ਜਾਣ ਵਾਲੇ ਅਸ਼ਲੀਲ ਗੰਦ ਅਤੇ ਲਾਏ ਜਾਣ ਵਾਲੇ ਘੋਟਿਆਂ ਦਾ ਦੁੱਖ ਸਿਦਕ-ਦਿਲੀ ਨਾਲ ਜਰਨਾ ਸ਼ੁਰੂ ਕੀਤਾ ਪਰ ਹਕੀਮਾਂ ਪਿੰਡ ਦੇ ਜਗੀਰਦਾਰ ਦੇ ਹੋਏ ਕਤਲ ਬਾਰੇ ਸੱਤਿਆਜੀਤ, ਨਾਜ਼ਮ ਅਤੇ ਹੋਰ ਪਾਰਟੀ ਕਾਮਰੇਡਾਂ ਬਾਰੇ ਪੁਲਿਸੀਆਂ ਨੂੰ ਕੋਈ ਭੇਤ ਨਾ ਦਿੱਤਾ।

ਹਕੀਮਾਂ ਵਾਲੇ ਰਟਾਇਰਡ ਸੂਬੇਦਾਰ ਦਾ ਮੁੰਡਾ ਬਿਹਾਰਾ, ਗੁਰਜੀਤ ਦੇ ਗ੍ਰਿਫਤਾਰ ਹੋਣ ਤੋਂ ਕਈ ਦਿਨ ਪਹਿਲਾਂ ਦਾ ਪੁਲਿਸ ਨੇ ਫੜਿਆ ਹੋਇਆ ਸੀ। ਉਹ ਪੁਲਿਸ-ਜਬਰ ਸਾਹਮਣੇ ਛੇਤੀ ਹੀ ਹੱਥ ਖੜੇ ਕਰ ਗਿਆ ਸੀ। ਉਹ ਆਪਣੇ ਪਿਤਾ ਦੇ ਸਮਝਾਉਣ ਅਤੇ, ਆਪਣੀ ਜਾਨ ਬਚਾਉਣ ਦੇ ਲਾਲਚ 'ਚ ਆਇਆ, ਉਹ ਸਾਰਾ ਕੁਝ, ਜਿਸ ਦਾ ਉਸ ਨੂੰ ਪਤਾ ਸੀ, ਪੁਲਿਸ ਨੂੰ ਦੱਸਣ ਲੱਗ ਪਿਆ ਸੀ। ਬਾਬੂ, ਦਲੀਪ, ਨਾਜ਼ਮ, ਗੁਰਜੀਤ, ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਹੋਰਾਂ ਬਾਰੇ ਉਸ ਨੇ ਉਹ ਸਾਰਾ ਕੁੱਝ ਦੱਸ ਦਿੱਤਾ ਸੀ ਜਿਨਾਂ ਕੁ ਉਸ ਨੂੰ ਪਤਾ ਸੀ। ਉਸ ਨੇ ਤਾਂ ਪੁਲਿਸ ਨੂੰ ਉਸ ਸਮੇਂ-ਸਥਾਨ ਦਾ ਭੇਤ ਵੀ ਦੇ ਦਿੱਤਾ ਸੀ, ਜਿਹੜਾ ਬਾਬਾ ਹਰੀ ਸਿੰਘ ਮਰਗਿੰਦ ਅਤੇ ਦਇਆ ਸਿੰਘ ਨੇ ਇੱਕ ਮੀਟਿੰਗ ਖ਼ਤਮ ਹੋਣ ਮਗਰੋਂ ਆਪਣੇ ਮੁੜ ਮਿਲਣ ਲਈ ਨਿਸਚਤ ਕੀਤਾ ਸੀ। ਦਇਆ ਸਿੰਘ ਅਤੇ ਬਾਬੇ ਹਰੀ ਸਿੰਘ ਮਰਗਿੰਦ ਨੇ ਆਪਣੇ ਮਿਲਣ ਲਈ ਸਮਾਂ-ਸਥਾਨ ਨਿਸਚਤ ਕਰਨ ਸਮੇਂ ਜੋ ਲਾਪ੍ਰਵਾਹੀ ਵਰਤੀ ਸੀ। ਉਸ ਲਾਪਰਵਾਹੀ ਕਰਕੇ ਬਿਹਾਰੇ ਨੂੰ ਉਸ ਸਮੇਂ-ਸਥਾਨ ਦੀ ਬਿੜਕ ਲੱਗ ਗਈ ਸੀ। ਬਿਹਾਰੇ ਵੱਲੋਂ ਦਿੱਤੀ ਗਈ ਬਿੜਕ ਕਰਕੇ ਹੀ ਪੁਲਿਸ ਦੇ ਵੱਡੇ ਅਫਸਰ ਨੇ ਬਾਬਾ ਹਰੀ ਸਿੰਘ ਮਰਗਿੰਦ ਦੇ ਕੋਠੜੇ 'ਤੇ ਕਰੜੀ ਨਿਗ੍ਹਾ ਰੱਖਣ ਲਈ ਚਿਟਕਪੜੀਏ

ਪੁਲਿਸੀਆਂ ਦਾ ਪਹਿਰਾ ਲਾਇਆ ਹੋਇਆ ਸੀ। ਗੁਰਜੀਤ ਉਹਨਾਂ ਚਿੱਟਕੱਪੜੀਏ ਪੁਲੀਸ ਵਾਲਿਆਂ ਦੇ ਕਾਬੂ ਆ ਗਿਆ ਸੀ।

ਪੁੱਛ-ਗਿੱਛ ਕਰਨ ਵਾਲੇ ਕਮਰੇ ਵਿੱਚ ਕੁਰਸੀ ਅਤੇ ਘੋਟੇ ਲੱਗਣ ਕਾਰਨ ਕੁਰਲਾਅ ਰਹੇ ਗੁਰਜੀਤ ਦੇ ਸਾਹਮਣੇ, ਪੁਲਿਸੀਏ ਬਿਹਾਰੇ ਨੂੰ ਲੈ ਕੇ ਆਏ। ਬਿਹਾਰੇ ਨੂੰ ਦੇਖਦਿਆਂ ਹੀ ਗੁਰਜੀਤ ਨੂੰ ਉਸ ਦੇ ਫੜੇ ਹੋਏ ਹੋਣ ਦਾ ਪਤਾ ਲੱਗਿਆ। ਉਹ ਉਸ ਨਾਲ ਨਜ਼ਰ ਮਿਲਾਏ ਬਿਨਾਂ, ਮੁਰਦੜੀ ਜਿਹੀ ਆਵਾਜ਼ 'ਚ ਬੋਲਿਆ-''ਬਾਈ ਗੁਰਜੀਤ! ਪੁਲਿਸ ਨੂੰ ਸਾਰੇ ਕੁਛ ਦਾ ਪਤਾ ਲੱਗ ਚੁੱਕਿਐ। ਹੁਣ ਹੱਡ ਤੜਵਾਉਣ ਦਾ ਕੋਈ ਫਾਇਦਾ ਨਹੀਂ। ਜੋ ਪੁੱਛਦੇ ਐ...ਦੱਸਦੇ...।'' ਉਸ ਦੀ ਇਹ ਗੱਲ ਸੁਣਨ ਦੌਰਾਨ ਗੁਰਜੀਤ ਦੇ ਕਾਲੀ ਦਾੜੀ ਵਾਲੇ ਗੋਰੇ ਮੂੰਹ ਉੱਤੇ ਅਤੇ ਅੱਖਾਂ ਵਿੱਚ ਨਫ਼ਰਤ ਅਤੇ ਗੁੱਸੇ ਦੇ ਵਰੋਲੇ ਉੱਠੇ। ਉਹ ਗੁੱਸੈਲੀ ਆਵਾਜ਼ 'ਚ ਬੋਲਿਆ,

''ਮੈਨੂੰ ਕਾਸੇ ਦਾ ਕੋਈ ਪਤਾ ਨਹੀਂ''

ਉਸ ਦਾ ਇਹ ਜਵਾਬ ਸੁਣ, ਬਿਹਾਰਾ ਹੱਕਾ-ਬੱਕਾ ਰਹਿ ਗਿਆ। ਬਿਹਾਰੇ ਵਾਲਾ ਤੀਰ ਅਸਫਲ ਹੋਣ ਕਾਰਨ ਬੁਖਲਾਹਟ 'ਚ ਆਏ ਪੁਲਸੀਏ ਗੰਦੀਆਂ ਗਾਲਾਂ ਕੱਢਦੇ ਅਤੇ ਗੁਰਜੀਤ ਦੇ ਪੀੜ ਨਾਲ ਕੁਰਲਾਅ ਰਹੇ ਸਰੀਰ ਨੂੰ ਬੂਟਾਂ ਦੇ ਠੁੱਡੇ ਅਤੇ ਹੱਥਾਂ ਵਿਚਲੀਆਂ ਡਾਗਾਂ ਦੀਆਂ ਹੁੱਝਾਂ ਮਾਰਦੇ ਆਪਣੇ ਆਪ ਨੂੰ ਹਾਰੇ ਮਹਿਸੂਸ ਕਰਨ ਲੱਗੇ।

ਅਕਾਲੀਆਂ ਦੀ ਬਾਦਲ ਸਰਕਾਰ ਦੀ ਦੇਖ-ਰੇਖ ਹੇਠਲੀ ਅਦਾਲਤ ਵਲੋਂ ਗੁਰਜੀਤ ਨੂੰ ਦੋ ਵਾਰ, ਚੌਦਾਂ-ਚੌਦਾਂ ਦਿਨਾਂ ਦੇ ਰਿਮਾਂਡ 'ਤੇ, ਅੰਮ੍ਰਿਤਸਰ ਦੇ ਪੁੱਛ ਗਿੱਛ ਕੇਂਦਰ 'ਚ ਭੇਜਿਆ ਗਿਆ। ਬੁੱਚੜਖਾਨੇ ਵਰਗੇ ਕੇਂਦਰ ਦੀਆਂ ਦਿਉਕੱਦ ਕੰਧਾਂ ਨੂੰ ਪਾਰ ਕਰਕੇ, ਸਿੱਖ ਲਹਿਰ ਅਤੇ ਕਮਿਊਨਿਸਟ ਇਨਕਲਾਬੀ ਲਹਿਰ ਦੇ ਸ਼ਹੀਦਾਂ ਦੇ ਅਕਾਰ ਗੁਰਜੀਤ ਦੀਆਂ ਸੋਚਾਂ 'ਚ ਸਕਾਰ ਹੁੰਦੇ ਰਹੇ। ਕਾ: ਚਾਰੂ ਮਜੂਮਦਾਰ ਦੇ ਇਹ ਸ਼ਬਦ ''ਨਕਸਲਵਾੜੀ ਲਹਿਰ ਨੇ ਅਜਿਹੇ ਮਨੁੱਖ ਪੈਦਾ ਕਰ ਲਏ ਹਨ ਜਿਹੜੇ ਕਿਰਤੀਆਂ ਦੀ ਮੁਕਤੀ ਲਈ ਹੱਸ-ਹੱਸ ਕੇ ਜ਼ਿੰਦਗੀਆਂ ਵਾਰ ਰਹੇ ਹਨ...''ਗੁਰਜੀਤ ਦੇ ਕੰਨਾਂ 'ਚ ਗੂੰਜਦੇ ਰਹੇ। ਉਹ ਪੁੱਛ-ਗਿੱਛ ਕੇਂਦਰ ਦੇ ਜਲਾਦਾਂ ਵਲੋਂ ਦਿੱਤੇ ਜਾਣ ਵਾਲੇ ਮਾਨਸਿਕ-ਸਰੀਰਕ ਤਸੀਹਿਆਂ ਨੂੰ ਜੇਰੇ ਨਾਲ ਜਰਦਾ ਰਹਿਆ। ਬਿਹਾਰੇ ਦੇ ਗਦਾਰ ਬਣਨ ਦੀ ਸੂਚਨਾ ਆਪਣੀ ਪਾਰਟੀ ਵਾਲਿਆਂ ਤੱਕ ਪਹੁੰਚਾਉਣ ਲਈ ਮਨ ਹੀ ਮਨ 'ਚ ਖੌਜਲਦਾ ਰਹਿਆ। ਪਰ ਪੁੱਛ-ਗਿੱਛ ਕੇਂਦਰ 'ਚ ਉਸ ਨੂੰ ਕੋਈ ਵੀ ਜਿਹਾ ਬੰਦਾ ਨਜ਼ਰ ਨਾ ਆਇਆ ਜਿਸ ਰਾਹੀਂ ਉਹ ਬਿਹਾਰੇ ਬਾਰੇ ਆਪਣੀ ਪਾਰਟੀ ਨੂੰ ਚੌਕਸ ਕਰ ਸਕਦਾ।

ਆਖਰ ਪੁਲਿਸੀਆਂ ਨੇ ਗੁਰਜੀਤ ਨੂੰ ਅਦਾਲਤ 'ਚ ਪੇਸ਼ ਕੀਤਾ। ਅਦਾਲਤ ਨੇ ਉਸ ਨੂੰ ਜੇਲ ਭੇਜ ਦਿੱਤਾ। ਉਸ ਨੇ ਜੇਲ 'ਚ ਆਪਣੀ ਮੁਲਾਕਾਤ ਕਰਨ ਆਏ ਪਾਰਟੀ ਹਮਦਰਦ ਨੂੰ ਬਿਹਾਰੇ ਦੇ ਗਦਾਰ ਹੋਣ ਬਾਰੇ ਹਾਲੇ ਦੱਸਣਾ ਸ਼ੁਰੂ ਹੀ ਕੀਤਾ ਸੀ ਕਿ ਮੂਹਰਿਉਂ ਪਾਰਟੀ ਹਮਦਰਦ ਉਸ ਨੂੰ ਬਿਹਾਰੇ ਵੱਲੋਂ ਕਾ: ਦਇਆ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਨੂੰ ਫੜਾਏ ਜਾਣ ਦੀ ਘਟਨਾ ਬਾਰੇ ਜਾਣਕਾਰੀ ਦੇਣ ਲੱਗ ਪਿਆ ਸੀ। ਉਸ ਨੇ ਦੱਸਿਆ ਕਿ ਜਿਸ ਤਰੀਕ ਨੂੰ ਬਾਬਾ ਹਰੀ ਸਿੰਘ ਮਰਗਦ ਅਤੇ ਦਿਆ ਸਿੰਘ ਹੋਰਾਂ ਨੇ ਦਿਆਲਗੜ ਮਾ: ਤਰਸੇਮ ਬਾਵਾ ਕੋਲ ਮਿਲਣਾ ਸੀ ਉਸ ਤਰੀਕ ਅਤੇ ਸਮੇਂ ਦਾ ਬਿਹਾਰੇ ਨੂੰ ਪਤਾ ਸੀ ਉਸ ਤਰੀਕ ਨੂੰ ਤਰਸਮੇ ਬਾਵਾ ਆਪਣੇ ਪਿੰਡ ਦੋਰਾਹੇ ਗਿਆ ਹੋਇਆ ਸੀ। ਦਿਆ ਸਿੰਘ ਹੋਰਾਂ ਨੂੰ ਉਸ ਥਾਂ ਦਾ ਪਤਾ ਸੀ ਜਿਸ ਥਾਂ 'ਤੇ



ਉਹ ਆਪਣੇ ਕਮਰੇ ਦੇ ਜਿੰਦਰੇ ਦੀ ਕੁੰਜੀ ਰੱਖਦਾ ਹੁੰਦਾ ਸੀ। ਉਹਨਾਂ ਨੇ ਕੁੰਜੀ ਲੱਭੀ, ਜਿੰਦਰਾ ਖੋਲ੍ਹਿਆ, ਰੋਟੀ ਬਣਾਕੇ ਖਾਧੀ। ਦੀਵਾ ਬਾਲਿਆ ਅਤੇ ਦੀਵੇ ਦੇ ਨਿੰਮੇ-ਨਿੰਮੇ ਚਾਨਣੇ, ਬਿਸਤਰਿਆਂ 'ਚ ਬੈਠਕੇ, ਸਿਆਸੀ ਵਿਚਾਰ-ਵਟਾਂਦਰਾ ਕਰਨ ਲੱਗੇ। ਉਹਨਾਂ ਨੂੰ ਵਿਚਾਰ-ਵਟਾਂਦਰਾ ਕਰਦਿਆਂ ਨੂੰ ਹਾਲੇ ਕੁੱਝ ਮਿੰਟ ਹੀ ਹੋਏ ਸਨ ਕਿ ਇੰਨੇ ਨੂੰ ਚਾਣਚੱਕ ਬਿਹਾਰਾ ਆਇਆ। ਉਸ ਦੇ ਚਾਣਚੱਕ ਆਉਣ ਅਤੇ ਉਸਦੇ ਚਿਹਰੇ ਉਤਲੇ ਹਾਵਾਂ-ਭਾਵਾਂ ਕਾਰਨ ਉਹਨਾਂ ਦੇ ਮੱਥੇ ਠਣਕੇ। ਹਾਲੇ ਉਹ ਉਸ ਕੋਲੋਂ ਉਸ ਦੇ ਅਚਾਨਕ ਆਉਣ ਬਾਰੇ ਪੁੱਛ-ਪੜਤਾਲ ਹੀ ਕਰਨ ਲੱਗੇ ਸਨ ਕਿ ਇਨੇ ਨੂੰ ਪੁਲਿਸ ਦੀਆਂ ਧਾੜਾਂ ਨੇ ਕਮਰੇ ਨੂੰ ਆ ਘੇਰਾ ਪਾਇਆ। ਪੁਲਿਸ ਦੇ ਘੇਰੇ 'ਚ ਆਏ, ਦਇਆ ਸਿੰਘ ਅਤੇ ਬਾਬੇ ਹਰੀ ਸਿੰਘ ਮਰਗਿੰਦ ਦੀ ਕੋਈ ਪੇਸ਼ ਨਾ ਗਈ। ਪੁਲਿਸ ਨੇ ਉਹਨਾਂ ਦੋਵਾਂ ਨੂੰ ਗ੍ਰਿਫ਼ਤਾਰ ਕਰਕੇ ਆਪਣੀ ਗੱਡੀ 'ਚ ਸੁੱਟਿਆ। ਪੁਲਿਸ ਉਹਨਾਂ 'ਤੇ ਕਈ ਥਾਵਾਂ 'ਤੇ ਕਈ ਦਿਨ ਵਹਿਸ਼ੀ ਜਬਰ ਢਾਹੁੰਦੀ ਰਹੀ। ਪਰ ਉਹਨਾਂ ਦੋਵਾਂ ਵਿੱਚੋਂ ਕਿਸੇ ਨੇ ਪੁਲਿਸ ਦੇ ਕੁਝ ਪਿੜ-ਪੱਲੇ ਨਾ ਪਾਇਆ। ਅੰਤ ਹੰਭੀ-ਹਾਰੀ ਪੁਲਿਸ ਨੇ ਉਹਨਾਂ ਦੋਵਾਂ ਨੂੰ ਝੂਠੇ ਪੁਲਿਸ-ਮੁਕਾਬਲੇ 'ਚ ਸ਼ਹੀਦ ਕਰ ਦਿੱਤਾ। ਦਿਆ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਦੀ ਸ਼ਹਾਦਤ ਨੇ ਤਰਸੇਮ ਬਾਵੇ ਦੀ ਜ਼ਮੀਰ ਝੰਜੋੜੀ। ਅਣਖ ਵੰਗਾਰੀ। ਉਹ ਉਹਨਾਂ ਦੇ ਆਪਣੇ ਕਮਰੇ 'ਚੋਂ ਫੜੇ ਜਾਣ ਅਤੇ ਸ਼ਹੀਦ ਕੀਤੇ ਜਾਣ ਦੀ ਖਬਰ ਸੁਣਦਿਆਂ ਹੀ ਮਾਸਟਰੀ ਦੀ ਨੌਕਰੀ ਛੱਡਕੇ ਪਾਰਟੀ ਦਾ ਕੁਲਵਕਤੀ ਬਣ ਗਿਆ। ਇਹ ਸਾਰੀ ਗੱਲ ਮੁਲਾਕਾਤ ਕਰਨ ਲਈ ਆਏ ਪਾਰਟੀ ਹਮਦਰਦ ਕੋਲੋਂ ਸੁਣਕੇ ਗੁਰਜੀਤ ਦੇ ਮਨ ਨੂੰ ਧੱਕਾ ਜਿਹਾ ਲੱਗਿਆ ਸੀ। ਉਸ ਨੂੰ ਕਾ: ਦਇਆ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਹੋਰਾਂ ਦੀ ਸ਼ਹਾਦਤ ਨੇ ਬਿਜਲੀ ਦੇ ਲੱਗੇ ਕਰੰਟ ਵਾਂਗੂ ਝੰਜੋੜ ਦਿੱਤਾ ਸੀ। ਉਸ ਦੀਆਂ ਅੱਖਾਂ ਅੰਦਰੋਂ ਆਪ-ਮੁਹਾਰੇ ਰੋਹ ਦੇ ਅੱਥਰੂ ਵਹਿ ਤੁਰੇ ਸਨ। ਪਰ ਉਸ ਨੂੰ ਉਹਨਾਂ ਦੀ ਕੁਰਬਾਨੀ ਤੋਂ ਪ੍ਰਭਾਵਤ ਹੋਕੇ ਮਾਸਟਰ ਤਰਸੇਮ ਬਾਵਾ ਦੇ ਪਾਰਟੀ ਦਾ ਕੁਲਵਕਤੀ ਬਨਣ ਵਾਲੀ ਗੱਲ ਨੇ ਹੌਂਸਲਾ ਦਿੱਤਾ। ਗੁਰਜੀਤ ਜੇਲੋਂ ਬਾਹਰ ਆਕੇ ਪਹਿਲਾਂ ਨਾਲੋਂ ਵਧੇਰੇ ਪ੍ਰਤੀਬੱਧਤਾ ਨਾਲ ਪਾਰਟੀ ਕੰਮ ਕਰਨ ਲੱਗਿਆ।

ਦਇਆ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਦੀ ਸ਼ਹਾਦਤ ਤੋਂ ਬਾਅਦ ਸੂਬਾ ਕਮੇਟੀ ਵੱਲੋਂ ਸੱਤਿਆਜੀਤ ਨੂੰ ਸਕੱਤਰ ਚੁਣ ਲਿਆ ਗਿਆ। ਨਾਜ਼ਮ ਅਤੇ ਬਲਦੇਵ ਹੋਰਾਂ ਦੇ ਸੂਬਾ ਕਮੇਟੀ ਨਾਲ, ਲੀਡਰਸ਼ਿਪ ਦੇ ਸਵਾਲ ਨੂੰ ਲੈਕੇ, ਮਤਭੇਦ ਪਹਿਲਾਂ ਨਾਲ ਤਿੱਖੇ ਹੋਏ। ਉਹਨਾਂ ਦੀ ਵਿਯੋਗੀ ਨਾਲ ਨੇੜਤਾ ਪਹਿਲਾਂ ਨਾਲੋਂ ਹੋਰ ਜ਼ਿਆਦਾ ਵਧੀ। ਉਹਨਾਂ ਨੇ ਆਪਣਾ ਵੱਖਰਾ ਗਰੁੱਪ ਕਾਇਮ ਕਰਨ ਦੀ ਦਿਸ਼ਾ 'ਚ ਜੋ ਕਦਮ ਪੁੱਟਣੇ ਸ਼ੁਰੂ ਕੀਤੇ ਹੋਏ ਸਨ ਉਹ ਕਦਮ ਹੋਰ ਅੱਗੇ ਵਧਾਉਣੇ ਸ਼ੁਰੂ ਕੀਤੇ।

ਕੁਝ ਦਿਨਾਂ ਮਗਰੋਂ, ਨਾਜ਼ਮ ਹੋਰੀਂ ਆਪਣੇ ਸਿਆਸੀ-ਦਾਅ ਪੇਚਾਂ ਦੇ ਮਤਭੇਦਾਂ ਨੂੰ ਲੈਕੇ ਸੂਬਾ ਕਮੇਟੀ ਅੰਦਰ ਬਹਿਸ ਚਲਾਉਣ ਦੀ ਥਾਂ ਸੂਬਾ ਕਮੇਟੀ ਨਾਲੋਂ ਹੀ ਵੱਖ ਹੋਏ। ਉਹਨਾਂ ਨੇ ਪਹਿਲਾਂ ਹੀ ਅਲੱਗ ਹੋਏ ਆਪਣੇ ਸੰਗੀ-ਸਾਥੀ ਵਿਯੋਗੀ ਨਾਲ ਮਿਲਕੇ ਸੀ. ਪੀ. ਆਈ. ਐਮ-ਐਲ (ਪੰਜਾਬ ਹਿਮਾਚਲ) ਸੂਬਾ ਕਮੇਟੀ ਬਣਾਈ। ਨਾਜ਼ਮ, ਬਲਦੇਵ ਅਤੇ ਵਿਯੋਗੀ ਹੋਰੀਂ ਇਹ ਪ੍ਰਚਾਰ ਕਰਨ ਲੱਗੇ ਕਿ ਸਾਡੇ ਵਾਲੀ ਪੰਜਾਬ ਹਿਮਾਂਚਲ ਸੂਬਾ ਕਮੇਟੀ ਹੀ ਸੀ. ਪੀ. ਆਈ. ਐਮ-ਐਲ. ਹੀ ਅਸਲੀ ਸੂਬਾ ਕਮੇਟੀ ਹੈ। ਕੇਂਦਰ ਸਾਡੇ ਵਾਲੀ ਸੂਬਾ ਕਮੇਟੀ ਨੂੰ ਮਾਨਤਾ ਦਿੰਦਾ ਹੈ। ਜਰਨਲ ਸਕੱਤਰ ਕਾਮਰੇਡ ਚਾਰੂ ਮਜੂਮਦਾਰ ਸਾਡੇ ਵਾਲੇ ਸੂਬਾ ਇਜਲਾਸ 'ਚ ਪਹੁੰਚੇਗਾ। ਪਰ ਨਾਜ਼ਮ,

ਬਲਦੇਵ ਤੇ ਵਿਯੋਗੀ ਹੋਰਾਂ ਦੀ ਇਹ ਗੱਲ ਸੱਚ ਨਹੀਂ ਸੀ। ਕਿਉਂਕਿ ਕੇਂਦਰੀ ਕਮੇਟੀ ਦੇ ਸਕੱਤਰ ਕਾਮਰੇਡ ਚਾਰੂ ਮਜੂਮਦਾਰ ਦੇ ਦਸਤਖੜ੍ਹਾਂ ਹੇਠ, ਸੱਤਿਆਜੀਤ ਹੋਰਾਂ ਵਾਲੀ ਸੂਬਾ ਕਮੇਟੀ ਕੋਲ ਪਹਿਲਾਂ ਹੀ ਗਸ਼ਤੀ-ਪੱਤਰ ਪਹੁੰਚ ਚੁੱਕਿਆ ਸੀ। ਉਸ ਪੱਤਰ ਰਾਹੀਂ ਕਾ: ਚਾਰੂ ਮਜੂਮਦਾਰ ਵਲੋਂ ਕੇਂਦਰੀ ਕਮੇਟੀ ਦਾ ਜਰਨਲ ਸਕੱਤਰ ਹੋਣ ਦੀ ਹੈਸੀਅਤ 'ਚ ਸੱਤਿਆਜੀਤ ਹੋਰਾਂ ਵਾਲੀ ਸੂਬਾ ਕਮੇਟੀ ਨੂੰ ਜ਼ਿਲ੍ਹਾ ਤੇ ਸੂਬਾ ਇਜਲਾਸ ਕਰਨ ਦੀ ਹਦਾਇਤ ਕੀਤੀ ਗਈ ਸੀ ਕਾਮਰੇਡ ਚਾਰੂ ਮਜੂਮਦਾਰ ਵੱਲੋਂ ਉਹਨਾਂ ਨੂੰ ਉਹਨਾਂ ਦੇ ਸੂਬਾ ਇਜਲਾਸ ਵਿੱਚ ਪਹੁੰਚਣ ਦਾ ਵਿਸ਼ਵਾਸ ਦਿਵਾਇਆ ਗਿਆ ਸੀ। ਇਸੇ ਲਈ ਸੱਤਿਆਜੀਤ ਹੋਰਾਂ ਵਾਲੀ ਸੂਬਾ ਕਮੇਟੀ ਵੱਲੋਂ ਆਪਣੇ ਜ਼ਿਲ੍ਹਾਂ ਅਤੇ ਸੂਬਾ ਇਜਲਾਸਾਂ ਦੀਆਂ ਤਰੀਕਾਂ ਤੈਅ ਕੀਤੀਆਂ ਗਈਆਂ ਸਨ।

ਪਰ ਕਾਮਰੇਡ ਦਇਆ ਸਿੰਘ ਹੋਰਾਂ ਦੇ ਸ਼ਹੀਦ ਹੋ ਜਾਣ ਕਾਰਨ, ਸੱਤਿਆਜੀਤ ਹੋਰਾਂ ਵਾਲੀ ਪੰਜਾਬ ਸੂਬਾ ਕਮੇਟੀ ਜ਼ਿਲ੍ਹਾ ਇਜਲਾਸ ਦਾ ਅਮਲ ਮਾਰਚ ਮਹੀਨੇ ਵਿੱਚ ਸ਼ੁਰੂ ਨਹੀਂ ਕਰ ਸਕੀ ਸੀ। ਅਪ੍ਰੈਲ ਦੇ ਸ਼ੁਰੂ 'ਚ ਬਠਿੰਡਾ ਜ਼ਿਲ੍ਹੇ ਦਾ ਇਜਲਾਸ, ਰਾਮਪੁਰਾ ਮੰਡੀ ਨੇੜਲੇ ਇੱਕ ਪਿੰਡ 'ਚ ਕਰਨ ਦੀ ਤਰੀਖ ਨਿਸ਼ਚਿਤ ਕੀਤੀ ਗਈ ਸੀ।

## ਤੇਈ

ਹਾਕਰ ਅਤੇ ਖੋਖਿਆਂ ਵਾਲੇ ਰਾਮਪੁਰਾ ਮੰਡੀ ਦੇ ਬਸ-ਅੱਡੇ ਵਿਚੋਂ ਆਪੋ-ਆਪਣੇ ਟਿਕਾਣਿਆਂ ਨੂੰ ਤੁਰਨੇ ਸ਼ੁਰੂ ਹੋ ਗਏ ਸਨ। ਰਾਤ ਨੂੰ ਇਸ ਬਸ-ਅੱਡੇ ਵਿੱਚ ਠਹਿਰਨ ਵਾਲੀਆਂ ਕੁਝ ਬਸਾਂ ਨੂੰ ਠਹਿਰਿਆ ਭਾਵੇਂ ਕੁੱਝ ਮਿੰਟ ਹੋ ਗਏ ਸਨ ਪਰ ਫੇਰ ਵੀ ਉਹਨਾਂ ਵਿੱਚੋਂ ਮੱਚੇ ਡੀਜ਼ਲ ਦਾ ਮੁਸ਼ਕ ਆਉਣੋਂ ਬੰਦ ਨਹੀਂ ਹੋਇਆ ਸੀ। ਨੇੜੇ ਦੀਆਂ ਦੁਕਾਨਾਂ ਬਿਜਲੀ ਨੇ ਰੁਸ਼ਨਾ ਦਿੱਤੀਆਂ ਸਨ। ਬਸ-ਅੱਡੇ ਵਿਚ, ਦਿਨ ਵਾਲੀ ਰੌਣਕ ਨਹੀਂ ਸੀ। ਸਿਰਫ ਇਕਾ-ਦੁੱਕਾ ਡਰਾਇਵਰ-ਕੰਡਕਟਰ ਨਜ਼ਰ ਆ ਰਹੇ ਸਨ। ਗੋਰੇ ਰੰਗ, ਨਿੱਕੇ ਪਤਲੇ ਭੂਰੇ ਵਾਲ੍ਹਾਂ ਵਾਲੀ ਦਾੜੀ, ਸਿਰ ਦੇ ਕੱਟੇ ਵਾਲ੍ਹਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ, ਦਰਮਿਆਨੇ ਕੱਦ, ਸੰਜੀਦਾ-ਤੱਕਣੀ ਅਤੇ ਵੀਹ-ਇੱਕੀ ਸਾਲ ਦੀ ਉਮਰ ਦਾ ਭੋਲਾ ਗੁਰੂਸਰ ਬੱਸ-ਅੱਡੇ ਦੇ ਬੈਂਚ 'ਤੇ ਬੈਠਾ ਸੀ। ਉਸ ਨੇ ਸੁਰਮਈ ਰੰਗ ਦੀ ਪੈਂਟ ਤੇ ਫਿਕੇ ਪੀਲੇ ਰੰਗ ਦੀ ਚੈੱਕਦਾਰ ਕਮੀਜ, ਪਹਿਨੇ ਹੋਏ ਸਨ।

ਬਰਨਾਲੇ ਤੋਂ ਬਠਿੰਡੇ ਨੂੰ ਜਾਣ ਵਾਲੀ, ਅਖੀਰਲੇ ਟਾਇਮ ਵਾਲੀ ਬਸ ਆ ਕੇ ਰੁਕੀ। ਭੋਲਾ ਗੁਰੂਸਰ ਬੈਂਚ ਉੱਤੋਂ ਉੱਠਕੇ, ਬਸ ਦੀ ਖਿੜਕੀ ਰਾਹੀਂ, ਉਤਰਦੀਆਂ ਸਵਾਰੀਆਂ ਨੂੰ ਗਹੁ ਨਾਲ, ਤੱਕਣ ਲੱਗਿਆ। ਬਸ ਵਿੱਚੋਂ ਤਿੰਨ ਆਦਮੀ ਅਤੇ ਇਕ ਜ਼ਨਾਨੀ ਸਵਾਰੀ ਉਤਰਨ ਮਗਰੋਂ, ਉਸ ਦੀ ਨਜ਼ਰ ਬੱਸੋਂ ਉਤਰਦੇ ਸੱਤਿਆਜੀਤ 'ਤੇ ਪਈ। ਉਸ ਦਾ ਮਨ ਇੱਕਦਮ ਗੁਲਾਬ ਦੇ ਫੁੱਲ ਵਾਂਗ ਖਿੜਿਆ। ਉਹਨਾਂ ਦੋਵਾਂ ਦੇ ਮੂੰਹਾਂ ਉਤਲੀ ਮੁਸਕੁਰਾਹਟ ਨੇ, ਇਕ-ਦੂਜੇ ਦਾ ਸਵਾਗਤ ਕੀਤਾ।

ਭੋਲਾ ਗੁਰੂਸਰ, ਬੈਂਚ ਕੋਲ ਖੜਾ ਆਪਣਾ ਸਾਇਕਲ ਤੋਰ, ਸੱਤਿਆਜੀਤ ਦੇ ਮੂਹਰੇ-ਮੂਹਰੇ ਤੁਰਿਆ। ਸੱਤਿਆਜੀਤ ਖੱਬੇ ਹੱਥ ਵਿਚਲਾ ਥੈਲਾ, ਸੱਜੇ ਹੱਥ ਵਿਚ ਬਦਲਦਾ, ਉਸ ਦੇ ਪਿੱਛੇ-ਪਿੱਛੇ ਤੁਰਿਆ। ਬਸ-ਅੱਡੇ ਵਿਚੋਂ ਬਾਹਰ ਨਿੱਕਲਕੇ, ਸਾਇਕਲ 'ਤੇ ਸਵਾਰ ਹੁੰਦੇ ਭੋਲੇ ਨੇ ਸਿਰ ਦੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ



ਬੋਦੀਆਂ ਅਤੇ ਸ਼ੇਵ ਕੀਤੀਆਂ ਦਾੜ੍ਹੀ-ਮੁੱਛਾਂ ਵਾਲੇ ਸੱਤਿਆਜੀਤ ਨੂੰ ਉਸ ਦੇ ਪਾਰਟੀ ਨਾਉਂ ਨਾਲ ਸੰਬੋਧਨ ਕਰਦਿਆਂ ਕਿਹਾ,

'ਕਾਮਰੇਡ ਜੀ! ਬੈਠਜੋ!'

'ਸਾਇਕਲ ਮੈਂ ਚਲ੍ਹਾ ਲੈਨਾ ਐ ਬਈ!'

'ਨਹੀਂ ਜੀ! ਤੁਸੀਂ ਬੈਠੋ ਸਹੀ!...

ਸੱਤਿਆਜੀਤ ਸਾਇਕਲ ਦੀ ਪਿਛਲੀ 'ਕਾਠੀ 'ਤੇ ਬੈਠਾ। ਹੱਥ ਵਿਚਲਾ ਥੈਲਾ ਉਸ ਨੇ ਆਪਣੇ ਪੱਟਾਂ ਉੱਤੇ ਰੱਖਿਆ। ਖੱਬਾ ਹੱਥ ਥੈਲੇ ਨੂੰ ਪਾ ਕੇ ਸੱਜਾ ਹੱਥ ਸਾਇਕਲ ਦੀ ਕਾਠੀ ਨੂੰ ਪਾਇਆ। ਸਾਇਕਲ ਮੰਡੀ ਵਿਚਲੇ ਬਿਜਲੀ ਦੇ ਬੱਲਬਾਂ ਅਤੇ ਟਿਊਬਾਂ ਦੇ ਚਾਨਣ ਨੂੰ ਪਿੱਛੇ ਛੱਡਦਾ, ਹਨੇਰੇ ਨਾਲ ਭਰੀ ਸੜਕ ਉੱਤਦੀ ਪੂਰਬ ਵਾਲੇ ਪਾਸੇ ਨੂੰ ਅੱਗੇ ਵਧਣ ਲੱਗਿਆ। ਤਕਰੀਬਨ ਦਸ ਮਿੰਟ ਸੜਕ 'ਤੇ ਚੱਲਣ ਬਾਅਦ ਸਾਇਕਲ ਸੜਕ ਤੋਂ ਪੱਛਮ ਦਿਸ਼ਾ ਵੱਲ ਜਾਂਦੇ ਰੜੇ ਰਾਹ ਮੁੜਿਆ। ਸਾਇਕਲ ਚਲਾਉਣ ਵਾਲਾ ਅਤੇ ਸਾਇਕਲ ਦੀ ਪਿਛਲੀ ਕਾਠੀ 'ਤੇ ਬੈਠਣ ਵਾਲਾ ਹੌਲੀ ਆਵਾਜ਼ 'ਚ ਇੱਕ-ਦੂਸਰੇ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗੇ ਪਏ ਸਨ। ਭੋਲੇ ਗੁਰੂਸਰ ਦਾ ਪਾਰਟੀ-ਨਉ ਬੋਘਾ ਸੀ। ਸੱਤਿਆਜੀਤ ਨੇ ਜਾਣਕਾਰੀ ਲੈਣ ਦੇ ਮਨ ਨਾਲ ਪੁੱਛਿਆ,

"ਭਾਈ ਬੋਘਾ ਸਿਆਂ! ਪ੍ਰੋ: ਸੱਜਣ ਤੈਨੂੰ ਕਿਹੜੀ ਕਲਾਸ ਤਕ ਪੜ੍ਹਾਉਂਦਾ ਰਹਿਐ?"

"ਬੀ.ਏ ਤਕ ਉਨ੍ਹਾਂ ਤੋਂ ਪੜ੍ਹਿਆਂ ਜੀ"

"ਤੇਰਾ ਜਮਾਤੀ ਪਿਛੋਕੜ ਮੇਰਾ ਖਿਆਲ ਐ ਖੇਤ-ਮਜ਼ਦੂਰਾਂ ਨਾਲ ਸਬੰਧਤ ਐ?"

"ਹਾਂ-ਜੀ! ਉਂਝ ਮੇਰੇ ਪਿਤਾ ਜੀ ਆਜੜੀ ਐ।"

ਭੋਲੇ ਗੁਰੂਸਰ ਨਾਲ ਗੱਲੀਂ ਪਏ ਸੱਤਿਆਜੀਤ ਨੂੰ ਉਸ ਬਾਰੇ, ਪ੍ਰੋ: ਸੱਜਣ ਕੋਲੋਂ ਸੁਣੀ ਗੱਲ ਚੇਤੇ ਆਈ। ਉਸ ਨੇ ਥੋੜਾ ਜਿਹਾ ਮੁਸਕਰਾਉਂਦਿਆ ਭੋਲੇ ਗੁਰੂਸਰ ਨੂੰ ਪੁੱਛਿਆ,

"ਕਿਉਂ ਭਾਈ-ਬੋਘਾ ਸਿਆਂ। ਸੁਣਿਐ ਤੈਨੂੰ ਕੋਈ ਵੱਡਾ ਅਫਸਰ ਆਪਣੀ ਲੜਕੀ ਦਾ ਰਿਸਤਾ ਕਰਨ ਵੀ ਆਇਆ ਤੀ।"

"ਆਇਆ ਸੀ ਜੀ?" ਭੋਲੇ ਨੇ ਖੁੱਲ੍ਹਕੇ ਹੱਸਦੇ ਨੇ ਸੱਤਿਆਜੀਤ ਵਲੋਂ ਪੁੱਛੇ ਗਏ ਸਵਾਲ ਦੇ ਜਵਾਬ 'ਚ ਬੋਲਣਾ ਸ਼ੁਰੂ ਕੀਤਾ, "ਕਾਮਰੇਡ ਜੀ! ਉਹ ਮੈਨੂੰ ਕਹਿੰਦਾ ਭਾਈ-ਕਾਕਾ ਜੇ ਤੇਰੀ ਕੋਈ ਮੰਗ ਐ ਤਾਂ ਦੱਸਦੇ।"

"ਫੇਰ ਬਈ! ਤੂੰ ਕੀ ਮੰਗ ਰੱਖੀ?"

"ਜੀ! ਮੈਂ ਕਿਹਾ ਮੇਰੀ ਇੱਕੋ ਮੰਗ ਐ...ਕੁੜੀ ਬੰਦੂਕ ਚੱਕਕੇ ਅਤੇ ਮੇਰੇ ਮੋਢੇ ਨਾਲ ਮੋਢਾ ਜੋੜਕੇ ਇਨਕਲਾਬ ਖਾਤਰ ਲੜਨ ਵਾਲੀ ਹੋਵੇ..." ਭੋਲਾ ਬੋਲਦਾ-ਬੋਲਦਾ ਫੇਰ ਹੱਸਕੇ ਬੋਲਿਆ,

"ਜੀ! ਮੇਰੀ ਇਹ ਮੰਗ ਸੁਣਕੇ, ਉਹ ਵੱਡਾ ਅਫਸਰ, ਵਿਚੋਲੇ ਨੂੰ ਮੇਰੇ ਕੋਲ ਬੈਠਾ ਛੱਡਕੇ ਆਪ ਉਸੇ ਘੜੀ ਆਪਣੇ ਘਰ ਨੂੰ ਫੁਹੁਵੀਟ ਗਿਆ।"

ਭੋਲੇ ਦੀ ਇਹ ਗੱਲ ਸੁਣਕੇ ਸੱਤਿਆਜੀਤ ਵੀ ਖੁੱਲ੍ਹਕੇ ਹੱਸਿਆ।

ਉਹਨਾਂ ਨੂੰ ਅਜਿਹੀਆਂ ਹਾਸੇ ਮਜ਼ਾਕ ਵਾਲੀਆਂ ਗੱਲਾਂ ਕਰਦਿਆਂ ਨੂੰ ਕੱਚੇ-ਰੜ੍ਹੇ ਰਾਹ 'ਚ ਤਕਰੀਬਨ ਬਾਰ੍ਹਾਂ-ਤੇਰ੍ਹਾਂ ਮਿੰਟ ਦਾ ਸਮਾਂ ਲੱਗਿਆ। ਫੇਰ ਸਾਇਕਲ ਚਲਾ ਰਹੇ ਭੋਲੇ ਗੁਰੂਸਰ ਨੇ ਸਾਇਕਲ, ਦਾਤੀਆਂ ਦੀ ਉਡੀਕ ਕਰ ਰਹੇ ਕਣਕ ਦੇ ਖੇਤਾਂ

ਵਿੱਚਦੀ ਜਾਂਦੀ ਡੰਡੀ ਮੋੜਿਆ। ਡੰਡੀ ਰੇਤਲੀ ਅਤੇ ਭੀੜੀ ਹੋਣ ਕਾਰਨ, ਉਹ ਸਾਇਕਲ 'ਤੋਂ ਉਤਰਕੇ, ਪੈਦਲ ਤੁਰਨ ਲੱਗੇ। ਸੱਤਿਆਜੀਤ ਨੇ ਚਾਰ-ਪੰਜ ਖੇਤਾਂ ਤੋਂ ਅਗਾਂਹ ਨਜ਼ਰ ਆ ਰਹੀ ਰੋਸ਼ਨੀ ਵੱਲ ਤੱਕਦਿਆਂ ਪੁੱਛਿਆ,

'ਭਾਈ ਬੋਘਾ ਸਿਆਂ! ਸਾਮ੍ਹਣੀ ਲਾਇਟ ਵਾਲੇ ਘਰ ਚੱਲਣੈ ਆਪਾਂ?'

'ਹਾਂ! ਕਾਮਰੇਡ ਜੀ!!'

ਉਹ ਡੰਡੀ-ਡੰਡੀ ਤੁਰਦੇ, ਟਿਊਬਵੈਲ ਨੇੜਲੀ ਹਰੀ-ਹਰੀ ਬਰਸੀਨ ਦੇ ਖੇਤ ਨੇੜਲੇ ਮਕਾਨ ਦੇ ਬੂਹੇ ਕੋਲ ਪਹੁੰਚੇ। ਸੱਤਿਆਜੀਤ ਨੂੰ, ਬੂਹੇ ਦੇ ਬਾਹਰ ਡਹੇ ਮੰਜੇ 'ਤੇ ਬੈਠੇ ਮਕਾਨ ਮਾਲਕ ਤੇ ਗੋਰੇ ਰੰਗ, ਲਿੱਸੇ ਮੂੰਹ ਅਤੇ ਪਤਲੇ ਸਰੀਰ ਵਾਲਾ, ਜੱਗਰ ਦਿਸੇ। ਜੱਗਰ ਉੱਠ ਕੇ ਉਹਨਾਂ ਨੂੰ ਮੋਹ ਨਾਲ ਮਿਲਿਆ। ਸੱਤਿਆਜੀਤ ਨੇ ਹੱਸਦੇ ਨੇ ਪੁੱਛਿਆ,

"ਕਿਵੇਂ ਅਮਲੀ ਐ?"

"ਹਾਂ, ਸ਼ਾਮ੍ਹਾ ਅਮਲੀ ਹੀ ਹਾਂ।" ਜੱਗਰ ਨੇ ਸੱਤਿਆਜੀਤ ਦਾ ਹੱਥ ਆਪਣੇ ਪਤਲੇ ਹੱਥ ਵਿਚ ਲੈ ਕੇ ਅਪਣੱਤ ਨਾਲ ਘੁੱਟਿਆ। ਜੱਗਰ ਸੱਚੀਂ ਅਮਲੀ ਨਹੀਂ ਸੀ। ਉਹ ਤਾਂ ਦਰਮਿਆਨੇ ਅਤੇ ਪੜ੍ਹੇ-ਲਿਖੇ ਪਰਿਵਾਰ ਦਾ ਡਬਲ ਐਮ. ਏ. ਪਾਸ ਲੜਕਾ ਸੀ। ਵਿਚਾਰਾਂ ਪੱਖੋ ਅਤੇ ਰਿਸ਼ਤੇਦਾਰੀ ਪੱਖੋਂ ਪ੍ਰੋ. ਸੱਜਣ ਦੇ ਨੇੜੇ ਸੀ। ਉਸਦੀ ਅਧਿਆਪਕਾ ਭੈਣ ਪ੍ਰੋ. ਸੱਜਣ ਨੂੰ ਵਿਆਹੀ ਹੋਈ ਸੀ। ਪਰ ਜੱਗਰ ਦੇ ਮਾੜਚੂਏ ਸਰੀਰ ਕਾਰਨ, ਪਾਰਟੀ ਦੇ ਬਹੁਤੇ ਬੰਦੇ ਮਜ਼ਾਕ ਨਾਲ ਉਸ ਨੂੰ ਅਮਲੀ ਹੀ ਆਖਦੇ ਸਨ। ਉਹ ਉਹਨਾਂ ਦਾ ਗੁੱਸਾ ਵੀ ਨਹੀਂ ਕਰਦਾ ਸੀ। ਬੋਘਾ ਅਤੇ ਸੱਤਿਆਜੀਤ, ਜੱਗਰ ਨਾਲ ਤੁਰਦੇ, ਬੂਹੇ ਦੇ ਅੰਦਰ ਘਰ ਦੇ ਵਿਹੜੇ ਵਿੱਚ ਗਏ। ਕਮਰੇ ਦੀ ਬਾਹਰਲੀ ਕੰਧ ਵਾਲੇ ਬੱਲਬ ਦਾ ਮਿੰਨਾ-ਮਿੰਨਾ ਚਾਨਣ ਵਿਹੜੇ ਵਿਚ ਖਿਲ੍ਹਰਿਆ ਹੋਇਆ ਸੀ। ਵਿਹੜੇ 'ਚ ਡਹੇ ਮੰਜਿਆਂ 'ਤੇ ਇਜਲਾਸ ਦੀ ਸੁਰੱਖਿਆ ਲਈ ਪਹੁੰਚੇ ਸੁਰੱਖਿਆ ਦਸਤੇ ਦੇ ਹਥਿਆਰਬੰਦ ਗੁਰੀਲੇ ਬੈਠੇ ਸਨ। ਹਕੀਮਾਂ ਵਾਲੇ ਕਾਮਰੇਡ, ਬਾਬੂ ਸਿੰਘ ਅਤੇ ਦਲੀਪ ਸਿੰਘ, ਆਪੋ-ਆਪਣੀਆਂ ਬੰਦੂਕਾਂ ਨੂੰ ਸਾਫ਼ ਕਰ ਰਹੇ ਸਨ। ਉਜਾਗਰ ਮਾਹਮਦਪੁਰ ਆਪਣੀ ਬਾਰਾਂ ਬੋਰ ਦੀ ਬੰਦੂਕ ਨੂੰ ਲੋਡ ਕਰ ਰਿਹਾ ਸੀ। ਦੂਸਰੇ ਦੋ ਹੋਰ ਸੁਰੱਖਿਆ ਦਸਤੇ ਦੇ ਮੈਂਬਰ, ਕਿਰਪਾਨਾਂ ਨਾਲ ਲੈਸ ਸਨ। ਸਾਰੇ ਸੱਤਿਆਜੀਤ ਨੂੰ ਸਤਿਕਾਰ ਭਰੇ ਅੰਦਾਜ਼ ਨਾਲ ਮਿਲੇ।

ਭੋਲੇ ਗੁਰੂਸਰ ਨੇ ਆਪਣਾ ਸਾਇਕਲ, ਵਿਹੜੇ ਅੰਦਰ, ਇਕ ਪਾਸੇ ਖੜ੍ਹੇ ਦਸ-ਬਾਰਾਂ ਸਾਇਕਲਾਂ ਕੋਲ, ਖੜ੍ਹਾ ਕੀਤਾ। ਇੱਕ ਕਮਰੇ ਵਿੱਚੋਂ ਬਾਹਰ ਆਏ, ਪ੍ਰੋ: ਸੱਜਣ, ਬੰਤ ਰਾਏਪੁਰ ਅਤੇ ਪ੍ਰੋਫੈਸਰ ਗਿਆਨ ਹੋਰੀਂ, ਸੱਤਿਆਜੀਤ ਨੂੰ ਮੁਸਕਰਾਉਂਦੇ ਹੋਏ ਮਿਲੇ। ਸੱਤਿਆਜੀਤ ਅਤੇ ਭੋਲਾ ਗੁਰੂਸਰ, ਪ੍ਰੋ: ਸੱਜਣ ਹੋਰਾਂ ਦੇ ਪਿੱਛੇ-ਪਿੱਛੇ, ਚੁਬਾਰੇ ਨੂੰ ਚੜ੍ਹਦੀ ਪੌੜੀ ਚੜ੍ਹਨ ਲੱਗੇ।

ਖੁੱਲ੍ਹੇ-ਡੁੱਲ੍ਹੇ ਚੁਬਾਰੇ ਦੀ ਫਰਸ਼ ਉੱਤੇ, ਗੱਡੇ ਦੇ ਵਿੱਢ ਨੂੰ ਲਾਉਣ ਵਾਲੀਆਂ ਪੱਟੀਆਂ ਵਿਛੀਆਂ ਹੋਈਆਂ ਸਨ। ਪੱਟੀਆਂ ਉਤਦੀ ਗੁਦੈਲੇ ਵਿਛੇ ਹੋਏ ਸਨ। ਗੁਦੈਲਿਆਂ ਉੱਤੇ, ਮਾਨਸਾ ਵਾਲਾ ਵਕੀਲ, ਬਾਬਾ ਬੂਝਾ ਸਿੰਘ, ਦਰਸ਼ਨ ਸੁਖਲੱਧੀ, ਮਾ: ਹਰਪਾਲ, ਨਾਮ੍ਹਾ, ਬਠਿੰਡੇ ਤੋਂ ਆਏ ਦੋ ਕਾਮਰੇਡ ਅਤੇ ਹੋਰ ਸੱਤ-ਅੱਠ ਜਣੇ, ਤਿੰਨ-ਤਿੰਨ, ਚਾਰ-ਚਾਰ ਦੀਆਂ ਟੋਲੀਆਂ ਵਿੱਚ ਬੈਠੇ ਸਨ। ਕਿਸੇ ਟੋਲੀ 'ਚ ਹਾਸੀ-ਮਖੌਲ ਚੱਲ ਰਿਹਾ ਸੀ ਕਿਸੇ ਟੋਲੀ 'ਚ ਕੋਈ ਗੰਭੀਰ ਗੱਲ ਚੱਲ ਰਹੀ ਸੀ।



ਸੱਤਿਆਜੀਤ ਨੇ ਚੁਬਾਰੇ ਵਿਚ ਦਾਖਲ ਹੁੰਦਿਆਂ ਹੀ, ਸੱਜੇ ਹੱਥ ਦਾ ਮੁੱਕਾ ਮੋਢੇ ਤੋਂ ਥੋੜ੍ਹਾ ਉੱਚਾ ਕਰਕੇ, ਸਾਰਿਆਂ ਨੂੰ ਸਾਂਝੀ 'ਲਾਲ-ਸਲਾਮ' ਆਖੀ ਅਤੇ ਬਾਬਾ ਬੂਝਾ ਸਿੰਘ ਹੋਰਾਂ ਕੋਲ ਜਾ ਕੇ ਬੈਠ ਗਿਆ। ਭੋਲਾ ਗੁਰੂਸਰ ਦਰਸ਼ਨ ਸੁਖਲੱਧੀ ਹੋਰਾਂ ਕੋਲ ਬੈਠ ਗਿਆ। ਪ੍ਰੋ: ਸੱਜਣ ਅਤੇ ਦੂਸਰੇ ਕਾਮਰੇਡ ਬਠਿੰਡੇ-ਰਾਮਪੁਰੇ ਵਾਲੇ ਕਾਮਰੇਡਾਂ ਕੋਲ ਬੈਠ ਗਏ। ਕੁੱਝ ਮਿੰਟਾਂ ਮਗਰੋਂ ਵਲੰਟੀਅਰਾਂ ਨੇ ਸਾਰਿਆਂ ਨੂੰ ਰੋਟੀ ਵਰਤਾਈ। ਰੋਟੀ ਖਾਣ ਤੋਂ ਥੋੜ੍ਹਾ ਸਮਾਂ ਪਿੱਛੋਂ ਹੀ ਉਹ ਸਾਰੇ ਇਜਲਾਸ ਸ਼ੁਰੂ ਕਰਨ ਲਈ ਆਪਣੀ-ਆਪਣੀ ਥਾਂ 'ਤੇ ਸਾਵਧਾਨ ਹੋ ਕੇ ਬੈਠੇ। ਚੁਬਾਰੇ ਅੰਦਰ ਜਗ ਰਹੇ ਬੱਲਬ ਦੀ ਮੱਧਮ ਰੋਸ਼ਨੀ ਕਾਰਨ ਉਹਨਾਂ ਨੂੰ ਇੱਕ-ਦੂਜੇ ਦੇ ਮੂੰਹ ਬਹੁਤੇ ਸਾਫ਼ ਨਹੀਂ ਦਿਸ ਰਹੇ ਸਨ। ਸਾਰਿਆਂ ਨੇ ਇਜਲਾਸ ਚਲਾਉਣ ਲਈ ਜੱਗਰ ਨੂੰ ਸਰਬਸੰਮਤੀ ਨਾਲ ਪ੍ਰਧਾਨ ਚੁਣਿਆ। ਜੱਗਰ ਆਪਣੇ ਮਨ ਵਿਚਲੀ ਉਪਰਾਮਤਾ 'ਤੇ ਕਾਬੂ ਪਾਉਣ ਦਾ ਯਤਨ ਕਰਦਾ ਬੈਠਾ-ਬੈਠਾ ਇਜਲਾਸ ਦੀ ਕਾਰਵਾਈ ਸ਼ੁਰੂ ਕਰਨ ਲਈ ਖਿਝੇ ਜਿਹੇ ਅੰਦਾਜ਼ 'ਚ ਬੋਲਣ ਲੱਗਿਆ।

'ਡਿਸਟ੍ਰਿਕ ਬਠਿੰਡਾ ਦੇ ਇਜਲਾਸ ਵਿਚ ਪਹੁੰਚੇ ਸਾਥਿਓ! ਉਮੀਦ ਹੈ ਸਾਰੇ ਹਾਜ਼ਰ ਸਾਥੀਆਂ ਨੂੰ ਪਤਾ ਹੋਵੇਗਾ ਕਿ ਕੇਂਦਰੀ ਕੁਆਰਡੀਨੇਸ਼ਨ ਕਮੇਟੀ, ਸੀ. ਪੀ. ਆਈ. ਐਮ. ਐੱਲ. ਪਾਰਟੀ ਵਿੱਚ ਬਦਲੀ ਜਾ ਚੁੱਕੀ ਹੈ। ਪਾਰਟੀ ਬਣਾਉਣ ਤੋਂ ਬਾਅਦ, ਹੁਣ ਪਾਰਟੀ ਦਾ ਪ੍ਰੋਗਰਾਮ ਅਤੇ ਵਿਧਾਨ ਪਾਸ ਕਰਵਾਉਣ ਲਈ ਜ਼ਿਲ੍ਹਿਆਂ ਅਤੇ ਸੂਬਿਆਂ ਦੇ ਇਜਲਾਸ ਕੀਤੇ ਜਾ ਰਹੇ ਹਨ ਤਾਂ ਕਿ ਸੂਬਿਆਂ ਵਿੱਚੋਂ ਚੁਣ ਕੇ ਕੇਂਦਰੀ ਇਜਲਾਸ ਵਿੱਚ ਪਹੁੰਚਣ ਵਾਲੇ ਡੈਲੀਗੇਟਾਂ ਕੋਲੋਂ ਪਾਰਟੀ ਬਣਾਉਣ ਵਾਲੀ ਕਾਰਵਾਈ ਨੂੰ ਅਤੇ ਉਸਦੇ ਪ੍ਰੋਗਰਾਮ ਤੇ ਵਿਧਾਨ ਦੇ ਖਰੜੇ ਨੂੰ ਪ੍ਰਵਾਨ ਕਰਵਾਇਆ ਜਾ ਸਕੇ..." ਉਹ ਬੋਲਦਾ-ਬੋਲਦਾ ਪਹਿਲਾਂ ਨਾਲੋਂ ਕੁਝ ਘੱਟ ਖਿਝ ਵਾਲੇ ਅੰਦਾਜ਼ 'ਚ ਬੋਲਿਆ, "...ਅੱਜ ਦੀ ਬਹਿਸ-ਵਿਚਾਰ ਬਕਾਇਦਾ ਸ਼ੁਰੂ ਕਰਨ ਤੋਂ ਪਹਿਲਾਂ ਆਪਾਂ ਸਾਰੇ ਸਾਥੀ ਦੋ ਮਿੰਟ ਲਈ ਖੜ੍ਹੇ ਹੋਵਾਂਗੇ। ਮੋਨ ਧਾਰਕੇ, ਸਾਮਰਾਜ, ਦਲਾਲ ਨੌਕਰਸ਼ਾਹ ਸ਼ਰਮਾਏਦਾਰੀ ਅਤੇ ਜਗੀਰਦਾਰੀ ਖਿਲਾਫ਼, ਕੌਮਾਂਤਰੀ ਅਤੇ ਕੌਮੀ ਪੱਧਰਾਂ 'ਤੇ ਚਲਦੀ ਆ ਰਹੀ ਜੰਗ 'ਚ ਜਾਨਾਂ ਵਾਰਨ ਵਾਲੇ ਸਾਥੀਆਂ ਨੂੰ ਯਾਦ ਕਰਦੇ ਹੋਏ, ਸ਼ਰਧਾ ਦੇ ਫੁੱਲ ਭੇਟ ਕਰਾਂਗੇ" ਜੱਗਰ ਬੋਲਣੋ ਬੰਦ ਹੋਕੇ ਖੜ੍ਹਾ ਹੋਣ ਲਈ ਉਠਣ ਲੱਗਿਆ।

ਸੱਤਿਆਜੀਤ, ਬਾਬਾ ਬੂਝਾ ਸਿੰਘ, ਭੋਲਾ ਗੁਰੂਸਰ ਅਤੇ ਕਈ ਹੋਰ ਕਾਮਰੇਡਾਂ ਨੂੰ ਜੱਗਰ ਦੇ ਬੋਲਣ ਦਾ ਅੰਦਾਜ਼ ਅਤੇ ਬੋਲਣ ਦੌਰਾਨ ਵਰਤੀ ਗਈ ਸ਼ਬਦਾਵਲੀ ਉਂਝ ਤਾਂ ਰੜਕੀ ਸੀ ਪਰ ਉਹ ਸਬਰ ਤੋਂ ਕੰਮ ਲੈਂਦੇ, ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਚੁੱਪ-ਚਾਪ ਆਪਣੀ-ਆਪਣੀ ਥਾਂ ਤੋਂ ਉੱਠਕੇ ਖੜ੍ਹੇ ਹੋਏ।

ਚੁਬਾਰੇ 'ਚ ਚੁੱਪ ਪਸਰ ਚੁੱਕੀ ਸੀ। ਸਾਰੇ ਚੁੱਪ-ਚਾਪ ਸਿੱਧੇ ਖੜ੍ਹੇ ਸਨ। ਛੱਤ ਵਾਲੇ ਚਲਦੇ ਪੱਖੇ ਦੀ ਆਵਾਜ਼ ਹੀ ਸਿਰਫ਼ ਸੁਣਾਈ ਦੇ ਰਹੀ ਸੀ। ਸਿੱਧੇ ਖੜ੍ਹੇ ਸੱਤਿਆਜੀਤ ਦੇ ਸੇਵ ਕੀਤੇ ਗੋਰੇ ਮੂੰਹ 'ਤੇ ਦੁੱਖ, ਗੁੱਸੇ ਅਤੇ ਜੋਸ਼ ਦੇ ਮਿਸ਼ਰਣ ਦੀ ਝਲਕ ਸੀ। ਸੁਚੇਤ ਮਨ 'ਚ ਦਇਆ ਸਿੰਘ ਦਾ ਹੱਸੂ-ਹੱਸੂ ਕਰਦਾ ਆਕਾਰ ਸੀ। ਕੰਨਾਂ 'ਚ ਦਇਆ ਸਿੰਘ ਦੇ ਇੱਕ ਮਿਲਣੀ, ਦਰਮਿਆਨ ਹੋਏ ਵਿਚਾਰ-ਵਟਾਂਦਰੇ ਵਕਤ ਕਹੇ ਇਹ ਸਬਦ ਆਪ ਮੁਹਾਰੇ ਗੂੰਜਣ ਲੱਗੇ ਸਨ, "ਯਾਰ ਜੀਤ! ਭਾਰਤੀ ਲੋਕਾਂ ਦੀ ਜਮਾਤੀ ਲੜਾਈ ਨੂੰ ਆਰਥਕਵਾਦ ਦੀ ਦਲਦਲ ਵਿੱਚੋਂ ਕੱਢਕੇ ਇਨਕਲਾਬੀ ਰਾਜਨੀਤਕ ਲੜਾਈ 'ਚ ਤਬਦੀਲ ਕਰਨ ਦੀ ਅੱਜ ਸਖਤ ਜ਼ਰੂਰਤ ਐ। ਫੇਰ ਹੀ ਇਨਕਲਾਬ ਦੀ ਗਾਰੰਟੀ ਕਰਨ

ਵਾਲੇ ਤਿੰਨ ਜਾਦੂਮਈ ਹਥਿਆਰ-ਮਜ਼ਬੂਤ ਮਾਰਕਸੀ ਲੈਨਿਨੀ ਪਾਰਟੀ, ਲੋਕ ਫ਼ੌਜ ਅਤੇ ਸਾਂਝਾ ਮੋਰਚ, ਪ੍ਰਾਪਤ ਕੀਤੇ ਜਾ ਸਕਣਗੇ...।" ਦਇਆ ਸਿੰਘ ਦੇ ਕਹੇ ਇਹ ਸ਼ਬਦ ਸੱਤਿਆਜੀਤ ਦੇ ਕੰਨਾਂ ਨੂੰ ਉਦੋਂ ਸੁਣਾਈ ਦੇਣੇ ਬੰਦ ਹੋਏ ਜਦੋਂ ਜੱਗਰ ਨੇ ਆਪਣੀ ਸੱਜੀ ਬਾਂਹ ਅੱਧੀ-ਕੁ ਖੜ੍ਹੀ ਕਰਕੇ, ਬਹੁਤ ਹੀ ਛੋਟੀ ਅਤੇ ਵਿੱਲੜ ਜਿਹੀ ਆਵਾਜ਼ 'ਚ ਇਹ ਨਾਹਰੇ ਲਾਉਣੇ ਸ਼ੁਰੂ ਕੀਤੇ, "ਸ਼ਹੀਦੋ! ਥੋਡੀ ਸੋਚ 'ਤੇ..." "ਭਾਰਤ ਦਾ ਨਵ ਲੋਕ ਜਮਹੂਰੀ ਇਨਕਲਾਬ।..." "ਸਾਮਰਾਜ, ਦਲਾਲ ਨੌਕਰਸ਼ਾਹ ਸ਼ਰਮਾਏਦਾਰੀ-ਜਗੀਰਦਾਰੀ।..." ਸਾਰੇ ਖੜੇ ਕਾਮਰੇਡਾਂ ਨੇ ਬਹੁਤ ਹੀ ਹੌਲੀ ਆਵਾਜ਼ 'ਚ ਪਹਿਲੇ ਨਾਹਰੇ ਦਾ ਜਵਾਬ "ਪਹਿਰਾ ਦੇਵਾਂਗੇ ਠੋਕਕੇ" ਦੂਜੇ ਨਾਹਰੇ ਦਾ ਜਵਾਬ- "ਜਿੰਦਾਬਾਦ" ਅਤੇ ਤੀਜੇ ਦਾ ਜਵਾਬ, "ਮੁਰਦਾਬਾਦ" ਸ਼ਬਦਾਂ 'ਚ ਦਿੱਤਾ। ਫੇਰ ਸਾਰੇ ਆਪਣੀ-ਆਪਣੀ ਥਾਂ ਤੇ ਬੈਠੇ, ਜੱਗਰ ਨੇ ਬੈਠੇ-ਬੈਠੇ ਨੇ ਕਿਹਾ,"ਹੁਣ ਕਾਮਰੇਡ ਬੂਝਾ ਸਿੰਘ ਜੀ ਆਪਣੀ ਸਪੀਚ ਰਾਹੀਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨਗੇ" ਬਾਬਾ ਬੂਝਾ ਸਿੰਘ ਜੀ ਜਦ ਆਪਣੀ ਸਪੀਚ ਰਾਹੀਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਬੋਲਣ ਲੱਗੇ ਸਨ ਓਦੋਂ ਉਹਨਾਂ ਦੇ ਕਣਕ-ਵੰਨੇ ਰੰਗ ਅਤੇ ਧੌਲੀ-ਪਤਲੀ ਦਾੜ੍ਹੀ ਵਾਲੇ ਮੂੰਹ ਉੱਤੇ ਅਤੇ ਮੋਟੀਆਂ-ਮੋਟੀਆਂ ਅੱਖਾਂ 'ਚ ਅਸਮਾਨੀ-ਬਿਜਲੀ ਦੀ ਚਮਕ ਵਰਗੀ ਚਮਕ ਸੀ। ਆਵਾਜ਼ 'ਚ ਰੜਕ ਦੇ ਨਾਲ-ਨਾਲ ਗੜਕ ਸੀ। ਉਹ ਸਾਰਿਆਂ ਵਲ ਅਪਣੱਤ ਭਰੀ ਨਜ਼ਰ ਨਾਲ ਤੱਕਦੇ ਬੋਲ ਰਹੇ ਸਨ...

"ਸਾਥਿਓ! ਕੌਮਾਂਤਰੀ ਮਜ਼ਦੂਰ ਲਹਿਰ ਦੇ ਮਹਾਨ ਆਗੂ ਕਾਮਰੇਡ ਮਾਉਜ਼ੇ-ਤੁੰਗ ਨੇ ਫਰਮਾਇਆ ਏ ਕਿ ਇਕ ਮੌਤ ਪਰਬਤੋਂ ਭਾਰੀ ਹੁੰਦੀ ਏ ਔਰ ਇਕ ਮੌਤ ਖੰਭੋਂ ਵੀ ਹੌਲੀ ਹੁੰਦੀ ਏ। ਪਰਬਤੋਂ ਭਾਰੀ ਮੌਤ, ਕਿਰਤੀ ਜਮਾਤ ਦੀ ਮੁਕਤੀ ਲਈ ਲੜੀ ਜਾਣ ਵਾਲੀ ਜਮਾਤੀ ਲੜਾਈ 'ਚ ਸ਼ਹਾਦਤ ਪ੍ਰਾਪਤ ਕਰਨ ਵਾਲੇ ਜੁਝਾਰੂ ਬਹਾਦਰਾਂ ਦੀ ਹੁੰਦੀ ਏ। ਕਿਉਂਕਿ ਏਦਾਂ ਸ਼ਹੀਦ ਹੋਣ ਵਾਲਾ ਬਹਾਦਰ, ਕਿਰਤੀ ਪੇਰਜਾ ਦੇ ਹਿਰਦਿਆਂ ਅੰਦਰ, ਸਿਰਫ ਪਰਬਤ ਦੀ ਤਰ੍ਹਾਂ ਆਪਣਾ ਸਥਾਨ ਹੀ ਨਹੀ ਬਣਾ ਲੈਂਦਾ ਸਗੋਂ ਜਮਾਤੀ-ਲੜਾਈ 'ਚ ਵੀ ਨਵੀਂ ਰੂਹ ਫੂਕ ਦਿੰਦੇ ਏ। ਜਿੱਦਾਂ ਮੌਜੂਦਾ ਇਤਿਹਾਸਿਕ ਦੌਰ ਦੀ ਕਮਿਊਨਿਸਟ ਇਨਕਲਾਬੀ ਲਹਿਰ 'ਚ ਸ਼ਹੀਦ ਹੋਣ ਵਾਲੇ ਨਕਸਲੀ ਸਾਥੀਆਂ ਦੀਆਂ ਸ਼ਹਾਦਤਾਂ ਨੇ, ਯੁੱਗਾਂ ਤੋਂ ਲੁੱਟੇ-ਲਿਤਾੜੇ ਕਿਰਤੀਆਂ ਦੇ ਸਵੈਮਾਨ ਨੂੰ ਹਲੂਣਿਆਂ ਏ ਔਰ ਉਹਨਾਂ ਨੂੰ ਆਪਣੀ ਮੁਕਤੀ ਲਈ ਛਿੜੀ ਲੜਾਈ 'ਚ ਸ਼ਾਮਲ ਹੋਣ ਲਈ ਪ੍ਰੇਰਤ ਕੀਤਾ ਜਾ ਰਹਿਆ ਏ। ਬੰਗਾਲ, ਬਿਹਾਰ, ਆਂਧਰਾ, ਪੰਜਾਬ ਔਰ ਹੋਰ ਸਟੇਟਾਂ ਵਿੱਚ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਕਮਿਊਨਿਸਟ ਇਨਕਲਾਬੀਆਂ ਦੀਆਂ ਸ਼ਹਾਦਤਾਂ, ਕਿੰਨੇ ਹੋਰ ਯੋਧਿਆਂ ਨੂੰ ਜਨਮ ਦੇ ਰਹੀਆਂ ਨੇ। ਇਸ ਲਹਿਰ ਦੇ ਮਹਾਨ ਆਗੂ ਕਾਮਰੇਡ ਚਾਰੂ ਮਜੂਮਦਾਰ ਦੇ ਕਥਨ ਮੁਤਾਬਿਕ, ਇਸ ਲਹਿਰ ਨੇ ਐਸਾ ਇਨਸਾਨ ਪੈਦਾ ਕਰ ਲਿਆ ਏ, ਜਿਹੜਾ ਕਿਰਤੀ ਜਮਾਤ ਦੀ ਮੁਕਤੀ ਲਈ ਮੌਤ ਨੂੰ ਟਿੱਚ ਸਮਝਦਾ ਏ। ਜਿਹੜਾ ਜਮਾਤੀ ਲੜਾਈ ਨੂੰ ਐਸੀ ਲੜਾਈ 'ਚ ਤਬਦੀਲ ਕਰ ਰਹਿਆ ਏ ਜਿਹੜੀ, ਸਾਮਰਾਜ ਦੇ ਦਲਾਲ ਜਗੀਰਦਾਰਾਂ-ਸਰਮਾਏਦਾਰਾਂ ਦੇ ਰਾਜ ਦੇ ਖ਼ੂਨੀ ਚਿਹਰੇ 'ਤੇ ਪਾਏ ਹੋਏ ਲੋਕ ਰਾਜ ਦੇ ਪਰਦੇ ਨੂੰ ਲੀਰੋ-ਲੀਰ ਕਰ ਰਹੀ ਏ। ਬੁਰਜੂਆਂ ਪਾਰਲੀਮਾਨੀ ਸਿਸਟਮ ਦਾ ਪਾਜ ਉਘੇੜ ਰਹੀ ਏ। ਸੋਧਵਾਦੀ ਸੱਜਿਆਂ-ਖੱਬਿਆਂ ਦਾ ਲਾਣਾ ਵੀ, ਆਪਣੇ ਵਰਕਿੰਗ-ਕਲਾਸ ਵਿਰੋਧੀ ਖਾਸੇ ਨੂੰ ਬਚਾਉਣ 'ਚ ਸਫਲ ਨਹੀਂ ਹੋ ਰਹਿਆ। ਸੋਵੀਅਤ ਰੂਸ ਦੇ ਸਾਮਰਾਜੀ ਚਿਹਰੇ ਉੱਪਰੋਂ ਸਮਾਜਵਾਦੀ



ਹੋਣ ਦਾ ਨਕਾਬ ਲੱਥ ਚੁੱਕਾ ਏ। ਕਾਮਰੇਡ ਦਇਆ ਸਿਉਂ, ਭਾਈ ਹਰੀ ਸਿਉਂ ਮਰਗਿੰਦ ਅਤੇ ਪੰਜਾਬ ਦੇ ਹੋਰ ਨਕਸਲੀ ਸ਼ਹੀਦਾਂ ਤੋਂ ਇਲਾਵਾ ਭਾਰਤ ਦੇ ਸੈਂਕੜੇ ਹੋਰ ਸ਼ਹੀਦਾਂ ਦੇ ਡੁਲ੍ਹੇ ਖ਼ੂਨ ਦੇ ਕਣ-ਕਣ ਵਿੱਚੋਂ, ਹੋਰ ਕਿੰਨੇ ਨਵੇਂ ਬਹਾਦਰ-ਸਾਥੀ ਪੈਦਾ ਹੋ ਰਹੇ ਨੇ। ਏਸ ਪ੍ਰਸ਼ਨ ਦਾ ਉੱਤਰ, ਸਾਡੀ ਪਾਰਟੀ ਸੀ. ਪੀ. ਆਈ. ਐਮ-ਐਲ ਦੀ ਪੰਜਾਬ ਸੂਬਾ ਕਮੇਟੀ ਦੇ ਸਕੱਤਰ ਸੱਤਿਆਜੀਤ ਜੀ ਦੀ ਤਰਫ਼ੋਂ ਪੇਸ਼ ਕੀਤੀ ਜਾਣ ਵਾਲੀ, ਸਿਆਸੀ-ਜੱਥੇਬੰਦਕ ਰਿਪੋਰਟ 'ਚ ਵਿਸਤਾਰ ਨਾਲ ਦਿੱਤਾ ਜਾਵੇਗਾ..." ਦੋ-ਤਿੰਨ ਮਿੰਟ ਹੋਰ ਬੋਲਣ ਬਾਅਦ ਬੂਝਾ ਸਿੰਘ ਨੇ ਆਪਣੀ ਤਕਰੀਰ ਦੇ ਅੰਤ 'ਚ ਡੈਲੀਗੇਟਾਂ ਨੂੰ ਪ੍ਰੇਰਦਿਆਂ ਕਿਹਾ "..ਭਾਈ! ਸਾਥੀ ਦਿਆ ਸਿਉਂ, ਹਰੀ ਸਿਉਂ ਮਰਗਿੰਦ, ਸੁਧਾਰ ਕਾਲਜ ਦੇ ਵਿਦਿਆਰਥੀ ਜਗਤਾਰ ਔਰ ਦੂਸਰੇ ਸ਼ਹੀਦ ਸਾਥੀਆਂ ਨੂੰ ਸਹੀ ਮਾਨਿਆ 'ਚ ਸੱਚੀ ਸ਼ਰਧਾਂਜਲੀ ਏਹੋ ਹੋਵੇਗੀ ਕਿ ਅਸੀਂ ਉਹਨਾਂ ਨੂੰ ਚੇਤੇ ਰੱਖਦਿਆਂ, ਉਹਨਾਂ ਸਾਥੀਆਂ ਤਰਫੋਂ ਸ਼ੁਰੂ ਕੀਤੀ ਗਈ ਹੱਕ ਔਰ ਸੱਚ ਦੀ ਲੜਾਈ ਨੂੰ, ਅਗੇਰੇ ਹੋਰ ਅਗੇਰੂ ਵਧਾਉਣ ਲਈ, ਭਾਰਤ ਦੇ ਨਵ ਲੋਕ ਜਮਹੂਰੀ ਇਨਕਲਾਬ ਖਾਤਰ, ਦਿਨ ਰਾਤ ਇੱਕ ਕਰੀਏ।"

ਬਾਬਾ ਬੂਝਾ ਸਿੰਘ ਦੇ ਬੋਲਣੋਂ ਹਟਣ ਦੇ ਨਾਲ ਹੀ, ਜੱਗਰ ਨੇ ਸੱਤਿਆਜੀਤ ਵੱਲ ਖਿੜੀ ਜਿਹੀ ਨਜ਼ਰ ਨਾਲ ਤੱਕਦਿਆਂ ਬੋਲਣਾ ਸ਼ੁਰੂ ਕੀਤਾ..."ਹੁਣ ਸਾਥੀਓ! ਕਾਮਰੇਡ ਸੱਤਿਆਜੀਤ ਆਪਣੀ ਸੂਬਾ ਸਿਆਸੀ ਜਥੇਬੰਦਕ ਰਿਪੋਰਟ ਪੇਸ਼ ਕਰਨਗੇ..." ਉਸ ਦੇ ਬੋਲਣੋ ਬੰਦ ਹੋਣ ਦੇ ਨਾਲ ਹੀ ਸੱਤਿਆਜੀਤ ਉਤਸਾਹ ਨਾਲ ਆਪਣੇ ਥੈਲੇ ਵਿੱਚੋਂ ਆਪਣੇ ਵਲੋਂ ਤਿਆਰ ਕੀਤੀ ਰਿਪੋਰਟ ਕੱਢਣ ਲੱਗਿਆ। ਰਿਪੋਰਟ ਥੈਲੇ ਵਿੱਚੋਂ ਕੱਢਕੇ ਹਟੇ ਸੱਤਿਆਜੀਤ ਦੇ ਸੇਵ ਕੀਤੇ ਗੋਰੇ ਮੂੰਹ 'ਤੇ ਸਵੈ ਵਿਸ਼ਵਾਸ ਖੇਡ ਰਹਿਆ ਸੀ। ਮੋਟੀਆਂ ਅਤੇ ਚਮਕਦਾਰ ਅੱਖਾਂ 'ਚ ਚਮਕ ਸੀ। ਉਸ ਨੇ ਰਿਪੋਰਟ ਦੇ ਕਾਗਜ਼ ਹੱਥ 'ਚ ਫੜ, ਡੈਲੀਗੇਟਾਂ ਅਤੇ ਸੀਨੀਅਰ ਕਾਮਰੇਡਾਂ ਨੂੰ ਸੰਬੋਧਨ ਕਰਨ ਬਾਅਦ, ਰਿਪੋਰਟ ਪੜ੍ਹਨ ਦੀ ਥਾਂ, ਜੋਸ-ਖਰੋਸ ਨਾਲ, ਰਿਪੋਰਟ ਦੀ ਵਿਆਖਿਆ ਕਰਨੀ ਸ਼ੁਰੂ ਕੀਤੀ,

"ਸਾਥੀਓ! ਸਾਡੀ ਹਰਮਨ-ਪਿਆਰੀ ਪਾਰਟੀ ਸੀ. ਪੀ. ਆਈ. ਐੱਮ-ਐੱਲ ਦਾ ਨਿਰਣਾ ਹੈ ਕਿ ਮੌਜੂਦਾ ਕੌਮਾਂਤਰੀ ਅਤੇ ਕੌਮੀਂ ਹਾਲਤਾਂ ਇਨਕਲਾਬ ਲਈ ਬਹੁਤ ਸਾਜਗਾਰ ਹਨ। ਕੌਮਾਂਤਰੀ ਪੱਧਰ 'ਤੇ ਸਾਮਰਾਜੀ ਗੁੱਟਾਂ ਅਤੇ ਕੌਮੀ ਪੱਧਰ 'ਤੇ ਸਾਮਰਾਜ ਦੇ ਭਾਰਤ ਅੰਦਰਲੇ ਦਲਾਲ ਗੁੱਟਾਂ ਦੇ ਆਪਸੀ ਮੌਜੂਦਾ ਵਿਰੋਧ, ਨਾ ਹੱਲ ਹੋਣ ਵਾਲੀ ਪੱਧਰ ਤੱਕ ਵਿਕਸਤ ਹੋ ਚੁੱਕੇ ਹਨ। ਜਿਸ ਕਾਰਨ ਦੁਨੀਆਂ ਦੀ ਤੀਜੀ ਲੜਾਈ ਲੱਗਣ ਦੀਆਂ ਸੰਭਾਵਨਾਵਾਂ ਬਣੀਆਂ ਹੋਈਆਂ ਹਨ। ਇਹਨਾਂ ਸੰਭਾਵਨਾਵਾਂ ਨੂੰ ਸਾਹਮਣੇ ਰੱਖਦਿਆਂ ਹੀ ਆਪਣੀ ਪਾਰਟੀ ਦੇ ਮਾਨਯੋਗ ਆਗੂ ਕਾਮਰੇਡ ਚਾਰੂ ਮਜੂਮਦਾਰ ਹੋਰਾਂ ਵੱਲੋਂ ਭਾਰਤ ਦੇ ਨਵ ਜਮਹੂਰੀ ਇਨਕਲਾਬ ਨੂੰ ਨੇਪਰੇ ਚਾੜ੍ਹਨ ਦਾ ਨਿਰਣਾ ਲਿਆ ਗਿਆ ਹੈ। ਇਸ ਇਨਕਲਾਬ ਨੂੰ ਜਿੱਤ ਤੱਕ, ਤਿੰਨ ਜਾਦੂਮਈ ਹਥਿਆਰਾਂ ਨਾਲ ਹੀ ਲਿਜਾਇਆ ਜਾ ਸਕਦਾ ਹੈ। ਜਾਦੂਮਈ ਹਥਿਆਰ ਹਨ- ਮਾਰਕਸੀ-ਲੈਨਿਨੀ ਕਮਿਊਨਿਸਟ ਪਾਰਟੀ, ਸਾਂਝਾ ਮੋਰਚਾ ਅਤੇ ਲੋਕ ਸੈਨਾ। ਇਹਨਾਂ ਤਿੰਨਾਂ ਉਦੇਸ਼ਾਂ ਨੂੰ, ਮੌਜੂਦਾ ਇਨਕਲਾਬੀ ਹਾਲਤਾਂ ਅੰਦਰ ਹਥਿਆਰਬੰਦ-ਘੋਲ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਇਨਕਲਾਬੀ ਹਥਿਆਰ ਬੰਦ ਘੋਲ ਦੇ ਦਰੁਸਤ ਨਤੀਜੇ ਸਾਹਮਣੇ ਆਉਣ ਸ਼ੁਰੂ ਹੋ ਚੁੱਕੇ ਹਨ। ਬੰਗਾਲ ਵਿੱਚੋਂ ਪੈਦਾ ਹੋਈ ਨਕਸਲਬਾੜੀ

ਦੀ ਚੰਗਿਆੜੀ ਦਾ ਸੂਹਾ ਚਾਨਣ ਸਮੁੱਚੇ ਭਾਰਤ ਅੰਦਰ ਫੈਲਦਾ ਜਾ ਰਿਹਾ ਹੈ। ਸਾਡਾ ਪੰਜਾਬ ਵੀ ਪਿੱਛੇ ਨਹੀਂ ਰਹਿ ਰਿਹਾ। ਸਾਮਰਾਜ ਦੇ ਪੰਜਾਬ ਅੰਦਰਲੇ ਦਲਾਲ, ਜਗੀਰਦਾਰਾਂ-ਸਰਮਾਏਦਾਰਾਂ, ਇਹਨਾਂ ਦੀ ਸਟੇਟ ਮਸ਼ੀਨਰੀ ਅਤੇ ਮੁਖ਼ਬਰਾਂ ਵਗੈਰਾ ਨੂੰ ਹੱਥਾਂ-ਪੈਰਾਂ ਦੀ ਪੈ ਚੁੱਕੀ ਐ। ਪੰਜਾਬ ਦੇ ਕਿਸਾਨਾਂ-ਮਜਦੂਰਾਂ ਅਤੇ ਦੂਸਰੇ ਕਿਰਤੀਆਂ ਦੇ ਪੁੱਤਰ ਧੀਆਂ ਸੋਧਵਾਦੀ-ਪਿਛਾਖੜੀ ਪਾਰਟੀਆਂ ਦੀ ਚੁੰਗਲ ਵਿੱਚੋਂ ਬਾਹਰ ਆ ਕੇ ਆਪਣੀ ਸੀ. ਪੀ. ਆਈ. ਐਮ-ਐਲ ਪਾਰਟੀ ਦੀ ਬੁੱਕਲ ਵਿੱਚ ਆ ਰਹੇ ਹਨ।... ਕਿੰਨੇ ਹੀ ਜਮਾਤੀ-ਦੁਸ਼ਮਣਾਂ ਦਾ ਸਫਾਇਆ ਕੀਤਾ ਜਾ ਚੁੱਕਿਆ ਹੈ। ਜਮਾਤੀ ਦੁਸ਼ਮਣਾਂ ਦੇ ਸਫਾਏ ਦੀ ਮੁਹਿੰਮ ਨੂੰ ਹੋਰ ਤੇਜ ਕਰਨ ਦੀ ਜ਼ਰੂਰਤ ਹੈ..." ਰਿਪੋਰਟ ਬਾਰੇ ਬੋਲਦੇ ਸੱਤਿਆਜੀਤ ਨੇ ਰਿਪੋਰਟ ਬਾਰੇ ਬੋਲਣ 'ਤੇ ਚਾਰ-ਪੰਜ ਮਿੰਟ ਹੋਰ ਲਾਏ। ਫੇਰ ਉਹ ਆਪਣੇ ਹੱਥ ਵਿਚਲੀ ਰਿਪੋਰਟ ਪੜ੍ਹਨ ਲਈ ਰਿਪੋਰਟ ਵਾਲੇ ਕਾਗਜ਼ ਸਿੱਧੇ ਕਰਨ ਲੱਗਿਆ। ਇਨੇਂ ਨੂੰ ਗੋਰੇ ਰੰਗ, ਕਾਲੀ ਦਾੜ੍ਹੀ-ਮੁੱਛਾਂ, ਹਸਮੁੱਖ ਚਿਹਰੇ, ਸਿਰ ਦੇ ਕੱਟੇ ਵਾਲਾਂ ਦੀਆਂ ਬੋਦੀਆਂ ਅਤੇ ਫਿੱਕੇ ਗਾਜਰ ਰੰਗੇ ਕਮੀਜ-ਪਜਾਮੇ ਵਾਲਾ ਪ੍ਰੋ: ਸੱਜਣ ਪ੍ਰਧਾਨ ਤੋਂ ਆਗਿਆ ਲੈਕੇ ਸੱਤਿਆਜੀਤ ਵੱਲੋਂ ਰੱਖੇ ਗਏ ਵਿਚਾਰਾਂ ਨਾਲ ਅਸਹਿਮਤੀ ਪ੍ਰਗਟਾਉਣ ਲਈ ਰੋਸੇ ਭਰੇ ਲਹਿਜੇ 'ਚ ਬੋਲਣ ਲੱਗਿਆ।

"ਕਾਮਰੇਡ-ਦੋਸਤੋ! ਸਾਥੀ ਸਕੱਤਰ ਵੱਲੋਂ ਪੇਸ਼ ਕੀਤੇ ਗਏ ਵਿਚਾਰਾਂ ਬਾਰੇ ਕੁੱਝ ਕਹਿਣ ਦੀ ਬਜਾਏ ਮੈਂ ਆਪਣੀ ਪੁਜੀਸ਼ਨ ਸਪਸ਼ਟ ਕਰ ਰਿਹਾ ਹਾਂ ।...." ਬੋਲਦੇ ਪ੍ਰੋ: ਸੱਜਣ ਵੱਲ ਕਈ ਡੈਲੀਗੇਟ ਹੈਰਾਨੀ ਨਾਲ ਦੇਖਣ ਲੱਗ ਪਏ ਸਨ। ਉਸ ਨੇ ਆਪਣੀ ਸ਼ੁਰੂ ਕੀਤੀ ਗੱਲ ਅਗਾਂਹ ਵਧਾਈ- "...ਆਂਧਰਾ ਦੇ ਟੀ. ਨਾਗਾਰੈਡੀ ਗਰੁੱਪ....ਬਿਹਾਰ ਦੇ ਦੱਖਣ ਦੇਸ ਗਰੁੱਪ....ਅਤੇ ਇਹਨਾਂ ਦੋ ਵੱਡੇ ਗਰੁੱਪਾਂ ਤੋਂ ਇਲਾਵਾ ਹੋਰ ਨਿੱਕੇ-ਨਿੱਕੇ ਕਮਿਊਨਿਸਟ ਇਨਕਲਾਬੀ ਸਰਕਲਾਂ ਨੂੰ ਬਾਹਰ ਰੱਖਕੇ, ਸੀ. ਪੀ. ਆਈ. ਐਮ. ਐਲ ਦਾ ਬਣਨਾ ਠੀਕ ਨਹੀਂ..." ਕੁੱਝ ਡੈਲੀਗੇਟ ਇੱਕ ਦੂਜੇ ਦੇ ਮੂੰਹ ਦੇ ਨੇੜੇ ਮੂੰਹ ਕਰਕੇ ਘੁਸਰ-ਮੁਸਰ ਕਰਨ ਲੱਗ ਪਏ ਸਨ। ਪਰ ਪ੍ਰੋ: ਸੱਜਣ ਸ਼ੁਰੂ ਹੋਈ ਘੁਸਰ-ਮੁਸਰ ਵੱਲ ਧਿਆਨ ਨਾ ਦਿੰਦਾ ਹੋਇਆ ਬੋਲੀ ਗਿਆ- "..ਮੈਂ ਇਹ ਵੀ ਸਮਝਦਾ ਹਾਂ ਕਿ ਜਨਤਕ-ਜਮਹੂਰੀ ਔਰਗੇਨਾਈਜੇਸ਼ਨ ਦੀ ਭੂਮਿਕਾ ਨੂੰ ਇਗਨੋਰ ਕਰਨਾ...ਵਿਅਕਤੀਗਤ ਸਫਾਏ ਦੀ ਲਾਇਨ ਨੂੰ ਘੋਲ ਦੀ ਇੱਕੋ-ਇੱਕ ਸ਼ਕਲ ਮੰਨਣਾ ਵੀ ਸਰਾਸਰ ਗਲਤ ਹੈ...." ਪ੍ਰੋ: ਸੱਜਣ ਦੀ ਚੱਲਦੀ ਗੱਲ ਦੇ ਵਿੱਚ ਦੀ, ਇੱਕ ਗੋਰੇ ਰੰਗ, ਲੰਬੇ-ਭਰਵੇਂ ਸਰੀਰ ਅਤੇ ਚੌੜੇ ਮੱਥੇ ਉਤਲੀਆਂ ਤਿਊੜੀਆਂ ਵਾਲਾ ਇੱਕ ਡੈਲੀਗੇਟ ਗੁਸੈਲੇ ਅੰਦਾਜ਼ 'ਚ, ਪ੍ਰੋ: ਸੱਜਣ ਨੂੰ ਕਹਿਣ ਲੱਗਿਆ,

"ਪ੍ਰੋਫੈਸਰ ਸਾਹਬ! ਜੇ ਪਾਰਟੀ ਬਣਨੀ ਵੀ ਗ਼ਲਤ ਐ...ਦੁਸ਼ਮਣ ਦੇ ਸਫਾਏ ਦੀ ਲਾਇਨ ਵੀ ਗਲਤ ਐ...ਤਾਂ ਤੁਸੀਂ ਐਥੇ ਕੀ ਲੈਣ ਆਏ ਓ?"

"ਸਾਥੀ! ਬੈਠ ਜਾ...ਇਉ, ਸਾਥੀ ਦੀ ਚਲਦੀ ਗੱਲ ਦੇ ਵਿੱਚ ਦੀ ਬੋਲਣਾ ਕਮਿਊਨਿਸਟ ਮਰਯਾਦਾ ਨਹੀਂ" ਖੜੇ ਹੋਏ ਜੱਗਰ ਨੇ, ਭੂਹੇ ਹੋਏ ਉਸ ਗੁਸੈਲੇ ਡੈਲੀਗੇਟ ਨੂੰ ਬਿਠਾਉਣ ਦੀ ਕੋਸ਼ਿਸ਼ ਕੀਤੀ। ਪਰ ਇੱਕ ਹੋਰ ਡੈਲੀਗੇਟ ਗੁਸੈਲੇ ਡੈਲੀਗੇਟ ਦੀ ਹਮਾਇਤ ਕਰਦਾ ਜੱਗਰ ਨੂੰ ਕਹਿਣ ਲੱਗਿਆ,

"...ਕਿਉਂ ਬਈ ਅਮਲੀਆ! ਪ੍ਰੋਫੈਸਰ ਕਮਿਊਨਿਸਟ ਮਰਯਾਦਾ ਮੁਤਾਬਕ ਬੋਲ ਰਹਿਐ?"

ਡੈਲੀਗੇਟਾਂ ਵਿਚ ਸ਼ੁਰੂ ਹੋਈ ਆਪ ਮੁਹਾਰੀ ਬਹਿਸ 'ਚ, ਪ੍ਰੋ: ਸੱਜਣ ਦੀ ਗੱਲ ਰੁਲਣ



ਲੱਗੀ। ਉਹ ਬੋਲਣੋ ਰੁਕਿਆ। ਬਾਬਾ ਬੂਝਾ ਸਿੰਘ ਅਤੇ ਸੱਤਿਆਜੀਤ ਹੋਰਾਂ ਦੇ ਦਖਲ ਦੇਣ ਨਾਲ ਇਜਲਾਸ 'ਚ ਪੈਦਾ ਹੋਇਆ ਤਣਾਅਪੂਰਨ ਮਾਹੌਲ ਕੁੱਝ ਸ਼ਾਂਤ ਹੋਇਆ। ਬੂਝਾ ਸਿੰਘ ਜੀ ਨੇ ਪ੍ਰੋਫੈਸਰ ਨੂੰ ਆਪਣੀ ਗੱਲ ਪੂਰੀ ਕਰਨ ਲਈ ਕਿਹਾ। ਪਰ ਪ੍ਰੋ: ਸੱਜਣ ਨੇ ਗੱਲ ਅਗਾਂਹ ਵਧਾਉਣ ਦੀ ਥਾਂ ਗੱਲ ਸਮੇਟਣ ਲਈ ਬੋਲਣਾ ਸ਼ੁਰੂ ਕੀਤਾ,

"....ਦੋਸਤੋ 'ਮੈਂ ਅਗਾਹਾਂ ਹੋਰ ਗੱਲ ਕਰਨੀ ਠੀਕ ਨਹੀਂ ਸਮਝਦਾ। ..ਮੇਰੇ ਜੋ ਵੀ ਵਿਚਾਰ ਹਨ ਮੈਂ ਉਹਨਾਂ ਨੂੰ ਲਿਖਤੀ ਰੂਪ 'ਚ ਹੇਠਾਂ ਸਿਆਸੀ ਘੇਰਿਆਂ ਤੱਕ ਲਿਜਾਣ ਦਾ ਯਤਨ ਕਰੂੰਗਾ।"

ਬੂਝਾ ਸਿੰਘ ਜੀ ਪ੍ਰੋਫੈਸਰ ਦੀ ਇਹ ਗੱਲ ਸੁਣਕੇ ਥੋੜ੍ਹੀ ਤਲਖੀ 'ਚ ਬੋਲਣ ਲੱਗੇ, "ਕਾਮਰੇਡ! ਤੈਨੂੰ ਆਪਣੇ ਵਿਚਾਰ, ਏਥੇ ਪਾਰਟੀ ਇਜਲਾਸ 'ਚ ਈ ਰੱਖਣੇ ਚਾਹੀਦੇ ਐ।"

"ਬਾਬਾ ਜੀ! ਜਦ ਮੈਂ ਸੀ. ਪੀ. ਆਈ. ਐਮ. ਐਲ ਦੇ ਬਣਨ ਨੂੰ ਹੀ ਠੀਕ ਨਹੀਂ ਮੰਨਦਾ ਤਾਂ ਫੇਰ ਮੈਂ ਇਸ ਨੂੰ ਇਜਲਾਸ ਕਿਵੇਂ ਮੰਨਾ?"

'ਤਾਂ ਫੇਰ ਸਾਥੀ! ਤੂੰ ਏਸ ਨੂੰ ਇਜਲਾਸ ਨਹੀਂ ਮੰਨ ਰਹਿਆ?' ਸੱਤਿਆਜੀਤ ਨੇ ਹੈਰਾਨੀ ਅਤੇ ਗੁੱਸੇ ਭਰੇ ਅੰਦਾਜ 'ਚ ਸਵਾਲ ਕੀਤਾ। ਪ੍ਰੋ: ਸੱਜਣ ਨੇ ਬਿਨਾਂ ਕਿਸੇ ਵਲ੍ਹ-ਫੇਰ ਦੇ ਸੱਤਿਆਜੀਤ ਦੀ ਗੱਲ ਦੇ ਜਵਾਬ 'ਚ ਕਿਹਾ ,

"ਹਾਂ-ਮੈਂ ਇਸ ਨੂੰ ਇਜਲਾਸ ਨਹੀਂ ਮੰਨਦਾ, ਏਸ ਦਾ ਬਾਈਕਾਟ ਕਰ ਰਹਿਆਂ।"

ਜੱਗਰ, ਦਿਆਲ, ਰਾਮਪੁਰੇ ਵਾਲਾ ਮਾਸਟਰ ਅਤੇ ਹੋਰ ਪੰਜ-ਛੀ ਜਾਣੇ ਵੀ ਪ੍ਰੋ: ਸੱਜਣ ਦੀ ਗੱਲ ਨਾਲ ਸਹਿਮਤ ਹੁੰਦੇ, ਉੱਠਕੇ ਖੜੇ ਹੋਏ। ਬੈਠੇ ਡੈਲੀਗੇਟਾਂ ਵਿੱਚੋਂ ਉਸ ਗੋਰੇ ਰੰਗ, ਲੰਬੇ ਭਰਵੇਂ ਸਰੀਰ ਅਤੇ ਗੁਸੈਲੇਂ ਸੁਭਾਅ ਵਾਲੇ ਨੇ ਖੜ੍ਹਾ ਹੋਕੇ ਧੀਮੀ ਆਵਾਜ਼ 'ਚ ਨਾਹਰਾ ਲਾਇਆ

"ਭਗੌੜੀ ਸੱਜਣ ਜੁੰਡਲੀ ਮੁਰਦਾਬਾਦ!...."

ਬਾਬਾ ਬੂਝਾ ਸਿੰਘ ਨੇ ਉਸ ਡੈਲੀਗੇਟ ਦੀ ਝਾੜ ਝੰਬ ਕਰਕੇ ਉਸਨੂੰ ਚੁੱਪ ਕਰਾ ਦਿੱਤਾ। ਸੱਤਿਆਜੀਤ ਨੇ ਪ੍ਰੋ: ਸੱਜਣ ਹੋਰਾਂ ਨੂੰ ਆਪਣਾ ਫੈਸਲਾ ਮੁੜ ਵਿਚਾਰਨ ਦੀ ਅਪੀਲ ਕੀਤੀ ਪਰ ਉਹਨਾਂ ਨੇ ਸੱਤਿਆਜੀਤ ਵਲੋਂ ਕੀਤੀ ਅਪੀਲ ਨੂੰ ਨਜ਼ਰ ਅੰਦਾਜ਼ ਕਰਦਿਆਂ ਆਪਣਾ ਫੈਸਲਾ ਮੁੜ ਦੁਹਰਾਇਆ। ਚੁਬਾਰੇ ਵਿਚ ਸ਼ੁਰੂ ਹੋਇਆ ਸ਼ੋਰ-ਸ਼ਰਾਬਾ ਸੁਣ, ਉਜਾਗਰ ਮਹਮਦਪੁਰ ਹੱਥ 'ਚ ਬੰਦੂਕ ਫੜੀ ਚੁਬਾਰੇ ਵਿਚ ਆਇਆ। ਜਦ ਪ੍ਰੋ: ਸੱਜਣ ਹੋਰਾਂ ਨੇ ਆਪਣਾ ਫੈਸਲਾ ਵਾਪਿਸ ਨਾ ਲਿਆ ਤਾਂ ਬੂਝਾ ਸਿੰਘ ਨੇ ਪ੍ਰੋ: ਸੱਜਣ ਨੂੰ ਕਿਹਾ,

"ਸੱਜਣ ਸਿੰਹਾਂ! ਅਸੀਂ ਪੰਜ-ਸੱਤ ਮਿੰਟਾਂ 'ਚ ਇਜਲਾਸ ਦੀ ਸੁਰੱਖਿਅਤਾ ਦੇ ਪੱਖ ਨੂੰ ਵਿਚਾਰ ਲਈਏ,...ਉਦੋਂ ਤੀਕ ਤੁਹਾਡਾ ਏਸ ਚੁਬਾਰੇ ਵਿੱਚੋਂ ਬਾਹਰ ਜਾਣਾ ਠੀਕ ਨਹੀਂ ਹੋਵਗਾ।"

"ਠੀਕ ਐ, ਬਾਬਾ ਜੀ! ਜਿਵੇਂ ਤੁਸੀਂ ਕਹਿੰਦੇ ਹੋ.."

ਪ੍ਰੋ: ਸੱਜਣ ਨੂੰ ਵੀ ਬੂਝਾ ਸਿੰਘ ਦੀ ਗੱਲ ਠੀਕ ਲੱਗੀ। ਉਸ ਨੇ ਕਿਹਾ "...ਅਸੀਂ ਜਾ ਕੇ ਹੇਠਾਂ ਬੈਠਦੇ ਹਾਂ।" ਆਪਣੀ ਗੱਲ ਪੂਰੀ ਕਰਨ ਦੇ ਨਾਲ ਹੀ ਪ੍ਰੋ: ਸੱਜਣ ਆਪਣੇ ਲੰਮੀ ਤਣੀ ਵਾਲੇ ਚਮੜੇ ਦੇ ਬੈਗ ਨੂੰ ਮੋਢੇ ਟੰਗ, ਹੇਠਾਂ ਜਾਣ ਲਈ ਤੁਰਿਆ। ਜੱਗਰ, ਬੰਤ ਰਾਏਪੁਰ ਅਤੇ ਉਸ ਨਾਲ ਸਹਿਮਤ ਦੂਸਰੇ ਕਾਮਰੇਡ ਵੀ ਆਪੋ-ਆਪਣੇ ਬੈਗ-ਥੈਲੇ ਵਗੈਰਾ ਚੁੱਕ ਕੇ ਉਸ ਦੇ ਮਗਰ ਤੁਰੇ। ਉਹ ਸਾਰੇ ਹਨੇਰੇ ਨਾਲ ਭਰੀ ਪੌੜੀ

ਰਾਹੀਂ, ਪ੍ਰੋ: ਸੱਜਣ ਦੇ ਮਗਰ-ਮਗਰ ਹੇਠਾਂ ਉਤਰਨ ਲੱਗੇ।

ਪ੍ਰੋ: ਸੱਜਣ ਹੋਰੀਂ ਇਸ ਜ਼ਿਲ੍ਹਾ ਇਜਲਾਸ ਦਾ ਬਾਈਕਾਟ ਕਰਨ ਦੀ ਹਾਲਤ ਅਚੇਤ ਜਾਂ ਅਚਾਨਕ ਨਹੀਂ ਪਹੁੰਚੇ ਸਨ। ਇਹਨਾਂ ਦੇ ਸੱਤਿਆਜੀਤ ਹੋਰਾਂ ਨਾਲ ਤੋਂ ਬੁਨਿਆਦੀ ਸਿਆਸੀ ਮਤਭੇਦ ਸਨ। ਪ੍ਰੋ: ਸੱਜਣ ਹੋਰਾਂ ਦੀ ਸੋਚ ਜਨਤਕ- ਨੂੰ ਪਹਿਲ ਦੇਣ ਵਾਲੀ ਸੀ। ਸੱਤਿਆਜੀਤ ਹੋਰਾਂ ਦੀ ਸੋਚ, ਮਾਰਕਸੀ-ਲੈਨਿ ਪਾਰਟੀ, ਲੋਕ ਫ਼ੌਜ ਅਤੇ ਸਾਂਝੇ ਮੋਰਚੇ ਨੂੰ ਵਜੂਦ 'ਚ ਲਿਆਉਣ ਤੇ ਵਿਕਸਤ ਕ ਵਾਲੇ ਜਨਤਕ ਕੰਮ ਨੂੰ ਪਹਿਲ ਦੇਣ ਵਾਲੀ ਸੀ। ਪ੍ਰੋ: ਸੱਜਣ ਹੋਰੀਂ ਸੱਤਿਆਜੀ ਹੋਰਾਂ ਦੀ ਸੋਚ ਨੂੰ ਖੱਬਾ ਮਾਰਕੇਬਾਜ਼ ਰੁਝਾਨ ਸਮਝਦੇ ਸਨ। ਸੱਤਿਆਜੀਤ ਹੋਰੀਂ ਸੱਜਣ ਹੋਰਾਂ ਦੀ ਸੋਚ ਅਤੇ ਅਮਲ ਨੂੰ ਆਰਥਕਵਾਦੀ ਰੁਝਾਨ ਦੀ ਸ਼ਕਲ 'ਚ ਦੇਖ ਸਨ। ਇਸ ਦੇ ਨਾਲ ਹੀ ਪ੍ਰੋ:ਸੱਜਣ ਅਤੇ ਉਸਦੇ ਸਾਥੀ ਕੁਆਰਡੀਨੇਸ਼ਨ ਕਮੇਟੀ ਅ ਸੀ. ਪੀ. ਆਈ. ਐਮ. ਐਲ ਵਿੱਚ ਰਹਿਣ ਦੇ ਬਾਵਜੂਦ ਅਕਸਰ ਹੀ ਆਪ ਵਿਚਾਰਧਾਰਕ ਰਾਜਨੀਤਕ ਮਤਭੇਦਾਂ ਦੇ ਆਧਾਰ 'ਤੇ ਖੁੱਲ੍ਹਕੇ ਅੰਦਰੂਨੀ ਲੜਾਈ ਦੇ ਦੀ ਥਾਂ ਬਹੁਤਾ ਰਿਜ਼ਰਵ ਹੀ ਰਹਿੰਦੇ ਰਹੇ ਸਨ।

ਪਹਿਲਾਂ ਕੁਆਰਡੀਨੇਸ਼ਨਾਂ ਦੇ ਸਮੇਂ ਦੌਰਾਨ ਅਤੇ ਫੇਰ ਸੀ. ਪੀ. ਆਈ. ਐਮ- ਐਲ ਦੇ ਸਮੇਂ ਦੌਰਾਨ, ਸਰਕਾਰ ਵਲੋਂ ਢਾਹੇ ਜਾਣ ਵਾਲੇ ਬੇਤਹਾਸ਼ਾ ਜ਼ੁਲਮ ਜਬਰ ਨੇ ਪ੍ਰੋ: ਸੱਜਣ ਹੋਰਾਂ ਨੂੰ ਸੀ. ਪੀ. ਆਈ. ਐਮ-ਐਲ ਤੋਂ ਦੂਰ ਕਰਨ 'ਚ ਵੀ ਕੁਝ ਨ ਕੁਝ ਰੋਲ ਅਦਾ ਕੀਤਾ। ਅਜਿਹੀਆਂ ਹਾਲਤਾਂ ਨੇ ਪ੍ਰੋ: ਸੱਜਣ ਹੋਰਾਂ ਨੂੰ ਧੱਕਕੇ ਆਂਧਰਾ ਦੇ ਨਾਗਾਰੈਡੀ ਗਰੁੱਪ ਦੇ ਨੇੜੇ ਕੀਤਾ। ਉਸ ਸਮੇਂ ਨਾਗਾਰੈਡੀ ਗਰੁੱਪ, ਕਾ: ਚਾਰੂ ਮਜੂਮਦਾਰ ਦੇ ਅਠ ਦਸਤਾਵੇਜ਼ਾਂ ਦੀ ਸੇਧ ਮੁਤਾਬਿਕ ਪੈਦਾ ਹੋਈ ਨਕਸਲਬਾੜੀ ਦੀ ਬਗਾਵਤ ਨੂੰ ਤਾਂ ਠੀਕ ਮੰਨਦਾ ਸੀ। ਅਤੇ ਸੀ. ਪੀ. ਆਈ. ਐਮ. ਐਲ ਜਿਸ ਬੁਨਿਆਦੀ ਆਧਾਰ 'ਤੇ ਬਣੀ ਸੀ ਉਸ ਆਧਾਰ ਨੂੰ ਵੀ ਠੀਕ ਮੰਨਦਾ ਸੀ। ਪਰ ਕੁਝ ਦਾਅ-ਪੇਚਾਂ ਦੇ ਮਤਭੇਦਾਂ ਕਰਕੇ ਸੀ. ਪੀ. ਆਈ. ਐਮ. ਐਲ ਤੋਂ ਬਾਹਰ ਰਹਿ ਗਿਆ ਸੀ।

ਪ੍ਰੋ: ਸੱਜਣ ਹੋਰੀਂ ਜਿਵੇਂ-ਜਿਵੇਂ ਨਾਗਾਰੈਡੀ ਗਰੁੱਪ ਦੇ ਨੇੜੇ ਹੁੰਦੇ ਗਏ ਉਵੇਂ-ਉਵੇਂ ਸੀ. ਪੀ. ਆਈ. ਐਮ. ਐਲ ਤੋਂ ਦੂਰ ਹੁੰਦੇ ਚਲੇ ਗਏ। ਉਹ ਇਸ ਦਿਸ਼ਾ 'ਚ ਚੱਲਦੇ-ਚੱਲਦੇ ਅੱਜ ਜਦ ਨਾਗਾਰੈਡੀ ਗਰੁੱਪ ਨਾਲ ਇੱਕ-ਮਿੱਕ ਹੋਣ ਦੀ ਹਾਲਤ ਨੇੜੇ ਪਹੁੰਚ ਚੁੱਕੇ ਸਨ ਤਾਂ ਉਹ ਆਪਣੇ ਗੈਰ ਬੁਨਿਆਦੀ ਮਤਭੇਦਾਂ ਨੂੰ ਆਧਾਰ ਬਣਾਕੇ ਸੀ.ਪੀ. ਆਈ ਐਮ. ਐਲ ਦੇ ਜ਼ਿਲ੍ਹਾ ਇਜਲਾਸ ਦਾ ਬਾਈਕਾਟ ਕਰਨ ਤੱਕ ਜਾ ਅੱਪੜੇ ਸਨ।

ਸੱਤਿਆਜੀਤ ਨੇ ਮਾਹਮਦਪੁਰ ਦੇ ਕੋਲੇ ਮੂੰਹ ਕਰਕੇ, ਹੌਲੀ ਆਵਾਜ 'ਚ ਕਿਹਾ,

"ਤੁਸੀਂ ਸਾਡਾ ਮੈਸਿਜ ਆਉਣ ਤੱਕ, ਏਹਨਾਂ ਵਿੱਚੋਂ ਕਿਸੇ ਨੂੰ ਬਾਹਰ ਨਹੀਂ ਨਿਕਲਣ ਦੇਣਾ"

"ਸਤ ਬਚਨ", ਆਖ ਕੇ ਉਜਾਗਰ ਮਾਹਮਦਪੁਰ ਹੇਠਾਂ ਜਾਣ ਲਈ, ਚੱਕਵੇਂ ਪੈਰੀ ਤੁਰਿਆ।

ਚੁਬਾਰੇ ਵਿਚ ਬਾਬਾ ਬੂਝਾ ਸਿੰਘ, ਸੱਤਿਆਜੀਤ, ਭੋਲਾ ਗੁਰੂਸਰ, ਦਰਸ਼ਨ ਸੁਖਲੱਧੀ, ਮਾਨਸਾ ਵਾਲਾ ਵਕੀਲ, ਗੋਰੇ ਰੰਗ, ਲੰਮੇ-ਭਰਵੇਂ ਸਰੀਰ ਅਤੇ ਗੁਸੈਲੀ ਦਿੱਖ ਵਾਲਾ ਡੈਲੀਗੇਟ ਅਤੇ ਚਾਰ-ਪੰਜ ਜਾਣੇ ਹੋਰ ਰਹਿ ਗਏ ਸਨ। ਉਹ ਸਾਰੇ ਅੱਠ-ਦਸ ਮਿੰਟਾਂ ਦੀ ਸੋਚ ਵਿਚਾਰ ਬਾਅਦ, ਸਰਬਸੰਮਤੀ ਨਾਲ ਇਸ ਸਿੱਟੇ ਉੱਤੇ ਪਹੁੰਚੇ ਕਿ-



ਸੁਰੱਖਿਆ ਵਾਲੇ ਪੱਖ ਨੂੰ ਧਿਆਨ ਵਿੱਚ ਰੱਖਦਿਆਂ, ਇਜਲਾਸ ਦਾ ਬਾਈਕਾਟ ਕਰਕੇ ਗਏ, ਪ੍ਰੋ: ਸੱਜਣ ਤੇ ਉਸਦੇ ਸਾਥੀਆਂ ਨੂੰ ਉਦੋਂ ਤੱਕ ਏਸ ਮਕਾਨ ਵਿਚ ਹੀ ਰੱਖਿਆ ਜਾਵੇ, ਜਦੋਂ ਤੱਕ ਇਜਲਾਸ ਸਮਾਪਤ ਨਹੀਂ ਹੁੰਦਾ। ਪਰ ਵਰਤਾਉ ਉਹਨਾਂ ਨਾਲ ਸਖਤ ਨਾ ਕੀਤਾ ਜਾਵੇ। ਇਹ ਫੈਸਲਾ ਸੁਣਾਉਣ ਲਈ ਸੱਤਿਆਜੀਤ ਚੁਬਾਰੇ ਵਿਚੋਂ ਹੇਠਾਂ ਗਿਆ, ਉਸ ਨੂੰ ਦੇਖ ਕੇ ਪ੍ਰੋ: ਸੱਜਣ, ਉਸ ਦੁਆਲੇ ਘੇਰਾ ਘੱਤੀ ਬੈਠੇ ਉਸ ਦੇ ਸਾਥੀ ਅਤੇ ਬੂਹੇ ਵੱਲ ਡਹੇ ਮੰਜੇ ਉੱਤੇ ਬੈਠੇ ਸੁਰੱਖਿਆ ਦਸਤੇ ਦੇ ਗੁਰੀਲੇ ਸੱਤਿਆਜੀਤ ਵੱਲ ਉਤਸੁਕਤਾ ਨਾਲ ਦੇਖਣ ਲੱਗੇ। ਸੱਤਿਆਜੀਤ ਨੇ ਪਹਿਲਾਂ ਪ੍ਰੋ: ਸੱਜਣ ਹੋਰਾਂ ਨੂੰ ਸੰਬੋਧਨ ਕਰਦਿਆਂ, ਦੋਸਤਾਨਾ ਅੰਦਾਜ਼ 'ਚ ਕਹਿਣਾ ਸ਼ੁਰੂ ਕੀਤਾ,

"ਦੋਸਤੋ! ਤੁਹਾਡੇ ਵਾਸਤੇ ਮੈਸਿਜ ਇਹ ਐ ਕਿ ਤੁਹਾਨੂੰ ਓਦੋਂ ਤੱਕ ਇੱਥੇ ਹੀ ਠਹਿਰਨਾ ਪਵੇਗਾ ਜਦੋਂ ਤੱਕ ਅਸੀਂ ਮੀਟਿੰਗ ਕਰਾਂਗੇ, ਤੁਹਾਨੂੰ ਸਮੇਂ-ਸਮੇਂ ਸਿਰ ਚਾਹ-ਪਾਣੀ ਅਤੇ ਖਾਣਾ ਵਗੈਰਾ ਮਿਲੇਗਾ...ਕਿਸੇ ਕਿਸਮ ਦੀ ਦਿੱਕਤ ਨਹੀਂ ਆਉਣ ਦਿੱਤੀ ਜਾਵੇਗੀ ।...." ਉਹਨਾਂ ਨੂੰ ਸੰਬੋਧਨ ਕਰਕੇ ਹਟਣ ਦੇ ਨਾਲ ਹੀ ਉਸ ਨੇ ਸੁਰੱਖਿਆ ਦਸਤੇ ਦੇ ਗੁਰੀਲਿਆਂ ਨੂੰ ਕਹਿਣਾ ਸ਼ੁਰੂ ਕੀਤਾ- "...ਤੁਹਾਡੇ ਵਾਸਤੇ ਸਾਥੀਓ! ਇਹ ਮੈਸਿਜ ਹੈ ਕਿ ਤੁਸੀਂ ਇਹਨਾਂ ਦੋਸਤਾਂ ਨੂੰ ਕਿਸੇ ਵੀ ਪ੍ਰਕਾਰ ਦੀ ਦਿੱਕਤ ਨਹੀਂ ਆਉਣ ਦੇਣੀ।...ਏਹਨਾਂ ਦਾ ਪੂਰਾ ਖਿਆਲ ਰੱਖਣਾ।"

ਮੈਸਿਜ ਦੇਣ ਦੇ ਨਾਲ ਹੀ ਸੱਤਿਆਜੀਤ ਮੁੜ ਚੁਬਾਰੇ ਵਿਚ ਗਿਆ। ਕੁੱਝ ਹੀ ਮਿੰਟਾਂ ਵਿਚ ਪ੍ਰੋ: ਸੱਜਣ ਹੋਰੀਂ ਸੁਰੱਖਿਆ ਦਸਤੇ ਦੇ ਗੁਰੀਲਿਆਂ ਨਾਲ ਮਖੌਲੋ-ਮਖੌਲੀ ਹੋਣ ਲੱਗੇ। ਜੱਗਰ ਨੇ ਮਖੌਲੀਆ ਅੰਦਾਜ਼ 'ਚ, ਹਥਿਆਰਾਂ ਨਾਲ ਲੈਸ, ਉਜਾਗਰ ਮਾਹਮਦਪੁਰ, ਬਾਬੂ, ਦਲੀਪ ਅਤੇ ਦਸਤੇ ਦੇ ਦੂਸਰੇ ਮੈਂਬਰਾਂ ਨੂੰ ਕਹਿਣਾ ਸ਼ੁਰੂ ਕੀਤਾ,

"ਬਈ-ਗੁਰੀਲਿਓ! ਹੁਣ ਤਾਂ ਅਸੀਂ ਥੋਡੀਆਂ ਬੰਦੂਕਾਂ ਦੀ ਛਾਂ ਹੇਠ ਆਂ?"

"ਅਮਲੀਆ! ਥੋਨੂੰ ਤਾਂ ਐਂ ਤੀ...ਵਈ 'ਜਲਾਸ ਦਾ ਬਾਈਕਾਟ ਕਰਕੇ ਮੌਜ ਨਾਲ ਘਰਾਂ ਨੂੰ ਟਿੱਭਜਾਂਗੇ...ਪਰ 'ਜਲਾਸ ਤੱਕ ਜਿੱਥੇ ਹਮ ਲਮਕਾਂਗੇ ਉੱਥੇ ਤੁਮ ਨੂੰ ਵੀ ਲਮਕਣਾ ਪਵੇਗਾ।"

"ਚਾਚਾ! ਲਮਕੇ ਤਾਂ ਰਹਾਂਗੇ...ਪਰ ਤੈਨੂੰ ਟੋਟਕੇ ਸੁਣਾਉਣੇ ਪੈਣਗੇ। ਐਵੇਂ ਤਾਂ ਟਾਇਮ ਵੀ ਪਾਸ ਨਹੀ ਹੋਣਾ।" ਪ੍ਰੋ:ਸੱਜਣ ਨੇ ਉਜਾਗਰ ਮਾਹਮਦਪੁਰ ਨੂੰ ਕਿਹਾ। ਸਾਰੇ ਕਾਮਰੇਡ ਉਜਾਗਰ ਮਾਹਮਦਪੁਰ ਨੂੰ ਉਸ ਦੇ ਨਉ ਨਾਲ ਘੱਟ ਅਤੇ ਚਾਚੇ ਸ਼ਬਦ ਨਾਲ ਵੱਧ ਸੰਬੋਧਨ ਕਰਦੇ ਸਨ। ਇਹ ਨਾਉ ਉਸ ਦਾ ਪਾਰਟੀ ਨਾਉ ਵੀ ਸੀ। ਇਉਂ ਉਹ ਪਿਛਲਾ ਪਹਿਰਾ ਹੋਣ ਤੱਕ ਇਕ ਦੂਜੇ ਨਾਲ ਮਖੌਲੋ-ਮਖੌਲੀ ਹੁੰਦੇ ਰਹੇ।

ਚੁਬਾਰੇ ਵਿਚਲੇ ਕਾਮਰੇਡ, ਪ੍ਰੋ: ਸੱਜਣ ਹੋਰਾਂ ਦੇ ਇਜਲਾਸ ਦਾ ਬਾਈਕਾਟ ਕਰਨ ਦੀ ਮਨਹੂਸ ਘਟਨਾ ਬਾਰੇ ਸਵੇਰ ਦੇ ਤਿੰਨ ਵਜੇ ਤੱਕ ਵਿਚਾਰ-ਚਰਚਾ ਕਰਦੇ ਰਹੇ ਸਨ। ਅੰਤ ਉਹਨਾਂ ਦੀ ਬਹੁ-ਗਿਣਤੀ, ਬਠਿੰਡਾ ਜਿਲ੍ਹੇ ਦਾ ਇਜਲਾਸ ਕੁੱਝ ਦਿਨ ਠਹਿਰਕੇ ਕਰਨ ਲਈ ਇੱਕ-ਮਤ ਹੋਈ। ਇਸ ਸਹਿਮਤੀ ਤੋਂ ਬਾਅਦ ਉਹ ਆਪਣੇ-ਆਪਣੇ ਥੈਲੇ ਵਗੈਰਾ ਚੁੱਕ ਕੇ ਚੁਬਾਰੇ ਵਿਚੋਂ ਹੇਠਾਂ ਆਏ। ਕੁੱਝ ਮਿੰਟ ਉਹਨਾਂ ਨੇ ਪ੍ਰੋ: ਸੱਜਣ ਹੋਰਾਂ ਨਾਲ ਗੈਰ ਰਸਮੀ ਗੱਲਾਂ ਕਰਨ ਅਤੇ ਮਕਾਨ-ਮਾਲਕ ਦਾ ਧੰਨਵਾਦ ਕਰਨ ਵਿਚ ਗੁਜ਼ਾਰੇ। ਫੇਰ ਉਹ ਤਿੰਨ-ਤਿੰਨ, ਚਾਰ-ਚਾਰ ਜਾਣਿਆਂ ਦੀਆਂ ਟੋਲੀਆਂ ਵਿਚ ਉੱਥੋਂ ਤੁਰਨੇ ਸ਼ੁਰੂ ਹੋਏ। ਉਸ ਮਕਾਨ 'ਚ ਸੂਰਜ ਚੜ੍ਹਨ ਤੋਂ ਪਹਿਲਾਂ-ਤੀਕ, ਮਕਾਨ ਮਾਲਕ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਰਹਿਆ ਸੀ ।

## ਚੌਵੀ

ਬਠਿੰਡੇ ਜ਼ਿਲ੍ਹੇ ਦਾ ਜੋ ਇਜਲਾਸ, ਰਾਮਪੁਰਾ ਮੰਡੀ ਨੇੜਲੇ ਪਿੰਡ 'ਚ, ਪ੍ਰੋ: ਸੱਜਣ ਹੋਰਾਂ ਦੇ ਬਾਈਕਾਟ ਕਰਨ ਕਾਰਨ ਨਹੀਂ ਹੋ ਸਕਿਆ ਸੀ, ਉਹ ਇਜਲਾਸ ਸੱਤਿਆਜੀਤ ਹੋਰਾਂ ਵਲੋਂ ਹਫ਼ਤੇ ਬਾਅਦ ਕਿਸੇ ਹੋਰ ਪਿੰਡ ਵਿੱਚ ਕੀਤਾ ਗਿਆ। ਉਸ ਇਜਲਾਸ ਵਿਚ ਪ੍ਰੋ: ਸੱਜਣ ਹੋਰੀਂ ਤਾਂ ਸ਼ਾਮਲ ਨਹੀਂ ਹੋਏ ਸਨ ਪਰ ਮਾਨਸਾ ਵਾਲਾ ਵਕੀਲ, ਭੋਲਾ ਸਿੰਘ ਗੁਰੂਸਰ, ਦਰਸ਼ਨ ਸਿੰਘ ਸੁਖਲੱਧੀ ਅਤੇ ਸੀ. ਪੀ. ਆਈ. ਐਮ. ਐਲ ਨੂੰ ਠੀਕ ਮੰਨਣ ਵਾਲੇ ਪੰਜ-ਛੇ ਹੋਰ ਨੌਜਵਾਨ ਉਮਰ ਦੇ ਕਾਮਰੇਡ ਸ਼ਾਮਲ ਹੋਏ ਸਨ। ਫੇਰ ਉਸੇ ਸਾਲ ਦੇ ਅਪ੍ਰੈਲ ਮਹੀਨੇ ਦੇ ਅਖੀਰਲੇ ਹਫਤੇ 'ਚ, ਪੰਜਾਬ ਦਾ ਸੂਬਾ-ਇਜਲਾਸ ਸੁਰੱਖਿਅਤਾ ਨੂੰ ਮੁੱਖ ਰੱਖਦਿਆ ਦਿੱਲੀ ਵਿੱਚ ਕੀਤਾ ਗਿਆ। ਉਸ ਸੂਬਾ ਇਜਲਾਸ ਵਿਚ, ਸੀ. ਪੀ. ਆਈ. ਐਮ. ਐਲ ਦੀ ਕੇਂਦਰੀ ਕਮੇਟੀ ਦੇ ਸਕੱਤਰ, ਕਾਮਰੇਡ ਚਾਰੂ ਮਜੂਮਦਾਰ ਅਤੇ ਉਹਨਾਂ ਦੇ ਨਾਲ, ਕੇਂਦਰੀ ਕਮੇਟੀ ਮੈਂਬਰ ਸ਼ਿਵ ਕੁਮਾਰ ਮਿਸ਼ਰਾ ਤੇ ਆਰ. ਪੀ. ਸ਼ਰਾਫ ਹੋਰੀ ਪਹੁੰਚੇ। ਕਾ: ਮਜੂਮਦਾਰ ਦੇ ਦਮੇ ਦੀ ਬਿਮਾਰੀ ਨਾਲ ਪੀੜਤ ਹੋਣ ਕਾਰਨ ਉਹਨਾਂ ਨਾਲ ਉਹਨਾਂ ਦਾ ਨਿੱਜੀ ਡਾਕਟਰ ਵੀ ਆਇਆ ਹੋਇਆ ਸੀ।

ਪੰਜਾਬ ਦੇ ਸੂਬਾ ਇਜਲਾਸ 'ਚ, ਕਾਮਰੇਡ ਚਾਰੂ ਮਜੂਮਦਾਰ, ਵੀਹ-ਪੱਚੀ ਮਿੰਟ ਬੋਲਿਆ। ਬੋਲਣ ਸਮੇਂ ਉਸ ਦੇ ਚੌੜੇ ਮੱਥੇ ਉੱਤੇ ਅਤੇ ਐਨਕ ਦੇ ਵੱਡੇ ਸ਼ੀਸ਼ਿਆਂ ਹੇਠਲੀਆਂ ਅੱਖਾਂ ਵਿੱਚ ਜੋਸ਼ ਅਤੇ ਹੌਸਲਾ ਠਾਠਾਂ ਮਾਰ ਰਹਿਆ ਸੀ। ਬੋਲਣ ਸਮੇਂ ਚਾਰੂ ਮਜੂਮਦਾਰ ਦੇ ਮਾੜੂਏ ਤੇ ਫੁਰਤੀਲੇ ਸਰੀਰ ਦਾ ਅੰਗ-ਅੰਗ ਹਰਕਤ ਕਰ ਰਹਿਆ ਸੀ। ਉਸ ਦੇ ਵੀਹ-ਪੱਚੀ ਮਿੰਟਾਂ ਦੇ ਭਾਸ਼ਨ ਨੇ, ਇਜਲਾਸ ਵਿਚ ਸ਼ਾਮਲ ਹੋਣ ਵਾਲੇ ਕਾਮਰੇਡਾਂ ਦਾ ਖ਼ੂਨ ਖੋਲਣ ਲਾ ਦਿੱਤਾ ਸੀ। ਚਾਰੂ ਮਜੂਮਦਾਰ ਦਾ ਆਪਣਾ ਪਿਛੋਕੜ ਭਾਵੇਂ ਛੋਟੀ ਜਗੀਰਦਾਰੀ ਨਾਲ ਸਬੰਧਤ ਸੀ ਪਰ ਫੇਰ ਵੀ ਉਹ ਜਮਾਤੀ-ਸੰਘਰਸ਼ ਦੀ ਭੱਠੀ ਵਿਚ ਢਲ ਕੇ ਕੁੰਦਨ ਬਣਿਆ ਹੋਇਆ ਸੀ। ਇਸੇ ਲਈ ਉਸ ਦੇ ਭਾਸ਼ਨ ਵਿੱਚੋਂ ਬੇਜ਼ਮੀਨੇ ਗਰੀਬ ਕਿਸਾਨਾਂ, ਖੇਤ ਮਜ਼ਦੂਰਾਂ ਅਤੇ ਸਨਅਤੀ ਮਜਦੂਰਾਂ ਪ੍ਰਤੀ ਜਮਾਤੀ ਮੋਹ ਝਰਨੇ ਵਿੱਚੋਂ ਉੱਛਲਦੇ ਪਾਣੀ ਵਾਂਗ ਉੱਛਲ ਰਿਹਾ ਸੀ। ਸਾਮਰਾਜ ਅਤੇ ਉਸ ਦੇ ਭਾਰਤ ਵਿਚਲੇ ਖੈਰ-ਖੁਆਹ ਸਰਮਾਏਦਾਰਾਂ ਅਤੇ ਜਗੀਰਦਾਰਾਂ ਵਿਰੁੱਧ ਲੋਹੜੇ ਦੀ ਜਮਾਤੀ-ਨਫ਼ਰਤ, ਸੁੱਕੇ ਬਾਲਣ ਨੂੰ ਲੱਗੀ ਅੱਗ ਦੇ ਭਾਂਬੜ ਵਾਂਗੂ ਲਟ-ਲਟ ਕਰ ਰਹੀ ਸੀ। ਡੈਲੀਗੇਟ ਕਾਮਰੇਡ ਚਾਰੂ ਮਜੂਮਦਾਰ ਦੀ ਸ਼ਖਸੀਅਤ ਤੋਂ ਬੇਹੱਦ ਪ੍ਰਭਾਵਤ ਹੋਏ ਸਨ।

ਸੂਬਾ ਇਜਲਾਸ 'ਚ ਹਿੱਸਾ ਲੈਣ ਵਾਲੇ ਡੈਲੀਗੇਟਾਂ ਵਲੋਂ, ਉਜਾਗਰ ਮਾਹਮਦਪੁਰ, ਬਾਬਾ ਬੂਝਾ ਸਿੰਘ, ਮਾਨਸਾ ਵਾਲੇ ਵਕੀਲ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਡੇਰਾ ਬਾਬਾ ਨਾਨਕ ਦੇ ਅਰਜਨ ਸਿੰਘ ਹੋਰੀਂ ਸੂਬਾ ਕਮੇਟੀ ਲਈ ਚੁਣੇ ਗਏ। ਸੱਤਿਆਜੀਤ ਨੂੰ ਸੂਬਾ ਕਮੇਟੀ ਦਾ ਸਕੱਤਰ ਬਣਾਇਆ ਗਿਆ। ਇਸ ਚੋਣ ਦੇ ਨਾਲ ਹੀ ਸੂਬਾ ਇਜਲਾਸ ਦੇ ਡੈਲੀਗੇਟਾਂ ਨੇ, ਬਾਬਾ ਬੂਝਾ ਸਿੰਘ ਅਤੇ ਸੱਤਿਆਜੀਤ ਹੋਰੀਂ ਸਰਬਸੰਮਤੀ ਨਾਲ ਕੇਂਦਰੀ ਇਜਲਾਸ ਲਈ ਡੈਲੀਗੇਟ ਚੁਣੇ।

ਸੂਬਾ ਇਜਲਾਸ ਦੀ ਸਮਾਪਤੀ ਮਗਰੋਂ, ਚਾਰੂ ਮਜੂਮਦਾਰ ਨੇ ਬਾਬਾ ਬੂਝਾ ਸਿੰਘ



ਅਤੇ ਸੱਤਿਆਜੀਤ ਨੂੰ ਵੱਖਰੇ ਕਮਰੇ 'ਚ ਲਿਜਾਕੇ ਉਹਨਾਂ ਨੂੰ ਹੋਣ ਵਾਲੀ ਕੇਂਦਰੀ ਕਾਂਗਰਸ ਦੀ ਤਰੀਕ, ਸਮਾਂ ਅਤੇ ਸੰਪਰਕ ਪਤਾ ਨੋਟ ਕਰਵਾਏ। ਸੱਤਿਆਜੀਤ ਅਤੇ ਬਾਬਾ ਜੀ ਦਾ ਕਾਂਗਰਸ 'ਚ ਇਕੱਠਿਆਂ ਜਾਣ ਦਾ ਪ੍ਰੋਗਰਾਮ ਤੈਅ ਨਾ ਹੋ ਸਕਿਆ। ਕਿਉਂਕਿ ਸੱਤਿਆਜੀਤ ਨੇ ਕਿਸੇ ਹੋਰ ਸੂਬੇ 'ਚ ਗਿਆ ਹੋਣ ਕਾਰਨ, ਉਸ ਸੂਬੇ ਵਿੱਚੋਂ ਕਾਂਗਰਸ ਵਾਲੇ ਸਹਿਰ 'ਚ ਸਿੱਧਾ ਪਹੁੰਚਣਾ ਸੀ। ਬਾਬਾ ਜੀ ਨੇ ਪੰਜਾਬ ਵਿੱਚੋਂ ਕਾਂਗਰਸ ਵਾਲੇ ਸ਼ਹਿਰ ਵਿੱਚ ਜਾਣਾ ਸੀ। ਨਿਸ਼ਚਤ ਤਰੀਕ ਅਤੇ ਸਮੇਂ 'ਤੇ ਸੱਤਿਆਜੀਤ ਤਾਂ ਕਲਕੱਤੇ ਦੇ ਤੈਹ ਹੋਏ ਸੰਪਰਕ 'ਤੇ ਪਹੁੰਚ ਗਿਆ ਪਰ ਬਾਬਾ ਜੀ ਨਿਸ਼ਚਤ ਸਮੇਂ 'ਤੇ ਪਹੁੰਚਣੋਂ ਪਛੜ ਗਏ। ਕਿਉਂਕਿ ਗੱਡੀ ਲੇਟ ਹੋ ਜਾਣ ਦੀ ਸਮੱਸਿਆ ਨੇ ਉਹਨਾਂ ਨੂੰ ਲੇਟ ਕਰ ਦਿੱਤਾ ਸੀ।

ਪੰਜਾਬ ਵਾਲੇ ਡੈਲੀਗੇਟਾਂ ਨੂੰ ਕਾਂਗਰਸ ਵਾਲੀ ਥਾਂ 'ਤੇ ਲੈਕੇ ਜਾਣ ਦੀ ਲੱਗੀ ਡਿਊਟੀ ਵਾਲਾ ਵਲੰਟੀਆਰ, ਪਾਰਟੀ ਹਦਾਇਤ ਦੀ ਪਾਲਣਾ ਕਰਨ ਕਾਰਨ ਇਕੱਲੇ ਸੱਤਿਆਜੀਤ ਨੂੰ ਕਾਂਗਰਸ ਵਾਲੀ ਥਾਂ 'ਤੇ ਨਹੀਂ ਲਿਜਾਅ ਸਕਿਆ ਸੀ। ਬਾਬਾ ਜੀ ਤਰੀਕ ਤੋਂ ਅਗਲੇ ਦਿਨ, ਕਲਕੱਤੇ ਦੀ ਉਸ ਨਿਸਚਤ ਥਾਂ 'ਤੇ ਪਹੁੰਚ ਸਕੇ ਸਨ। ਪਰ ਕਾਂਗਰਸ ਨੂੰ ਚਲਾਅ ਰਹੇ ਪ੍ਰਧਾਨਗੀ ਮੰਡਲ ਨੇ ਸੁਰੱਖਿਆ ਪੱਖ ਨੂੰ ਧਿਆਨ 'ਚ ਰੱਖਦਿਆਂ, ਵਲੰਟੀਆਰ ਰਾਹੀਂ ਸੱਤਿਆਜੀਤ ਅਤੇ ਬਾਬਾ ਬੂਝਾ ਸਿੰਘ ਜੀ ਨੂੰ ਡਿਊਟੀ ਵਾਲੇ ਵਲੰਟੀਆਰ ਰਾਹੀਂ ਸੁਨੇਹਾ ਭੇਜਿਆ ਕਿ ਸ਼ੁਰੂ ਹੋ ਚੁੱਕੀ ਕਾਂਗਰਸ ਵਿੱਚ ਉਹਨਾਂ ਨੂੰ ਸ਼ਾਮਲ ਕਰਨਾ ਅਸੰਭਵ ਹੈ। ਉਹ ਜਿਸ ਸੰਪਰਕ 'ਚ ਠਹਿਰੇ ਹਨ, ਉੱਥੇ ਹੀ ਠਹਿਰੇ ਰਹਿਣ। ਕਾਂਗਰਸ ਦੀ ਸਮਾਪਤੀ ਬਾਅਦ ਉਹਨਾਂ ਨੂੰ ਮਿਲਿਆ ਜਾਵੇਗਾ। ਇਹ ਸੁਨੇਹਾ ਸੁਣਨ ਬਾਅਦ, ਸੱਤਿਆਜੀਤ ਅਤੇ ਬਾਬਾ ਜੀ ਦਰਮਿਆਨ, ਇਤਿਹਾਸਕ ਕਾਂਗਰਸ 'ਚ ਸ਼ਾਮਲ ਹੋਣ ਦਾ ਸੁਨੈਹਰੀ ਮੌਕਾ ਖੁੰਝਣ ਦਾ ਪਸ਼ਚਾਤਾਪ ਸ਼ੁਰੂ ਹੋਇਆ। ਉਹਨਾਂ ਦਰਮਿਆਨ ਇਹ ਪਸ਼ਚਾਤਾਪ, ਓਦੋਂ ਤੀਕ ਚਲਦਾ ਰਹਿਆ ਜਦੋਂ ਤੱਕ ਵਲੰਟੀਆਰ, ਉਹਨਾਂ ਨੂੰ ਉਸ ਸੰਪਰਕ ਵਿੱਚੋਂ ਕਿਸੇ ਹੋਰ ਸੰਪਰਕ 'ਚ ਲੈਕੇ ਜਾਣ ਲਈ ਨਾ ਆਇਆ।

ਵਲੰਟੀਅਰ ਉਹਨਾਂ ਦੋਵਾਂ ਨੂੰ ਜਿਸ ਸੰਪਰਕ 'ਚ ਲੈਕੇ ਗਿਆ, ਉੱਥੇ ਕਾ: ਮਿਸ਼ਰਾ ਅਤੇ ਕਾ: ਸੀਤਾ ਰਮਾਈਆ ਮੌਜੂਦ ਸਨ। ਉਹ ਉਹਨਾਂ ਨੂੰ ਇਨਕਲਾਬੀ ਜੋਸ਼ੋ-ਖਰੋਸ਼ ਨਾਲ ਮਿਲੇ। ਪੰਜਾਬ ਇਜਲਾਸ 'ਚ ਮਿਲੇ ਹੋਣ ਕਾਰਨ, ਉਹ ਮਿਸ਼ਰੇ ਨੂੰ ਤਾਂ ਜਾਣਦੇ ਸਨ। ਪਰ ਸੀਤ ਰਮਇਆ ਨੂੰ ਪਹਿਲੀ ਵਾਰ ਮਿਲੇ ਸਨ। ਮਿਸ਼ਰੇ ਨੇ ਬਾਬਾ ਜੀ ਕੋਲੋਂ ਲੇਟ ਹੋਣ ਦੀ ਵਿਸਤਾਰ 'ਚ ਜਾਣਕਾਰੀ ਲਈ। ਫੇਰ ਉਹਨਾ ਨੂੰ ਦੱਸਿਆ ਕਿ ਪੰਜਾਬ ਵਿੱਚੋਂ ਕਾ: ਸੱਤਿਆਜੀਤ ਨੂੰ ਕਾਂਗਰਸ ਵਲੋਂ ਚੁਣੀ ਗਈ ਇੱਕੀ ਮੈਂਬਰੀ ਕੇਂਦਰੀ ਕਮੇਟੀ 'ਚ ਸ਼ਾਮਲ ਕੀਤਾ ਗਿਆ ਹੈ। ਉਹਨਾਂ ਨੇ ਉਹਨਾਂ ਦੇ ਧਿਆਨ 'ਚ ਇਹ ਵੀ ਲਿਆਂਦਾ ਕਿ ਅੱਠਵੀਂ ਕਾਂਗਰਸ ਵਲੋਂ ਪਾਸ ਕੀਤੇ ਦਸਤਾਵੇਜ ਅਤੇ ਮਤਿਆ ਵਗੈਰਾ ਦੀਆਂ ਕਾਪੀਆਂ ਹਫ਼ਤੇ ਦੇ ਅੰਦਰ-ਅੰਦਰ ਛਪ ਕੇ ਤਿਆਰ ਹੋ ਜਾਣਗੀਆਂ। ਇਸ ਲਈ ਉਹ ਹਫਤਾ ਇੱਥੇ ਹੀ ਠਹਿਰਨ ਅਤੇ ਦਸਤਾਵੇਜ਼ਾਂ ਦੀਆਂ ਕਾਪੀਆਂ ਵਗੈਰਾ ਲੈਕੇ ਜਾਣ। ਬਾਬਾ ਜੀ ਨੇ ਜਲਦੀ ਵਾਪਸ ਪਰਤਣ ਦੀ ਆਪਣੀ ਮਜ਼ਬੂਰੀ ਦੱਸੀ। ਸੱਤਿਆਜੀਤ ਨੇ ਦਸਤਾਵੇਜ ਲੈਕੇ ਜਾਣ ਲਈ ਹਫਤਾ ਰਹਿਣ ਦਾ ਫੈਸਲਾ ਲੈ ਲਿਆ।

ਵਲੰਟੀਆਰ ਨੇ ਬਾਬਾ ਬੂਝਾ ਸਿੰਘ ਜੀ ਨੂੰ ਕਲਕੱਤੇ ਦੇ ਰੇਲਵੇ ਸਟੇਸ਼ਨ ਤੋਂ ਪੰਜਾਬ ਨੂੰ ਜਾਣ ਵਾਲੀ ਰੇਲ ਗੱਡੀ 'ਚ ਚੜ੍ਹਾਇਆ। ਸੱਤਿਆਜੀਤ ਪੂਰਾ ਇੱਕ ਹਫਤਾ ਲੰਘਣ

ਬਾਅਦ ਅਠਵੀਂ ਕਾਂਗਰਸ ਵਲੋਂ ਪਾਸ ਕੀਤੇ ਦਸਤਾਵੇਜਾਂ ਅਤੇ ਮਤਿਆਂ ਦੀਆਂ ਕਾਪੀਆਂ ਲੈਕੇ ਕਲਕੱਤੇ ਦੇ ਰੇਲਵੇ ਸਟੇਸ਼ਨ ਤੋਂ ਪੰਜਾਬ ਨੂੰ ਆਉਣ ਵਾਲੀ ਗੱਡੀ 'ਚ ਬੈਠਾ।

ਰੇਲ ਗੱਡੀ ਨੇ ਸੱਤਿਆਜੀਤ ਨੂੰ ਤਕਰੀਬਨ ਚੌਵੀ ਘੰਟਿਆਂ 'ਚ, ਦਿੱਲੀ ਦੇ ਰੇਲਵੇ-ਸਟੇਸ਼ਨ 'ਤੇ ਪਹੁੰਚਾਇਆ। ਰੁਕੀ ਰੇਲ ਗੱਡੀ 'ਚੋਂ ਉਤਰਕੇ, ਉਸ ਨੇ ਰੇਲਵੇ ਸਟੇਸ਼ਨ ਉਤਲੀ ਅਖਬਾਰਾਂ ਵਾਲੀ ਸਟਾਲ 'ਤੋਂ ਪੰਜਾਬੀ ਦਾ ਅਖਬਾਰ ਖ਼ੀਦਿਆ ਅਤੇ ਮੁੜ ਗੱਡੀ 'ਚ ਆਪਣੀ ਸੀਟ 'ਤੇ ਆਕੇ ਬੈਠਾ। ਕੁਝ ਸਮੇਂ ਬਾਅਦ ਗੱਡੀ ਰਵਾਨਾ ਹੋਈ। ਉਸ ਦੀ ਅਖ਼ਬਾਰ ਪੜ੍ਹਦੇ-ਪੜ੍ਹਦੇ ਦੀ ਨਜ਼ਰ, ਕਾ: ਤਰਸੇਮ ਬਾਵਾ ਦੇ ਅਖੌਤੀ ਪੁਲਿਸ ਮੁਕਾਬਲੇ 'ਚ ਮਾਰੇ ਜਾਣ ਨਾਲ ਵਾਲੀ ਖਬਰ ਦੀ ਮੋਟੀ ਸੁਰਖੀ 'ਤੇ ਪਈ। ਅਤੇ ਇਹ ਸੁਰਖੀ ਤੱਕਦਿਆ ਹੀ ਉਸ ਦੇ ਗੋਰੇ ਅਤੇ ਸ਼ੇਵ ਕੀਤੇ ਮੂੰਹ 'ਤੇ ਇੱਕਦਮ ਦੁੱਖ ਦੀਆਂ ਘਟਾਵਾਂ ਉਪਜੀਆਂ। ਧੀਰੇ-ਧੀਰੇ ਦੁੱਖ ਦੀ ਥਾਂ ਗੁੱਸੇ ਦਾ ਜਲੌਅ ਲਿਸ਼ਕਣ ਲੱਗਿਆ। ਉਸ ਨੇ ਤਰਸੇਮ ਬਾਵੇ ਦੇ ਅਖੌਤੀ ਪੁਲਿਸ ਮੁਕਾਬਲੇ 'ਚ ਮਾਰੇ ਜਾਣ ਵਾਲੀ ਖਬਰ ਪੜ੍ਹਨ ਬਾਅਦ, ਅਖਬਾਰ ਤੈਹ ਮਾਰਕੇ ਆਪਣੇ ਬੈਗ ਵਿੱਚ ਪਾਇਆ।

ਦੁੱਖ ਅਤੇ ਗੁੱਸੇ 'ਚ ਬੈਠੇ ਸੱਤਿਆਜੀਤ ਦੇ ਦਿਮਾਗ 'ਚ ਪੰਜਾਬ ਅੰਦਰਲੀ ਨਕਸਲਵਾੜੀ ਲਹਿਰ ਦੀ ਹਾਲਤ ਨਾਲ ਸਬੰਧਤ ਸੋਚ ਚੱਲਣ ਲੱਗੀ। "...ਆਏ ਦਿਨ ਕੋਈ ਨਾ ਕੋਈ ਸਾਥੀ ਸ਼ਹੀਦ ਹੋ ਰਹਿਆ ਹੈ।...ਸਾਥੀ ਦਇਆ ਸਿਉ, ਬਾਬਾ ਹਰੀ ਸਿਉ ਮਰਗਿੰਦ, ਤੇ ਕਈ ਹੋਰ ਸਾਥੀ ਪਹਿਲਾਂ ਹੀ ਆਪਣੇ ਆਪ ਨੂੰ ਪੰਥਕ ਸਰਕਾਰ ਕਹਾਉਣ ਵਾਲੀ, ਅਕਾਲੀ ਸਰਕਾਰ ਨੇ ਸ਼ਹੀਦ ਕਰ ਦਿੱਤੇ ਹਨ...ਹੁਣ ਏਸ ਬੁੱਚੜ ਗੌਰ.ਮਿੰਟ ਨੇ ਝੂਠਾ ਪੁਲਿਸ ਮੁਕਾਬਲਾ ਬਣਾਕੇ ਸਾਥੀ ਤਰਸੇਮ ਬਾਵੇ ਨੂੰ ਵੀ ਸ਼ਹੀਦ ਕਰ ਦਿੱਤਾ..." ਅਜਿਹੀ ਸੋਚ 'ਚ ਗੋਤੇ ਖਾਂਦੇ ਸੱਤਿਆਜੀਤ ਨੇ ਮਨ ਹੀ ਮਨ 'ਚ ਆਪਣੇ ਆਪ ਨੂੰ ਕਿਹਾ..."ਮਨਾਂ! ਸਾਮਰਾਜ ਦੀਆਂ ਕਠਪੁਤਲੀਆਂ ਲੁਟੇਰੀਆਂ ਸਰਕਾਰਾਂ ਤਾਂ ਸਾਰੀਆਂ ਇੱਕੋ-ਜਿਹੀਆਂ ਹੀ ਹੁੰਦੀਐ...ਦੂਜੇ ਪ੍ਰਾਤਾਂ ਵਿੱਚ ਕਿਹੜਾ ਪੰਜਾਬ ਨਾਲੋਂ ਘੱਟ ਖ਼ੂਨੀ ਨ੍ਹੇਰੀ ਚੱਲ ਰਹੀ ਐ...ਕਿਤੇ ਕਾਂਗਰਸ ਦੀ ਸਰਕਾਰ ਜ਼ੁਲਮ ਢਾਹ ਰਹੀਐ।...ਕਿਤੇ ਜੰਨਸੰਘੀਆਂ ਦੀ ਸਰਕਾਰ ਏਹ ਕਰਤੂਤ ਕਰ ਰਹੀ ਐ...ਬੰਗਾਲ 'ਚ, ਆਪਣੇ-ਆਪ ਨੂੰ ਕਮਿਊਨਿਸਟ ਕਹਾਉਣ ਵਾਲੇ ਸੋਜੂਆਂ-ਖੱਬੂਆਂ ਦੀ ਸਰਕਾਰ, ਲੋਕਾਂ ਦੀ ਮੁਕਤੀ ਲਈ ਲੜਨ ਵਾਲੇ ਸਾਥੀਆਂ ਦੇ ਖ਼ੂਨ ਦੀਆਂ ਨਦੀਆਂ ਵਹਾਅ ਰਹੀ ਐ..." ਮਨ ਹੀ ਮਨ 'ਚ ਆਪਣੇ-ਆਪ ਨਾਲ ਗੱਲਾਂ ਕਰ ਰਹੇ ਸੱਤਿਆਜੀਤ ਨੇ ਆਪਣੇ ਆਪ ਨੂੰ ਵੰਗਾਰ੍ਹਨਾ ਸ਼ੁਰੂ ਕੀਤਾ..."...ਦੁਸ਼ਮਣ ਕੋਲੋਂ ਰਹਿਮ ਦੀ ਉਮੀਦ ਕਰਨੀ, ਆਪਣੇ-ਆਪ ਨੂੰ ਧੋਖਾ ਦੇਣਾ ਨਹੀਂ ਤਾਂ ਹੋਰ ਕੀਐ? ਦੁਸ਼ਮਣਾਂ ਦੇ ਹਮਲੇ ਨੂੰ ਪਛਾੜਨ ਤੇ ਮਜ਼ਦੂਰਾਂ-ਕਿਸਾਨਾਂ ਦੀ ਮੁਕਤੀ ਜੰਗ ਨੂੰ ਬੁਲੰਦੀਆਂ ਤੱਕ ਲੈਕੇ ਜਾਣ ਲਈ ਪਾਰਟੀ ਨੂੰ ਜਥੇਬੰਦ ਪੱਖ ਤੋਂ ਮਜ਼ਬੂਤ ਕਰਨਾ, ਪਹਿਲੀ ਤੇ ਅਹਿਮ ਜ਼ਰੂਰਤ ਬਣਦੀਐ..." ਸੱਤਿਆਜੀਤ ਸੋਚਦਾ-ਸੋਚਦਾ, ਆਪਣੀ ਪਾਰਟੀ ਦੇ ਪੰਜਾਬ ਅੰਦਰਲੇ ਜਥੇਬੰਦਕ ਢਾਂਚੇ ਦੀ ਮਜ਼ਬੂਤੀ ਬਾਰੇ ਸੋਚਣ ਲੱਗ ਪਿਆ ਸੀ। ਰੇਲ ਗੱਡੀ ਹਵਾ ਨੂੰ ਗੰਢਾਂ ਦਿੰਦੀ-ਦਿੰਦੀ ਪੰਜਾਬ ਵਿੱਚ ਦਾਖਲ ਹੋ ਚੁੱਕੀ ਸੀ।

ਕੇਂਦਰੀ ਇਜਲਾਸ 'ਤੋਂ ਵਾਪਿਸ ਮੁੜਨ ਤੋਂ ਕੁਝ ਦਿਨ ਬਾਅਦ 'ਚ, ਸੱਤਿਆਜੀਤ ਵੱਲੋਂ ਪੰਜਾਬ-ਸੂਬਾ ਕਮੇਟੀ ਦੀ ਮੀਟਿੰਗ ਬੁਲਾਈ ਗਈ। ਮੀਟਿੰਗ 'ਚ ਕੇਂਦਰੀ ਇਜਲਾਸ ਦੀ ਰਿਪੋਰਟ ਕੀਤੀ ਗਈ। ਕੇਂਦਰੀ ਇਜਲਾਸ ਦੇ ਫੈਸਲਿਆਂ ਨੂੰ ਅਮਲੀਜਾਮਾ



ਪਹਿਨਾਉਣ ਲਈ ਵਿਚਾਰ ਚਰਚਾ ਕੀਤੀ ਗਈ। ਲੰਮੀ ਵਿਚਾਰ ਚਰਚਾ ਕਰਨ ਤੋਂ ਬਾਅਦ ਪੰਜਾਬ-ਸੂਬਾ ਕਮੇਟੀ ਦੀ ਮੀਟਿੰਗ ਨੇ ਤੀਜੀ ਸੰਸਾਰ ਜੰਗ ਲੱਗਣ ਦੀ ਸੰਭਾਵਨਾ ਨੂੰ ਮੁੱਖ ਰੱਖਦਿਆਂ, ਉੱਨੀਂ ਸੌ ਪਝੱਤਰ ਤੱਕ ਨਵ ਜਮਹੂਰੀ ਇਨਕਲਾਬ ਕਰਨ ਦੀ ਉਮੀਦ ਨਾਲ, ਕਿਰਤੀ ਲੋਕਾਂ ਦੇ ਲਹੂ ਪੀਣੇ ਲੁਟੇਰਿਆਂ ਦੇ ਸਫਾਏ ਨੂੰ ਮੁੱਖ ਕੰਮ ਵਜੋਂ ਲੈਣ ਦਾ ਫੈਸਲਾ ਲਿਆ।

ਇਸ ਮੁੱਖ ਕੰਮ ਨੂੰ ਕਰਨ ਵਾਲੇ ਰਾਹ 'ਤੇ ਚਲਦਿਆਂ, ਪੰਜਾਬ ਸੂਬਾ ਕਮੇਟੀ ਦੇ ਗੁਰੀਲੇ-ਦਸਤਿਆਂ ਵਲੋਂ, ਫਗਵਾੜੇ ਅੰਦਰਲੀਆਂ, ਕੱਪੜਾ-ਮਿੱਲਾਂ ਦੇ ਕੁਝ ਮਾਲਕਾਂ, ਬੋਹਾ ਮੰਡੀ ਦੇ ਸੂਦਖੋਰ ਮੌਲੀ ਰਾਮ ਅਤੇ ਰੱਲੇ ਪਿੰਡ ਦੇ ਸੂਦਖ਼ੋਰ ਬਾਰੂ ਮੱਲ ਵਗੈਰਾ ਦਾ ਦਿਨ-ਦਿਹਾੜੇ ਸਫਾਇਆ ਕੀਤਾ ਗਿਆ। ਅਜਿਹੇ ਸੂਦਖ਼ੋਰਾਂ ਵੱਲੋਂ ਮਜ਼ਦੂਰਾਂ-ਕਿਸਾਨਾਂ ਦੀ ਕੀਤੀ ਗਈ ਲੁੱਟ ਦੇ ਦਸਤਾਵੇਜ਼ਾਂ ਜਿਵੇਂ ਬਹੀਆਂ-ਖਾਤਿਆਂ, ਇਕਰਾਰਨਾਮਿਆਂ, ਪਰਨੋਟਾਂ ਅਤੇ ਰਜਿਸਟਰੀਆਂ ਆਦਿ ਦੇ, ਥੱਬਿਆਂ-ਦੇ-ਥੱਬਿਆਂ ਨੂੰ ਸੱਥਾਂ ਵਿੱਚ ਰੱਖਕੇ, ਅੱਗਾਂ ਲਾਈਆਂ ਗਈਆਂ। ਸੰਗਰੂਰ ਜ਼ਿਲ੍ਹੇ ਦੇ ਪਿੰਡ ਖੇੜੀ ਦੇ ਜਗੀਰਦਾਰ ਦਾ ਕਤਲ ਕੀਤਾ ਗਿਆ। ਭੁਨੀਰ ਹਲਕੇ ਦੇ ਕਾਂਗਰਸੀ ਐਮ. ਐਲ. ਏ. ਉੱਤੇ ਕਾਤਲਾਨਾ ਹੱਲਾ ਬੋਲਿਆ ਗਿਆ। ਸੂਦਖ਼ੋਰਾਂ, ਜਾਗੀਰਦਾਰਾਂ ਅਤੇ ਲੁਟੇਰੀਆਂ ਜਮਾਤਾਂ ਦੇ ਸਿਆਸੀ ਲੀਡਰਾਂ ਉੱਤੇ ਹੁੰਦੇ ਹਮਲਿਆਂ ਵਿੱਚ ਆਈ ਤੇਜ਼ੀ ਨੇ, ਸਰਕਾਰ ਨੂੰ ਹੱਥਾਂ-ਪੈਰਾਂ ਦੀ ਪਾਈ। ਸਰਕਾਰ ਨੇ ਖੁਫੀਆ ਅਤੇ ਪੁਲਿਸ, ਵਿਭਾਗਾਂ ਦੇ ਕੰਨ ਖਿੱਚੇ। ਪੁਲਿਸ ਵਿਭਾਗ ਪੰਜਾਬ ਅੰਦਰਲੇ ਰੂਪੋਸ਼ ਨਕਸਲੀ ਕਾਮਰੇਡਾਂ ਦੇ ਪਰਿਵਾਰਾਂ ਅਤੇ ਸਕੇ ਸਬੰਧੀਆਂ ਨੂੰ ਤੰਗ ਪ੍ਰੇਸ਼ਾਨ ਕਰਨ ਲੱਗਿਆ। ਉਹਨਾਂ ਦੇ ਮਾਲ-ਡੰਗਰ ਦੇ ਰੱਸੇ ਵੱਢਣ ਅਤੇ ਘਰਾਂ-ਫਸਲਾਂ ਨੂੰ ਉਜਾੜਨ ਦਾ ਅਮਲ ਤੇਜ਼ ਹੋਇਆ। ਰੂਪੋਸ਼ ਨਕਸਲੀ ਕਾਮਰੇਡਾਂ ਦੇ ਸਿਰਾਂ ਦੇ ਮੁੱਲ ਐਲਾਨੇ ਜਾਣ ਲੱਗੇ। ਉਹਨਾਂ ਨੂੰ ਗ੍ਰਿਫ਼ਤਾਰ ਕਰਨ ਜਾਂ ਮਾਰਨ ਦੀ ਨੀਅਤ ਨਾਲ, ਉਹਨਾਂ ਦੀਆਂ ਰਿਸ਼ਤੇਦਾਰੀਆਂ ਅਤੇ ਸਕੇ-ਸਬੰਧੀਆਂ ਵਾਲੇ ਪਿੰਡਾਂ ਵਿੱਚ ਨਵੇਂ ਤੋਂ ਨਵੇਂ ਮੁਖ਼ਬਰ ਗੰਢੇ ਗਏ।

ਬਾਬਾ ਬੂਝਾ ਸਿੰਘ ਦੀ ਭਾਣਜੀ ਦੇ ਸਹੁਰੇ ਨਗਰ ਪਿੰਡ ਸਨ। ਉਸ ਪਿੰਡ ਦੇ ਸਰਪੰਚ ਗੁਰਮੇਲ ਨੂੰ ਪੁਲਿਸ ਨੇ ਆਪਣਾ ਮੁਖਬਰ ਬਣਾਇਆ ਹੋਇਆ ਸੀ। ਉਹ ਬਾਬਾ ਜੀ ਦੇ ਸਿਰ 'ਤੇ ਰੱਖੇ ਇਨਾਮ ਦੇ ਲਾਲਚ 'ਚ, ਅਤੇ ਪੁਲਿਸ ਕੋਲੋਂ ਆਪਣੇ ਅਤੇ ਆਪਣੇ ਚਾਪਲੂਸ ਲੋਕਾਂ ਦੇ ਜਾਇਜ਼-ਨਜਾਇਜ਼ ਕੰਮ ਕਰਵਾਉਣ ਦੀ ਗਰਜ ਅਧੀਨ ਬਾਬਾ ਜੀ ਦੀ ਭਾਣਜੀ ਦੇ ਸਹੁਰੇ ਘਰ 'ਤੇ ਆਪਣੀ ਕਾਂ-ਅੱਖ ਨਾਲ ਨਜ਼ਰ ਰੱਖਣ ਲੱਗ ਪਿਆ ਸੀ।

ਇੱਕ ਰਾਤ ਬਾਬਾ ਜੀ ਨੇ ਆਪਣੀ ਭਾਣਜੀ ਦੇ ਸਹੁਰੇ ਪਿੰਡ ਨੇੜਲੇ ਪਿੰਡ ਮੀਟਿੰਗ ਕਰਵਾਉਣ ਜਾਣਾ ਸੀ। ਉਹ, ਮੀਟਿੰਗ ਵਾਲੇ ਪਿੰਡ ਦਿਨੇ ਪਹੁੰਚਣ ਦੀ ਬਿਜਾਏ, ਅਰਾਮ ਕਰਨ ਦੇ ਮਨ ਨਾਲ, ਆਪਣੀ ਭਾਣਜੀ ਦੇ ਸਹੁਰੇ-ਪਿੰਡ ਨਗਰ ਵਲ ਨੂੰ ਤੁਰੇ। ਉਨੀਂਦਰੇ ਤੇ ਥਕੇਵੇ ਨੇ ਬਾਬਾ ਜੀ ਦੇ ਬਿਰਧ ਸਰੀਰ ਨੂੰ ਚਕਨਾਚੂਰ ਕੀਤਾ ਹੋਇਆ ਸੀ। ਭਾਣਜੀ ਦੇ ਘਰ ਆਰਾਮ ਕਰਨ ਮਗਰੋਂ ਅਗਲੇ ਪਿੰਡ ਮੀਟਿੰਗ ਕਰਵਾਉਣ ਜਾਣ ਲਈ, ਬਾਬਾ ਜੀ ਆਪਣੇ ਸਾਇਕਲ ਤੇ ਸਵਾਰ ਹੋਏ ਉਹ ਜਦ ਪਿੰਡ ਦੀ ਫਿਰਨੀ 'ਤੇ ਪਹੁੰਚੇ ਤਾਂ ਉਹਨਾਂ ਨੂੰ ਪੁਲਿਸ ਦੀਆਂ ਧਾੜਾਂ ਨੇ ਆ ਘੇਰਿਆ। ਬਾਬਾ ਜੀ ਨੇ 'ਨਕਸਲਵਾੜੀ ਜਿੰਦਾਬਾਦ' ਅਤੇ 'ਲੁਟੇਰਾ ਰਾਜ ਪ੍ਰਬੰਧ ਮੁਰਦਾਬਾਦ' ਦੇ ਨਾਹਰੇ ਲਾਉਣੇ ਸ਼ੁਰੂ ਕੀਤੇ। ਪੁਲਿਸੀਆਂ ਵੱਲੋਂ ਛੇਤੀ-ਛੇਤੀ ਬਾਬਾ ਜੀ ਦਾ ਮੂੰਹ

ਬੰਦ ਕੀਤਾ ਗਿਆ। ਉਹਨਾਂ ਨੇ ਉਹਨਾਂ ਨੂੰ ਅੱਖ ਦੇ ਫੋਰੇ ਵਿੱਚ ਜੀਪ 'ਚ ਸਿੱਟਿਆ। ਅੱਸੀ ਸਾਲ ਦੀ ਉਮਰ ਦੇ ਬਾਬਾ ਜੀ ਨੇ ਨਿਹਚਾ ਨਾਲ ਕਈ ਥਾਣਿਆਂ ਵਿਚ ਪੁਲਿਸ ਦਾ ਜਬਰ ਸਿਰੜ ਨਾਲ ਜਰਿਆ। ਉਹਨਾਂ ਦੇ ਸਿਰੜ ਨੇ ਪੁਲਿਸੀਆਂ ਦੀ ਹੈਂਕੜ ਚਕਨਾਚੂਰ ਕੀਤੀ। ਆਖਰ ਬੁਜ਼ਦਿਲਾਂ ਨੇ ਅਜ਼ਾਦੀ-ਘੁਲਾਟੀਏ ਅਤੇ ਕਿਰਤੀ ਲੋਕਾਂ ਲਈ ਸਾਰੀ ਉਮਰ ਜੂਝਣ ਵਾਲੇ ਦੇਸ਼ ਭਗਤ ਨੂੰ ਝੂਠੇ ਪੁਲਿਸ ਮੁਕਾਬਲੇ ਵਿਚ ਸ਼ਹੀਦ ਕਰ ਦਿੱਤਾ। ਬਾਬੇ ਦੇ ਕਾਤਲਾਂ ਨੇ ਦੂਸਰੇ ਦਿਨ ਦੇ ਅਖ਼ਬਾਰਾਂ ਵਿੱਚ ਖ਼ਬਰ ਛਪਵਾਈ ਕਿ ਬੂਝਾ ਸਿੰਘ ਨਾਮ ਦਾ ਨਕਸਲੀ, ਕਾਂਗਰਸ ਪਾਰਟੀ ਦੇ ਆਗੂ ਰਾਣਾ ਮੋਤੀ ਸਿੰਘ ਨੂੰ ਕਤਲ ਕਰਨ ਜਾ ਰਿਹਾ ਸੀ। ਸਮੇਂ ਸਿਰ ਮੁਖ਼ਬਰ ਕੋਲੋਂ ਸੂਚਨਾ ਮਿਲਣ 'ਤੇ ਪੁਲਿਸ ਨੇ ਸਨਾਵੇ ਨੇੜੇ, ਨਾਈਮਜਾਰੇ ਦੇ ਪੁਲ ਉੱਤੇ ਉਸ ਨੂੰ ਘੇਰਿਆ। ਉਸ ਨੇ ਪੁਲਿਸ ਨਾਲ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਪੁਲਿਸ ਹੱਥੋਂ ਮਾਰਿਆ ਗਿਆ।

ਬਾਬਾ ਬੂਝਾ ਸਿੰਘ ਜੀ ਦੀ ਝੂਠੇ ਪੁਲਿਸ-ਮੁਕਾਬਲੇ ਵਿਚ ਹੋਈ ਸ਼ਹਾਦਤ ਨੇ ਜਮਹੂਰੀਅਤ-ਪਸੰਦ ਹਲਕਿਆਂ ਨੂੰ ਝੰਜੋੜਿਆ। ਰੂਪੋਸ਼ ਨਕਸਲੀ-ਕਾਮਰੇਡਾਂ ਨੇ ਬਾਬਾ ਜੀ ਦੀ ਸ਼ਹਾਦਤ ਤੋਂ ਕੁੱਝ ਸਮੇਂ ਬਾਅਦ 'ਚ ਹੀ ਬਾਬਾ ਜੀ ਨੂੰ ਫੜਾਉਣ ਦੀ ਸ਼ੱਕ 'ਚ ਨਗਰ ਵਾਲੇ ਗੁਰਮੇਲ ਮੁਖ਼ਬਰ ਨੂੰ ਉਸ ਦੇ ਪਿੰਡ ਵਿਚ ਜਾ ਢਾਹਿਆ। 'ਬਾਬਾ ਬੂਝਾ ਸਿੰਘ ਜੀ ਅਮਰ ਰਹੇ', ਦੇ ਨਾਹਰੇ ਮਾਰਦਿਆਂ ਉਹਨਾਂ ਨੇ ਉਸ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ।

ਬਾਬਾ ਜੀ ਦੀ ਸ਼ਹਾਦਤ ਨੇ ਕਿਰਤੀ ਲੋਕਾਂ ਦੀ ਜ਼ਿੰਦਗੀ ਨੂੰ ਆਰਥਕ, ਰਾਜਨੀਤਕ ਅਤੇ ਸੱਭਿਆਚਾਰਕ ਗੁਲਾਮੀ ਦੀਆਂ ਜ਼ੰਜੀਰਾਂ ਵਿੱਚੋਂ ਆਜ਼ਾਦ ਕਰਵਾਉਣ ਲਈ ਸ਼ੁਰੂ ਹੋਏ ਯੁੱਧ ਨੂੰ ਨਵਾਂ ਬਲ ਬਖਸ਼ਿਆ ਦੋਵੇਂ ਧਿਰਾਂ ਇੱਕ ਦੂਜੀ ਧਿਰ 'ਤੇ ਤਾਬੜ-ਤੋੜ ਹਮਲੇ ਕਰਨ ਲੱਗੀਆਂ।

ਪੁਲਿਸ ਭਾਰਤੀ ਸੰਵਿਧਾਨ ਦੀ ਨਿਆਂ-ਪ੍ਰਣਾਲੀ ਨੂੰ ਕਿੱਲਾਂ ਵਾਲੇ ਬੂਟਾਂ ਹੇਠ ਲਿਤਾੜਦੀ, ਰੂਪੋਸ਼ ਕਾਮਰੇਡਾਂ ਦੇ ਬੇਕਸੂਰ ਪਰਿਵਾਰਾਂ ਦੇ ਘਰ-ਘਾਟ ਉਜਾੜਨ ਦੇ ਰਾਹ ਹੋਰ ਅੱਗੇ ਵਧਣ ਲੱਗੀ। ਪਰਿਵਾਰਾਂ ਦੇ ਜੀਆਂ ਨੂੰ ਥਾਣਿਆਂ ਵਗੈਰਾ ਵਿੱਚ ਮਾਨਸਿਕ ਅਤੇ ਸਰੀਰਿਕ ਤਸੀਹਿਆਂ ਦਾ ਸ਼ਿਕਾਰ ਬਣਾਉਣ ਵਾਲੇ ਅਮਲ 'ਚ ਵਾਧਾ ਹੋਇਆ। ਨੰਗਲ ਕਲਾਂ ਦੇ ਪੀ. ਟੀ. ਮਾਸਟਰ ਰਣਜੀਤ ਸਿੰਘ, ਸਰਦੂਲਗੜ੍ਹ ਦੇ ਸਰਪੰਚ ਹਰਨੇਕ ਸਿੰਘ ਅਤੇ ਕਈ ਹੋਰਾਂ ਕਾਮਰੇਡਾਂ ਨੂੰ ਘਰਾਂ ਵਿੱਚੋਂ ਗ੍ਰਿਫ਼ਤਾਰ ਕਰਕੇ ਝੂਠੇ ਪੁਲਿਸ-ਮੁਕਾਬਲਿਆਂ ਵਿਚ ਮਾਰਿਆ ਗਿਆ। ਜਲੰਧਰ ਜਿਲ੍ਹੇ ਦੇ ਰਵਿੰਦਰ ਜਗਤਪੁਰ, ਇਕਬਾਲ ਮੰਗੂਵਾਲ, ਰਾਮ ਕਿਸ਼ਨ ਮੰਗੂਵਾਲ, ਨਿਰਮਲ ਸਿੰਘ ਡਰੋਲੀ ਖੁਰਦ, ਸੰਗਰੂਰ ਜਿਲ੍ਹੇ ਦੇ ਦਲੀਪ ਸਿੰਘ ਕਿਲਾ ਹਕੀਮਾ, ਬਾਬੂ ਸਿੰਘ ਕਿਲਾ ਹਕੀਮਾ, ਨਰੰਜਨ ਸਿੰਘ ਅਕਾਲੀ, ਵੀਰ ਸਿੰਘ ਚੀਮਾ, ਹਰੀ ਸਿੰਘ ਭੱਟੀਵਾਲ, ਸ਼ਿਵ ਲਾਲ ਤੂੰਗਵਾਲ, ਬਚਿੱਤਰ ਸਿੰਘ ਬੁਗਰਾਂ, ਹਰਨੇਕ ਸਿੰਘ ਭਲਵਾਨ, ਮਿਹਰ ਸਿੰਘ ਮੰਡਵੀਂ, ਮਹਿੰਦਰ ਸਿੰਘ ਰਾਮਗੜ੍ਹ, ਪਿਆਰਾ ਸਿੰਘ ਦੱਦਾਹੂਰ, ਬੇਅੰਤ ਸਿੰਘ ਮੂੰਮ, ਮੁਹੰਮਦ ਸ਼ਰੀਫ ਕਾਂਝਲਾ, ਅਵਤਾਰ ਸਿੰਘ ਫਰੀਦਪੁਰਾ, ਗੁਰਦੇਵ ਸਿੰਘ ਦਰਦੀ, ਰੂਪ ਨਗਰ ਜਿਲ੍ਹੇ ਦੇ ਪ੍ਰੇਮ ਸਿੰਘ ਢੋਲਣ-ਮਾਜਰਾ, ਸਵਰਨ ਸਿੰਘ ਬੜਵਾਲੀ, ਗੁਰਦਿਆਲ ਸਿੰਘ ਚਲਾਕੀ, ਗੁਰਦਾਸਪੁਰ ਜਿਲ੍ਹੇ ਵਿਚਲੇ ਡੇਰਾ ਬਾਬਾ ਨਾਨਕ ਦੇ ਅਰਜਨ ਸਿੰਘ, ਉਜਾਗਰ ਸਿੰਘ ਭੁੱਗੀਆਂ, ਟਹਿਲ ਸਿੰਘ ਲਹਿਰਾ, ਹੁਸ਼ਿਆਰਪੁਰ ਜਿਲ੍ਹੇ ਦੇ ਜੀਤ ਸਿੰਘ ਸੀਕਰੀ, ਅਜੀਤ ਰਾਮ ਗੜ੍ਹਸ਼ੰਕਰ, ਦੌਲਤ ਸਿੰਘ ਮੱਜਸੋਵਾਲ, ਉਂਕਾਰ ਸਿੰਘ ਕਲੋਆ, ਲੁਧਿਆਣਾ ਜਿਲ੍ਹੇ ਦੇ



ਰੌਣਕ ਸਿੰਘ ਚੜ੍ਹੀ, ਤਰਸੇਮ ਬਾਵਾ, ਰੋਪੜ ਜ਼ਿਲ੍ਹੇ ਦੇ ਰਾਮ ਮੂਰਤੀ ਸੋਆੜਾ, ਹਰਮੀਤ ਸਿੰਘ ਚਿੱਤਗੜ੍ਹ, ਬਲਦੇਵ ਕ੍ਰਿਸ਼ਨ, ਗੋਪਾਸਲ ਕੋਟਲਾ, ਪਟਿਆਲਾ ਜ਼ਿਲ੍ਹੇ ਦੇ ਉਜਾਗਰ ਸਿੰਘ ਬੜਵਾਲੀ, ਦਰਬਾਰਾ ਸਿੰਘ ਰਸ਼ੀਦਪੁਰੀ, ਬਲਵੰਤ ਸਿੰਘ ਖੇੜਾ, ਰਾਮਕਰਨ ਸਦਾਪੁਰ, ਸੁਰਜੀਤ ਸਿੰਘ ਬਾਗੜੀਆ, ਅੰਮ੍ਰਿਤਸਰ ਜ਼ਿਲ੍ਹੇ ਦੇ ਕਸ਼ਮੀਰਾ ਸਿੰਘ ਬੱਜੂਮਾਨ ਅਤੇ ਬਠਿੰਡਾ ਜ਼ਿਲ੍ਹੇ ਦੇ ਭੋਲਾ ਸਿੰਘ ਗੁਰੂਸਰ, ਦਰਸ਼ਨ ਸਿੰਘ ਸੁਖਲੱਧੀ, ਗੁਰਬੰਤ ਸਿੰਘ ਰਾਏਪੁਰ, ਸਵਰਨ ਸਿੰਘ ਬੋਹਾ, ਅਜੈਬ ਸਿੰਘ ਮਲਕੋਂ, ਨਛੱਤਰ ਸਿੰਘ ਰਾਏਪੁਰ, ਲਛਮਣ ਸਿੰਘ ਰਾਏਪੁਰ, ਜੈਲਾ ਸਿੰਘ ਬੁਰਜ ਹਰੀ, ਜਿਹੇ ਰੂਪੋਸ਼ ਨਕਸਲੀ ਕਾਮਰੇਡ ਆਪਣੇ ਮਨ-ਤਨ 'ਤੇ ਔਰੰਗਜ਼ੇਬੀ ਜਬਰ-ਜ਼ੁਲਮ ਹੰਢਾਉਂਦੇ ਸਿੱਖ ਲਹਿਰ ਵਿਚ ਹੋਈਆਂ ਕੁਰਬਾਨੀਆਂ ਦੀ ਯਾਦ ਨੂੰ ਤਾਜ਼ੀ ਕਰ ਗਏ। ਬਲਦ ਕਲਾਂ ਦੇ ਰੂਪੋਸ਼ ਪਵਨ ਅਤੇ ਜਸਪਾਲ ਹੋਰਾਂ ਨੇ ਪੁਲਿਸ ਦੇ ਵੱਡੇ ਅਫਸਰ ਨੂੰ ਮਾਰਕੇ ਅਤੇ ਬਖਸ਼ੀਸ਼ ਸਿੰਘ ਮੋਰਕਰੀਮਾਂ ਨੇ ਕਈ ਪੁਲਿਸੀਆਂ ਨੂੰ ਬੰਬ ਨਾਲ ਉਡਾ ਕੇ ਸ਼ਹੀਦ ਊਧਮ ਸਿੰਘ ਦੇ ਇਤਿਹਾਸ ਨੂੰ ਮੁੜ ਦੁਹਰਾਇਆ।

ਮੋੜਵੇਂ ਰੂਪ 'ਚ ਰੂਪੋਸ਼ ਨਕਸਲੀ ਕਾਮਰੇਡ ਵੱਲੋਂ ਵੀ ਅਖੌਤੀ ਪੁਲਿਸ ਮੁਕਾਬਲਿਆਂ ਨੂੰ ਆਜਾਮ ਦੇਣ ਵਾਲੇ ਦੋਸ਼ੀਆਂ ਉੱਤੇ ਹਮਲੇ ਜਾਰੀ ਰੱਖੇ ਗਏ। ਇਕਬਾਲ ਮੰਗੂਵਾਲ, ਰਵਿੰਦਰ ਜਗਤਪੁਰ ਅਤੇ ਰੌਣਕ ਸਿੰਘ ਚੜ੍ਹੀ ਨੂੰ ਸ਼ਹੀਦ ਕਰਨ ਵਾਲੇ ਥਾਣੇਦਾਰ ਕਰਤਾਰ ਸਿੰਘ ਭੁੱਲਰ ਨੂੰ ਮਾਰ-ਮੁਕਾਇਆ ਗਿਆ। ਡੀ. ਐਸ. ਪੀ. ਸਿਕੰਦਰ ਸਿੰਘ ਨੂੰ ਕੀਤੇ ਅੱਤਿਆਚਾਰਾਂ ਕਾਰਨ ਬੰਬ ਬਲਾਸਟ ਦਾ ਸ਼ਿਕਾਰ ਹੋਣਾ ਪਿਆ। ਭੋਲਾ ਸਿੰਘ ਗੁਰੂਸਰ ਅਤੇ ਦਰਸ਼ਨ ਸਿੰਘ ਸੁਖਲੱਧੀ ਹੋਰਾਂ ਨੂੰ ਫੜਾਉਣ ਅਤੇ ਮਰਵਾਉਣ ਵਾਲੇ ਮੁਖ਼ਬਰ 'ਤੇ ਕਈ ਵਾਰ ਹਮਲੇ ਹੋਏ। ਪਰ ਉਹ ਹਰ ਹਮਲੇ ਵਿਚ ਬਚਦਾ ਰਿਹਾ। ਮੰਗੂਵਾਲ ਵਾਲੇ ਪੁਲਿਸ ਟਾਊਟ ਗੁਰਦੇਵ, ਲੰਗੇਰੀ ਵਾਲੇ ਮੋਤਾ ਸਿੰਘ ਅਤੇ ਕਈਆਂ ਹੋਰਾਂ ਨੂੰ ਮੁਖ਼ਬਰੀ ਕਰਨ ਦੀ ਸਜ਼ਾ ਸਜ਼ਾਏ-ਮੌਤ ਦਿੱਤੀ ਗਈ। ਸ਼ਹੀਦ ਭਗਤ ਸਿੰਘ ਹੋਰਾਂ ਖਿਲਾਫ਼ ਗਵਾਹੀ ਦੇਣ ਵਾਲੇ ਅਜੈਬ ਕੋਕਰੀ ਨੂੰ ਚਾਲੀ ਸਾਲਾਂ ਬਾਅਦ ਮਾਰ ਕੇ ਸਾਬਤ ਕੀਤਾ ਗਿਆ ਕਿ ਕਿਰਤੀ ਲੋਕਾਂ ਲਈ ਸ਼ਹੀਦੀ ਜਾਮ ਪੀਣ ਵਾਲੇ ਸ਼ਹੀਦਾਂ ਦੇ ਵਾਰਸ, ਸ਼ਹੀਦਾਂ ਨੂੰ ਸ਼ਹੀਦ ਕਰਵਾਉਣ ਦਾ ਕੁਕਰਮ ਕਰਨ ਵਾਲਿਆਂ ਨੂੰ ਮੁਆਫ਼ ਨਹੀਂ ਕਰਦੇ ਹੁੰਦੇ। ਦੇਰ-ਸਵੇਰ ਸਜ਼ਾ ਦਿੰਦੇ ਹੀ ਦਿੰਦੇ ਹਨ।

ਬੇਅੰਤ ਮੂਮ, ਪਿਆਰਾ ਸਿੰਘ ਦੱਧਾਹੂਰ ਅਤੇ ਮੁਹੰਮਦ ਸ਼ਰੀਫ ਕਾਂਝਲੇ ਨੂੰ ਫੜਾਉਣ-ਮਰਵਾਉਣ ਵਾਲੇ ਠੁਲੀਵਾਲ ਦੇ ਮਹਿੰਦਰ ਨੂੰ, ਉਸ ਦੀ ਬਹਾਦਰ ਪਤਨੀ ਵੱਲੋਂ ਹੀ ਸਜ਼ਾ ਦਿੱਤੀ ਗਈ। ਕਿਉਂਕਿ ਮਹਿੰਦਰ ਦੀ ਜਾਗਦੀ ਜ਼ਮੀਰ ਵਾਲੀ ਪਤਨੀ ਆਪਣੇ ਘਰ ਆਉਂਦੇ, ਰੂਪੋਸ਼ ਬੇਅੰਤ, ਪਿਆਰੇ ਅਤੇ ਮੁਹੰਮਦ ਸ਼ਰੀਫ ਹੋਰਾਂ ਦੇ ਉੱਚੇ ਸੁੱਚੇ ਇਖਲਾਕ, ਕਿਰਤੀ ਲੋਕਾਂ ਪੱਖੀ ਵਿਚਾਰਾਂ ਅਤੇ ਵਰਤਾਉ ਤੋਂ ਬੇਹੱਦ ਪ੍ਰਭਾਵਤ ਸੀ। ਉਸ ਦੇ ਦਿਲ ਵਿਚ ਉਹਨਾਂ ਪ੍ਰਤੀ ਭਰਾਵਾਂ ਵਾਲਾ ਮੋਹ ਠਾਠਾਂ ਮਾਰਦਾ ਸੀ। ਉਸ ਨੂੰ ਜਦ ਇਹ ਪਤਾ ਲੱਗਿਆ ਕਿ ਉਸ ਦੇ ਪਤੀ ਮਹਿੰਦਰ ਨੇ ਉਸ ਦੇ ਤਿੰਨੇ ਧਰਮ-ਭਰਾਵਾਂ ਦੇ ਸਿਰ 'ਤੇ ਐਲਾਨਿਆ ਇਨਾਮ ਲੈਣ ਦੇ ਲਾਲਚ ਵਿਚ ਆ ਕੇ ਉਹਨਾਂ ਨੂੰ ਫੜਵਾਇਆ-ਮਰਵਾਇਆ ਹੈ ਤਾਂ ਉਸ ਤੋਂ ਪਿੱਛੋਂ ਉਸ ਨੂੰ ਆਪਣੇ ਵਿਸ਼ਵਾਸ਼ਘਾਤੀ ਪਤੀ ਨਾਲ ਘੋਰ ਨਫ਼ਰਤ ਹੋ ਗਈ ਸੀ। ਉਹ ਉਸ ਵਿਸ਼ਵਾਸਘਾਤੀ ਨਾਲੋਂ ਰਿਸ਼ਤਾ ਤੋੜਕੇ ਆਪਣੇ ਪੇਕੇ ਪਿੰਡ ਚਲੀ ਗਈ ਸੀ। ਉਸ ਦੇ ਪੇਕੇ ਪਿੰਡ ਵਿਚ ਨਕਸਲਵਾੜੀ ਕਾਮਰੇਡਾਂ ਦਾ ਤਕੜਾ ਸਿਆਸੀ-ਜਨਤਕ ਆਧਾਰ ਸੀ। ਪੇਕਾ ਪਰਿਵਾਰ ਅਤੇ ਪੇਕਾ-

ਪਿੰਡ ਦੇ ਲੋਕਾਂ ਨੂੰ ਜਦ ਆਪਣੀ ਉਸ ਲੜਕੀ ਕੋਲੋਂ ਮਹਿੰਦਰ ਦੀ ਕਰਤੂਤ ਦਾ ਪਤਾ ਲੱਗਿਆ ਤਾਂ ਉਹਨਾਂ ਨੇ ਆਪਣੀ ਉਸ ਜਾਗਦੀ-ਜ਼ਮੀਰ ਵਾਲੀ ਲੜਕੀ ਨੂੰ ਮੁੜ ਮਹਿੰਦਰ ਦੇ ਘਰ ਤੋਰਨਾ, ਪਾਪ ਸਮਝਿਆ। ਮਹਿੰਦਰ ਨੂੰ ਢੁਕਵੀਂ ਸਜ਼ਾ ਦੇਣ ਦਾ ਫੈਸਲਾ ਲਿਆ।

ਕੁੱਝ ਅਰਸੇ ਬਾਅਦ ਮਹਿੰਦਰ ਆਪਣੀ ਪਤਨੀ ਨੂੰ ਲੈਣ ਲਈ ਆਪਣੇ ਸਹੁਰੀਂ, ਆਇਆ। ਉਸ ਸੱਚੀ-ਸੁੱਚੀ ਜ਼ਮੀਰ ਵਾਲੀ ਲੜਕੀ ਨੇ, ਲੜਕੀ ਦੇ ਪਰਿਵਾਰ ਨੇ ਅਤੇ ਇਨਕਲਾਬੀਆਂ ਦੇ ਹਮਦਰਦ ਪਿੰਡ ਵਾਲਿਆਂ ਨੇ ਮਹਿੰਦਰ ਨੂੰ ਗਿੱਦੜ ਕੁੱਟ ਕਰਦਿਆਂ-ਕਰਦਿਆਂ ਹੀ ਮਾਰ ਦਿੱਤਾ।

## ਪੱਚੀ

ਸੂਬਾ ਕਮੇਟੀ ਦਾ ਮੈਂਬਰ, ਅਰਜਨ ਸਿੰਘ (ਡੇਰਾ ਬਾਬਾ ਨਾਨਕ) ਦੇ ਸ਼ਹੀਦ ਹੋਣ ਬਾਅਦ ਪੰਜਾਬ ਸੂਬਾ ਕਮੇਟੀ ਦੇ ਸਿਰਫ ਤਿੰਨ ਮੈਂਬਰ ਹੀ ਰਹਿ ਗਏ ਸਨ। ਇਹ ਤਿੰਨ ਮੈਂਬਰ ਸਨ - ਮਾਨਸਾ ਵਾਲਾ ਵਕੀਲ, ਬਾਬਾ ਠਾਕਰ ਦਾਸ ਤੇ ਉਜਾਗਰ ਮਾਹਮਦਪੁਰ। ਮਾਨਸਾ ਵਾਲਾ ਵਕੀਲ ਸ਼ਹਿਰੀ-ਸੱਭਿਆਚਾਰ ਨੂੰ ਛੱਡਣ ਅਤੇ ਪੇਂਡੂ ਪ੍ਰੋਲੇਤਾਰੀ ਸੱਭਿਆਚਾਰ ਨੂੰ ਅਪਣਾਉਣ ਵਿਚ ਅਸਫਲ ਰਹਿਣ ਕਾਰਨ ਇਕ ਤਰ੍ਹਾਂ ਗੈਰਸਰਗਰਮ ਹੋ ਚੁੱਕਿਆ ਸੀ। ਬਾਕੀ ਲਾ-ਪਾ ਕੇ ਦੋ ਮੈਂਬਰ ਹੀ ਬਚੇ ਸਨ। ਬਾਬਾ ਠਾਕਰ ਦਾਸ ਅਤੇ ਉਜਾਗਰ ਮਾਹਮਦਪੁਰ। ਉਜਾਗਰ ਸਿੰਘ ਮਾਹਮਦਪੁਰ ਨੂੰ ਪੰਜਾਬ ਸਿੰਘ ਦੇ ਨਾਂ ਹੇਠ ਪਾਰਟੀ ਦਾ ਕੰਮ ਕਰਨ ਲਈ ਹਰਿਆਣੇ 'ਚ ਵੀ ਜਾਣਾ ਪੈਂਦਾ ਸੀ। ਇਸ ਲਈ ਪੰਜਾਬ ਸੂਬਾ ਕਮੇਟੀ ਵਾਲਿਆਂ ਨੇ ਕੇਂਦਰੀ ਕਮੇਟੀ ਮੈਂਬਰ ਸੱਤਿਆਜੀਤ ਦੀ ਸਲਾਹ ਨਾਲ ਆਪਣੀ ਸੂਬਾ ਕਮੇਟੀ ਵਿੱਚ, ਸੰਗਰੂਰ ਜ਼ਿਲ੍ਹੇ ਦੇ ਬਲਵੰਤ ਅਤੇ ਹਰਦਿਆਲ ਸਿੰਘ ਨੂੰ ਕੁਅੱਪਟ ਕਰਕੇ ਪੰਜਾਬ ਸੂਬਾ ਕਮੇਟੀ ਦੀ ਜਥੇਬੰਦਕ ਹਾਲਤ ਕੁਝ ਨਾ ਕੁਝ ਸੁਧਾਰੀ।

ਪਰ ਕੇਂਦਰੀ ਕਮੇਟੀ ਦੀ ਹਾਲਤ ਸੁਧਾਰਨੀ ਸੱਤਿਆਜੀਤ ਦੀ ਪਹੁੰਚ ਤੋਂ ਬਾਹਰ ਸੀ। ਕਿਉਂਕਿ ਸੂਬਾ-ਸਰਕਾਰਾਂ ਦੇ ਨਾਲ-ਨਾਲ ਕੇਂਦਰੀ ਸਰਕਾਰ ਨੇ ਵੀ, ਸੀ. ਪੀ. ਆਈ. ਐਮ. ਐਲ ਪਾਰਟੀ ਦੀ ਅਠਵੀਂ ਕਾਂਗਰਸ ਦੀ ਸਫਲਤਾ ਨੂੰ, ਸਾਮਰਾਜ, ਜਗੀਰਦਾਰੀ ਤੇ ਦਲਾਲ ਸਰਮਾਏਦਾਰੀ ਦੀ ਰਾਜ-ਸਤਾਅ ਲਈ ਪੈਦਾ ਹੋਏ ਅਤਿਅੰਤ ਭਿਆਨਕ ਖਤਰੇ ਵਜੋਂ ਲਿਆ ਸੀ। ਜਿਸ ਕਾਰਨ ਇਸ ਪਾਰਟੀ ਦਾ ਬੀਜ ਨਾਸ ਕਰਨ ਦੀ ਰਣਨੀਤੀ ਅਧੀਨ ਕੇਂਦਰੀ ਰਾਜ-ਸਤਾਅ ਵਲੋਂ ਵੀ ਭਾਬੜ-ਤੋੜ ਹੱਲਾ ਬੋਲਿਆ ਗਿਆ ਸੀ। ਸੀ. ਪੀ. ਆਈ. ਐਮ. ਐਲ ਪਾਰਟੀ ਦੇ ਕਈ ਕਦਰੀ ਕਮੇਟੀ ਮੈਂਬਰ ਅਤੇ ਪੋਲਿਟ ਬਿਊਰੋ ਦੇ ਕਈ ਮੈਂਬਰ ਫੜਕੇ ਜੇਲਾਂ 'ਚ ਬੰਦ ਕੀਤੇ ਗਏ ਸਨ। ਕਈਆਂ ਨੂੰ ਅਖੌਤੀ ਪੁਲਿਸ ਮੁਕਾਬਲਿਆਂ 'ਚ ਮਾਰਿਆ ਜਾ ਚੁੱਕਿਆ ਸੀ ਅਤੇ ਜਿਹੜੇ ਬਚੇ ਹੋਏ ਸਨ, ਉਹਨਾਂ ਦਾ ਆਪਸ 'ਚ ਤਾਲਮੇਲ ਟੁੱਟ ਚੁੱਕਿਆ ਸੀ।

ਅਜਿਹੀਆਂ ਸੰਕਟਮਈ ਹਾਲਤਾਂ 'ਚ, ਸੀ. ਪੀ. ਆਈ. ਐਮ. ਐਲ ਦੇ ਇੱਕ ਸੱਤਿਆਨਰੈਣ ਨਊਂ ਦੇ ਕੇਂਦਰੀ ਕਮੇਟੀ ਮੈਂਬਰ ਨੇ, ਕੇਂਦਰੀ ਕਮੇਟੀ ਅਤੇ ਪੋਲਿਟ ਬਿਊਰੋ ਦੇ ਮੁੱਖ ਆਗੂਆਂ ਨਾਲ ਸੰਪਰਕ ਜੋੜਨ ਦੀ ਥਾਂ ਕੁਝ ਆਪਣੇ ਪੱਖੀਆਂ ਨੂੰ ਲੈਕੇ, ਅਠਵੀਂ ਕਾਂਗਰਸ 'ਚ ਬਣੀ ਸੀ. ਪੀ. ਆਈ. ਐਮ. ਐਲ. ਦੇ ਬਰਾਬਰ ਆਪਣੀ ਨਵੀਂ



ਸੀ. ਪੀ. ਆਈ. ਐਮ. ਐਲ ਬਣਾ ਲਈ ਸੀ। ਉਸ ਵਾਲੀ ਸੀ.ਪੀ.ਆਈ.ਐਮ.ਐਲ ਨੇ ਬੁਰਜੂਆ ਪਾਰਲੀਮਾਨੀ ਚੋਣਾਂ ਦੇ ਬਾਈਕਾਟ ਦੀ ਲਾਇਨ ਦੇ ਬਰਾਬਰ ਇਹਨਾਂ ਚੋਣਾ 'ਚ ਸਮੂਲੀਅਤ ਕਰਨ ਦਾ ਰਾਹ ਫੜਿਆ। ਸੱਤਿਆਨਰੈਣ ਵਾਲੀ ਸੀ. ਪੀ. ਆਈ. ਐਮ. ਐਲ ਨਾਲ ਨਾਤਾ ਜੋੜਨ 'ਚ, ਪੰਜਾਬ ਵਾਲੇ ਨਾਜ਼ਮ ਤੇ ਵਿਯੋਗੀ ਹੋਰਾਂ ਵਾਲੀ ਪੰਜਾਬ-ਹਿਮਾਚਲ ਕਮੇਟੀ ਨੇ ਬਹੁਤੀ ਦੇਰ ਨਾ ਲਾਈ।

ਪ੍ਰੋ: ਸੱਜਣ ਹੋਰੀਂ ਭਾਵੇਂ ਸੀ. ਪੀ. ਆਈ. ਐਮ. ਐਲ ਦੇ ਬਣਨ ਤੋਂ ਥੋੜ੍ਹਾ ਸਮਾਂ ਮਗਰੋਂ ਬਠਿੰਡਾ ਜ਼ਿਲੇ ਦੇ ਅਸਫਲ ਇਜਲਾਸ 'ਚ ਇਸ ਨਾਲੋਂ ਨਾਤਾ ਤੋੜਕੇ, ਬਠਿੰਡਾ-ਫਰੀਦਕੋਟ ਦੇ ਇਨਕਲਾਬੀਆਂ ਦੀ ਕਮੇਟੀ ਦੇ ਨਾਂ 'ਤੇ ਕੰਮ ਕਰਨ ਲੱਗ ਪਏ ਸਨ। ਬਾਅਦ 'ਚ ਉਹਨਾਂ ਨੇ ਨਾਗਾਰੈਡੀ ਦੀ ਸਿਆਸਤ ਮੁਤਾਬਿਕ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ ਪਰ ਫੇਰ ਵੀ ਪੰਜਾਬ 'ਚ ਮੱਚੀ ਅਤੇ ਭਾਂਬੜ ਬਣੀ ਸਰਕਾਰੀ-ਜਬਰ ਦੀ ਅੱਗ ਦੇ ਸੇਕ 'ਤੋਂ ਉਹ ਵੀ ਦੂਰ ਨਹੀਂ ਰਹਿ ਸਕੇ ਸਨ। "ਚੋਟੀ-ਬੋਝਲ ਹੋਣ" ਦੇ ਨਾਂ ਥੱਲੇ ਉਹਨਾਂ ਨੂੰ ਆਪਣੇ ਰੂਪੋਸ਼ ਕਾਮਰੇਡ ਪੇਸ਼ ਕਰਨੇ ਪਏ। ਅਖ਼ਬਾਰੀ ਬਿਆਨਾਂ ਰਾਹੀਂ ਸਰਕਾਰ ਨੂੰ ਦੱਸਣਾ ਪਿਆ ਕਿ ਉਹਨਾਂ ਦਾ ਸੀ. ਪੀ. ਆਈ. ਐਮ. ਐਲ. ਨਾਲ ਕੋਈ ਲਾਗਾ-ਦੇਗਾ ਨਹੀਂ।

ਜਦ ਭਾਰਤ 'ਚ ਹੋਰ ਕਮਿਊਨਿਸਟ ਇਨਕਲਾਬੀ ਗਰੁੱਪਾਂ ਦੇ ਨਾਲ-ਨਾਲ ਸੀ. ਪੀ. ਆਈ. ਐਮ. ਐਲ ਦੀ ਜਥੇਬੰਦਕ ਹਾਲਤ ਵੀ ਨਾਜ਼ੁਕ ਬਣੀ ਹੋਈ ਸੀ ਤਾਂ ਉਸ ਸਮੇਂ ਇਸ ਪਾਰਟੀ ਦੇ ਕੇਂਦਰੀ ਕਮੇਟੀ ਦੇ ਆਗੂ ਚਾਰੂ ਮਜੂਮਦਾਰ, ਸੁਨੀਤੀ ਘੋਸ਼ ਅਤੇ ਸੱਤਿਆਜੀਤ ਹੋਰੀ ਹੀ ਸ਼ਹੀਦ ਹੋਣ ਤੋਂ ਜਾਂ ਗ੍ਰਿਫ਼ਤਾਰੀ ਤੋਂ ਬਚੇ ਹੋਏ ਸਨ। ਪਰ ਉਹਨਾਂ ਤਿੰਨਾਂ ਦਾ ਕੋਸ਼ਿਸ਼ਾਂ ਦੇ ਬਾਵਜੂਦ ਵੀ ਆਪਸ 'ਚ ਸੰਪਰਕ ਨਹੀਂ ਹੋ ਰਹਿਆ ਸੀ। ਸੀ. ਪੀ. ਆਈ. ਐਮ. ਐਲ ਦੀ ਮਾੜੀ ਹਾਲਤ, ਸੱਤਿਆਜੀਤ ਅਤੇ ਕਈ ਪੰਜਾਬ ਸੂਬਾ ਕਮੇਟੀ ਮੈਂਬਰਾਂ ਦੀ ਚਿੰਤਾ ਦਾ ਵਿਸ਼ਾ ਬਣੀ ਹੋਈ ਸੀ। ਇਹ ਚਿੰਤਾ ਉਹ ਅਕਸਰ ਹੀ ਆਪਸ 'ਚ ਸਾਂਝੀ ਕਰਦੇ ਰਹਿੰਦੇ ਸਨ।

"ਸਾਥੀਓ! ਹੁਣ ਤਾਂ ਪੀਕਿੰਗ ਰੇਡੀਓ ਵੀ ਆਪਣੀ ਪਾਰਟੀ ਦੀਆਂ ਖ਼ਬਰਾਂ ਨਸ਼ਰ ਕਰਨ ਤੋਂ ਮੂੰਹ ਬੰਦ ਰੱਖ ਰਹਿਆ ਲੱਗਦੈ।" ਹਰਦਿਆਲ ਜਿਸ ਦਾ ਪਾਰਟੀ ਨਾਉ ਸੋਹਣ ਵੀ ਸੀ, ਚਿੰਤਾਜਨਕ ਅੰਦਾਜ਼ 'ਚ ਬੋਲਿਆ। ਉਸ ਵੱਲੋਂ ਪ੍ਰਗਟ ਕੀਤੀ ਚਿੰਤਾ ਬਾਰੇ ਸੱਤਿਆਜੀਤ ਨੇ ਆਪਣਾ ਵਿਚਾਰ ਰੱਖਿਆ,

'ਸੋਹਣ! ਪੀਕਿੰਗ ਰੇਡੀਓ ਜੋ ਅੱਜ ਕੱਲ ਲੋਕ-ਯੁੱਧ ਦੀ ਪ੍ਰੀਭਾਸ਼ਾ ਦੇ ਰਹਿਐ, ਉਹ ਮੈਨੂੰ ਕਾ: ਮਾਉ ਦੇ ਲੋਕ-ਯੁੱਧ ਦੀ ਪ੍ਰੀਭਾਸ਼ਾ ਨਾਲ ਮੇਲ ਖਾਂਦੀ ਨਹੀਂ ਲੱਗਦੀ", ਸੱਤਿਆਜੀਤ ਨੇ ਬੋਲਦੇ-ਬੋਲਦੇ ਨੇ ਕਿਹਾ, "ਇਉਂ ਵੀ ਹੋ ਸਕਦੈ ਪੀਕਿੰਗ ਰੇਡੀਓ ਲਿਨਪਿਆਉਵਾਦੀ-ਧਿਰ ਦੇ ਹੱਥ ਲੱਗ ਗਿਆ ਹੋਵੇ। ਪੀਕਿੰਗ ਰੇਡੀਓ ਜੁ ਕੁਛ ਬੋਲ ਰਹਿਐ ਉਹ ਲਿਨਪਿਆਉ ਦੀ ਸਮਝ ਨਾਲ ਜ਼ਿਆਦਾ ਮਿਲਦੈ।"

"ਅਗਰ ਏਦਾਂ ਦੀ ਗੱਲ ਏ ਸ਼ਰਮਾ ਜੀ! ਤਾਂ ਸਟੇਟ-ਕਮੇਟੀ ਦੀ ਮੀਟਿੰਗ ਬੁਲਾਓ ਖਾਂ" ਬਾਬੇ ਦੇ ਨਉ ਨਾਲ ਜਾਣੇ ਜਾਂਦੇ ਠਾਕਰ ਦਾਸ ਨੇ ਅੱਖਾਂ 'ਤੇ ਲੱਗੀ ਐਨਕ ਦੇ ਸ਼ੀਸ਼ਿਆਂ ਵਿਚਦੀ ਸੰਜੀਦਗੀ ਭਰੀ ਨਜ਼ਰ ਨਾਲ ਸੱਤਿਆਜੀਤ ਵੱਲ ਤੱਕਿਆ। ਉਸ ਦੀ ਨੇਕ ਸਲਾਹ ਨਾਲ, ਬਲਵੰਤ ਅਤੇ ਹਰਦਿਆਲ ਵੀ, ਸਹਿਮਤ ਹੋਏ। ਉਹਨਾਂ ਦੀ ਸਲਾਹ ਸੱਤਿਆਜੀਤ ਨੂੰ ਵੀ ਨੇਕ ਮਹਿਸੂਸ ਹੋਈ। ਇਸ ਲਈ ਉਸਨੇ ਬਾਬਾ ਠਾਕਰ ਦਾਸ, ਬਲਵੰਤ ਅਤੇ ਹਰਦਿਆਲ ਹੋਰਾਂ ਵੱਲੋਂ, ਦਿੱਤੀ ਗਈ ਨੇਕ ਸਲਾਹ ਨੂੰ

ਵਿਚਾਰਨ ਲਈ ਹਫਤੇ ਦੇ ਸੰਨੂ ਨਾਲ, ਰਾਧੇ-ਰਾਮ ਦੇ ਇੱਕ ਰਿਸ਼ਤੇਦਾਰ ਦੇ ਘਰ ਮੀਟਿੰਗ ਕਰਨ ਲਈ ਤਰੀਕ ਪੱਕੀ ਕੀਤੀ। ਰਾਧੇ ਰਾਮ ਦਾ ਉਹ ਰਿਸ਼ਤੇਦਾਰ ਪਾਰਟੀ ਦਾ ਭਰੋਸੇਯੋਗ ਸੰਪਰਕ ਸੀ।

ਮੀਟਿੰਗ ਵਾਲੇ ਦਿਨ, ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ, ਦੂਸਰੇ ਸੂਬਾ-ਕਮੇਟੀ ਮੈਂਬਰਾਂ ਨਾਲੋਂ ਪਹਿਲਾਂ ਹੀ ਮੀਟਿੰਗ ਵਾਲੇ ਘਰ ਪਹੁੰਚੇ। ਰਾਧੇ-ਰਾਮ ਦੇ ਰਿਸ਼ਤੇਦਾਰ ਨੇ, ਸੱਤਿਆਜੀਤ ਦੀ ਲੌਂਗੋਵਾਲ ਵਾਲੀ ਭੂਆ ਵਲੋਂ ਰਾਧੇ-ਰਾਮ ਰਾਹੀ ਭੇਜਿਆ ਸੁਨੇਹਾ, ਸੱਤਿਆਜੀਤ ਨੂੰ ਦਿੱਤਾ। ਸੁਨੇਹਾ, ਭੂਆ ਨੇ ਸੱਤਿਆਜੀਤ ਨੂੰ ਮਿਲਕੇ ਜਾਣ ਲਈ ਭੇਜਿਆ ਸੀ। ਹੋਣ ਜਾ ਰਹੀ ਮੀਟਿੰਗ ਤੋਂ ਅਗਲੇ ਚਾਰ ਦਿਨ 'ਚ, ਸੱਤਿਆਜੀਤ ਨੂੰ ਪਾਰਟੀ ਦਾ ਕੋਈ ਬਹੁਤਾ ਜਰੂਰੀ ਕੰਮ ਵੀ ਨਹੀਂ ਸੀ। ਇਸੇ ਲਈ ਉਸ ਨੇ ਸੁਨੇਹਾ ਮਿਲਣ ਤੋਂ ਕੁਝ ਮਿੰਟ ਬਾਅਦ 'ਚ ਹੀ, ਉਜਾਗਰ ਮਾਹਮਦਪੁਰ ਨਾਲ ਮੀਟਿੰਗ ਦੀ ਸਮਾਪਤੀ ਤੋਂ ਪਿੱਛੋਂ ਭੂਆ ਨੂੰ ਮਿਲਣ ਜਾਣ ਦਾ ਪ੍ਰੋਗਰਾਮ ਬਣਾਉਣਾ ਸ਼ੁਰੂ ਕੀਤਾ। ਉਹਨਾਂ ਨੂੰ ਪ੍ਰੋਗਰਾਮ ਬਣਾਕੇ ਹਟਿਆਂ ਨੂੰ ਹਾਲੇ ਕੁੱਝ ਮਿੰਟ ਹੀ ਹੋਏ ਸਨ। ਇੰਨੇ ਨੂੰ ਬਾਬਾ ਠਾਕਰ ਦਾਸ ਅਤੇ ਹਰਦਿਆਲ ਹੋਰੀਂ ਆਏ। ਬਲਵੰਤ ਵੀ ਆਇਆ।

ਉਹ ਖਾਣਾ ਖਾਣ ਪਿੱਛੋਂ, ਮੀਟਿੰਗ ਕਰਨ ਲਈ, ਜਿਸ ਕਮਰੇ 'ਚ ਜਾਕੇ, ਡਹੇ ਮੰਜਿਆਂ 'ਤੇ ਬੈਠੇ, ਉਸ ਕਮਰੇ ਦੀ ਅੰਦਰਲੀ ਅਤੇ ਬੂਹੇ ਨੂੰ ਸਾਹਮਣੀ ਕੰਧ 'ਤੇ ਰਾਮ-ਲਛਮਣ, ਸ਼ਿਵਜੀ, ਕਈ ਭੁਜਾਵਾਂ ਵਾਲੀ ਦੇਵੀ ਅਤੇ ਕਈ ਹੋਰ ਦੇਵਤਿਆਂ ਦੀਆਂ ਤਸਵੀਰਾਂ ਵਾਲੇ ਕਲੰਡਰ ਵੀ ਲੱਗੇ ਹੋਏ ਸਨ। ਜਿਹੜੇ ਬਿਜਲੀ ਦੇ ਜਗ ਰਹੇ ਬਲਬ ਦੀ ਰੌਸ਼ਨੀ ਨਾਲ ਸਾਫ਼ ਨਜ਼ਰ ਆ ਰਹੇ ਸਨ। ਬਾਬਾ ਠਾਕਰ ਦਾਸ ਵਾਲੇ ਮੰਜੇ 'ਤੇ ਬੈਠੇ, ਲੰਮੇ ਕੱਦ, ਭਰਵੇਂ ਸਰੀਰ, ਦਾੜੀ-ਮੁੱਛਾਂ ਸੇਵ ਕੀਤੇ ਗੋਰੇ ਮੂੰਹ, ਘਸਮੈਲੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਵਾਲੇ ਹਰਦਿਆਲ ਨੇ ਚਿੰਤਾਜਨਕ ਨਜ਼ਰ ਨਾਲ, ਸੱਤਿਆਜੀਤ ਵਲ ਤੱਕਦਿਆਂ ਕਿਹਾ,

"ਕਾਮਰੇਡ! ਹੁਣ ਤਾਂ ਮੀਡੀਏ ਨੇ ਵੀ ਮੂੰਹ ਆਪਣੀਆਂ ਖਬਰਾਂ ਦੇਣੋ ਜਮਾਂ ਹੀ ਮੀਚ ਲਿਆ?"

ਹਰਦਿਆਲ ਦੀ ਗੱਲ ਦੇ ਜਵਾਬ 'ਚ ਸੱਤਿਆਜੀਤ ਦੇ ਬੋਲਣ ਤੋਂ ਪਹਿਲਾਂ ਬਲਵੰਤ ਬੋਲਿਆ,

"ਮੀਡੀਆ ਆਪਣੀਆਂ ਖ਼ਬਰਾ ਤਾਂ ਦੇਵੇ ਜੇ ਕੁਛ ਚੱਜ ਦਾ ਹੋ ਰਹਿਆ ਹੋਵੇ। ਪਾਰਟੀ ਹੇਠਾਂ ਤੋਂ ਲੈਕੇ ਸੈਂਟਰ ਤਕ ਖੱਖੜੀਆਂ-ਕਰੇਲੇ ਹੋਈ ਪਈ ਐ।..." ਬੋਲਦੇ-ਬੋਲਦੇ ਬਲਵੰਤ ਨੇ ਮਿਹਣਾ ਦੇਣ ਦੇ ਅੰਦਾਜ਼ 'ਚ ਕਿਹਾ..."...ਕਿੱਧਰ ਗਿਆ ਸਾਡਾ 1975 ਤੱਕ ਇਨਕਲਾਬ ਕਰਨ ਦਾ ਫੈਸਲਾ?"

"ਮੁੰਡਿਆ! ਗਲਤੀਆਂ ਵੀ ਉਸ ਤੋਂ ਹੁੰਦੀਐਂ ਜਿਹੜਾ ਕੁਛ ਕਰਦੈ...ਜੀਹਨੇ ਕੁਛ ਕਰਨਾ ਈ ਨੀ ਉਹ ਗਲਤੀਆਂ ਕੀ ਕਰੂ?" ਉਜਾਗਰ ਮਾਹਮਦਪੁਰ ਨੇ ਬਲਵੰਤ ਦੇ ਮਿਹਣੇ ਦਾ ਜਵਾਬ ਦਿੱਤਾ। ਸੱਤਿਆਜੀਤ ਸ਼ੁਰੂ ਹੋਈ ਆਪ-ਮੁਹਾਰੀ ਬਹਿਸ ਨੂੰ ਬੰਦ ਕਰਵਾਉਣ ਲਈ ਅਤੇ ਸੰਜੀਦਾ ਵਿਚਾਰ-ਵਟਾਂਦਰਾ ਸ਼ੁਰੂ ਕਰਵਾਉਣ ਲਈ ਬੋਲਿਆ,

"ਬਈ! ਮੈਂ ਸਾਰੇ ਸਾਥੀਆਂ ਨੂੰ ਅਪੀਲ ਕਰਦਾਂ, ਹੁਣ ਆਪਾਂ ਗੋਡੇ ਭੰਨੂ ਬਹਿਸ ਬੰਦ ਕਰੀਏ ਤੇ ਪਾਰਟੀ ਮੂਹਰੇ ਮੂੰਹ ਅੱਡੀ ਖੜੀਆਂ ਚਿੰਤਾਜਨਕ ਸਮੱਸਿਆਵਾਂ ਨੂੰ ਹੱਲ ਕਰਨ ਲਈ ਉਸਾਰੂ ਵਿਚਾਰ-ਵਟਾਂਦਰਾ ਕਰੀਏ।"



"ਫੇਰ ਈ ਗੱਡੀ ਲੀਹ ਪਕੜੇਗੀ" ਬਾਬੇ ਠਾਕਰ ਦਾਸ ਵਲੋਂ ਸੱਤਿਆਜੀਤ ਵਲੋਂ ਕੀਤੀ ਗਈ ਅਪੀਲ ਦੀ ਪ੍ਰੋੜਤਾ ਕੀਤੀ ਗਈ। ਬਲਵੰਤ ਅਤੇ ਉਜਾਗਰ ਮਾਹਮਦਪੁਰ ਵੀ ਸੰਜੀਦਾ ਵਿਚਾਰ-ਕਰਨ ਦੇ ਰੌਂਅ 'ਚ ਆਏ। ਹਰਦਿਆਲ ਅਤੇ ਬਾਬਾ ਠਾਕਰ ਦਾਸ ਪਹਿਲਾਂ ਹੀ ਸ਼ਾਂਤ-ਚਿੱਤ ਹੋਏ ਬੈਠੇ ਸਨ। ਉਹਨਾਂ ਵਲੋਂ ਸ਼ੁਰੂ ਕੀਤਾ ਗਿਆ ਵਿਚਾਰ-ਵਟਾਂਦਰਾ ਰਾਤ ਦੇ ਤਕਰੀਬਨ ਚਾਰ ਵਜੇ ਤੱਕ ਚੱਲਿਆ। ਆਖ਼ਰ ਉਹ ਇਸ ਨਤੀਜੇ 'ਤੇ ਪਹੁੰਚੇ ਕਿ ਪਾਰਟੀ ਦੇ ਜਥੇਬੰਦਕ ਢਾਂਚੇ ਦੀ ਮਾੜੀ ਹਾਲਤ, ਸਾਲ 1975 ਤੱਕ ਇਨਕਲਾਬ ਕਰਨ ਦੇ ਗਲਤ ਫੈਸਲਾ ਲੰਮੇ ਸਮੇਂ ਤੋਂ ਕੇਂਦਰੀ ਕਮੇਟੀ ਦੀ ਮੀਟਿੰਗ ਨਾ ਹੋਣ, ਪੀਕਿੰਗ ਰੇਡੀਓ ਤੋਂ ਆ ਰਹੇ ਲਿਨਪਿਆਉਵਾਦ, ਜਮਾਤੀ ਦੁਸਮਣ ਦੇ ਸਫਾਏ ਨੂੰ ਘੋਲ ਦੀ ਇੱਕੋ ਇੱਕ ਸ਼ਕਲ ਮੰਨਣ ਅਤੇ ਘੋਲ ਦੀਆਂ ਜਨਤਕ ਸ਼ਕਲਾਂ ਨੂੰ ਰੱਦ ਕਰਨ ਜਿਹੇ ਚਿੰਤਾਜ਼ਨਕ ਪੱਖਾਂ ਨੂੰ ਲੈਕੇ, ਜਲਦੀ ਤੋਂ ਜਲਦੀ ਕਾਮਰੇਡ ਚਾਰੂ ਮਜੂਮਦਾਰ ਨਾਲ ਤਾਲਮੇਲ ਕੀਤਾ ਜਾਵੇ। ਇਹਨਾਂ ਪੱਖਾਂ ਨੂੰ ਵਿਚਾਰਨ ਲਈ ਉਸਨੂੰ ਕੇਂਦਰੀ ਕਮੇਟੀ ਦੀ ਜਲਦੀ ਤੋਂ ਜਲਦੀ ਮੀਟਿੰਗ ਸੱਦਣ ਲਈ ਕਿਹਾ ਜਾਵੇ। ਉਸ ਨਾਲ ਤਾਲਮੇਲ ਕਰਨ ਲਈ ਸੱਤਿਆਜੀਤ, ਉਜਾਗਰ ਮਾਹਮਦਪੁਰ ਅਤੇ ਬਲਵੰਤ ਦੀ ਜ਼ਿੰਮੇਵਾਰੀ ਲਾਈ ਗਈ। ਮੀਟਿੰਗ ਸਮਾਪਤ ਹੋਣ ਤੋਂ ਤੁਰੰਤ ਬਾਅਦ ਬਲਵੰਤ ਆਪਣਾ ਸਾਇਕਲ ਲੈ ਕੇ, ਰਾਤ ਦੇ ਹਨੇਰੇ 'ਚ ਰਵਾਨਾ ਹੋਇਆ। ਹਰਦਿਆਲ ਅਤੇ ਬਾਬਾ ਠਾਕਰ ਦਾਸ ਆਪਣਾ-ਆਪਣਾ ਸਾਇਕਲ ਫੜ-ਕੇ, ਬਲਵੰਤ ਤੋਂ ਤਕਰੀਬਨ ਅੱਧਾ ਘੰਟਾ ਪਿੱਛੋਂ ਉੱਥੋਂ ਤੁਰੇ। ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਨੇ, ਸੁਰੱਖਿਅਤਾ ਵਾਲੇ ਪੱਖ ਨੂੰ ਧਿਆਨ ਵਿਚ ਰੱਖਦਿਆਂ, ਉੱਥੋਂ ਸ਼ਾਮ ਦੇ ਪੰਜ ਵਜੇ ਦੇ ਲਗਭਗ ਤੁਰਨ ਦਾ ਵਿਚਾਰ ਬਣਾਇਆ ਹੋਇਆ ਸੀ। ਕਿਉਂਕਿ ਰਾਧੇ ਰਾਮ ਦੇ ਰਿਸਤੇਦਾਰਾਂ ਦੇ ਪਿੰਡੋਂ ਉਹ ਪੰਜ ਵਜੇ ਸਾਇਕਲਾਂ 'ਤੇ ਚੱਲ ਕੇ ਤਕਰੀਬਨ ਰਾਤ ਦੇ ਅੱਠ-ਸਵਾ ਅੱਠ ਵਜੇ ਦੇ ਕਰੀਬ ਲੌਂਗੋਵਾਲ ਪਹੁੰਚ ਸਕਦੇ ਸਨ।

ਬਿਨਾਂ ਸ਼ੱਕ ਸੱਤਿਆਜੀਤ ਦਾੜੀ-ਮੁੱਛਾਂ ਦੀ ਸ਼ੇਵ ਕਰਾਈ ਹੋਣ ਅਤੇ ਸਿਰ ਦੇ ਕੱਟੇ ਵਾਲਾਂ ਦੀਆਂ ਕਾਲੀਆਂ-ਧੌਲੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਹੋਣ ਕਰਕੇ ਲੌਂਗੋਵਾਲ ਵਾਲੇ ਆਪਣੇ ਸਧਾਰਨ ਜਾਣਕਾਰਾਂ ਦੀ ਪਛਾਣ ਵਿਚ ਆਉਣਾ ਮੁਸ਼ਕਲ ਸੀ। ਇਸ ਦੇ ਨਾਲ ਹੀ ਉਸ ਨੇ ਆਪਣਾ ਪਹਿਰਾਵਾ ਵੀ ਬਦਲਿਆ ਹੋਇਆ ਸੀ ਜਿਸ ਕਰਕੇ ਉਹ ਸੱਤਿਆਜੀਤ ਦੀ ਥਾਂ ਸਧਾਰਨ ਜਾਣਕਾਰਾਂ ਨੂੰ ਕੋਈ ਬ੍ਰਾਹਮਣ-ਬਾਣੀਆਂ ਹੋਣ ਦਾ ਭੁਲੇਖਾ ਪਾ ਸਕਦਾ ਸੀ। ਪਰ ਇਸ ਸਭ ਕੁੱਝ ਦੇ ਬਾਵਜੂਦ ਵੀ ਉਸ ਨੇ ਦਿਨੇ ਲੌਂਗੋਵਾਲ ਦੀ ਜੂਹ 'ਚ ਦਾਖਲ ਹੋਣ ਦਾ ਜੋਖ਼ਮ ਮੁੱਲ ਲੈਣਾ ਠੀਕ ਨਹੀਂ ਸਮਝਿਆ ਸੀ।

ਸ਼ਾਮ ਦੇ ਪੰਜ ਵਜੇ, ਉਹਨਾਂ ਦੋਵਾਂ ਨੇ ਪਟਵਾਰੀਆਂ ਦੇ ਥੈਲੇ ਵਰਗੇ ਥੈਲੇ ਆਪਣੇ ਸਾਇਕਲਾਂ ਦੇ ਹੈਂਡਲਾਂ ਨਾਲ ਗੰਢ ਦੇਕੇ ਬੰਨੇ। ਫੇਰ ਰਾਧੇ ਰਾਮ ਦੇ ਰਿਸ਼ਤੇਦਾਰਾਂ ਕੋਲੋਂ ਵਿਦਾਇਗੀ ਲਈ ਅਤੇ ਆਪਣੇ-ਆਪਣੇ ਸਾਇਕਲ 'ਤੇ ਸਵਾਰ ਹੋਏ। ਸਾਇਕਲ ਸਿੱਧੇ ਆਮ ਰਾਹ ਪਾਉਣ ਦੀ ਬਜਾਏ ਉਹਨਾਂ ਨੇ, ਬਾਜਰਿਆਂ, ਮੋਠਾਂ, ਗੁਆਰਿਆਂ, ਚਰ੍ਹੀਆਂ ਅਤੇ ਕਪਾਹਾਂ ਦੇ ਖੇਤਾਂ ਵਿੱਚ ਦੀ ਜਾਂਦੀ ਡੰਡੀ ਪਾਏ। ਡੰਡੀ ਵਿਚ ਜਦ ਰੇਤਾ ਆ ਜਾਂਦਾ ਤਾਂ ਉਹ ਸਾਇਕਲ ਤੋਂ ਉਤਰਕੇ ਸਾਇਕਲ ਰੋੜਦੇ ਪੈਦਲ ਤੁਰਨ ਲੱਗ ਜਾਂਦੇ। ਰੇਤਾ ਆਉਣਾ ਬੰਦ ਹੋ ਜਾਂਦਾ ਤਾਂ ਫੇਰ ਸਾਇਕਲਾਂ 'ਤੇ ਚੜ੍ਹ ਜਾਂਦੇ। ਡੰਡੀ ਦੇ ਆਸੇ-ਪਾਸੇ ਦੇ ਖੇਤਾਂ ਵਿਚਲੇ ਰੁੱਖਾਂ ਉਤਲੇ ਪੰਛੀ, ਉਹਨਾਂ ਦੇ ਸਾਇਕਲਾਂ ਦਾ ਖੜਕਾ

ਸੁਣਦੇ, ਚੀਕ-ਚਿਹਾੜਾ ਪਾਉਣ ਲੱਗਦੇ। ਖੇਤਾਂ ਵਿਚੋਂ ਕੰਮ ਕਰਕੇ, ਡੰਡੀ-ਡੰਡੀ ਆਪਣੇ ਘਰਾਂ ਨੂੰ ਜਾਂਦੇ ਕਾਮੇ, ਉਹਨਾਂ ਅਜਨਬੀਆਂ ਵੱਲ ਹੈਰਾਨੀ ਨਾਲ ਤੱਕਦੇ।....

ਇੰਝ ਕਦੇ ਸਾਈਕਲ 'ਤੇ ਅਤੇ ਕਦੇ ਸਾਈਕਲ ਰੇੜ੍ਹ ਕੇ ਵਾਟ ਮੁਕਾਉਂਦੇ, ਉਹ ਸੂਰਜ ਦੇ ਤ੍ਰਿਕਾਲਾਂ ਦਾ ਰੂਪ ਧਾਰਨ ਕਰਨ ਦੇ ਨਾਲ ਹੀ ਲੌਂਗੋਵਾਲ ਦੀ ਜੂਹ 'ਚ ਦਾਖਲ ਹੋਏ। ਮੂੰਹ-ਹਨ੍ਹੇਰਾ ਹੋਣ ਦੀ ਉਡੀਕ ਵਿਚ, ਉਹਨਾਂ ਨੇ ਸਾਇਕਲ ਚਲਾਉਣ ਦੀ ਰਫਤਾਰ ਬਹੁਤ ਹੀ ਘੱਟ ਕੀਤੀ। ਜਦ ਉਹਨਾਂ ਦੇ ਸਾਇਕਲ ਲੌਂਗੋਵਾਲ ਪਿੰਡ ਵਿਚ ਦਾਖਲ ਹੋਏ ਉਦੋਂ ਪਿੰਡ ਦੀਆਂ ਬੀਹੀਆਂ 'ਚ, ਹਨ੍ਹੇਰੇ ਦੇ ਨਾਲ-ਨਾਲ ਸੁਨ੍ਹ-ਸਰਾਂ ਵੀ ਪਸਰੀ ਹੋਈ ਸੀ।

ਸੱਤਿਆਜੀਤ ਦੇ ਅਚੇਤ ਮਨ ਵਿਚਲਾ ਬੇਗਮ ਦਾ ਬਿੰਬ ਆਪ-ਮੁਹਾਰੇ ਹੀ ਉਸ ਦੇ ਸੁਚੇਤ ਮਨ ਵਿਚ ਆਇਆ। ਉਹ ਬੇਗਮ ਦੇ ਬਿੰਬ ਤੇ ਯਾਦਾਂ ਨਾਲ ਵਿਚਰਦਾ, ਆਪਣਾ ਸਾਇਕਲ ਉਜਾਗਰ ਮਾਹਮਦਪੁਰ ਦੇ ਸਾਇਕਲ ਦੇ ਮੂਹਰੇ ਲਾਈ ਜਾ ਰਿਹਾ ਸੀ। ਉਹਨਾਂ ਦੇ ਸਾਇਕਲ, ਭੂਆ-ਕੇ ਬੀਹੀ ਉਤਲੇ, ਮੋਟੀਆਂ ਲਟੈਣਾ ਵਾਲੇ ਦਰਵਾਜ਼ੇ ਦੇ ਮੂਹਰੇ ਪਹੁੰਚਕੇ ਰੁਕੇ। ਉਹ ਸਾਇਕਲਾਂ 'ਤੋਂ ਹੇਠਾਂ ਉਤਰੇ। ਵੱਡੇ-ਪੁਰਾਣੇ ਤਖਤਿਆਂ ਵਾਲਾ ਬੂਹਾ, ਅੰਦਰੋਂ ਬੰਦ ਸੀ। ਸੱਤਿਆਜੀਤ ਨੇ ਬੂਹਾ ਹੌਲੀ-ਹੌਲੀ, ਤਿੰਨ-ਚਾਰ ਵਾਰ ਥਪ-ਥਪਾਇਆ। ਉਹਨਾਂ ਨੂੰ ਬੂਹੇ ਦੇ ਅੰਦਰ ਵੱਲੋਂ ਆਉਂਦੀ ਪੈੜ-ਚਾਲ ਸੁਣਾਈ ਦੇਣ ਲੱਗੀ। ਫੇਰ ਅੰਦਰੋਂ ਕਿਸੇ ਨੇ ਬੂਹਾ ਖੋਲ੍ਹਣਾ ਸ਼ੁਰੂ ਕੀਤਾ। ਬੂਹਾ ਖੁਲ੍ਹਣ ਦੇ ਨਾਲ ਹੀ, ਉਹਨਾਂ ਨੂੰ ਇੱਕ ਹਥਲੀ ਸੋਟੀ ਦੇ ਸਹਾਰੇ ਖੜੀ ਬੁੱਢੀ ਔਰਤ ਦਿਸੀ। ਉਸ ਬੁੱਢੀ ਔਰਤ ਨੇ ਧੁੰਦਲੇ-ਮੋਟੇ ਸ਼ੀਸ਼ਿਆਂ ਵਾਲੀ ਐਨਕ 'ਤੋਂ ਥੋੜਾ ਉਤਾਂਹਾ ਤੇ ਝੁਰੜੀਆਂ ਭਰੇ ਮੱਥੇ 'ਤੇ ਹੱਥ ਟੇਡਾ ਖੜਾ ਕਰਕੇ ਕੰਬਦੀ ਆਵਾਜ਼ 'ਚ ਪੁੱਛਿਆ,

"ਵੇ ਕਿਹੜੇਉਂ ਭਾਈ ਤੁਸੀਂ ਐਨੇ ਸੋਤੇ?"

"ਘਰ ਦੇ-ਈਆਂ ਭੂਆ!" ਬਹੁਤ ਹੌਲੀ ਅਵਾਜ਼ 'ਚ ਭੂਆ ਦੇ ਸਵਾਲ ਦਾ ਜਵਾਬ ਦਿੰਦੇ ਸੱਤਿਆਜੀਤ ਨੇ ਉਜਾਗਰ ਮਾਹਮਦਪੁਰ ਦੇ ਸਾਇਕਲ ਦੇ ਪਿੱਛੇ ਆਪਣਾ ਸਾਇਕਲ ਬੂਹੇ ਤੋਂ ਅੰਦਰ ਕੀਤਾ। ਭੂਆ ਹੱਥ ਵਿਚਲੀ ਸੋਟੀ ਦੇ ਸਹਾਰੇ ਤੁਰਦੀ ਅਤੇ ਐਨਕ ਦੇ ਮੋਟੇ-ਧੁੰਦਲੇ ਸ਼ੀਸ਼ਿਆਂ ਵਿਚ ਦੀ ਉਹਨਾਂ ਵੱਲ ਤੱਕਦੀ ਬੋਲੀ,

"ਬੁਰਾ ਤਾਂ ਮਨਾਇਓ ਨਾ ਭਾਈ! ਮੇਰੇ ਤਾਂ ਪਛਾਣ 'ਚ ਨਹੀਂ ਆਏ ਛੁੱਬੜੀ ਦੇ ਤੁਸੀਂ?'

"ਭੂਆ ਬੂਹਾ ਬੰਦ ਕਰਕੇ ਅਗਾਂਹਾ ਅੰਦਰ ਆਜਾ...ਪਛਾਣ 'ਚ ਵੀ ਆ ਜਾਂਦੇ ਆਂ।"

ਸੱਤਿਆਜੀਤ ਅਤੇ ਮਾਹਮਦਪੁਰ ਸਾਇਕਲ ਲੈ ਕੇ ਅਗਾਹਾਂ ਘਰ ਦੇ ਵਿਹੜੇ ਵਿਚ ਚਲੇ ਗਏ। ਭੂਆ ਦਾ ਮੁੰਡਾ ਅਤੇ ਉਸ ਮੁੰਡੇ ਦੀ ਪਤਨੀ ਨੇ ਜਦੋਂ, ਲਾਲਟੈਣ ਦੇ ਮੱਧਮ ਚਾਨਣ ਵਿਚ, ਸੱਤਿਆਜੀਤ ਨੂੰ ਪਛਾਣਿਆਂ ਤਾਂ ਉਹਨਾਂ ਦੋਵਾਂ ਨੂੰ ਚਾਅ ਚੜ੍ਹ ਗਿਆ। ਸੱਤਿਆਜੀਤ ਹੋਰਾਂ ਨੇ ਆਪਣੇ ਸਾਇਕਲ ਸਬ੍ਹਾਤ ਵਿਚ ਖੜੇ ਕੀਤੇ। ਸੱਤਿਆਜੀਤ ਨੇ ਪਿਆਰ ਅਤੇ ਸਤਿਕਾਰ ਭਰੇ ਜਜ਼ਬੇ ਨਾਲ ਭੂਆ ਦੇ ਚਰਨ ਛੂੰਹਦਿਆਂ ਕਿਹਾ,

"ਜੀਤ ਐਂ ਭੂਆ! ਮੈਂ ਤਾਂ..." .

"ਜੀਤ ਐਂ ਪੁੱਤ ਤੂੰ...।" ਭੂਆ ਨੇ ਮਮਤਾ ਭਰੇ ਮੋਹ ਨਾਲ ਸੱਤਿਆਜੀਤ ਨੂੰ ਆਪਣੀਆਂ ਬਾਹਵਾਂ ਦੀ ਬੁੱਕਲ ਵਿੱਚ ਲੈ ਕੇ ਅਤੇ ਦੋ ਢਾਈ ਸੈਕਿੰਟ ਆਪਣੀ ਛਾਤੀ



ਨਾਲ ਲਾਕੇ ਘੁੱਟੀ ਰੱਖਿਆ। ਨੱਕੋ-ਨੱਕ ਖੁਸ਼ੀ ਨਾਲ ਭਰੀ ਭੂਆ ਤੋਂ ਬੋਲਿਆ ਨਹੀਂ ਜਾ ਰਿਹਾ ਸੀ। ਉਸ ਨੇ ਹੌਲੀ-ਹੌਲੀ ਮਮਤਾ ਨਾਲ ਛਲਕਦੇ ਮਨ 'ਤੇ ਕਾਬੂ ਪਾਇਆ। ਫੇਰ ਉਹ ਸੱਤਿਆਜੀਤ ਕੋਲ ਮੰਜੇ 'ਤੇ ਬੈਠੀ। ਭੂਆ ਦਾ ਲੜਕਾ, ਉਜਾਗਰ ਸਿਉਂ ਮਾਹਮਦਪੁਰ ਵਾਲੇ ਮੰਜੇ 'ਤੇ ਬੈਠ ਗਿਆ ਸੀ। ਕੁੱਝ ਮਿੰਟ ਉਹਨਾਂ ਨੇ ਇੱਕ-ਦੂਜੇ ਦਾ ਹਾਲ-ਚਾਲ ਪੁੱਛਣ ਦੱਸਣ ਵਿਚ ਗੁਜਾਰੇ। ਰੋਟੀ ਖਾਣ ਤੇ ਦੁੱਧ ਪੀਣ ਤੋਂ ਕੁੱਝ ਮਿੰਟ ਪਿੱਛੋਂ ਉਜਾਗਰ ਮਾਹਮਦਪੁਰ ਵਿਛਾਏ ਬਿਸਤਰੇ ਦੇ ਲੜ ਹੇਠ ਆਪਣਾ ਸੰਦ ਰੱਖ ਕੇ, ਮਾਓ ਦੀ ਕਥਨਾਵਲੀ ਦਾ ਪੰਜਾਬੀ ਤਰਜਮਾ ਪੜ੍ਹਨ ਲੱਗਿਆ। ਭੂਆ ਦੀ ਨੂੰਹ, ਦੂਸਰੇ ਕਮਰੇ ਵਿਚ ਬੱਚਿਆਂ ਕੋਲ ਜਾ ਕੇ ਪਈ। ਸੱਤਿਆਜੀਤ, ਭੂਆ ਅਤੇ ਭੂਆ ਦੇ ਲੜਕੇ ਦਰਮਿਆਨ ਗੱਲਾਂ ਦੀ ਲੜੀ ਸ਼ੁਰੂ ਹੋਈ। ਉਹਨਾਂ ਦੀਆਂ ਗੱਲਾਂ ਦਾ ਵਿਸ਼ਾ, ਸੱਤਿਆਜੀਤ ਦੇ ਬਾਪੂ ਭਗਵਾਨ ਸਿੰਘ ਅਤੇ ਭੂਆ ਦੇ ਪਰਿਵਾਰ ਸੰਬੰਧੀ ਪੁਲਿਸ ਵੱਲੋਂ ਧਾਰਨ ਕੀਤੇ ਗਏ ਜ਼ਾਲਮਾਨਾ ਰਵੱਈਏ ਅਤੇ ਸੱਤਿਆਜੀਤ ਦੇ ਵੱਡੇ ਭਰਾ ਪਛਮਣ ਵੱਲੋਂ ਕੀਤੀ ਗਈ ਚਾਰ ਸੌ ਵੀਹ ਨਾਲ ਸਬੰਧਤ ਸੀ। ਸੱਤਿਆਜੀਤ ਦੀ ਭੂਆ ਅਤੇ ਭੂਆ ਦੇ ਪੁੱਤਰ ਨੇ ਸੱਤਿਆਜੀਤ ਹੋਰਾਂ ਨੂੰ ਜੋ ਜਾਣਕਾਰੀ ਰਾਤ ਦੇ ਤਕਰੀਬਨ ਦੋ-ਸਵਾ ਦੋ ਵਜੇ ਤੱਕ ਗੱਲਾਂ ਕਰਦਿਆਂ ਦਿੱਤੀ, ਉਸ ਜਾਣਕਾਰੀ ਨਾਲ ਸੱਤਿਆਜੀਤ ਨੂੰ ਪਹਿਲਾਂ ਐਧਰੋਂ-ਔਧਰੋਂ ਮਿਲਦੀ ਰਹੀ ਜਾਣਕਾਰੀ ਦੀ ਪੁਸ਼ਟੀ ਹੋਈ।

ਉਸ ਜਾਣਕਾਰੀ ਦਾ ਸਾਰਅੰਸ਼ ਸੀ ਕਿ ਸੱਤਿਆਜੀਤ ਦੇ ਪਿਤਾ ਭਗਵਾਨ ਸਿੰਘ ਅਤੇ ਲੌਂਗੋਵਾਲ ਵਾਲੀ ਭੂਆ ਦੇ ਪਰਿਵਾਰ ਨੂੰ ਪੁਲਿਸ ਅਕਸਰ ਹੀ ਥਾਣੇ ਬੁਲਾਉਂਦੀ ਰਹਿੰਦੀ ਸੀ। ਕਈ-ਕਈ ਦਿਨ ਹਵਾਲਾਤ ਵਿਚ ਬੰਦ ਕਰੀ ਰੱਖਦੀ ਸੀ। ਮਾਨਸਿਕ ਅਤੇ ਸਰੀਰਿਕ ਤਸੀਹੇ ਦੇਣ ਵਿਚ ਕੋਈ ਕਸਰ ਨਹੀਂ ਛੱਡਦੀ ਸੀ। ਪੁਲਿਸ ਅਕਸਰ ਏਹੋ ਕਹਿੰਦੀ ਸੀ- 'ਵੱਡੇ ਨਕਸਲੀਏ ਨੂੰ ਥੋਡੇ ਹੱਡਾਂ ਵਿਚੋਂ ਕੱਢਕੇ ਹਟਣੈ।' ਸੱਤਿਆਜੀਤ ਦੀ ਲੌਂਗੋਵਾਲ ਵਾਲੀ ਭੂਆ ਦੇ ਮਾਲ-ਡੰਗਰ ਦੇ ਤਾਂ ਪੁਲਿਸ ਵੱਲੋਂ ਰੱਸੇ ਵੀ ਵੱਢੇ ਗਏ ਸਨ। ਫਸਲਾਂ ਵੀ ਉਜਾੜੀਆਂ ਗਈਆਂ ਸਨ। ਔਰਤਾਂ ਨੂੰ ਬਚਨ-ਕੁਬਚਨ ਵੀ ਬੋਲੇ ਗਏ ਸਨ। ਭਗਵਾਨ ਸਿੰਘ ਨੂੰ ਪੁਲਿਸ ਹੱਥੋਂ ਹੁੰਦੀ ਆਪਣੀ ਬੇਇਜਤੀ ਦਾ ਇੰਨਾ ਦੁੱਖ ਨਹੀਂ ਹੁੰਦਾ ਸੀ ਜਿੰਨਾ ਦੁੱਖ ਆਪਣੀ ਲੌਂਗੋਵਾਲ ਵਾਲੀ ਭੈਣ ਦੇ ਪਰਵਾਰ ਦੀ ਪੁਲਿਸ ਹੱਥੋਂ ਹੁੰਦੀ ਦੁਰਦਸ਼ਾ ਦਾ ਮਹਿਸੂਸ ਹੁੰਦਾ ਰਹਿਆ ਸੀ। ਇਸੇ ਦੁੱਖ ਦੇ ਮਾਰੇ ਭਗਵਾਨ ਸਿੰਘ ਨੂੰ ਦਿਲ 'ਤੇ ਪੱਥਰ ਰੱਖ ਕੇ, ਪਛਮਣ ਵਲੋਂ ਸੱਤਿਆਜੀਤ ਨੂੰ ਬੇਦਖ਼ਲ ਕਰਨ ਲਈ ਭਰੇ ਫਾਰਮ ਉੱਤੇ, ਦਸਖਤ ਕਰਨ ਲਈ ਬੇਬਸ ਹੋਣਾ ਪਿਆ ਸੀ। ਪਰ ਉਹ ਬੇਦਖਲ ਕਰਨ ਵਾਲਾ ਫਾਰਮ ਪਹਾੜ ਦਾ ਰੂਪ ਧਾਰਨ ਕਰਕੇ ਭਗਵਾਨ ਸਿੰਘ ਦੇ ਦਿਲ-ਦਿਮਾਗ ਨੂੰ ਮਣਾਂ-ਮੂਹੀਂ ਭਾਰ ਹੇਠ ਕੁਚਲਣ ਲੱਗ ਪਿਆ ਸੀ। ਉਸ ਦੀਆਂ ਅੱਖਾਂ ਵਿਚੋਂ ਆਪ-ਮੁਹਾਰਾ ਨੀਰ ਵਗਦਾ ਰਹਿਣ ਲੱਗ ਪਿਆ ਸੀ। ਦੇਹ ਦਿਨੋ-ਦਿਨ ਹਾਰਨ ਲੱਗੀ ਸੀ। ਨਜ਼ਰ ਨੇ ਜਵਾਬ ਦੇਣਾ ਸ਼ੁਰੂ ਕੀਤਾ ਹੋਇਆ ਸੀ। ਨੀਮ-ਪਾਗਲ ਹਾਲਤ ਵਿਚ, ਭਗਵਾਨ ਸਿੰਘ ਆਪ-ਮੁਹਾਰੇ ਸੱਤਿਆਜੀਤ ਨੂੰ ਹਾਕਾਂ ਮਾਰਨ ਲੱਗ ਜਾਂਦਾ ਸੀ।

ਇਹ ਜਾਣਕਾਰੀ ਦੇਣ ਦੌਰਾਨ ਸੱਤਿਆਜੀਤ ਦੀ ਭੂਆ ਅਤੇ ਭੂਆ ਦੇ ਪੁੱਤਰ ਨੇ ਪਛਮਣ ਲਈ 'ਬੇਈਮਾਨ' 'ਦੁਸ਼ਟ' 'ਪਾਪੀ' ਅਤੇ 'ਦੋਜਕੀ' ਜਿਹੇ ਸ਼ਬਦ ਦੀ ਵਾਰ-ਵਾਰ ਵਰਤੋਂ ਕੀਤੀ ਸੀ। ਸੱਤਿਆਜੀਤ ਨੂੰ ਪਛਮਣ ਵੱਲੋਂ ਆਪਣੇ ਹਿੱਸੇ ਦਾ ਘਰ ਅਤੇ ਜ਼ਮੀਨ ਹੜੱਪੇ ਜਾਣ ਦਾ ਇਨਾ ਦੁੱਖ ਮਹਿਸੂਸ ਨਹੀਂ ਹੋ ਰਿਹਾ ਸੀ ਜਿੰਨਾ ਦੁੱਖ

ਉਸ ਦੇ ਵਿਅਕਤੀਤਵ ਵਿਚ ਆਏ ਨਿਘਾਰ ਦਾ ਮਹਿਸੂਸ ਹੋ ਰਿਹਾ ਸੀ।

"ਪੈਸੇ ਦੀ ਸੋਚ ਵਾਲਿਆਂ ਲਈ ਭੂਆ! ਰਿਸ਼ਤੇ-ਨਾਤੇ ਕੋਈ ਅਰਥ ਨਹੀਂ ਰੱਖਦੇ ਹੁੰਦੇ... ਤੁਸੀਂ ਬਾਪੂ ਦਾ ਪਤਾ-ਸੁਤਾ ਕਰਦੇ ਰਿਹਾ ਕਰੋ।'

"ਬੱਚਾ! ਉਹਦਾ ਦੁਖਾਂ ਦੇ ਜੀ ਦਾ ਤਾਂ ਪਤਾ-ਸੁਤਾ ਕਰਦੇ ਰਹਿਨੇ ਆਂ। ਅੱਗੇ ਨੂੰ ਵੀ ਕਰਦੇ ਰਹਾਂਗੇ। ਉਹ ਕੇੜ੍ਹਾ ਸਾਡੀ ਖਾਤਰ ਕੋਈ ਓਪਰੈ...ਅੰਮੜੀ ਜਾਇਐ।"

"ਮਾਮੇ ਨੂੰ ਏਥੇ ਲਿਆਉਣ ਖਾਤਰ ਬਾਈ-ਜੀਤ ਸਿਆਂ! ਅਸੀਂ ਕਈ ਵਾਰ ਵਾਹਣੇ ਵਾਹ ਹਟੇ ਆਂ...ਪਰ ਉਹ ਸਾਡੇ ਕੋਲੇ ਰਹਿੰਦਾ ਹੀ ਨਹੀਂ। ਭੁੱਲਿਆ-ਚੁੱਕਿਆ ਜੇ ਕਦੇ ਮਿਲਣ ਆਜੂ ਤਾਂ ਸੰਗਰੂਰ ਨੂੰ ਭੱਜੂ। ਸੰਗਰੂਰ ਪਤਾ ਨੀ ਉਹਦੇ ਕੀ ਅੰਬ ਲਾਏ ਐ?"

"ਛੋਟੇ ਭਾਈ! ਚਾਚਾ ਭਗਵਾਨ ਸਿਉਂ ਸੰਗਰੂਰ ਨਹੀਂ ਛੱਡ ਸਕਦਾ" ਉਜਾਗਰ ਮਾਹਮਦਪੁਰ ਨੇ ਵੀ ਚਲਦੀਆਂ ਗੱਲਾਂ ਵਿਚ ਸ਼ਮੂਲੀਅਤ ਕੀਤੀ। ਉਹਨਾਂ ਦਰਮਿਆਨ ਚਲਦੀਆਂ ਗੱਲਾਂ ਦੀ ਲੜੀ, ਘਰ ਦੇ ਵਿਹੜੇ ਅੰਦਰਲੇ ਕੁੱਕੜ-ਕੁੱਕੜੀਆਂ ਦੇ ਖੁੱਡੇ ਵਿਚਲੇ ਚਿਤਲੇ ਕੁੱਕੜ ਦੇ, ਲੰਮੀ ਵਾਂਗ ਦੇਣ ਤੋਂ ਕੁੱਝ ਮਿੰਟ ਪਿੱਛੋਂ, ਟੁੱਟੀ। ਭੂਆ ਨੇ ਆਪਣੀ ਨੂੰਹ ਨੂੰ ਚਾਹ ਕਰਨ ਲਈ ਹਾਕ ਮਾਰੀ। ਉਹ ਪੰਦਰਾਂ-ਵੀਹ ਮਿੰਟਾਂ ਵਿਚ ਚਾਹ ਕਰਕੇ ਲਿਆਈ। ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਦੌਰਾਨ ਉਹਨਾਂ ਨੇ ਚਾਹ ਪੀਤੀ। ਫੇਰ ਸੱਤਿਆਜੀਤ ਅਤੇ ਉਜਾਗਰ ਜਾਣ ਲਈ ਤਿਆਰ ਹੋਣ ਲੱਗੇ। ਭੂਆ ਅਤੇ ਭੂਆ ਦੇ ਪੁੱਤਰ ਨੇ ਉਹਨਾਂ ਨੂੰ ਕਿਹਾ ਕਿ ਮਹੀਨੇ-ਦੋ ਮਹੀਨੇ ਪਿੱਛੋਂ ਉਹ ਰਾਤ-ਬਰਾਤੇ ਆ ਕੇ ਮਿਲ ਜਾਇਆ ਕਰਨ। ਉਹਨਾਂ ਨੇ ਜਵਾਬ ਵਿਚ ਕਿਹਾ ਕਿ ਸਮਾਂ ਮਿਲਣ 'ਤੇ ਉਹ ਜ਼ਰੂਰ ਆਇਆ ਕਰਨਗੇ। ਫੇਰ ਉਹਨਾਂ ਨੇ ਥੈਲੇ ਚੁੱਕ ਕੇ, ਪਹਿਲਾਂ ਭੂਆ ਦੇ ਪੈਰੀਂ ਹੱਥ ਲਾਏ। ਭੂਆ ਨੇ ਉਹਨਾਂ ਦਾ ਸਿਰ ਪਲੋਸਦਿਆਂ ਉਹਨਾਂ ਨੂੰ ਲੰਮੀ ਉਮਰ ਦੀਆਂ ਅਸੀਸਾਂ ਦਿੱਤੀਆਂ। ਫੇਰ ਉਹਨਾਂ ਨੇ ਭੂਆ ਦੇ ਪੁੱਤਰ ਨਾਲ ਹੱਥ ਮਿਲਾਏ। ਥੈਲੇ ਆਪਣੇ-ਆਪਣੇ ਸਾਇਕਲ ਦੇ ਹੈਂਡਲ ਨਾਲ ਬੰਨੇ ਅਤੇ, ਭੂਆ ਕੇ ਘਰੋਂ ਚੌਕਸੀ ਨਾਲ ਨਿਕਲ ਗਏ। ਉਹ ਬਾਹਰ ਚੰਨ-ਤਾਰਿਆਂ ਦੀ ਚਾਨਣੀ ਦੀ ਬੁੱਕਲ ਵਿਚ ਘੂਕ ਸੁੱਤੀ ਪਈ ਬੀਹੀ ਵਿਚ ਆ-ਕੇ, ਆਪਣੇ-ਆਪਣੇ ਸਾਇਕਲ 'ਤੇ ਸਵਾਰ ਹੋਏ।

## ਛੱਬੀ

ਪੰਜਾਬ ਦੇ ਪਿੰਡਾਂ ਅੰਦਰਲੀ ਪ੍ਰਚੱਲਤ ਇਹ ਕਹਾਵਤ 'ਰੱਬ ਨੇ ਦਿੱਤੀਆਂ ਗਾਜਰਾਂ ਵਿੱਚੇ ਰੰਬਾ ਰੱਖ' ਇੱਕ ਤਰ੍ਹਾਂ ਸੱਚੀ ਸਾਬਤ ਹੋਈ। ਕਿਉਂਕਿ ਸੱਤਿਆਜੀਤ ਦਿੱਲੀ ਦੇ ਕਿਸੇ ਪਾਰਟੀ-ਸਾਥੀ ਕੋਲ ਕਾਮਰੇਡ ਚਾਰੂ ਮਜੂਮਦਾਰ ਨਾਲ ਜਲਦੀ ਤਾਲਮੇਲ ਕਰਨ ਦੀ ਤਾਂਘ ਨਾਲ, ਚਾਰੂ ਮਜੂਮਦਾਰ ਦੇ ਕਿਸੇ ਮਿਲਣ-ਟਿਕਾਣੇ ਦਾ ਪਤਾ-ਸੁਤਾ ਕਰਨ ਗਿਆ ਸੀ। ਪਰ ਸਬੱਬ ਇਹ ਬਣਿਆ ਕਿ ਉਸ ਨੂੰ ਉਸ ਪਾਰਟੀ ਸਾਥੀ ਕੋਲ ਖੁਦ ਚਾਰੂ ਮਜੂਮਦਾਰ ਹੀ ਮਿਲ ਗਿਆ। ਉਹ ਦੋਵੇਂ ਕੇਂਦਰੀ ਕਮੇਟੀ ਮੈਂਬਰ ਇੱਕ-ਦੂਜੇ ਨੂੰ ਅਜਿਹੀ ਖਿੱਚ ਨਾਲ ਮਿਲੇ ਜਿਸ ਖਿੱਚ ਨਾਲ ਝੱਖੜ ਦੇ ਵਿਛੋੜੇ ਪਰਿਵਾਰ ਦੇ ਮੈਂਬਰ ਇੱਕ-ਦੂਜੇ ਦੇ ਮਿਲਾਪ ਲਈ ਵੈਰਾਗੇ ਅਚਾਨਕ ਆਪਸ 'ਚ ਮਿਲਦੇ ਹੁੰਦੇ ਹਨ। ਕੁੱਝ ਮਿੰਟ ਉਹਨਾਂ ਨੇ ਇੱਕ ਦੂਜੇ ਦਾ ਹਾਲ-ਚਾਲ ਪੁੱਛਣ ਵਿੱਚ ਗੁਜਾਰੇ। ਫੇਰ ਸੱਤਿਆਜੀਤ ਨੇ ਉਸ ਨੂੰ ਪੰਜਾਬ ਦੀ ਸੂਬਾ ਕਮੇਟੀ ਦੀ ਪਿਛਲੇ ਦਿਨਾਂ 'ਚ ਹੋਈ ਮੀਟਿੰਗ ਦੀ ਰਿਪੋਰਟ



ਕਰਦਿਆਂ, ਮੀਟਿੰਗ ਵਿੱਚ ਹੋਏ ਵਿਚਾਰ-ਵਟਾਂਦਰੇ ਅਤੇ ਸੂਬਾ ਕਮੇਟੀ ਵੱਲੋਂ ਲਏ ਗਏ ਫੈਸਲਿਆ ਬਾਰੇ ਦੱਸਿਆ। ਉਸ ਦੀ ਸਾਰੀ ਗੱਲ ਧਿਆਨ ਨਾਲ ਸੁਣਨ ਪਿੱਛੋਂ, ਕਾ: ਚਾਰੂ ਮਜੂਮਦਾਰ ਨੇ ਆਪਣੀ ਐਨਕ ਦੇ ਵੱਡੇ ਅਤੇ ਚਿੱਟੇ ਸ਼ੀਸ਼ਿਆਂ ਵਿਚਦੀ ਉਸ ਵਲ ਸੰਜ਼ੀਦਾ ਨਜ਼ਰ ਨਾਲ ਤੱਕਦਿਆਂ ਕਿਹਾ,

"ਸ਼ਰਮਾ ਜੀ! ਪੰਜਾਬ ਵਾਲੇ ਸਾਥੀਓ! ਕੀ ਬਾਤੇਂ ਸੀਰੀਅਸ ਹੈ। ਇਸ ਲੀਏ ਉਨਕੀ ਬਾਤੋਂ ਕੇ ਬਾਰੇ ਮੇਂ ਅਬ ਬਾਤ ਕਰਨੀ ਸੰਭਵ ਨਹੀਂ। ਉਨ ਸਾਥੀਓਂ ਸੇ ਮਿਲਕਰ ਬਾਤ ਕਰਨੀ ਅੱਛੀ ਰਹੇਗੀ।" ਕਾਮਰੇਡ ਚਾਰੂ ਮਜੂਮਦਾਰ ਨੇ ਸੱਤਿਆਜੀਤ ਨੂੰ ਅਗਲੇ ਮਹੀਨੇ ਪੰਜਾਬ ਦੀ ਸੂਬਾ ਕਮੇਟੀ ਨੂੰ ਮਿਲਣ ਦਾ ਵਾਅਦਾ ਦਿੱਤਾ। ਸੱਤਿਆਜੀਤ ਨੇ ਯਾਦ ਆਉਣ 'ਤੇ ਉਸ ਕੋਲੋਂ ਪੁੱਛਿਆ,

"ਸੀ. ਐਮ. ਜੀ! ਯੇਹ ਬਤਾਓ, ਕਿਆ ਚਾਇਨਾ ਕੀ ਕਮਿਊਨਿਸਟ ਪਾਰਟੀ ਕੀ ਤਰਫ ਸੇ ਇੰਡੀਆ ਕੇ ਰੈਵਿਊਲੇਸ਼ਨਰੀਊਂ ਕੋ ਕੋਈ ਸਜੈਸ਼ਨ ਵਾਲਾ ਲੈਟਰ ਭੇਜਾ ਗਿਆ ਹੈ। ਐਸ. ਐਨ ਵਾਲੇ ਉਸ ਲੈਟਰ ਕੋ ਲੇਕਰ ਬੜਾ ਸ਼ੋਰ ਮਚਾਅ ਰਹੇ ਹੈ।"

"ਯੇਹ ਐਸ. ਐਨ. ਵਾਲੋਂ ਕਾ ਸ਼ੋਰ ਪੜਾ ਤੋ ਹਮਾਰੇ ਕਾਨੋਂ ਮੇ ਵੀ ਹੈ। ਲੇਕਿਨ ਅਬੀ ਤਕ ਲੈਟਰ ਭੇਜਾ ਹੈ ਜਾਂ ਨਹੀਂ ਕਨਫਰਮ ਨਹੀਂ ਹੂਆ" ਚਾਰੂ ਮਜੂਮਦਾਰ ਬੋਲਣੋ ਇੱਕ ਪਲ ਰੁਕਕੇ ਫੇਰ ਬੋਲਿਆ..."..ਲੇਕਨ ਯੇਹ ਚਾਇਨਾ ਕੀ ਅੰਬੈਸੀ ਸੇ ਕਨਫਰਮ ਕੀਆ ਜਾ ਸਕਤਾ ਹੈ-ਅੰਬੈਸੀ ਮੇਂ ਹਮਾਰਾ ਜਾਨਾ ਤੋਂ ਅੱਛਾ ਨਹੀਂ। ਆਪਨੇ ਵਹਾਂ ਜਾਕਰ ਯੇਹ ਅਵੱਸ਼ ਕਨਫਰਮ ਕਰਨਾ ਹੋਗਾ। ਹਮ ਲੋਗ ਪੰਜਾਬ-ਸਟੇਟ ਕਮੇਟੀ ਕੋ ਮਿਲਨੇ ਕੇ ਟਾਇਮ ਜਬ ਮਿਲੇਂਗੇ ਤੋਂ ਉਸ ਟਾਇਮ ਚਾਇਨਾ ਕੇ ਸਜੈਸ਼ਨੋ ਵਾਲੇ ਲੈਟਰ ਕੀ ਬਾਤ ਵੀ ਕਰੇਂਗੇ"

"ਠੀਕ ਹੈ ਸੀ. ਐਮ ਜੀ! ਮੈਂ ਜਾ ਆਊਗਾ ਚਾਇਨਾ ਅੰਬੈਸੀ ਮੇ।"

ਚਾਰੂ ਮਜੂਮਦਾਰ ਅਤੇ ਸੱਤਿਆਜੀਤ ਜੁਦਾ ਹੋਏ। ਬਾਅਦ 'ਚ ਸੱਤਿਆਜੀਤ ਚਾਇਨਾ ਅੰਬੈਸੀ 'ਚ ਗਿਆ। ਉਸ ਅੰਬੈਸੀ ਤੋਂ ਸੱਤਿਆਜੀਤ ਨੂੰ ਇਨਾਂ ਕੁ ਪਤਾ ਤਾਂ ਲੱਗਿਆ ਕਿ ਚੀਨ ਦੀ ਕਮਿਊਨਿਸਟ ਪਾਰਟੀ ਵਲੋਂ ਕੋਈ ਪੱਤਰ ਭੇਜਿਆ ਗਿਆ ਸੀ। ਪਰ ਇਹ ਪਤਾ ਨਾ ਲੱਗ ਸਕਿਆ ਕਿ ਉਸ ਪੱਤਰ ਵਿਚ ਕਿਹੜੇ-ਕਿਹੜੇ ਸੁਝਾਅ ਦਿੱਤੇ ਗਏ ਸਨ। ਸੁਝਾਵਾਂ ਬਾਰੇ ਪਤਾ, ਸੱਤਿਆਜੀਤ ਨੂੰ ਬਾਅਦ 'ਚ ਐਸ. ਐਨ. ਗਰੁੱਪ ਦੇ ਇੱਕ ਸੀਨੀਅਰ ਕਾਮਰੇਡ ਕੋਲੋਂ, ਲੱਗ ਸਕਿਆ।

ਸੱਤਿਆਜੀਤ ਅਤੇ ਚਾਰੂ ਮਜੂਮਦਾਰ ਦਿੱਲੀ 'ਚੋਂ ਨਿੱਖੜਨ ਬਾਅਦ, ਜਵਾਰ, ਬਾਜਰੇ ਤੇ ਗੁਆਰੇ ਦੀਆਂ ਫਸਲਾਂ ਵਾਲੇ ਖੇਤਾਂ ਵਿਚਲੇ, ਇੱਕ ਘਰ ਦੇ ਚੁਬਾਰੇ ਵਿੱਚ ਮਿਲੇ। ਉਸ ਚੁਬਾਰੇ 'ਚ, ਆਂਧਰਾ ਪ੍ਰਦੇਸ ਦੀ ਏਰੀਆ ਕਮੇਟੀ ਦੇ ਆਗੂ ਕਾ: ਸੀਤਾ ਰਮੱਈਆ, ਰਾਊਫ, ਪੰਜਾਬ ਸੂਬਾ ਕਮੇਟੀ ਦੇ ਆਗੂ ਉਜਾਗਰ ਮਾਹਮਦਪੁਰ ਅਤੇ ਬਲਵੰਤ ਹੋਰੀਂ ਵੀ ਪਹੁੰਚੇ ਹੋਏ ਸਨ।

ਉਹਨਾਂ ਨੇ ਖਾਣਾ ਖਾਣ ਤੋਂ ਮਗਰੋਂ, ਉਹ ਅਜੰਡੇ ਵਿਚਾਰਨੇ ਸ਼ੁਰੂ ਕੀਤੇ ਜਿੰਨ੍ਹਾਂ ਲਈ ਉਹ ਸੈਂਕੜੇ-ਸੈਂਕੜੇ ਮੀਲਾਂ ਦਾ ਸਫ਼ਰ ਤੈਅ ਕਰਕੇ ਇਕੱਠੇ ਹੋਏ ਸਨ। ਉਜਾਗਰ ਮਾਹਮਦਪੁਰ ਨੇ, ਚੁਬਾਰੇ ਦੀ ਖਿੜਕੀ ਰਾਹੀਂ ਬਾਹਰੋਂ ਆ ਰਹੀ ਤੱਤੀ ਹਵਾ ਨੂੰ ਰੋਕਣ ਦੇ ਮਨ ਨਾਲ, ਖਿੜਕੀ ਭੇੜਦੇ ਨੇ ਕਿਹਾ,

"ਸਾਥੀਓ! ਚੀਨ ਦੀ ਪਾਰਟੀ ਦੇ ਪ੍ਰਧਾਨ ਕਾ: ਮਾਓ ਨੂੰ ਭਾਰਤ ਦੀ ਕਮਿਊਨਿਸਟ ਪਾਰਟੀ ਦਾ ਪ੍ਰਧਾਨ ਕਹਿਣਾ ਅਤੇ ਚੀਨੀ ਇਨਕਲਾਬ ਦੇ ਰਾਹ ਨੂੰ ਹੂ-ਬ-ਹੂ ਭਾਰਤੀ

ਇਨਕਲਾਬ ਦਾ ਰਾਹ ਮੰਨਣਾ....ਚੀਨੀ ਕਾਮਰੇਡਾਂ ਦੀ ਸੁਝਾਵਾਂ ਵਾਲੀ ਚਿੱਠੀ ਭਾਵੇਂ ਰੱਦ ਕਰਦੀਐ ਜਾਂ ਨਹੀਂ ਪਰੰਤੂ ਮੈਂ ਇਹਨਾਂ ਦੋਵਾਂ ਗੱਲਾਂ ਨੂੰ ਜ਼ਰੂਰ ਮੁੱਢੋਂ-ਸੁੱਢੋਂ ਰੱਦ ਕਰਦਾਂ।" ਉਜਾਗਰ ਮਾਹਮਦਪੁਰ ਦੀ ਗੱਲ ਮੁਕਣ ਦੇ ਨਾਲ ਹੀ ਸਉਲੇ ਰੰਗ ਦੇ ਲਿਸੇ ਮੂੰਹ ਵਾਲਾ ਬਲਵੰਤ ਬੋਲਣ ਲੱਗਿਆ,

"ਚਾਇਨਾ ਵਾਲੇ ਕਾਮਰੇਡਾਂ ਦੇ ਲੈਟਰ 'ਚ ਤਾਂ ਦੱਸਦੇ ਐ....ਵਿਅਕਤੀਗਤ ਸਫਾਏ ਦੀ ਲਾਇਨ ਨੂੰ ਘੋਲ ਦੀ ਇੱਕੋ ਇੱਕ ਸ਼ਕਲ ਸਮਝਣ ਵਾਲੀ ਪਹੁੰਚ ਨੂੰ ਅਤੇ ਜਨਤਕ ਜਥੇਬੰਦੀਆਂ ਨੂੰ ਤੋੜਨ ਦੀ ਪਹੁੰਚ ਨੂੰ ਵੀ ਰੱਦ ਕੀਤਾ ਗਿਐ।"

"ਹਮੇਂ ਯੇਹ ਮਾਲੂਮ ਹੂਆ ਹੈ, ਉਸ ਲੈਟਰ ਮੇਂ ਤੋਂ, ਪਾਰਟੀ ਕੀ ਤਰਫ ਸੇ 1975 ਤੀਕ ਰੈਵਿਊਲੇਸ਼ਨ ਕਰਨੇ ਵਾਲੇ ਬਾਤ ਕੋ ਵੀ ਆਈਡਲਿਸਟਕ ਅਪਰੋਚ ਬਤਾਇਆ ਗਿਆ ਹੈ।" ਰਾਊਫ ਵਲੋਂ ਵੀ ਮਾਹਮਦਪੁਰ ਅਤੇ ਬਲਵੰਤ ਹੋਰਾਂ ਦੀ ਸੁਰ ਨਾਲ ਸੁਰ ਮਿਲਾਈ ਗਈ ਸੀ। ਉਹਨਾਂ ਦੀਆਂ ਦਲੀਲਾਂ ਨੂੰ ਗਹੁ ਨਾਲ ਸੁਣ ਰਹੇ ਚਾਰੂ-ਮਜੂਮਦਾਰ ਨੇ ਉਹਨਾਂ ਵਲ ਸਾਥੀਆਂ ਵਾਲੀ ਭਾਵਨਾ ਨਾਲ ਤੱਕਦਿਆਂ ਕਿਹਾ...."ਕਾਮਰੇਡ! ਇਸ ਬਾਤ ਮੇਂ ਡਾਊਟ ਨਹੀਂ, ਹਮਾਰੀ ਮੂਮੈਂਟ ਕੋ ਸੈਟ-ਬੈਕ ਲੱਗੀ ਹੈ। ਹਮਾਰੇ ਸੰਗਠਨ ਮੇਂ ਡਿਸ ਯੂਨਟੀ ਹੋ ਚੁੱਕੀ ਹੈ। ਹਮਾਰੇ ਸੰਗਠਨ ਕਾ ਸੰਗਠਨਾਤਮਕ-ਢਾਂਚਾ ਵੀਕ ਹੋ ਚੁੱਕਾ ਹੈ...." ਚਾਰੂ ਮਜੂਮਦਾਰ ਪਹਿਲਾਂ ਨਾਲੋਂ ਹੋਰ ਜ਼ਿਆਦਾ ਸੰਜੀਦਗੀ ਨਾਲ ਬੋਲਣ ਲੱਗਿਆ, "...ਲੇਕਨ ਅਬੀ ਏਕ ਤੋਂ ਇਨਕੁਆਰੀ ਕੀ ਜ਼ਰੂਰਤ ਹੈ ਕਿ ਯੇਹ ਸਜੈਸ਼ਨੋਂ ਵਾਲਾ ਲੈਟਰ ਕਿਆ ਕਾਮਰੇਡ ਮਾਓ ਕੀ ਅੰਡਰ ਸਟੈਂਡਗ ਸੇ ਆਇਆ ਹੈ?...ਦੂਸਰੀ ਬਾਤ ਸੀ. ਸੀ. ਮੀਟਿੰਗ ਮੇਂ ਹੀ ਇਨ ਸਜ਼ਾਇਸ਼ਨੋ ਕੇ ਠੀਕ ਜਾਂ ਗਲਤ ਹੋਨੇਕਾ ਡਿਸੀਜ਼ਨ ਲਿਆ ਜਾ ਸਕਤਾ ਹੈ।"

"ਯੇਹੀ ਡਿਸੀਜ਼ਨ ਲੈਨੇ ਕਾ ਕਮਿਊਨਿਸਟ ਮੈਥਡ ਹੈ,...." ਸਉਲੇ ਰੰਗ, ਧੌਲਿਆਂ ਦੀਆਂ ਨਿੱਕੀਆਂ ਬੋਦੀਆਂ ਅਤੇ ਅਧਖੜ ਉਮਰ ਦਾ ਸੀਤਾ ਰਮੱਈਆ, ਚਾਰੂ ਮਜੂਮਦਾਰ ਵਲੋਂ ਦਿੱਤੀ ਗਈ ਦਲੀਲ ਦੀ ਹਮਾਇਤ 'ਚ ਬੋਲਿਆ...."....ਸੀ. ਐਮ. ਜੀ ਯੇਹ ਠੀਕ ਹੀ ਬੋਲ ਰਹੇ ਹੈ।"

"ਸੈਟ-ਬੈਕ ਦੇ ਕਾਰਨਾਂ ਨੂੰ ਪੜਤਾਲਨ ਦੌਰਾਨ। ਕ੍ਰਾਹਲਵਾਦ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਕਿਉਂਕਿ ਲੈਫਟ ਡੈਵੀਏਸ਼ਨ ਤੋਂ ਬਚਦਿਆਂ ਬਚਦਿਆਂ ਰਾਈਟ ਡੈਵੀਏਸ਼ਨ ਪੈਦਾ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਐ।"

ਸੱਤਿਆਜੀਤ ਦੀ ਦਲੀਲ ਵੀ ਚਾਰੂ ਮਜੂਮਦਾਰ ਅਤੇ ਸੀਤਾ ਰਮੱਈਆ ਹੋਰਾਂ ਦੀਆਂ ਦਲੀਲਾਂ ਨਾਲ ਮਿਲਦੀ-ਜੁਲਦੀ ਸੀ। ਚੀਨ ਦੀ ਕਮਿਊਨਿਸਟ ਪਾਰਟੀ ਦੇ ਸੁਝਾਵਾਂ ਨੂੰ ਲੈਕੇ, ਉਹਨਾਂ ਦਰਮਿਆਨ ਘੰਟਾ-ਸਵਾ-ਘੰਟਾ ਹੋਰ ਗੱਲ-ਬਾਤ ਹੋਈ। ਆਖਰ, ਮਾਹਮਦਪੁਰ, ਬਲਵੰਤ ਅਤੇ ਰਾਊਫ ਹੋਰੀਂ ਵੀ ਚਾਰੂ ਮਜੂਮਦਾਰ ਹੋਰਾਂ ਦੇ ਵਿਚਾਰ ਨਾਲ ਸਹਿਮਤ ਹੋਏ। ਪੰਜਾਬ ਵਾਲੇ ਕਾਮਰੇਡਾਂ ਵਲੋਂ ਕੇਂਦਰੀ ਕਮੇਟੀ ਦੀ ਜਲਦੀ ਤੋਂ ਜਲਦੀ ਮੀਟਿੰਗ ਬੁਲਾਉਣ, ਕੇਂਦਰੀ ਕਮੇਟੀ 'ਚ ਨਵੇਂ ਯੋਗ ਮੈਂਬਰ ਕੁਅਪਟ ਕਰਨ ਅਤੇ ਚੀਨੀ ਕਮਿਊਨਿਸਟ ਪਾਰਟੀ ਵਲੋਂ ਭੇਜੇ ਗਏ ਸੁਝਾਵਾਂ ਨੂੰ ਕੇਂਦਰੀ ਕਮੇਟੀ ਦੀ ਹੋਣ ਵਾਲੀ ਮੀਟਿੰਗ ਦਾ ਅਜੰਡਾ ਬਣਾਉਣ ਦੀ ਮੰਗ, ਅਜਿਹੀਆਂ ਮੰਗਾਂ ਮੰਨਣ 'ਚ, ਚਾਰੂ ਮਜੂਮਦਾਰ ਅਤੇ ਸੱਤਿਆਜੀਤ ਹੋਰ ਨੂੰ ਕੋਈ ਇਤਰਾਜ ਵੀ ਨਹੀਂ ਸੀ। ਇਸ ਲਈ ਉਹਨਾਂ ਨੇ ਬਿਨਾਂ ਦੇਰੀ ਦੇ ਉਹਨਾਂ ਦੀਆਂ ਇਹ ਮੰਗਾਂ ਮੰਨ ਲਈਆਂ ਸਨ। ਉਹਨਾਂ ਦੀਆਂ ਏਹ ਮੰਗਾਂ ਮੰਨਣ ਦੇ ਨਾਲ ਹੀ ਚਾਰੂ ਮਜੂਮਦਾਰ ਨੇ ਮੁਸਕਰਾਉਂਦਿਆਂ

ਅਤੇ ਅੱਖਾਂ 'ਤੋਂ ਲਾਹੀ ਐਨਕ ਦੇ ਵੱਡੇ ਅਤੇ ਚਿੱਟੇ ਸ਼ੀਸ਼ਿਆਂ ਨੂੰ ਰੁਮਾਲ ਨਾਲ ਸਾਫ਼ ਕਰਦਿਆਂ, ਪੰਜਾਬ ਵਾਲੇ ਕਾਮਰੇਡਾਂ ਵਲ ਤੱਕਦਿਆਂ ਕਿਹਾ,

"ਅਰ੍ਰੇ-ਭਾਈ! ਪੰਜਾਬ ਵਾਲੇ ਕਾਮਰੇਡੋ! ਹਮ ਲੋਗੋਂ ਨੇ ਤੋਂ ਆਪਕੀ ਡਿਮਾਂਡਜ਼ ਸਵੀਕਾਰ ਕਰ ਲੀ ਹੈ। ਅਬ ਆਪ ਲੋਗੋਂ ਕੋ ਹਮਾਰੀ ਡਿਮਾਂਡ ਸਵੀਕਾਰ ਕਰਨੀ ਹੋਗੀ।"

"ਸੀ. ਐਮ. ਜੀ! ਹਮ ਲੋਗੋਂ ਸੇ ਆਪ ਕਿਆ ਡਿਮਾਂਡ ਕਰਤੇ ਹੈ? ਬਤਾਉ ਤੋਂ ਸਹੀ ਅਵੱਸ਼ ਪੂਰੀ ਕਰੇਂਗੇ।" ਬਲਵੰਤ ਨੇ ਸਵੈ-ਵਿਸ਼ਵਾਸ ਨਾਲ ਚਾਰੂ ਮਜੂਮਦਾਰ ਦੀ ਗੱਲ ਦਾ ਹੁੰਗਾਰਾ ਭਰਿਆ। ਉਜਾਗਰ ਮਾਹਮਦਪੁਰ, ਸੱਤਿਆਜੀਤ ਅਤੇ ਆਂਧਰਾ ਵਾਲੇ ਕਾਮਰੇਡ, ਆਪਣੇ-ਆਪਣੇ ਮਨ 'ਚ ਇਹ ਸੋਚਦੇ ਕਿ ਸੀ. ਐਮ. ਕੀ ਡਿਮਾਂਡ ਰੱਖਦਾ ਹੈ? ਉਸ ਵਲ ਖਿੱਚ ਨਾਲ ਦੇਖਣ ਲੱਗੇ। ਚਾਰੂ ਮਜੂਮਦਾਰ ਨੇ ਪੰਜਾਬ ਵਾਲੇ ਕਾਮਰੇਡਾਂ ਨੂੰ ਕਿਸੇ ਮਹਾਂਨਗਰ ਵਿੱਚ ਪਾਰਟੀ ਦਾ ਗੁਪਤ ਹੈਡਕੁਆਟਰ ਬਨਾਉਣ ਦਾ ਸੁਝਾਅ ਦਿੱਤਾ ਤਾਂ ਕਿ ਪਾਰਟੀ ਦੇ ਭਾਰਤ ਪੱਧਰ ਦੇ ਸੀਨੀਅਰ ਰੂਪੋਸ਼ ਕਾਮਰੇਡਾਂ ਦੇ ਆਪਸੀ ਤਾਲਮੇਲ ਦੀ ਸਮੱਸਿਆ ਹੱਲ ਹੋ ਸਕੇ। ਉਸ ਦੇ ਇਸ ਸੁਝਾਅ ਨੂੰ ਜਲਦੀ ਅਮਲੀ ਜਾਮਾ ਪਹਿਨਾਉਣ ਦੀ ਪੰਜਾਬ ਵਾਲੇ ਕਾਮਰੇਡਾਂ ਨੇ ਜ਼ੁੰਮੇਵਾਰੀ ਲਈ। ਮੁੱਖ ਜ਼ੁੰਮੇਵਾਰੀ ਸੱਤਿਆਜੀਤ ਦੀ ਲਾਈ ਗਈ। ਫੇਰ ਚਾਰੂ ਮਜੂਮਦਾਰ ਨੇ ਨਵਾਂ ਸੁਝਾਅ ਦਿੰਦਿਆਂ ਕਿਹਾ,

"ਕਾਮਰੇਡ-ਸ਼ਰਮਾ ਜੀ! ਸੀਕਰੇਸੀ ਕੇ ਲੀਏ ਅੱਛਾ ਯੇਹ ਰਹੇਗਾ ਕਿ ਕਿਸੇ ਫੇਥਫੁਲ ਰਾਜਨੀਤਕ ਪੱਖਸ਼ ਸੇ ਡਿਵੈਲਪ ਔਰ ਹੋਲਟਾਈਮਰ ਚਲਨੇ ਕੀ ਔਰੀਟੇਸ਼ਨ ਰੱਖਣੇ ਵਾਲੀ ਔਰਤ ਕਾਮਰੇਡ ਕੋ ਹੈਡਕੁਆਟਰ ਕੀ ਇੰਚਾਰਜ ਬਣਾਇਆ ਜਾਏ। ਔਰਤ ਕੋ ਇੰਟੈਲੀਜੈਂਸੀ ਵਾਲੇ ਉਤਨਾ ਸੀਰੀਅਸ ਨਹੀਂ ਲੇਤੇ ਜਿਤਨਾ ਸੀਰੀਅਸ ਆਦਮੀ ਕੋ ਲੇਤੇ ਹੈ।"

"ਯੇਹ ਵੀ ਹੋ ਜਾਏਗਾ ਸੀ. ਐਮ. ਜੀ!" ਸੱਤਿਆਜੀਤ ਨੇ ਤੁਰੰਤ ਜਵਾਬ ਦਿੱਤਾ। ਗਰਮੀਂ ਮਹਿਸੂਸ ਕਰ ਰਹੇ ਬਲਵੰਤ ਨੇ ਪਹਿਨੀ ਕਮੀਜ਼ ਗਲੋਂ ਉਤਾਰਕੇ, ਚੁਬਾਰੇ ਅੰਦਰਲੀ ਕੰਧ ਵਿਚਲੀ ਕਿੱਲੀ ਨਾਲ ਟੰਗੀ। ਪਸੀਨਾ ਉਂਝ ਸਾਰਿਆਂ ਨੂੰ ਆਇਆ ਹੋਇਆ ਸੀ ਪਰ ਪਸੀਨੇ ਨੇ ਬਲਵੰਤ ਦੀ ਬਨੈਣ ਤਾਂ ਇੱਕ ਤਰ੍ਹਾਂ ਭਿਉਂ ਹੀ ਦਿੱਤੀ ਸੀ। ਇਨੇਂ ਨੂੰ ਘਰ ਵਾਲਾ ਪਾਰਟੀ ਹਮਦਰਦ ਨਿੰਬੂ ਦੀ ਸਕੰਜਵੀ ਲੈਕੇ ਆਇਆ। ਸਕੰਜਵੀ ਪੀਣ ਨਾਲ ਉਹਨਾਂ ਨੂੰ ਕੁਝ ਸ਼ਾਂਤੀ ਅਜਿਹੀ ਆਈ। ਬੇਸ਼ੱਕ ਦਿਨ ਢਲ ਚੁੱਕਿਆ ਸੀ ਪਰ ਤੱਤੀ ਲੋਅ ਘਟਣ ਦਾ ਨਾ ਨਹੀਂ ਲੈ ਰਹੀ ਸੀ। ਸੱਤਿਆਜੀਤ ਹੋਰਾਂ ਨੇ, ਚਾਰੂ ਮਜੂਮਦਾਰ, ਉਸ ਦੇ ਹੇਠਲੇ ਕਮਰੇ ਵਿੱਚ ਬੈਠੇ ਨਿੱਜੀ ਡਾਕਟਰ, ਸੀਤਾ ਰਮੱਈਆ ਅਤੇ ਰਾਊਫ ਨੂੰ ਜੀਪ 'ਚ ਬਿਠਾਕੇ, ਦਿੱਲੀ ਵਲ ਨੂੰ ਵਿਦਾ ਕੀਤੇ। ਸੱਤਿਆਜੀਤ, ਉਜਾਗਰ ਮਾਹਮਦਪੁਰ ਅਤੇ ਬਲਵੰਤ ਹੋਰੀਂ ਵੀ, ਘਰ ਵਾਲਿਆਂ ਦਾ ਧੰਨਵਾਦ ਕਰਕੇ ਉੱਥੋਂ ਤੁਰੇ।

ਮੀਟਿੰਗ ਵਿੱਚੋਂ ਵਾਪਿਸ ਮੁੜਦਿਆਂ ਸੱਤਿਆਜੀਤ ਚੰਡੀਗੜ੍ਹ ਕਮਲੇਸ਼ ਨੂੰ ਮਿਲਣ ਗਿਆ। ਕਿਉਂਕਿ ਸੱਤਿਆਜੀਤ ਸਮਝਦਾ ਸੀ ਕਿ-ਕਿਸੇ ਹੋਰ ਔਰਤ ਨਾਲੋਂ ਕਮਲੇਸ਼-ਪਾਰਟੀ ਦੇ ਕੇਂਦਰੀ ਹੈੱਡਕੁਆਟਰ 'ਚ ਰਹਿਣ ਪੱਖੋਂ ਵਧੇਰੇ ਸਾਜਗਾਰ ਸਿੱਧ ਹੋ ਸਕੇਗੀ। ਇਸ ਦੇ ਕਈ ਕਾਰਨ ਸਨ, ਜਿਵੇਂ ਇੱਕ ਤਾਂ ਕਮਲੇਸ਼ 'ਤੇ ਪੂਰਾ ਭਰੋਸਾ ਕੀਤਾ ਜਾ ਸਕਦਾ ਸੀ। ਦੂਜਾ ਉਹ ਵਿਚਾਰਧਾਰਕ-ਰਾਜਨੀਤਕ ਪੱਖੋਂ ਵੀ ਤਕੜੀ ਸੂਝਵਾਨ ਸੀ।

ਤੀਜ਼ਾ ਕਮਲੇਸ਼ 'ਤੇ ਕਾ: ਦਿਆ ਸਿੰਘ, ਬਾਬਾ ਬੂਝਾ ਸਿੰਘ ਅਤੇ ਦੂਸਰੇ ਹੋਰ ਨਕਸਲਵਾੜੀ ਕਾਮਰੇਡਾਂ ਦੀਆਂ ਸ਼ਹਾਦਤਾਂ ਦਾ ਜਬਰਦਸਤ ਪ੍ਰਭਾਵ ਪਿਆ ਹੋਇਆ ਸੀ। ਚੌਥਾ, ਕਮਲੇਸ਼ ਨੇ ਕੁਝ ਮਹੀਨੇ ਤੋਂ ਪਾਰਟੀ 'ਚ ਕੁੱਲਵਕਤੀ ਦੀ ਹੈਸੀਅਤ 'ਚ ਕੰਮ ਕਰਨ ਦਾ ਫੈਸਲਾ, ਸੱਤਿਆਜੀਤ ਰਾਹੀਂ ਪਾਰਟੀ ਨੂੰ ਭੇਜਿਆ ਹੋਇਆ ਸੀ। ਉਸ ਦੇ ਇਹਨਾਂ ਚਾਰੇ ਹਾਂ ਪੱਖਾਂ ਕਰਕੇ ਹੀ ਸੱਤਿਆਜੀਤ ਨੇ ਕਮਲੇਸ਼ ਨਾਲ, ਪਾਰਟੀ ਹੈੱਡਕੁਆਟਰ ਵਿਚ ਰਹਿਣ ਦੀ ਗੱਲ ਕਰਨੀ ਠੀਕ ਸਮਝੀ ਸੀ। ਕਮਲੇਸ਼ ਨੂੰ ਜਦ ਸੱਤਿਆਜੀਤ ਕੋਲੋਂ, ਆਪਣੀ ਪਾਰਟੀ ਹੈਡਕੁਆਟਰ 'ਚ ਲੱਗਣ ਵਾਲੀ ਜ਼ੁੰਮੇਵਾਰੀ ਬਾਰੇ ਪਤਾ ਲੱਗਿਆ ਤਾਂ ਉਸ ਦਾ ਮਨ ਖੁਸ਼ੀ ਨਾਲ ਖਿੜਿਆ। ਉਸ ਨੇ ਪਾਰਟੀ-ਹੈਡਕੁਆਟਰ 'ਚ ਇੰਚਾਰਜ ਦੇ ਤੌਰ 'ਤੇ ਲੱਗੀ ਜ਼ੁੰਮੇਵਾਰੀ ਨਿਭਾਉਣ ਲਈ ਖੁਸ਼ੀ-ਖੁਸ਼ੀ ਸਹਿਮਤੀ ਦਿੱਤੀ।

ਕੁੱਝ ਦਿਨਾਂ ਵਿਚ, ਸੱਤਿਆਜੀਤ ਨੇ ਕਿਸੇ ਭਰੋਸੇਯੋਗ ਪਾਰਟੀ-ਹਮਦਰਦ ਦੇ ਸਹਿਯੋਗ ਨਾਲ, ਪਾਰਟੀ ਹੈਡਕੁਆਟਰ ਲਈ, ਦੋ ਕਮਰਿਆਂ, ਵਰਾਂਡੇ, ਭੀੜੇ ਵਿਹੜੇ, ਰਸੋਈ, ਗੁਸਲਖਾਨੇ ਅਤੇ ਪਖਾਨੇ ਵਾਲਾ ਮਕਾਨ ਕਿਰਾਏ 'ਤੇ ਲਿਆ। ਮਕਾਨ ਵਿਚ ਰੋਜ਼ਾਨਾ ਵਰਤੋਂ ਦੀਆਂ ਚੀਜ਼ਾਂ ਲਿਜਾਕੇ ਰੱਖੀਆਂ ਗਈਆਂ। ਕਮਲੇਸ਼ ਨੇ ਇਨਕਲਾਬੀ ਕਾਜ ਖਾਤਰ ਆਪਣੇ ਕੁੱਲਵਕਤੀ ਬਨਣ ਬਾਰੇ ਲਏ ਫੈਸਲੇ ਦੀ ਜਾਣਕਾਰੀ ਆਪਣੇ ਪਰਿਵਾਰ ਵਾਲਿਆਂ ਨੂੰ ਇੱਕ ਪੱਤਰ ਭੇਜ ਕੇ ਦਿੱਤੀ। ਉਸ ਨੇ ਜਾਣਕਾਰੀ ਦੇਣ ਲਈ ਲਿਖੇ ਪੱਤਰ ਦਾ ਜਵਾਬ ਉਡੀਕ ਵਗੈਰ ਹੀ ਪਾਰਟੀ ਦੇ ਕੇਂਦਰੀ ਹੈਡਕੁਆਟਰ ਵਿਚ ਜਾ ਡੇਰਾ ਲਾਇਆ।

ਪਾਰਟੀ ਹੈਡਕੁਆਟਰ ਵਾਲਾ ਮਕਾਨ ਕਿਰਾਏ ਉੱਤੇ ਦਿਵਾਉਣ ਵਾਲੇ ਪਾਰਟੀ ਹਮਦਰਦ ਨੇ, ਕਮਲੇਸ਼ ਅਤੇ ਪਾਰਟੀ ਹੈਡਕੁਆਟਰ ਵਿਚ ਆਉਣ-ਜਾਣ ਵਾਲੇ ਦੂਸਰੇ ਸੀਨੀਅਰ ਕਾਮਰੇਡਾਂ ਬਾਰੇ, ਆਂਢੀਆਂ-ਗੁਆਂਢੀਆਂ ਨੂੰ ਅਤੇ ਮਕਾਨ ਮਾਲਕ ਨੂੰ ਇਹ ਦੱਸਿਆ ਹੋਇਆ ਸੀ ਕਿ ਮਕਾਨ 'ਚ ਰਹਿਣ ਵਾਲੀ ਔਰਤ ਤੇ ਮਰਦ, ਸਰਵੇ ਦਾ ਕੰਮ ਕਰਨ ਵਾਲੇ ਕਰਮਚਾਰੀ ਹਨ।

ਕੇਂਦਰੀ ਹੈਡਕੁਆਟਰ ਦੀ ਸ਼ੁਰੂਆਤ ਹੋਣ ਤੋਂ ਕੁੱਝ ਦਿਨ ਬਾਅਦ ਵਿਚ ਹੀ, ਇੱਕ ਮੰਦਭਾਗੀ ਘਟਨਾ ਇਹ ਵਾਪਰੀ ਕਿ ਕਲਕੱਤਾ ਵਿਚ ਕਾਮਰੇਡ ਚਾਰੂ ਮਜੂਮਦਾਰ ਦਾ ਕੋਰੀਅਰ, ਪੁਲਿਸ ਵੱਲੋਂ ਗ੍ਰਿਫਤਾਰ ਕਰ ਲਿਆ ਸੀ। ਕੋਰੀਅਰ ਕੋਲੋਂ ਉਸ ਦੀ ਡਾਇਰੀ ਫੜੀ ਗਈ ਸੀ। ਉਸ ਡਾਇਰੀ ਵਿਚ ਉਸ ਨੇ ਉਹ ਥਾਂ ਅਤੇ ਤਰੀਕ ਨੋਟ ਕੀਤੀ ਹੋਈ ਸੀ ਜਿਸ ਥਾਂ ਅਤੇ ਤਰੀਕੇ ਤੇ ਉਸ ਨੇ ਚਾਰੂ ਮਜੂਮਦਾਰ ਨੂੰ ਮਿਲਣਾ ਸੀ। ਡਾਇਰੀ ਵਿਚਲੀ ਥਾਂ ਅਤੇ ਤਰੀਕ ਤੋਂ ਪੁਲਿਸ ਨੂੰ ਪੱਕਾ ਯਕੀਨ ਹੋ ਗਿਆ ਸੀ ਕਿ ਡਾਇਰੀ ਵਿਚ ਨੋਟ ਕੀਤੀ ਹੋਈ ਤਰੀਕ ਨੂੰ ਨੋਟ ਕੀਤੀ ਥਾਂ 'ਤੇ ਚਾਰੂ ਮਜੂਮਦਾਰ ਹਰ ਹਾਲਤ ਮਿਲ ਸਕੇਗਾ? ਇਸ ਸਵਾਲ ਨੂੰ ਹੋਰ ਸਪਸ਼ਟ ਕਰਨ ਲਈ ਪੁਲਿਸ ਨੇ ਕੋਰੀਅਰ 'ਤੇ ਜਬਰਦਸਤ ਜਬਰ ਢਾਹਿਆ। ਪੁਲਿਸ ਅੰਤ ਨਿਸਚਤ ਤਰੀਕ ਨੂੰ ਤੈਹ ਕੀਤੀ ਥਾਂ ਤੇ ਚਾਰੂ ਮਜੂਮਦਾਰ ਦੇ ਆਉਣ ਬਾਰੇ ਜਾਨਣ 'ਚ ਸਫਲ ਵੀ ਹੋ ਗਈ। ਇਸੇ ਲਈ ਪੁਲਿਸ ਕਾਮਰੇਡ ਚਾਰੂ ਮਜੂਮਦਾਰ ਨੂੰ ਗ੍ਰਿਫਤਾਰ ਕਰਨ ਵਿੱਚ ਵੀ ਸਫਲ ਹੋ ਗਈ।...ਗ੍ਰਿਫਤਾਰੀ ਸਮੇਂ ਉਹ ਦਮੇਂ ਦੇ ਰੋਗ ਨਾਲ ਖਾਸਾ-ਜ਼ਿਆਦਾ ਪੀੜਤ ਸੀ। ਭਾਰਤ ਅੰਦਰਲੇ ਲੁਟੇਰੇ-ਜਾਬਰ ਸਮਾਜਿਕ ਪ੍ਰਬੰਧ ਦੇ ਰਖਵਾਲੇ ਪੁਲਿਸੀਏ, ਕਈ ਦਿਨ ਉਸ ਨੂੰ ਸਰੀਰਿਕ ਅਤੇ ਮਾਨਸਿਕ ਤਸ਼ੱਦਦ ਦਾ ਸ਼ਿਕਾਰ ਬਣਾਉਂਦੇ ਰਹੇ। ਪਰ ਭਾਰਤ



ਦੇ ਲੁੱਟੇ-ਪੱਟੇ ਤੇ ਦੱਬੇ-ਕੁਚਲੇ ਲੋਕਾਂ ਦੇ ਮਹਾਨ ਆਗੂ ਨੇ ਆਪਣੇ ਮੂੰਹੋਂ ਕਿਸੇ ਐਸੀ ਗੱਲ ਦੀ ਭਾਫ ਤੱਕ ਨਾ ਕੱਢੀ ਜਿਹੜੀ ਲੋਕ-ਮੁਕਤੀ ਲਹਿਰ ਨੂੰ ਇੱਕ ਫੀਸਦੀ ਵੀ ਨੁਕਸਾਨ ਪਹੁੰਚਾਉਣ ਵਿਚ ਸਹਾਈ ਸਿੱਧ ਹੁੰਦੀ। ਉਹਨਾਂ ਨੇ, ਦ੍ਰਿੜ-ਦਲੇਰ ਤੇ ਸੂਝਵਾਨ ਨੇਤਾ ਦੇ ਵਿਚਾਰਧਾਰਕ-ਰਾਜਨੀਤਕ ਮਨੋਬਲ ਸਾਹਮਣੇ ਗੋਡੇ ਟੇਕਦਿਆਂ, ਆਖਰ ਉਸ ਨੂੰ 27 ਜੁਲਾਈ 1972 ਨੂੰ ਸ਼ਹੀਦ ਕਰ ਦਿੱਤਾ। ਕਾ:ਚਾਰੂ ਮਜੂਮਦਾਰ ਦੇ ਫੜੇ ਜਾਣ ਅਤੇ ਸ਼ਹੀਦ ਕੀਤੇ ਜਾਣ ਬਾਰੇ, ਸੱਤਿਆਜੀਤ ਨੂੰ ਰੇਡੀਉ ਰਾਹੀਂ ਉਸ ਸਮੇਂ ਪਤਾ ਲੱਗਿਆ ਜਿਸ ਸਮੇਂ ਉਹ ਪਾਰਟੀ ਦੇ ਕੇਂਦਰੀ ਹੈੱਡਕੁਆਟਰ 'ਚ, ਕੰਨ ਨੂੰ ਰੇਡੀਉ ਲਾਈ ਖ਼ਬਰਾਂ ਸੁਣੀ ਜਾ ਰਹਿਆ ਸੀ। ਹੌਲੀ ਆਵਾਜ਼ 'ਚ ਖਬਰਾਂ ਦੇ ਰਹੇ ਰੇਡੀਉ ਨੇ ਜਦ ਚਾਰੂ ਮਜੂਮਦਾਰ ਦੀ ਗ੍ਰਿਫ਼ਤਾਰੀ ਅਤੇ ਮਾਰੇ ਜਾਣ ਦੀ ਖ਼ਬਰ ਨਸ਼ਰ ਕਰਨੀ ਸ਼ੁਰੂ ਕੀਤੀ ਸੀ ਤਾਂ ਸੱਤਿਆਜੀਤ ਦੇ ਸੇਵ ਕੀਤੇ ਗੋਰੇ ਮੂੰਹ 'ਤੇ ਤੁਰੰਤ ਦੁੱਖ ਦੀਆਂ ਘਟਾਵਾਂ ਪਸਰ ਗਈਆਂ ਸਨ। ਉਸ ਨੂੰ ਜ਼ਿੰਦਗੀ ਦੀ ਸਭ ਤੋਂ ਵੱਧ ਮਨਹੂਸ ਖ਼ਬਰ ਸੁਣਦੇ ਨੂੰ ਆਪਣੇ ਉੱਪਰ ਅਚਾਨਕ ਅਸਮਾਨੀ ਬਿਜਲੀ ਡਿੱਗੀ ਮਹਿਸੂਸ ਹੋਈ ਸੀ। ਪੈਰਾਂ-ਹੇਠੋਂ ਧਰਤੀ ਖਿਸਕਦੀ ਲੱਗੀ ਸੀ। ਅੱਖਾਂ ਮੂਹਰੇ ਹਨੇਰਾ ਪਸਰਿਆ ਜਾਪਿਆ। ਵਕਤ ਰੁਕਿਆ ਜਾਪਿਆ ਸੀ।

ਦੂਸਰੇ ਕਮਰੇ 'ਚ ਅੰਗਰੇਜੀ ਪਰਚੇ ਲਿਬਰੇਸ਼ਨ ਦੇ ਕਿਸੇ ਲੇਖ ਦਾ ਪੰਜਾਬੀ 'ਚ ਤਰਜਮਾ ਕਰਦੀ ਕਮਲੇਸ਼ ਦੀ ਨਜ਼ਰ ਸਹਿਜੇ ਸੁਭਾਅ ਜਦ ਬਾਹਰ ਵਿਹੜੇ 'ਚ ਰੇਡੀਓ ਕੋਲ ਬੈਠੇ, ਸੱਤਿਆਜੀਤ ਦੀਆਂ ਅੱਖਾਂ ਵਿੱਚੋਂ ਵਹਿੰਦੇ ਅੱਥਰੂਆਂ 'ਤੇ ਪਈ ਤਾਂ ਉਹ ਹੱਥਲੀ ਕਾਪੀ ਅਤੇ ਪੈਨ ਮੇਜ਼ ਉੱਤੇ ਰੱਖਕੇ, ਭੱਜੀ-ਭੱਜੀ ਸੱਤਿਆਜੀਤ ਕੋਲ ਆਈ। ਕਮਲੇਸ਼ ਵਲੋਂ ਪੁੱਛੇ ਗਏ ਸਵਾਲ "ਕੀ ਹੋਗਿਆ ਸ਼ਰਮਾ ਜੀ! ਥੋਨੂੰ?" ਦਾ ਜਵਾਬ ਸੱਤਿਆਜੀਤ ਬਸ ਏਹੋ ਦੇ ਸਕਿਆ-"ਸੀ. ਐਮ. ਨਹੀਂ ਰਹੇ।" ਉਸ ਦਾ ਇਹ ਜਵਾਬ ਸੁਣ ਕਮਲੇਸ ਦੇ ਵੀ ਹੋਸ-ਹਵਾਸ ਉੱਡੇ। ਕੁਝ ਪਲ ਦੋਵਾਂ ਦਰਮਿਆਨ ਚੁੱਪ ਪਸਰੀ ਰਹੀ। ਫੇਰ ਸੱਤਿਆਜੀਤ ਨੇ ਪਹਿਲਾਂ ਆਪਣੇ ਤੂੜੀ ਦੀ ਖਿੰਡੀ ਪੰਡ ਵਾਂਗੂ ਖਿੰਡੇ ਮਨ 'ਤੇ ਕਾਬੂ ਪਾਇਆ। ਫਿਰ, ਭਰੇ ਗਲੇ ਵਿੱਚੋਂ ਨਿਕਲੀ ਆਵਾਜ਼ 'ਚ, ਰੇਡੀਉ ਰਾਹੀਂ ਚਾਰੂ ਮਜੂਮਦਾਰ ਦੀ ਮੌਤ ਦੀ ਸੁਣੀ ਖ਼ਬਰ ਕਮਲੇਸ਼ ਨੂੰ ਥੋੜੇ ਵਿਸਤਾਰ 'ਚ ਦੱਸੀ। ਉਹਨਾਂ ਦਰਮਿਆਨ ਕਿੰਨਾਂ ਸਮਾਂ, ਸੱਥਰ 'ਤੇ ਬੈਠੇ ਪੀੜਤਾਂ ਵਲੋਂ ਕੀਤੀਆਂ ਜਾਣ ਵਾਲੀਆਂ ਗੱਲਾਂ ਵਾਲੇ ਅੰਦਾਜ਼ 'ਚ ਚਾਰੂ ਮਜੂਮਦਾਰ ਦੀ ਪੁਲਿਸ ਵਲੋਂ ਕੀਤੀ ਗਈ ਮੌਤ ਬਾਰੇ ਗੱਲਾਂ ਹੁੰਦੀਆਂ ਰਹੀਆਂ। ਉਸ ਰਾਤ ਉਹਨਾਂ ਦੋਵਾਂ ਵਿੱਚੋਂ ਕਿਸੇ ਨੇ ਕੁਝ ਨਾ ਖਾਧਾ ਨਾ ਪੀਤਾ। ਕਿਉਂਕਿ ਦੁੱਖ ਨੇ ਉਹਨਾਂ ਦੀ ਭੁੱਖ-ਪਿਆਸ ਉਡਾਅ ਦਿੱਤੀ ਸੀ। ਜਿਵੇਂ-ਜਿਵੇਂ ਉਹ ਆਪਣੇ ਮਹਿਬੂਬ ਨੇਤਾ ਦੀ ਮੌਤ ਦੇ ਸਦਮੇ ਤੋਂ ਬਾਹਰ ਨਿੱਕਲਣ ਲੱਗੇ ਉਵੇਂ-ਉਵੇਂ ਉਹਨਾਂ ਦਾ ਹੌਸਲਾ ਪਹਿਲੀ ਹਾਲਤ 'ਚ ਆਉਣ ਲੱਗਿਆ। ਉਹ ਆਪਣੇ ਹਰਮਨ ਪਿਆਰੇ ਆਗੂ ਦੇ ਲੋਕ ਜਮਹੂਰੀ ਇਨਕਲਾਬ ਕਰਨ ਦੇ ਸੁਪਨੇ ਨੂੰ ਸਕਾਰ ਕਰਨ ਦੇ ਉਦੇਸ਼ ਨਾਲ ਪਹਿਲਾਂ ਨਾਲੋਂ ਵਧੇਰੇ ਦ੍ਰਿੜਤਾ-ਦਲੇਰੀ ਨਾਲ ਆਪਣੀ, ਪਾਰਟੀ ਦੀ ਜਥੇਬੰਦਕ-ਰਾਜਨੀਤਿਕ ਹਾਲਤ ਨੂੰ ਸੁਧਾਰਨ ਲਈ ਦਿਨ-ਰਾਤ ਇੱਕ ਕਰਨ ਲੱਗੇ।

ਕਾਮਰੇਡ ਚਾਰੂ-ਮਜੂਮਦਾਰ ਦੀ ਸ਼ਹਾਦਤ ਤੋਂ ਪਿੱਛੋਂ, ਸੀ. ਪੀ. ਆਈ. ਐਮ. ਐਲ ਦੀ ਕੇਂਦਰੀ ਕਮੇਟੀ ਦੇ ਸਿਰਫ ਦੋ ਮੈਂਬਰ ਹੀ ਰਹਿ ਗਏ ਸਨ।...ਇੱਕ ਸੱਤਿਆਜੀਤ ਅਤੇ ਇੱਕ ਬੰਗਾਲ ਵਾਲਾ ਕਾਮਰੇਡ ਸੁਨੀਤੀ ਘੋਸ਼। ਉਹਨਾਂ ਦੋਵਾਂ ਦਾ ਵੀ ਆਪਸ

ਵਿਚ ਤਾਲਮੇਲ ਨਹੀਂ ਹੋ ਰਿਹਾ ਸੀ। ਹਰ ਸਮੇਂ...ਹਰ ਘੜੀ ਸੱਤਿਆਜੀਤ ਦੇ ਦਿਮਾਗ ਵਿਚ ਇਹੋ ਸਵਾਲ ਚੱਕਰ ਕੱਟਦਾ ਰਹਿੰਦਾ ਸੀ ਕਿ ਸੀ. ਐਮ. ਵਾਲੀ ਪਾਰਟੀ ਦੀਆਂ ਸੂਬਾ ਕਮੇਟੀਆਂ ਨਾਲ ਸੰਪਰਕ ਕਿਵੇਂ ਕੀਤਾ ਜਾਵੇ?.....

ਕਾ: ਚਾਰੂ ਮਜੂਮਦਾਰ ਦੀ ਸ਼ਹਾਦਤ ਤੋਂ ਤਕਰੀਬਨ ਵੀਹ ਜਾਂ ਪੱਚੀ ਦਿਨ ਪਿੱਛੋਂ ਸੱਤਿਆਜੀਤ ਹੋਰਾਂ ਨੂੰ ਚਾਰੂ ਮਜੂਮਦਾਰ ਦਾ ਇੱਕ ਬਹੁਤ ਨਜਦੀਕੀ ਸਾਥੀ ਮਿਲਿਆ। ਸੱਤਿਆਜੀਤ ਨੂੰ ਕੁਛ ਨਾ ਕੁਛ ਰਾਹਤ ਮਹਿਸੂਸ ਹੋਈ। ਉਸ ਸਾਥੀ ਨੇ ਸੱਤਿਆਜੀਤ ਹੋਰਾਂ ਨੂੰ ਚਾਰੂ ਮਜੂਮਦਾਰ ਦੀ ਗ੍ਰਿਫਤਾਰੀ ਤੇ ਸ਼ਹਾਦਤ ਬਾਰੇ ਵਿਸਤਾਰ ਵਿਚ ਰਿਪੋਰਟ ਕੀਤੀ। ਸੱਤਿਆਜੀਤ ਨੇ ਉਸ ਨਾਲ ਆਪਣੇ ਦਿਮਾਗ ਵਿਚਲਾ ਸਵਾਲ ਖੁੱਲ੍ਹ ਕੇ ਸਾਂਝਾ ਕੀਤਾ। ਉਸ ਨੇ ਸੱਤਿਆਜੀਤ ਦੇ ਸਵਾਲ ਦੇ ਜਵਾਬ ਵਿਚ ਬੋਲਦਿਆਂ ਕਿਹਾ,

"ਆਪਕਾ ਪ੍ਰਸ਼ਨ ਸ਼ਰਮਾ ਜੀ! ਬੜਾ ਇੰਮਪਾਟੈਂਟ ਹੈ। ਹਮ ਜਲਦੀ ਸੇ ਜਲਦੀ ਬਿਹਾਰ, ਬੰਗਾਲ ਔਰ ਆਂਧਰਾ ਸੰਗਠਨੋਂ ਕੇ ਕਾਮਰੇਡ ਸੇ ਕਨਟੈਕਟ ਕਰਨੇ ਕੀ ਕੋਸ਼ਿਸ਼ ਕਰੇਂਗੇ।"

ਪਰ ਚਾਰੂ ਮਜੂਮਦਾਰ ਦਾ ਉਹ ਨਜਦੀਕੀ ਸਾਥੀ, ਪੰਜਾਬ ਵਿੱਚੋਂ ਜਾਣ ਤੋਂ ਕੁੱਝ ਦਿਨ ਪਿੱਛੋਂ ਅਤੇ ਕੇਂਦਰੀ ਕਾਮਰੇਡਾਂ ਦੀ ਰੱਖੀ ਹੋਈ ਮੀਟਿੰਗ ਤੋਂ ਕੁਝ ਦਿਨ ਪਹਿਲਾਂ ਫੜਿਆ ਗਿਆ। ਸੂਬਿਆਂ ਦੇ ਜਥੇਬੰਦਕ ਤਾਲ-ਮੇਲ ਦਾ ਕੰਮ ਮੁੜ ਵਿਚਲ੍ਹ ਗਿਆ।

ਉਹਨੀਂ ਦਿਨੀ ਪੰਜਾਬ ਸੂਬਾ ਕਮੇਟੀ ਦਾ ਵਾਹ ਇੱਕ ਹੋਰ ਬਲਾਅ ਨਾਲ ਜਾ ਪਿਆ।...ਉਹ ਬਲਾਅ ਸੀ, ਬੰਗਾਲ ਵਾਲਾ ਮਹਾਂਦੇਵ ਮੁਖਰਜੀ।...ਉਹ ਕਿਵੇਂ ਨਾ ਕਿਵੇਂ ਪੰਜਾਬ ਸੂਬਾ ਕਮੇਟੀ ਵਾਲਿਆਂ ਨੂੰ ਆ-ਮਿਲਿਆ। ਉਹ ਉਹਨਾਂ ਕੋਲ ਚਾਰੂ ਮਜੂਮਦਾਰ ਨੂੰ ਯਾਦ ਕਰ-ਕਰ ਖ਼ਾਸਾ-ਜਿਆਦਾ ਰੋਇਆ। ਉਸ ਨੇ ਕਿਹਾ,

"ਕਾਮਰੇਡ! ਸੀ. ਐਮ. ਤੋ ਸ਼ਹਾਦਤ ਪ੍ਰਾਪਤ ਕਰ ਗਏ ਹੈ। ਸੁਨੀਤੀ ਘੋਸ਼ ਕਾ ਕਮੇਟੀ ਸੇ ਮੋਹ ਟੂਟ ਗਿਆ ਹੈ।...ਏਕ ਸ਼ਰਮਾ ਤੁਮ ਹੀ, ਸੀ. ਐਮ ਵਾਲੀ ਸੈਂਟਰ ਕਮੇਟੀ ਸੇ ਰਹਿ ਗਏ ਹੋ। ਆਪ ਕੇਂਦਰੀ ਕਮੇਟੀ ਮੇਂ ਕੁੱਝ ਔਰ ਸੀਨੀਅਰ ਕਾਮਰੇਡੋਂ ਕੋ ਕੁਅੱਪਟ ਕਰੋ।...ਤਾਂ ਕਿ ਹਮ ਸਭੀ ਲੋਗ ਮਿਲ ਕਰ ਕਾਮਰੇਡ ਚਾਰੂ ਮਜੂਮਦਾਰ ਕੇ, 1975 ਤੀਕ ਰੈਵੋਲੂਸ਼ਨ ਕਰਨੇ ਵਾਲੇ ਸਪਨੇ ਕੋ, ਸਾਕਾਰ ਕਰ ਸਕੇਂ। ਹਮ ਆਪਕੇ ਕੰਧੇ ਸੇ ਕੰਧਾ ਮਿਲਾ ਕਰ ਚਲੇਂਗੇ।"

ਜਦ ਮਹਾਂਦੇਵ ਮੁਖਰਜੀ ਇਹ ਵਿਚਾਰ ਰੱਖ ਰਹਿਆ ਸੀ ਤਾਂ ਓਦੋਂ ਉਸ ਨਾਲ ਬੰਗਾਲ ਦੇ ਦੋ ਹੋਰ ਕਾਮਰੇਡ ਵੀ ਸਨ। ਪੰਜਾਬ ਸੂਬਾ ਕਮੇਟੀ ਵਾਲੇ ਵੀ ਹਾਜ਼ਰ ਸਨ। ਬੰਗਾਲ ਵਾਲੇ ਸਾਥੀਆਂ ਨੇ ਤਾਂ ਉਸ ਵੱਲੋਂ ਰੱਖੇ ਵਿਚਾਰਾਂ ਤੇ ਕੋਈ ਟਿੱਪਣੀ ਨਾ ਕੀਤੀ। ਪਰ ਪੰਜਾਬ ਵਾਲੇ ਕਾਮਰੇਡਾਂ ਨੇ, ਉਸ ਵੱਲੋਂ ਕਾ: ਸੁਨੀਤੀ ਘੋਸ਼ ਬਾਰੇ, 1975 'ਚ ਇੰਨਕਲਾਬ ਕਰਨ ਬਾਰੇ ਤੇ ਕਾ: ਸੀ. ਐਮ. ਨੂੰ ਅਥਾਰਟੀ ਦਾ ਦਰਜਾ ਦੇਣ ਬਾਰੇ ਪ੍ਰਗਟ ਕੀਤੇ ਗਏ ਵਿਚਾਰਾਂ 'ਤੇ, ਖੁੱਲ ਕੇ ਕਿੰਤੂ-ਪ੍ਰੰਤੂ ਕੀਤਾ। ਪੰਜਾਬ ਸੂਬਾ ਕਮੇਟੀ ਵਾਲਿਆਂ ਦੇ ਵਿਰੋਧੀ ਵਿਚਾਰ ਸੁਣਕੇ, ਗੁੱਸੇ ਵਿਚ ਆਇਆ ਮਹਾਂਦੇਵ ਮੁਖਰਜੀ ਮੁੜ ਰੋਣ ਲੱਗ ਪਿਆ ਸੀ।

ਮਹਾਂਦੇਵ ਮੁਖਰਜੀ ਹੋਰਾਂ ਦੇ ਵਾਪਿਸ ਚਲੇ ਜਾਣ ਬਾਅਦ ਪੰਜਾਬ ਸੂਬਾ ਕਮੇਟੀ ਵੱਲੋਂ ਪੰਜਾਬ ਦੇ ਸੀਨੀਅਰ ਪਾਰਟੀ ਮੈਂਬਰਾਂ ਦੀ ਵਧਵੀਂ ਮੀਟਿੰਗ ਕੀਤੀ ਗਈ। ਉਸ ਮੀਟਿੰਗ ਨੇ ਬਹੁਸੰਮਤੀ ਨਾਲ ਇਹ ਨਿਰਣੇ ਕੀਤੇ ਕਿ ਸੁਨੀਤੀ ਘੋਸ਼ ਬਾਰੇ ਮੁਖਰਜੀ ਵੱਲੋਂ ਪ੍ਰਗਟ ਕੀਤੇ ਵਿਚਾਰ ਸਹੀ ਨਹੀਂ ਹਨ। ਇਨਕਲਾਬ 1975 ਤੱਕ ਕਿਸੇ ਵੀ



ਸੂਰਤ 'ਚ ਨਹੀਂ ਕੀਤਾ ਜਾ ਸਕਦਾ। ਕਾ: ਚਾਰੂ ਮਜੂਮਦਾਰ ਨੂੰ ਮਹਾਨ ਆਗੂ ਮੰਨਣਾ ਸਹੀ ਹੈ...ਪਰ ਅਥਾਰਟੀ ਮੰਨਣਾ ਗਲਤ ਹੈ।...ਚੀਨ ਦੀ ਕਮਿਊਨਿਸਟ ਪਾਰਟੀ ਵੱਲੋਂ ਭਾਰਤ ਦੇ ਕਮਿਊਨਿਸਟ ਇਨਕਲਾਬੀਆਂ ਨੂੰ ਭੇਜੇ ਗਏ ਸੁਝਾਅ, ਹੇਠਾਂ ਪਾਰਟੀ-ਘੇਰਿਆਂ ਤੱਕ ਲੈ ਕੇ ਜਾਏ ਜਾਣ। ਕਾਮਰੇਡ ਮਾਉ ਜ਼ੇ-ਤੁੰਗ ਦੀ ਲੋਕ ਯੁੱਧ ਦੀ ਲਾਇਨ ਨਾਲ ਟਕਰਾਵੀਂ...ਲਿਨ-ਪਿਆਓ ਦੀ ਲਾਇਨ ਨੂੰ ਮਾਨਤਾ ਦੇਣੀ ਬੰਦ ਕੀਤੀ ਜਾਵੇ।

ਇਹਨਾਂ ਨਿਰਣਿਆਂ ਨੂੰ ਮਹਾਂਦੇਵ ਮੁਖਰਜੀ ਕੋਲ ਪਹੁੰਚਾਉਣ ਦੀ ਜ਼ੁੰਮੇਵਾਰੀ, ਸੱਤਿਆਜੀਤ ਦੇ ਕੋਰੀਅਰ ਦੀ ਲਾਈ ਗਈ। ਉਹਨਾਂ ਨੂੰ ਅਜਿਹੇ ਫੈਸਲੇ ਲੈਂਦਿਆਂ-ਕਰਦਿਆਂ ਨੂੰ ਰਾਤ ਢਲ੍ਹ ਚੁੱਕੀ ਸੀ। ਪੰਜਾਬ ਸੂਬਾ ਕਮੇਟੀ ਦੇ ਮੈਂਬਰ ਅਤੇ ਮੀਟਿੰਗ ਵਿਚ ਹਾਜਰ ਪੰਜਾਬ ਦੇ ਦੂਸਰੇ ਸੀਨੀਅਰ ਕਾਮਰੇਡ ਸੌਣ ਲਈ, ਆਪਣੀ-ਆਪਣੀ ਥਾਂ ਮੱਲ ਕੇ ਪਏ।...

ਜਿਸ ਮਕਾਨ ਵਿਚ ਉਹ ਸੁੱਤੇ ਪਏ ਸੀ...ਉਹ ਮਕਾਨ ਬਾਹਰ ਖੇਤਾਂ ਵਿਚ ਸੀ। ਪਿੰਡ ਤੋਂ ਢਾਈ-ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸੀ। ਉਸ ਮਕਾਨ ਨੂੰ, ਪਿੰਡ ਵਲੋਂ ਸਿਰਫ ਇੱਕ ਕੱਚਾ ਰਾਹ ਹੀ ਆਉਂਦਾ ਸੀ।...ਰਾਤ ਨੂੰ ਪਿੰਡ ਵੱਲੋਂ ਆਉਂਦੇ ਵਾਹਨਾਂ ਵਗੈਰਾ ਦੀ ਲਾਇਟ ਦੂਰੋਂ ਹੀ ਨਜ਼ਰ ਆਉਣ ਲੱਗ ਜਾਂਦੀ ਸੀ। ਸੁਰੱਖਿਆ ਲਈ ਮਕਾਨ ਦੀ ਛੱਤ 'ਤੇ ਪਹਿਰਾ ਦੇ ਰਹੇ ਵਲੰਟੀਅਰ ਨੂੰ ਜਦ ਪਿੰਡ ਵੱਲੋਂ ਆਉਂਦੇ ਰਾਹ, ਆ ਰਹੇ ਵਾਹਨਾਂ ਦੀਆਂ ਤੇਜ ਲਾਇਟਾਂ ਦਿਸੀਆਂ ਤਾਂ ਪਹਿਰੇਦਾਰ ਨੇ ਤੁਰੰਤ ਭਜਦਿਆਂ, ਛੱਤ ਤੋਂ ਹੇਠਾਂ ਉਤਰ, ਸੁੱਤੇ ਪਏ ਕਾਮਰੇਡਾਂ ਨੂੰ ਜਗਾਇਆ। ਉਹਨਾਂ ਨੇ ਉਹਨਾਂ ਨੂੰ ਆ ਰਹੀਆਂ ਲਾਇਟਾਂ ਦੀ ਸੂਚਨਾ ਦਿੱਤੀ। ਪੁਲਿਸ ਦਾ ਛਾਪਾ ਪੈਣ ਦਾ ਅੰਦਾਜ਼ਾ ਲਾ ਕੇ, ਉਹ ਆਪੋ-ਆਪਣਾ ਸਮਾਨ ਚੁੱਕ, ਰਾਤ ਦੇ ਸੰਘਣੇ ਹਨੇਰੇ ਵਿਚ, ਖੇਤਾਂ ਵਿਚਲੀਆਂ ਫ਼ਸਲਾਂ ਵੱਲ ਦੌੜੇ।...ਦੌੜਦੇ ਕਾਮਰੇਡਾਂ ਵਿਚਲੇ ਬਲਵੰਤ ਨੂੰ, ਦੌੜਣ ਵਾਲਿਆਂ 'ਚ ਸੱਤਿਆਜੀਤ ਨਾ ਦਿਸਿਆ। ਉਹ ਕੱਚੇ ਰਾਹੇ-ਰਾਹ ਆ ਰਹੀਆਂ ਲਾਇਟਾਂ ਨੂੰ ਤੱਕਦਾ ਅਤੇ ਸਿਰ-ਮੁਧ ਭੱਜਦਾ, ਮੁੜ ਉਸੇ ਮਕਾਨ 'ਚ ਗਿਆ। ਸੱਤਿਆਜੀਤ ਅਗਾਹਾਂ ਆਪਣੀ ਥਾਂ ਤੇ ਹੀ ਸੁੱਤਾ ਪਿਆ ਸੀ। ਬਲਵੰਤ ਨੇ ਉਸ ਨੂੰ ਜਲਦੀ-ਜਲਦੀ ਜਗਾਇਆ ਤੇ ਆ ਰਹੀ ਪੁਲਿਸ ਬਾਰੇ ਦੱਸਕੇ, ਭੱਜਣ ਲਈ ਕਿਹਾ। ਸੱਤਿਆਜੀਤ ਖਤਰਾ ਮਹਿਸੂਸ ਕਰਦਾ ਆਪਣਾ ਥੈਲਾ ਚੁੱਕ, ਤੁਰੰਤ ਉਸ ਨਾਲ ਭੱਜਿਆ। ਉਹਨਾਂ ਦੋਵਾਂ ਦੇ ਮਕਾਨ ਵਿੱਚੋਂ ਭੱਜ ਕੇ ਨਿਕਲਣ ਤੋਂ ਮਿੰਟ ਡੇਢ ਮਿੰਟ ਪਿੱਛੋਂ ਹੀ ਪੁਲਿਸ ਨੇ ਮਕਾਨ ਨੂੰ ਆ ਘੇਰਿਆ। ਪਰ ਪੁਲਿਸ ਨੂੰ ਉਸ ਘਰ ਵਿੱਚੋਂ ਕੋਈ ਕਾਮਰੇਡ ਨਾ ਮਿਲਿਆ। ਉਹ ਮਰਦ-ਔਰਤਾਂ ਨੂੰ ਡਾਂਟਦੇ ਅਤੇ ਅਬਾ-ਤਬਾ ਬੋਲਦੇ ਘਰ ਦੇ ਮੋਢੀ ਕਾਮਰੇਡ ਨੂੰ ਆਪਣੀ ਪੁਲਿਸ ਵੈਨ 'ਚ ਬਿਠਾਕੇ, ਜਿਸ ਰਾਹ ਆਏ ਸੀ ਉਸੇ ਰਾਹ ਵਾਪਿਸ ਮੁੜ ਗਏ।

ਉਸ ਪੁਲਿਸ ਛਾਪੇ ਤੋਂ ਪੰਦਰਾਂ-ਵੀਹ ਦਿਨ ਬਾਅਦ 'ਚ ਸੱਤਿਆਜੀਤ ਦਾ ਕੋਰੀਅਰ ਫੈਸਲਿਆਂ ਵਾਲਾ ਲੈਟਰ ਲੈ ਕੇ ਮਹਾਂਦੇਵ ਮੁਖਰਜੀ ਕੋਲ ਗਿਆ। ਉਹ ਲੈਟਰ ਪੜ੍ਹ ਕੇ ਅੱਗ ਬਬੂਲਾ ਹੋਇਆ। ਉੱਚੀ-ਉੱਚੀ ਚੀਕਦਾ ਬੋਲਣ ਲੱਗਿਆ,

"ਲਿਨ ਪਿਆਓ ਕੈਸੇ ਗਦਾਰ ਹੋ ਸਕਤਾ ਹੈ। ਹਮ ਲੋਗ 1975 ਤੀਕ ਰੈਵਿਊਲੇਸ਼ਨ ਕਰਕੇ ਰਹੇਂਗੇ। ਸੀ. ਐਮ. ਨੂੰ ਅਥੌਰਟੀ ਬਣਨੇ ਸੇ ਕੋਈ ਨਹੀ ਰੋਕ ਸਕਤਾ। ਹਮ ਲੋਗ ਚੀਨ ਕੀ ਕਮਿਊਨਿਸਟ ਪਾਰਟੀ ਕੀ ਤਰਫ ਸੇ ਭੇਜੀ ਹੁਈ ਸਜੈਸ਼ਨ ਕੇਡਰ ਮੇਂ ਨਹੀਂ ਲੇਕਰ ਜਾਏਂਗੇ।"

ਮਹਾਂਦੇਵ ਮੁਖਰਜੀ ਨੂੰ ਮਿਲ ਕੇ, ਪਾਰਟੀ-ਹੈਡਕੁਆਟਰ 'ਚ ਆਇਆ ਕੋਰੀਅਰ ਜਦ ਮਹਾਂਦੇਵ ਮੁਕਰਜੀ ਦੀਆਂ ਇਹ ਗੱਲਾਂ ਸੱਤਿਆਜੀਤ ਨੂੰ ਦੱਸ ਰਿਹਾ ਸੀ ਤਾਂ ਉਸ ਸਮੇਂ ਕਮਲੇਸ਼ ਵੀ ਉਹਨਾਂ ਦੇ ਕੋਲ ਹੀ ਬੈਠੀ ਸੀ। ਉਸ ਨੇ ਕੋਰੀਅਰ ਦੇ ਚਲੇ ਜਾਣ ਬਾਅਦ ਕਿਹਾ,

"ਸ਼ਰਮਾ ਜੀ! ਮਹਾਂਦੇਵ ਮੁਖਰਜੀ ਦੀ ਅਪਰੋਚ ਮੈਨੂੰ ਤਾਂ ਦਰੁਸਤ ਨਹੀਂ ਜਾਪਦੀ"

"ਉਸ ਸਾਥੀ ਦੀ ਅਪਰੋਚ ਕਮਲੇਸ਼ ਜੀ! ਦਰਅਸਲ ਅੰਤਰਮੁਖੀ ਐ।"

ਸੱਤਿਆਜੀਤ ਅਤੇ ਕਮਲੇਸ਼ ਕਿੰਨੇ ਹੀ ਮਿੰਟ ਮਹਾਂਦੇਵ ਮੁਖਰਜੀ ਦੀ ਅੰਤਰ-ਮੁਖੀ ਪਹੁੰਚ ਬਾਰੇ ਗੱਲਾਂ ਕਰਦੇ ਰਹੇ। ਉਹਨਾਂ ਦੋਵਾਂ ਦਰਮਿਆਨ ਅਕਸਰ ਵੱਖੋ-ਵੱਖਰੇ ਮੁੱਦਿਆਂ ਅਤੇ ਨੁਕਤਿਆਂ ਵਗੈਰਾ 'ਤੇ ਵਿਚਾਰ-ਵਟਾਂਦਰਾ ਕਰਨ ਦੀ ਖਾਸੀ-ਜ਼ਿਆਦਾ ਸਾਂਝ ਬਣ ਗਈ ਸੀ। ਕਮਲੇਸ਼ ਦਾ ਮਿਹਨਤੀ, ਘੁਲਣ-ਮਿਲਣ ਅਤੇ ਆਪ-ਵਾਰੂ ਸੁਭਾਅ, ਸੱਤਿਆਜੀਤ ਨੂੰ ਚੰਗਾ-ਚੰਗਾ ਲੱਗਣ ਲੱਗ ਪਿਆ ਸੀ। ਕਮਲੇਸ਼ ਦਾ ਸਾਦਾਪਣ ਅਤੇ ਸਪਸ਼ਟਤਾ ਵਾਲੇ ਪੱਖ ਵੀ ਉਸ ਨੂੰ ਖ਼ਾਸੇ-ਜ਼ਿਆਦਾ ਚੰਗੇ ਲੱਗਦੇ ਸਨ। ਕਮਲੇਸ਼ ਵੀ ਸੱਤਿਆਜੀਤ ਦੇ ਕੰਮਾਂ-ਧੰਦਿਆਂ 'ਚ ਹੱਥ ਵਟਾ-ਕੇ ਖੁਸ਼ੀ ਪ੍ਰਾਪਤ ਕਰਨ ਦਾ ਸਮਾਂ, ਭਾਲਣ ਲੱਗ ਪਈ ਸੀ। ਉਹਨਾਂ ਦੋਵਾਂ ਦਰਮਿਆਨ ਵਿਚਾਰਧਾਰਕ-ਰਾਜਨੀਤਕ ਨੇੜਤਾ ਦੇ ਨਾਲ-ਨਾਲ ਕੁੱਝ-ਕੁੱਝ ਨਿੱਜੀ ਅਪਣੱਤ ਦਾ ਰਿਸ਼ਤਾ ਵੀ ਹੋਂਦ 'ਚ ਆਉਣਾ ਸ਼ੁਰੂ ਹੋ ਚੁੱਕਿਆ ਸੀ ।

ਉਹਨੀਂ ਦਿਨੀ ਪੰਜਾਬ ਦੇ ਸੂਬਾ ਕਮੇਟੀ ਮੈਂਬਰਾਂ ਦਾ, ਬਿਹਾਰ ਦੇ ਸੈਕ੍ਰਟਰੀ ਰਾਮ ਨਾਥ ਨਾਲ, ਤਾਲਮੇਲ ਹੋ ਗਿਆ ਸੀ।...ਰਾਮ ਨਾਥ ਦਾ ਰਾਜਨੀਤਕ ਸਟੈਂਡ ਖਾਸਾ-ਜ਼ਿਆਦਾ ਪੰਜਾਬ ਸੂਬਾ ਕਮੇਟੀ ਦੇ ਨਾਲ ਮਿਲਦਾ-ਜੁਲਦਾ ਸੀ। ਬੰਗਾਲ-ਬਿਹਾਰ ਵਾਲੀਆਂ ਕਮੇਟੀਆਂ ਦੇ ਰਾਜਨੀਤਕ ਸਟੈਂਡ ਥੋੜੇ ਅਲੱਗ-ਅਲੱਗ ਸਨ। ਫੇਰ ਵੀ ਉਹਨਾਂ ਸਾਰੇ ਕਾਮਰੇਡਾਂ ਨੇ, ਸੀ. ਸੀ. ਦੀ ਮੀਟਿੰਗ ਵਿਚ ਰੱਖਣ ਲਈ ਸਾਂਝੇ ਅਜੰਡੇ ਤਿਆਰ ਕੀਤੇ। ਉਹ ਅਜੰਡੇ ਇਸ ਤਰ੍ਹਾਂ ਦੇ ਸਨ ਜਿਵੇਂ-ਸੈਂਟਰ ਕਮੇਟੀ ਵਿਚ ਹੋਰ ਮੈਂਬਰ ਕੁਅੱਪਟ ਕਰਨ ਬਾਰੇ।..ਪਾਰਟੀ ਤੋਂ ਹੋਈਆਂ ਗਲਤੀਆਂ ਬਾਰੇ।...ਚੀਨੀ ਪਾਰਟੀ ਵੱਲੋਂ ਭੇਜੇ ਗਏ ਸੁਝਾਵਾਂ ਬਾਰੇ...ਚਾਰੂ ਮਜੂਮਦਾਰ ਨੂੰ ਅਥਾਰਟੀ ਮੰਨਣ ਦੇ ਸਵਾਲ ਬਾਰੇ।...1975 ਤਕ ਇਨਕਲਾਬ ਕਰਨ ਦੇ ਸਵਾਲ ਬਾਰੇ...ਅਤੇ ਲਿਨ ਪਿਆਓ ਦਾ ਮੁਲਅੰਕਣ ਕਰਨ ਬਾਰੇ ।...ਇਹਨਾਂ ਅਜੰਡਿਆਂ ਵਾਲਾ ਪੱਤਰ, ਸੱਤਿਆਜੀਤ ਦੇ ਦਸਤਖਤਾਂ ਹੇਠ, ਮਹਾਂਦੇਵ ਮੁਖਰਜੀ ਨੂੰ ਭੇਜਣ ਦਾ ਫੈਸਲਾ ਲਿਆ ਗਿਆ। ਪੱਤਰ ਉਸ ਕੋਲ ਲੈ ਕੇ ਜਾਣ ਦੀ ਡਿਊਟੀ ਬਲਵੰਤ ਅਤੇ ਉਜਾਗਰ ਮਾਹਮਦਪੁਰ ਦੀ ਲਾਈ ਗਈ।

ਉਦੋਂ ਉਜਾਗਰ ਮਾਹਮਦਪੁਰੀ ਦਾ ਪੰਜਾਬ ਵਿਚ ਨਉ ਚਾਚਾ ਚਲਦਾ ਸੀ ਅਤੇ ਬਾਹਰਲੀਆਂ ਸਟੇਟਾਂ ਵਿਚ ਉਸ ਦਾ ਨਉ ਸ਼ਾਮ ਸਿਉਂ ਚੋਪੜਾ ਚਲਦਾ ਸੀ। ਉਹ ਦੋਵੇਂ, ਬਲਵੰਤ ਅਤੇ ਚੋਪੜਾ, ਅਜੰਡਿਆਂ ਵਾਲਾ ਪੱਤਰ ਲੈ ਕੇ ਰਵਾਨਾ ਹੋਏ। ਉਹਨਾਂ ਦੇ ਆਉਣ ਦਾ ਸੁਨੇਹਾ ਮੁਖਰਜੀ ਨੂੰ ਪਹਿਲਾਂ ਹੀ ਪਹੁੰਚਾਇਆ ਗਿਆ ਸੀ।...ਤੇ ਫੇਰ ਜਦੋਂ ਉਹ ਦੋਵੇਂ ਉਸ ਕੋਲ ਪਹੁੰਚੇ, ਤਾਂ ਉਦੋਂ ਉਸ ਨੇ ਆਪਣਾ ਖਾੜਾ ਪੂਰੀ ਤਰ੍ਹਾਂ ਸਜਾਇਆ ਹੋਇਆ ਸੀ। ਉਹ ਕਮਰੇ ਵਿਚ ਵਿਛੀ ਦਰੀ ਉੱਤੇ ਪੰਥੀ ਮਾਰੀ ਬੈਠਾ ਸੀ।...ਉਸਦੇ ਕੋਲ ਪੰਜ-ਛੇ ਮੋਟੀਆਂ-ਮੋਟੀਆਂ ਪੁਸਤਕਾਂ ਪਈਆਂ ਸਨ। ਇਕ ਨੋਟ-ਬੁੱਕ ਪਈ ਸੀ। ਉਸ ਨੇ ਹੱਥ 'ਚ ਪੈੱਨ ਫੜਿਆ ਹੋਇਆ ਸੀ। ਉਸ ਦੇ ਆਲੇ-ਦੁਆਲੇ



ਪੰਦਰਾਂ-ਵੀਹ ਜਣੇ ਹੱਥਾਂ ਵਿਚ ਹਥਿਆਰ ਲਈ ਬੈਠੇ ਸਨ। ਜਿਹਨਾਂ 'ਚ ਤਿੰਨ ਔਰਤਾਂ ਵੀ ਸਨ। ਮਹਾਂਦੇਵ ਮੁਖਰਜੀ ਨੇ ਪੰਜਾਬ ਵਿਚੋਂ ਗਏ ਚੋਪੜੇ ਅਤੇ ਬਲਵੰਤ ਨੂੰ ਰੁੱਖੀ ਆਵਾਜ਼ ਵਿਚ ਪਹਿਲਾਂ ਇਹੋ ਸਵਾਲ ਪੁੱਛਿਆ,

"ਸ਼ਰਮਾ ਆਪ ਕਿਉਂ ਨਹੀਂ ਆਏ?"

"ਉਸ ਕੀ ਸਿਹਤ ਠੀਕ ਨਹੀਂ ਥੀ।"

ਚੋਪੜੇ ਨੇ ਘੜਿਆ-ਘੜਾਇਆ ਜਵਾਬ ਦਿੱਤਾ। ਚਾਹ-ਪਾਣੀ ਪੀਣ ਬਾਅਦ, ਉਹ ਪੰਜਾਬ ਵਾਲੇ ਦੋਵੇਂ ਜਣੇ, ਮਹਾਂਦੇਵ ਨੂੰ ਦੂਸਰੇ ਨਾਲ ਦੇ ਕਮਰੇ ਵਿਚ ਲੈ ਕੇ ਗਏ। ਮਾਹਮਦਪੁਰ ਨੇ ਸੱਤਿਆਜੀਤ ਦੇ ਦਸਤਖਤਾਂ ਹੇਠਲੇ ਅਜੰਡਿਆਂ ਵਾਲਾ ਪੱਤਰ ਉਸ ਨੂੰ ਫੜਾਇਆ। ਪੱਤਰ ਪੜ੍ਹਨ ਦੇ ਨਾਲ-ਨਾਲ, ਮਹਾਂਦੇਵ ਮੁਖਰਜੀ ਦੇ ਤੇਵਰ ਤਬਦੀਲ ਹੋਣ ਲੱਗੇ। ਉਸ ਦਾ ਸ਼ੇਵ ਕੀਤਾ, ਫੁੱਲਵਾਂ ਤੇ ਕਾਲੇ ਰੰਗ ਦਾ ਚਿਹਰਾ ਤਣ ਗਿਆ। ਮੋਟੀਆਂ ਅੱਖਾਂ ਲਾਲ ਸੁਰਖ ਹੋਈਆਂ। ਉਹ ਆਪ-ਮੁਹਾਰਾ ਉੱਚੀਂ-ਉੱਚੀਂ ਨ੍ਹਾਰੇ ਲਾਉਣ ਲੱਗਿਆ,

"ਸ਼ਰਮਾ ਗਦਾਰ ਹੋ ਗਿਆ" "... "ਸ਼ਰਮਾ ਮੁਰਦਾਬਾਦ"

ਉਹ ਨ੍ਹਾਰੇ ਲਾਉਂਦਾ, ਗੋਲੀ ਵਾਂਗ ਦੂਸਰੇ ਕਮਰੇ ਵਿਚ ਗਿਆ। ਉਸ ਨੇ ਜੱਥੇਬੰਦਕ ਜਾਬਤੇ ਦੀ ਕੋਈ ਪ੍ਰਵਾਹ ਨਾ ਕਰਦਿਆਂ, ਅਜੰਡਿਆਂ ਵਾਲਾ ਪੱਤਰ, ਰੋਣ-ਹੱਕੀ ਅਵਾਜ਼ ਵਿਚ ਆਪਣੇ ਚੇਲਿਆਂ-ਬਾਲਕਿਆਂ ਨੂੰ ਪੜ੍ਹ ਕੇ ਸੁਣਾਇਆ। ਫੇਰ ਉਹ ਕੁਛ ਮਿੰਟਾਂ ਪਿਛੋਂ ਮਾਹਮਦਪੁਰ ਹੋਰਾਂ ਵਾਲੇ ਕਮਰੇ 'ਚ ਆਇਆ। ਉਸ ਨੇ ਸਵਾਲ ਕਰਨੇ ਸ਼ੁਰੂ ਕੀਤੇ। ਮਾਹਮਦਪੁਰ ਨੇ ਉਸ ਦੇ ਸਵਾਲਾਂ ਦੇ ਜਵਾਬ ਦੇਣੇ ਸ਼ੁਰੂ ਕੀਤੇ। ਉਸ ਦਾ ਪਹਿਲਾ ਸਵਾਲ ਸੀ,

"ਸੀ. ਐਮ ਕੋ ਅਥੋਰਟੀ ਮਾਨਤੇ ਹੋ?"

"ਹਮ ਤੋ ਸੀ. ਐਮ ਕੋ ਆਪਣਾ ਨੇਤਾ ਮਾਨਤੇ ਹੈ। ਅਥਾਰਟੀ ਮਾਰਕਸਵਾਦ-ਲੈਨਿਨਵਾਦ ਔਰ ਮਾਓ ਵਿਚਾਰਧਾਰਾ ਕੋ ਮਾਨਤੇ ਹੈ।"

"ਚੀਨ ਕੀ ਪਾਰਟੀ ਕੇ ਭੇਜੇ ਸਜੈਸ਼ਨ ਟੋਟਲੀ ਗਲਤ ਹੈ।"

"ਐਸੇ ਨਹੀਂ ਹਮ ਪੰਜਾਬ ਵਾਲੇ ਉਨ ਕੋ ਠੀਕ ਮਾਨਤੇ ਹੈ।"

"ਸੀ. ਐਮ. ਸੇ ਕੋਈ ਗਲਤੀ ਨਹੀਂ ਹੂਈ।"

"ਹਮ ਮਾਨਤੇ ਹੈਂ ਸੀ. ਐਮ. ਸੇ ਵੀ ਕੁਝ ਗਲਤੀਆਂ ਹੂਈ ਹੈ।"

"ਹਮ ਲੋਗ 1975 ਤੀਕ ਰੈਵਿਊਲੇਸ਼ਨ ਕਰੇਂਗੇ?"

"ਹਮ ਮਾਨਤੇ ਹੈ ਕਿ 1975 ਤੱਕ ਰੈਵਿਊਲੇਸ਼ਨ ਹੋਨੇ ਕੀ ਸੰਭਾਵਨਾ ਨਹੀਂ।"

ਉਜਾਗਰ ਮਾਹਮਦਪੁਰੀ ਦੇ ਜਵਾਬ ਸੁਣ ਕੇ ਲਾਲ-ਪੀਲਾ ਹੋਇਆ ਮਹਾਂਦੇਵ ਮੁਖਰਜੀ, ਉੱਚੀ-ਉੱਚੀ ਚੀਕਣ ਲੱਗਿਆ "ਚੋਪੜਾ ਵੀ ਗਦਾਰ ਹੋ ਗਿਆ" "ਚੋਪੜਾ ਮੁਰਦਾਬਾਦ" ਉਹ ਪਾਗਲਾਂ ਵਾਂਗ ਨ੍ਹਾਰੇ ਲਾਉਂਦਾ ਭੱਜਕੇ ਫੇਰ ਦੂਸਰੇ ਕਮਰੇ ਵੱਲ ਨੂੰ ਗਿਆ। ਉਹ ਆਪਣੇ ਚੇਲਿਆਂ-ਬਾਲਕਿਆਂ ਕੋਲ ਜਾਕੇ, ਪੰਜਾਬ ਵਾਲੇ ਸਾਥੀਆਂ ਖਿਲਾਫ ਅੱਗ ਉਗਲੱਛਣ ਲੱਗਿਆ। ਉਸ ਵਲੋਂ ਉਗਲੱਛੀ ਜਾ ਰਹੀ ਅੱਗ ਦਾ ਸੇਕ, ਦੂਸਰੇ ਕਮਰੇ ਵਿਚ ਬੈਠੇ ਉਜਾਗਰ ਮਾਹਮਦਪੁਰ ਤੇ ਬਲਵੰਤ ਤੱਕ ਵੀ ਪਹੁੰਚ ਰਿਹਾ ਸੀ। ਉਹ ਦੋਵੇਂ ਇਕ ਦੂਜੇ ਨਾਲ ਘੁਸਰ-ਮੁਸਰ ਕਰਨ ਲੱਗੇ। ਬਲਵੰਤ ਨੇ ਕਿਹਾ,

"ਚਾਚਾ! ਅੱਜ ਇਹ ਆਪਾਂ ਨੂੰ ਸੁੱਕੇ ਨਹੀਂ ਜਾਣ ਦਿੰਦੇ।"

"ਤੂੰ ਘਬਰਾਅ ਨਾ ਜੇ ਆਪਾਂ ਇਹਨਾਂ ਖੱਬੇ-ਮਾਅਰਕੇਬਾਜ਼ਾਂ ਦੇ ਖਿਲਾਫ਼ ਲੜਾਈ

ਦਿੰਦੇ ਸ਼ਹੀਦ ਹੋ ਵੀ ਗਏ ਤਾਂ ਕੋਈ ਗੱਲ ਨਹੀਂ।"

"ਐਂ ਆਪਾਂ ਕੇਹੜਾਂ ਚੂੜੀਆਂ ਪਾਈਐਂ...।" ਬਲਵੰਤ ਬੋਲਣੋਂ ਇੱਕ ਪਲ ਰੁਕਕੇ ਫੇਰ ਬੋਲਿਆ..."...ਚਾਚਾ! ਸੱਚੀ ਗੱਲ ਐ ਮੈਨੂੰ ਤਾਂ ਏਹ ਕਾਮਰੇਡ ਲੱਗਦੇ ਨੀ !"

"ਹੈ ਤਾਂ ਬਲਵੰਤ ਕਾਮਰੇਡ ਹੀ ਪਰ ਹੈ ਸਹੁਰੇ ਸਿਰੇ ਦੇ ਖੱਬੇ ਮਾਰਕੇਬਾਜ...ਸੱਜੇ-ਖੱਬੇ ਮਾਰਕੇਬਾਜ ਵੀ ਕਮਿਊਨਿਸਟ ਲਹਿਰਾਂ 'ਚ ਹੋ ਹੀ ਸਕਦੇ ਐ" ਗੱਲ ਖ਼ਤਮ ਕਰਨ ਦੇ ਨਾਲ ਹੀ ਮਾਹਮਦਪੁਰ ਨੇ ਆਪਣੀ ਖੱਬੀ ਅੱਖ ਥੋੜੀ ਜਿਹੀ ਮੀਚੀ। ਬਲਵੰਤ ਭਾਵੇਂ ਉਸ ਦੀ ਇਸ ਦਲੀਲ ਦੇ ਖਿਲਾਫ਼ ਨਾ ਬੋਲਿਆ। ਪਰ ਉਸ ਨੂੰ ਮਹਾਂਦੇਵ ਮੁਖਰਜੀ ਹੋਰੀਂ ਡਕੈਤਾਂ ਦੀ ਸ਼ਕਲ 'ਚ ਨਜ਼ਰ ਆਉਣ ਲੱਗੇ। ਉਜਾਗਰ ਮਾਹਮਦਪੁਰ ਵਲੋਂ ਦਿੱਤੀ ਗਈ ਦਲੀਲ ਵਿੱਚੋਂ ਖੱਬੀ ਮਾਰਕੇਬਾਜੀ ਦੀ ਬੋ ਆਉਣ ਲੱਗੀ। ਆਪਣੇ ਆਪ ਨੂੰ ਸੀ. ਪੀ. ਆਈ. ਐਮ. ਐਲ. ਪਾਰਟੀ 'ਚ ਫਸਿਆ-ਫਸਿਆ ਮਹਿਸੂਸ ਹੋਣ ਲੱਗਿਆ। ਦੂਸਰੇ ਕਮਰੇ ਵਲੋਂ ਆਉਣੀ ਸ਼ੁਰੂ ਹੋਈ ਪੈੜ-ਚਾਲ ਦੀ ਅਵਾਜ ਕੰਨੀਂ-ਪੈਂਦਿਆਂ ਹੀ ਉਹਨਾਂ ਦੋਵਾਂ ਦੇ ਕੰਨ ਖੜੇ ਹੋਏ। ਉਹ ਸਾਵਧਾਨ ਹੋਕੇ ਬੈਠੇ। ਮਹਾਂਦੇਵ ਦੇ ਚੇਲੇ-ਬਾਲਕੇ, ਇਕੱਲਾ-ਇਕੱਲਾ ਆ ਕੇ, ਉਜਾਗਰ ਮਾਹਮਦਪੁਰ ਤੇ ਬਲਵੰਤ ਨੂੰ, ਮਹਾਂਦੇਵ ਮੁਖਰਜੀ ਦੀ ਖੱਬੀ ਮਾਰਕੇਬਾਜ਼ ਸਿਆਸੀ-ਲਾਇਨ ਨਾਲ ਸਹਿਮਤ ਕਰਨ ਦੇ ਯਤਨ ਕਰਨ ਲੱਗੇ ਪਏ ਸਨ। ਉਸਦੇ ਇੱਕ ਚੇਲੇ ਨੇ ਤਾਂ ਦਲੀਲ ਦਿੰਦਿਆਂ ਇਹ ਵੀ ਕਿਹਾ,

"ਸਾਥਿਓ! ਹਮਾਰੇ ਰਾਜਨੀਤਕ ਸੰਗਠਨ ਕੀ ਲਾਇਨ ਠੀਕ ਹੈ। ਇਸੇ ਲੀਏ ਤੋ ਹਮਾਰਾ ਪੁਲੀਟੀਕਲ-ਵਰਕ ਛਲਾਂਗੇਂ ਲਗਾਤਾ ਆਗੇ ਬੜ ਰਹਾ ਹੈ। ਆਜ ਹਮਾਰੀ ਰੈਡ ਆਰਮੀ ਯਹਾਂ ਡੇਲੀ ਮਾਰਚ ਕਰਤੀ ਹੈ...ਯੇਹ ਏਰੀਆ ਹਮਾਰਾ ਬੇਸ ਏਰੀਆ ਹੈ।...ਬੇਸ ਏਰੀਆ ਹੋਣੇ ਕੇ ਕਾਰਨ ਹਮ ਲੋਗ ਇਤਨੀ ਗਿਣਤੀ ਮੇਂ ਬਹਾਂ ਬੈਠ ਕਰ ਮੀਟਿੰਗ ਕਰ ਰਹੇ ਹੈਂ।...ਹਮ ਅਜ਼ਾਦੀ ਸੇ ਤਲਾਬੋਂ ਮੇਂ ਇਸ਼ਨਾਨ ਕਰ ਸਕਤੇ ਹੈਂ...।" ਮਹਾਂਦੇਵ ਮੁਖਰਜੀ ਦੇ ਚੇਲੇ-ਬਾਲਕਿਆਂ ਦੀਆਂ ਅਜਿਹੀਆਂ ਸਤੱਹੀ-ਦਲੀਲਾਂ ਦਾ ਮਾਹਮਦਪੁਰ ਅਤੇ ਬਲਵੰਤ 'ਤੇ ਕੋਈ ਅਸਰ ਨਾ ਹੋਇਆ। ਉਹ ਉਹਨਾਂ ਤੋਂ ਖਹਿੜਾ ਛਡਵਾਕੇ ਪੰਜਾਬ ਨੂੰ ਰਵਾਨਾ ਹੋਏ। ਪੰਜਾਬ ਦੇ ਧੂਰੀ ਰੇਲਵੇ ਸਟੇਸ਼ਨ 'ਤੇ ਉਤਰਦਿਆਂ ਹੀ ਉਹ ਦੋਵੇਂ ਅਲੱਗ-ਅਲੱਗ ਥਾਂਵਾਂ 'ਤੇ ਪਹੁੰਚਣ ਲਈ ਆਪਣੇ-ਆਪਣੇ ਰਾਹ ਤੁਰੇ ਜਾ ਰਹੇ ਬਲਵੰਤ ਨੂੰ ਇਉਂ ਮਹਿਸੂਸ ਹੋ ਰਹਿਆ ਸੀ ਜਿਵੇਂ ਉਸ ਨੇ ਮਹਾਂਦੇਵ ਮੁਖਰਜੀ ਨੂੰ ਖੱਬਾ ਮਾਅਰਕੇਬਾਜ਼ ਕਾਮਰੇਡ ਮੰਨਣ ਵਾਲੇ ਉਜਾਗਰ ਮਾਹਮਦਪੁਰ ਕੋਲੋਂ ਮਸਾਂ ਖਹਿੜਾ ਛਡਵਾਇਆ ਹੋਵੇ ਕਿਉਂਕਿ ਬਲਵੰਤ ਨੂੰ ਤਾਂ ਮਹਾਂਦੇਵ ਮੁਖਰਜੀ ਕਾਮਰੇਡ ਦੀ ਥਾਂ ਡਕੈਤ ਨਜ਼ਰ ਆਉਣ ਲੱਗ ਗਿਆ ਸੀ।

## ਸਤਾਈ

"ਕਿਵੇਂ ਅਫਸੋਸੇ-ਅਫਸੋਸੇ ਨਜ਼ਰ ਆ ਰਹੇ ਹੋ ਸ਼ਰਮਾ ਜੀ?" ਪਾਰਟੀ ਕੰਮਾਂ ਕਾਰਨ ਕਈ ਦਿਨ ਬਾਹਰ ਰਹਿਣ ਬਾਅਦ ਜਦੋਂ ਸੱਤਿਆਜੀਤ ਪਾਰਟੀ-ਹੈਡਕੁਆਟਰ ਵਿੱਚ ਆਇਆ ਤਾਂ ਉਸਦੇ ਉਦਾਸੇ ਚਿਹਰੇ ਵੱਲ ਘੋਖਵੀਂ ਨਜਰ ਨਾਲ ਤੱਕਦੀ ਕਮਲੇਸ਼ ਨੇ ਪੁੱਛਿਆ। ਸੱਤਿਆਜੀਤ ਆਪਣੇ ਹੱਥ ਵਿਚਲਾ ਥੈਲਾ, ਮੇਜ ਉੱਤੇ ਪਈ 'ਬਾਲਸ਼ਵਿਕ ਪਾਰਟੀ ਦਾ ਇਤਿਹਾਸ' ਨਾਂ ਦੀ ਪੁਸਤਕ ਨੇੜੇ ਰੱਖਦਾ, ਕਮਲੇਸ਼ ਵਲੋਂ ਪੁੱਛੇ ਗਏ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ,



"ਸਹੁਰਾ ਖਾਸਾ ਮਾੜਾ ਕੰਮ ਹੋ ਗਿਆ ਬਿਮਲ ਜੀ!...." ਸੱਤਿਆਜੀਤ ਕਮਲੇਸ਼ ਨੂੰ ਉਸ ਦੇ ਪਾਰਟੀ ਨਾਉ ਨਾਲ ਸੰਬੋਧਨ ਕਰਦਾ ਇਨਾਂ ਕੁ ਹੀ ਬੋਲ ਸਕਿਆ ਸੀ। ਸੱਤਿਆਜੀਤ ਦੀ ਢਿੱਲੀ ਜਿਹੀ ਗੱਲ ਸੁਣ ਕੇ, ਕਮਲੇਸ਼ ਨੂੰ ਹੈਰਾਨੀ ਹੋਈ, ਉਸ ਵਲ ਤੱਕਦੀ ਨੇ ਪੁੱਛਿਆ,

"ਹੈਂ! ਐਸਾ ਕੀ ਕੰਮ ਹੋ ਗਿਆ?" ਉਹ ਅਫਸੋਸੇ ਜਿਹੇ ਰੌਂਅ 'ਚ, ਕੁਰਸੀ 'ਤੇ ਬੈਠਦਾ ਉਸ ਨੂੰ ਦੱਸਣ ਲੱਗਿਆ,

"ਬਲਵੰਤ ਆਪਣੀ ਆਰਗੇਨਾਈਜੇਸ਼ਨ ਨੂੰ ਛੱਡ ਕੇ, ਪ੍ਰੋ: ਸੱਜਣ ਹੋਰਾਂ ਦੀ ਆਰਗੇਨਾਈਜੇਸ਼ਨ 'ਚ ਚਲਾ ਗਿਆ।"

'ਅੱਛਾ!....'ਕਮਲੇਸ਼ ਦੇ ਗੋਰੇ ਤੇ ਤਿੱਖੇ ਨੈਣ-ਨਕਸ਼ ਵਾਲੇ ਚਿਹਰੇ 'ਤੇ ਵੀ ਅਫਸੋਸ ਝਲਕਣ ਲੱਗ ਪਿਆ ਸੀ। ਉਸ ਨੇ ਆਪਣੇ ਵਾਲੀ ਕੁਰਸੀ, ਸੱਤਿਆਜੀਤ ਦੀ ਕੁਰਸੀ ਨੇੜ ਨੂੰ ਖਿਚਦੀ ਨੇ ਪੁੱਛਿਆ "ਬਲਵੰਤ ਪੁਲੀਟੀਕਲ ਡਿਫਰੈਂਸ ਕੀ ਰੱਖ ਕੇ ਗਿਐ?"

"ਡਿਫਰੈਂਸ ਦਾ ਤਾਂ ਫੇਰ ਹੀ ਪਤਾ ਲੱਗਦਾ ਜੇ ਉਹ ਬਹਿਸ-ਵਿਚਾਰ ਕਰਕੇ ਜਾਂਦਾ। ਉਹ ਤਾਂ ਜਾਂਦਾ ਹੋਇਆ ਮਿਲ ਕੇ ਵੀ ਨਹੀਂ ਗਿਆ। ਉਸਦੇ ਇਉਂ ਜਾਣ ਬਾਰੇ ਤਾਂ ਆਰਗੇਨਾਈਜੇਸ਼ਨ ਨੂੰ ਅੱਜ ਹੀ ਮਲੂਮ ਹੋਇਐ....।" ਸੱਤਿਆਜੀਤ ਹਾਲੇ ਗੱਲ ਕਰ ਹੀ ਰਿਹਾ ਸੀ ਕਿ ਇੰਨੇ ਨੂੰ ਉਜਾਗਰ ਮਾਹਮਦਪੁਰ ਆਇਆ। ਉਹ ਮਹਾਂਦੇਵ ਮੁਖਰਜੀ ਨੂੰ ਮਿਲਕੇ ਆਉਣ 'ਤੋਂ ਪਿੱਛੋਂ ਪਹਿਲੀ ਵਾਰ ਪਾਰਟੀ ਦਫਤਰ 'ਚ ਆਇਆ ਸੀ। ਕਿਉਂਕਿ ਉਹ ਸਿਹਤ ਠੀਕ ਨਾ ਹੋਣ ਕਾਰਨ ਕੁੱਝ ਦਿਨ ਆਪਣੇ ਕਿਸੇ ਗੁਪਤ ਟਿਕਾਣੇ 'ਚ ਰਹਿਕੇ, ਆਪਣਾ ਇਲਾਜ ਕਰਵਾਉਣ ਲੱਗ ਪਿਆ ਸੀ। ਬਲਵੰਤ ਦੇ ਸੀ. ਪੀ. ਆਈ. ਐਮ-ਐਲ ਦੀ ਅੰਦਰੂਨੀ ਹਾਲਤ ਤੋਂ ਬਦਜ਼ਨ ਹੋਕੇ ਪ੍ਰੋ: ਸੱਜਣ ਹੋਰਾਂ ਵਾਲੇ ਗਰੁੱਪ 'ਚ ਜਾਣ ਬਾਰੇ ਮਾਹਮਦਪੁਰ ਨੂੰ, ਸੱਤਿਆਜੀਤ ਅਤੇ ਕਮਲੇਸ਼ ਹੋਰਾਂ ਕੋਲੋਂ ਪਤਾ ਲੱਗਿਆ। ਇਹ ਮਨਹੂਸ ਖ਼ਬਰ ਸੁਣਕੇ ਉਸ ਨੂੰ ਬਹੁਤ ਹੈਰਾਨੀ ਹੋਈ। ਉਹ ਉਹਨਾਂ 'ਚ ਚੱਲ ਰਹੀ ਗੱਲ 'ਚ ਸ਼ਾਮਲ ਹੁੰਦਾ, ਉਹਨਾਂ ਕੋਲੋਂ ਬਲਵੰਤ ਦੇ ਪ੍ਰੋ: ਸੱਜਣ ਹੋਰਾਂ ਨਾਲ ਜਾਣ ਵਾਲੀ ਗੱਲ ਬਾਰੇ ਵਿਸਤਾਰ 'ਚ ਹੋਰ ਜਾਣਕਾਰੀ ਲੈਣ ਲੱਗਿਆ। ਸੱਤਿਆਜੀਤ ਬਲਵੰਤ ਦੇ ਪਾਰਟੀ ਛੱਡਕੇ ਜਾਣ ਦੇ ਕਾਰਨ ਬਾਰੇ ਮਨ ਹੀ ਮਨ 'ਚ ਲਾਇਆ ਅੰਦਾਜ਼ਾ ਮਾਹਮਦਪੁਰ ਨਾਲ ਸਾਂਝਾ ਕਰਨ ਲੱਗਿਆ,

"ਚੋਪੜਾ-ਜੀ! ਬਲਵੰਤ ਕਿਤੇ ਸਹੁਰੇ ਮਹਾਂਦੇਵ ਮੁਖਰਜੀ ਕੋਲੋਂ ਬਦਜ਼ਨ ਹੋਣ ਕਾਰਨ ਤਾਂ ਨਹੀਂ ਆਪਣੀ ਆਰਗੇਨਾਈਜੇਸ਼ਨ ਨਾਲੋਂ ਤੋੜ-ਵਿਛੋੜਾ ਕਰ ਗਿਆ?"

"ਹੋ ਸਕਦੈ ਐ, ਉਹ ਇਉਂ ਸੋਚ ਗਿਆ ਹੋਵੇ ਕਿ ਜੇ ਕੱਲ ਨੂੰ ਮਹਾਂਦੇਵ ਨਾਲ ਏਕਤਾ ਹੋ ਜਾਂਦੀ ਐ ਤੇ ਉਹ ਸੀ. ਪੀ. ਆਈ. ਐਮ-ਐਲ 'ਚ ਆ ਜਾਂਦੈ ਤਾਂ ਫਿਰ ਉਹ ਕਮਲਾ ਬੰਦਾ ਜਿਉਣਾ ਦੁੱਭਰ ਕਰਦੂ"

ਉਹਨਾਂ ਤਿੰਨਾਂ ਦਰਮਿਆਨ ਮਹਾਂਦੇਵ ਮੁਖਰਜੀ ਅਤੇ ਬਲਵੰਤ ਬਾਰੇ ਕੁਝ ਮਿੰਟ ਹੋਰ ਗੱਲਾਂ ਚਲਦੀਆਂ ਰਹੀਆਂ। ਗੱਲਾਂ 'ਚ ਹਿੱਸਾ ਲੈ ਰਹੇ ਮਾਹਮਦਪੁਰ ਨੇ ਯਾਦ ਆਉਣ 'ਤੇ ਸੱਤਿਆਜੀਤ ਵਲ ਫ਼ਿਕਰਮਈ ਅੰਦਾਜ਼ 'ਚ ਕਿਹਾ "ਸੱਚ ਸ਼ਰਮਾ ਜੀ! ਬਲਵੰਤ ਕੋਲ ਸੂਬਾ ਕਮੇਟੀ ਦਾ ਖ਼ਾਸਾ ਕੀਮਤੀ ਸਮਾਨ ਵੀ ਤੀ?"

"ਬਈ! ਫੇਰ ਤਾਂ ਉਹ ਸਮਾਨ ਨਾਲ ਹੀ ਲੈ ਗਿਆ" ਸੱਤਿਆਜੀਤ ਬੋਲਣੋਂ ਇੱਕ ਪਲ ਰੁਕਕੇ ਫੇਰ ਬੋਲਿਆ...."ਉਸ ਵਲੋਂ ਆਰਗੇਨਾਈਜੇਸਨ ਦਾ ਸਮਾਨ ਲਿਜਾਣਾ ਤੇ ਪ੍ਰੋ: ਸੱਜਣ ਹੋਰਾਂ ਵੱਲੋਂ ਬਲਵੰਤ ਕੋਲੋਂ ਉਹ ਸਮਾਨ ਲੈ ਲੈਣਾ....ਹੈ ਤਾਂ ਇਖਲਾਕੀ

ਪੱਖੋਂ ਉਹਨਾਂ ਦੋਵਾਂ ਧਿਰਾਂ ਦੀ ਗਲਤੀ।''

"ਮੇਰੀ ਸਜ਼ੈਸ਼ਨ ਐ ਕਾਮਰੇਡ! ਪਾਰਟੀ ਨੂੰ ਬਲਵੰਤ ਅਤੇ ਸੱਜਣ ਹੋਰਾਂ ਨਾਲ ਗੱ[illegible] ਕਰਕੇ ਪਾਰਟੀ ਦਾ ਸਮਾਨ ਵਾਪਸ ਲੈਣਾ ਚਾਹੀਦਾ ਐ'' ਕਮਲੇਸ਼ ਦੀ ਸਲ[illegible] ਸੱਤਿਆਜੀਤ ਅਤੇ ਮਾਹਮਦਪੁਰ ਨੂੰ ਵੀ ਠੀਕ ਲੱਗੀ। ਉਹਨਾਂ ਨੇ ਲੰਮੀਂ ਸੋਚ-ਵਿ[illegible] ਬਾਅਦ, ਬਲਵੰਤ ਅਤੇ ਪ੍ਰੋ:ਸੱਜਣ ਹੋਰਾਂ ਦੇ ਨਾਗਾਰੈਡੀ ਗਰੁੱਪ ਕੋਲੋਂ ਪਾਰਟੀ [illegible] ਸਮਾਨ ਲੈਣ ਲਈ ਗੱਲ ਕਰਨ ਖਾਤਰ ਸੂਬਾ ਕਮੇਟੀ ਮੈਂਬਰ ਹਰਦਿਆਲ, ਉਜਾ[illegible] ਮਾਹਮਦਪੁਰ ਅਤੇ ਏਰੀਆ ਕਮੇਟੀ ਮੈਂਬਰ ਨਿਰਮਲ ਆਧਾਰਤ ਕਮੇਟੀ ਬਣਾਈ[illegible] ਸੱਤਿਆਜੀਤ, ਕਮਲੇਸ਼ ਅਤੇ ਮਾਹਮਦਪੁਰ ਨੂੰ ਗੱਲਾਂ ਕਰਦੇ ਛੱਡਕੇ, ਚਾਹ ਬਣਾਉ[illegible] ਲਈ ਉਠਿਆ। ਰਸੋਈ 'ਚ ਸਟੋਵ 'ਤੇ ਚਾਹ ਬਣਾ ਰਹੇ ਸੱਤਿਆਜੀਤ ਦੇ ਦਿਮਾ[illegible] ਵਿਚ ਪੰਜਾਬ ਸੂਬਾ ਕਮੇਟੀ ਦੀ ਮਾੜੀ ਹੋਈ ਜੱਥੇਬੰਦਕ ਹਾਲਤ ਆਪ-ਮੁਹਾਰੀ ਚੱਕ[illegible] ਕੱਟਣ ਲੱਗ ਪਈ ਸੀ।

ਬਲਵੰਤ ਦੇ ਪ੍ਰੋ: ਸੱਜਣ ਹੋਰਾਂ ਦੇ ਨਾਗਾਰੈਡੀ ਗਰੁੱਪ ਵਿਚ ਚਲੇ ਜਾਣ ਕਾਰਨ ਪੰਜਾਬ ਸੂਬਾ ਕਮੇਟੀ ਦੇ ਸਿਰਫ ਤਿੰਨ ਮੈਂਬਰ ਹੀ ਰਹਿ ਗਏ ਸਨ। ਉਜਾਗਰ ਮਾਹਮਦਪੁਰ, ਬਾਬਾ ਠਾਕਰ ਦਾਸ ਅਤੇ ਹਰਦਿਆਲ। ਉਜਾਗਰ ਮਾਹਮਦਪੁਰ ਦਾ ਬਹੁਤਾ ਸਮਾਂ, ਸੀ. ਪੀ. ਆਈ. ਐਮ. ਐਲ. ਨੂੰ ਮੁੜ-ਜੱਥੇਬੰਦ ਕਰਨ ਦੇ ਕੰਮ ਵਿਚ ਜੁਟੇ ਸੱਤਿਆਜੀਤ ਦਾ ਹੱਥ ਵਟਾਉਣ ਵਿਚ ਗੁਜਰਨ ਲੱਗ ਪਿਆ ਸੀ। ਬਾਕੀ ਉਸ ਨੂੰ ਪਾਰਟੀ ਦੇ ਹਰਿਆਣੇ ਵਾਲੇ ਕੰਮ ਦੀ ਵੀ ਦੇਖਭਾਲ ਕਰਨੀ ਪੈਂਦੀ ਸੀ। ਅਸਲੀਅਤ 'ਚ ਪੰਜਾਬ ਸੂਬਾ ਕਮੇਟੀ ਦੇ ਦੋ ਮੈਂਬਰ ਹੀ ਰਹਿ ਗਏ ਸਨ। ਉਹਨਾਂ ਦੋਵਾਂ ਮੈਂਬਰਾਂ ਲਈ ਪੰਜਾਬ ਅੰਦਰਲੇ ਸਿਆਸੀ ਕੰਮ ਨੂੰ ਕੰਟਰੋਲ ਕਰਨਾ ਅਸੰਭਵ ਹੋ ਰਿਹਾ ਸੀ। ਅਜਿਹੀ ਜੱਥੇਬੰਦਕ ਕਮਜ਼ੋਰੀ ਨੂੰ ਮਹਿਸੂਸ ਕਰ ਰਹੇ ਸੱਤਿਆਜੀਤ ਨੂੰ, ਪੰਜਾਬ ਸੂਬਾ ਕਮੇਟੀ ਵਿਚ ਹੋਰ ਦੋ ਮੈਂਬਰ ਕੁਅੱਪਟ ਕਰਨ ਦੀ ਲੋੜ ਮਹਿਸੂਸ ਹੋਣ ਲੱਗੀ।

ਉੱਬਲ ਰਹੀ ਚਾਹ ਵਿਚ ਦੁੱਧ ਪਾਉਂਦੇ ਸੱਤਿਆਜੀਤ ਨੂੰ, ਸਉਲੇ ਰੰਗ, ਤਿੱਖੇ ਨੈਣ-ਨਕਸ਼ ਅਤੇ ਲੰਮੇ ਪਤਲੇ ਸਰੀਰ ਵਾਲੇ ਚੌਵੀ-ਪੱਚੀ ਸਾਲ ਦੀ ਉਮਰ ਦੇ ਨਿਰਮਲ ਦਾ ਚੇਤਾ ਆਇਆ। ਨਿਰਮਲ ਧਨੀ-ਕਿਸਾਨ ਪਰਿਵਾਰ ਨਾਲ ਸਬੰਧਤ ਬੀ. ਏ ਪਾਸ ਨੌਜਵਾਨ ਸੀ। ਉਹ, ਭੋਲੇ ਗੁਰੂਸਰ ਅਤੇ ਨਛੱਤਰ ਰਾਏਪੁਰ ਹੋਰਾਂ ਦੀ ਸ਼ਹਾਦਤ ਤੋਂ ਪਿੱਛੋਂ, ਆਪਣੀ ਸੱਜ-ਵਿਆਹੀ ਪਤਨੀ ਨੂੰ, ਆਪਣੀ ਵਿਧਵਾ ਮਾਂ ਸਹਾਰੇ ਛੱਡਕੇ ਪਾਰਟੀ ਦਾ ਕੁਲਵਕਤੀ ਬਣ ਗਿਆ ਸੀ। ਵਿਚਾਰਧਾਰਕ ਅਤੇ ਰਾਜਨੀਤਕ ਪੱਖ ਤੋਂ ਸਿਆਣਾ ਹੋਣ ਦੇ ਨਾਲ-ਨਾਲ ਉਸ ਵਿਚ ਚੰਗੇ ਆਰਗੇਨਾਈਜਰ ਵਾਲੇ ਗੁਣ ਵੀ ਸਨ। ਉਸ ਦੇ ਆਰਗੇਨਾਈਜਰ ਵਾਲੇ ਚੰਗੇ ਪੱਖਾਂ ਕਰਕੇ ਹੀ ਪਾਰਟੀ ਕਾਡਰ ਉਸ ਨੂੰ ਜੱਥੇਦਾਰ ਆਖਦਾ ਸੀ। ਕਈ ਉਸ ਦੀ ਤੁਲਨਾ ਉਸ ਸਮੇਂ ਦੇ ਮਸ਼ਹੂਰ ਜਾਦੂਗਰ ਚਿੰਗਫੂਗਲੀ ਨਾਲ ਵੀ ਕਰਦੇ ਸਨ। ਨਿਰਮਲ ਦੇ ਅਜਿਹੇ ਗੁਣਾਂ ਬਾਰੇ ਮਨ ਹੀ ਮਨ 'ਚ ਸੋਚਦਾ ਸੱਤਿਆਜੀਤ ਚਾਹ ਨਾਲ ਭਰੇ ਕੱਪਾਂ ਵਾਲੀ ਟਰੇ ਚੁੱਕੀ, ਉਹਨਾਂ ਕੋਲ ਆਇਆ। ਉਸ ਨੇ ਉਹਨਾਂ ਨੂੰ ਚਾਹ ਵਰਤਾਉਂਦੇ ਨੇ ਆਪਣੇ ਮਨ 'ਚ ਚਲਦੀ ਗੱਲ, ਉਜਾਗਰ ਮਾਹਮਦਪੁਰ ਨਾਲ ਸਾਂਝੀ ਕਰਨੀ ਸ਼ੁਰੂ ਕੀਤੀ,

"ਬਈ-ਚੋਪੜੇ! ਹੁਣ ਤਾਂ ਸੂਬਾ ਕਮੇਟੀ ਵਿਚ ਵੀ ਹੇਠੋਂ ਦੋ ਸਾਥੀ ਲੈਣੇ ਪੈਣਗੇ।"

"ਲੈਣੇ ਪੈਣਗੇ ਨਹੀਂ ਮਹਾਂਰਾਜ! ਲਈਏ...." ਟਰੇ ਵਿਚੋਂ ਚਾਹ ਦਾ ਕੱਪ ਚੱਕਦੇ ਅਤੇ ਆਦਿਤ ਮੁਤਾਬਿਕ ਆਪਣੀ ਖੱਬੀ ਅੱਖ ਮੀਚਦੇ ਮਾਹਮਦਪੁਰ ਨੇ ਕਿਹਾ "...ਨਹੀਂ



ਤਾਂ ਬਲਵੰਤ ਕਾਡਰ 'ਚ ਅਨਾਰਕੀ ਫੈਲਾਦੂ।"

"ਸ਼ਰਮਾ ਜੀ! ਚਾਚੇ ਦੀ ਗੱਲ ਪੂਰੀ ਠੀਕ ਐ'' ਚਾਹ ਵਾਲਾ ਕੱਪ ਚੁੱਕਦੀ ਕਮਲੇਸ਼ ਨੇ ਮਾਹਮਦਪੁਰ ਦੀ ਗੱਲ ਦੀ ਪ੍ਰੋੜਤਾ ਕੀਤੀ। ਸੱਤਿਆਜੀਤ ਨੂੰ ਵੀ ਉਹਨਾਂ ਦੋਵਾਂ ਦੀ ਸਲਾਹ ਢੁਕਵੀਂ ਲੱਗੀ। ਚਾਹ ਪੀਣ ਦੇ ਨਾਲ-ਨਾਲ ਉਹ ਤਿੰਨੇ ਸੂਬਾ ਕਮੇਟੀ ਵਿਚ ਨਵੇਂ ਦੋ ਮੈਂਬਰ ਕੁਅੱਪਟ ਕਰਨ ਬਾਰੇ ਗੈਰ ਰਸਮੀ ਤੌਰ ਤੇ ਸੋਚ ਵਿਚਾਰ ਕਰਨ ਲੱਗੇ। ਮਾਹਮਦਪੁਰ ਨੇ ਦਨੇਸ਼ਰ ਨੂੰ ਸੂਬਾ ਕਮੇਟੀ ਵਿਚ ਲੈਣ ਦਾ ਵਿਚਾਰ ਰੱਖਿਆ। ਦਨੇਸ਼ਰ ਦਰਮਿਆਨੀ ਜਮਾਤ ਦੇ ਬ੍ਰਾਹਮਣ ਪਰਿਵਾਰ ਦਾ ਪੜ੍ਹਿਆ-ਲਿਖਿਆ ਮੁੰਡਾ ਸੀ ਅਤੇ ਪਿਛਲੇ ਡੇਢ-ਦੋ ਸਾਲ ਤੋਂ ਸੱਤਿਆਜੀਤ ਹੋਰਾਂ ਨਾਲ ਪਾਰਟੀ ਮੈਂਬਰ ਵਜੋਂ ਕੰਮ ਕਰਦਾ ਆ ਰਿਹਾ ਸੀ। ਮਾਹਮਦਪੁਰ ਹੋਰੀਂ ਦਨੇਸ਼ਰ ਨੂੰ ਲਾਡ ਨਾਲ ਪੱਪੂ ਵੀ ਆਖਦੇ ਸਨ। ਪਾਰਟੀ-ਨਾਉ ਉਸ ਦਾ ਸੁਖਜੀਤ ਸੀ। ਮਾਹਮਦਪੁਰ ਦਾ, ਦਨੇਸ਼ਰ ਬਾਰੇ ਰੱਖਿਆ ਵਿਚਾਰ, ਸੱਤਿਆਜੀਤ ਅਤੇ ਕਮਲੇਸ਼ ਨੂੰ ਵੀ ਠੀਕ ਲੱਗਿਆ। ਦੂਜੇ ਸੂਬਾ ਕਮੇਟੀ ਮੈਂਬਰ ਲਈ ਸੱਤਿਆਜੀਤ ਵੱਲੋਂ ਰੱਖੇ ਗਏ ਨਿਰਮਲ ਦੇ ਨਾਉ 'ਤੇ ਵੀ ਉਹਨਾਂ ਦੋਵਾਂ ਵਿਚੋਂ ਕਿਸੇ ਨੇ ਕੋਈ ਇਤਰਾਜ ਨਾ ਰੱਖਿਆ। ਨਿਰਮਲ ਤੇ ਦਨੇਸਰ ਨੂੰ ਪੰਜਾਬ ਸੂਬਾ ਕਮੇਟੀ ਵਿੱਚ ਲੈਣ ਦਾ ਮਸ਼ਵਰਾ ਕਰਨ ਦੇ ਨਾਲ-ਨਾਲ ਉਹਨਾਂ ਨੇ ਨਹਿਰੂ ਮੈਮੋਰੀਅਲ ਕਾਲਜ ਮਾਨਸਾ ਦੇ, ਗੋਰੇ ਰੰਗ, ਬਿੱਲੀਆਂ ਅੱਖਾਂ ਅਤੇ ਸੰਗਾਉ-ਸੁਭਾਅ ਦੇ ਨੌਜਵਾਨ ਜਰਨੈਲ ਨੂੰ ਦੂਜੇ ਦਰਜੇ ਦੀ ਸੂਬਾ-ਲੀਡਰਸ਼ਿਪ ਲਈ ਤਿਆਰ ਕਰਨ ਦੀ ਯੋਜਨਾ ਵੀ ਬਣਾਈ। ਜਿਹੀ ਸੋਚ-ਵਿਚਾਰ ਕਰਨ ਬਾਅਦ ਉਹਨਾਂ ਨੇ ਜਲਦੀ ਸੂਬਾ ਕਮੇਟੀ ਦੀ ਮੀਟਿੰਗ ਕਰਨ ਦਾ ਫੈਸਲਾ ਲਿਆ।

ਕੁੱਝ ਦਿਨ ਬਾਅਦ ਪਾਰਟੀ ਹੈਡਕੁਆਟਰ ਵਿਚ ਸ਼ੁਰੂ ਹੋਈ ਸੂਬਾ ਕਮੇਟੀ ਦੀ ਮੀਟਿੰਗ ਵਿਚ, ਬਲਵੰਤ ਦੇ ਪ੍ਰੋ: ਸੱਜਣ ਹੋਰਾਂ ਦੇ ਗਰੁੱਪ 'ਚ ਜਾਣ ਅਤੇ ਪਾਰਟੀ ਦਾ ਸਮਾਨ ਵਾਪਿਸ ਕਰਵਾਉਣ ਲਈ ਬਣਾਈ ਕਮੇਟੀ ਦੀ ਕਾਰਵਾਈ ਅਤੇ ਉਜਾਗਰ ਮਾਹਮਦਪੁਰ ਵਲੋਂ ਮਹਾਂਦੇਵ ਮੁਖਰਜੀ ਨਾਲ ਹੋਈ ਮਿਲਣੀ ਦੀ ਕੀਤੀ ਗਈ ਰਿਪੋਰਟ, ਮੀਟਿੰਗ 'ਚ ਚੱਲੀ ਭਖਵੀਂ ਬਹਿਸ ਦੇ ਅਜੰਡੇ ਬਣੇ। ਬਲਵੰਤ ਅਤੇ ਪ੍ਰੋ: ਸੱਜਣ ਹੋਰਾਂ ਦੇ ਗਰੁੱਪ ਵਲੋਂ ਪਾਰਟੀ ਦਾ ਸਮਾਨ ਵਾਪਿਸ ਕਰਨ ਤੋਂ ਕੀਤਾ ਇਨਕਾਰ ਕਾਫੀ ਸਮਾਂ ਬਹਿਸ ਦਾ ਮੁੱਦਾ ਬਣਿਆ ਰਹਿਆ। ਆਖ਼ਰ ਨੂੰ ਬਲਵੰਤ ਅਤੇ ਪ੍ਰੋ: ਸੱਜਣ ਹੋਰਾਂ ਵਲੋਂ ਸਮਾਨ ਵਾਪਿਸ ਨਾ ਕਰਨ ਦੀ ਕਾਰਵਾਈ ਨੂੰ ਸਰਬਸੰਮਤੀ ਨਾਲ ਗਲਤ ਕਾਰਵਾਈ ਇਕਰਾਰ ਦਿੱਤਾ ਗਿਆ। ਫੇਰ ਸੂਬਾ ਕਮੇਟੀ ਦੀ ਮਾੜੀ-ਜੱਥੇਬੰਦਕ ਹਾਲਤ, ਮੀਟਿੰਗ ਦਾ ਅੰਜਡਾ ਬਣੀ। ਉਜਾਗਰ ਮਾਹਮਦਪੁਰ ਵਲੋਂ, ਪੰਜਾਬ ਸੂਬਾ ਕਮੇਟੀ ਦੀ ਜੱਥੇਬੰਦਕ ਹਾਲਤ ਦੀ ਵਿਸਤਾਰ ਵਿਚ ਚਰਚਾ ਕਰਨ ਦੇ ਨਾਲ ਹੀ, ਪੰਜਾਬ-ਸੂਬਾ ਕਮੇਟੀ ਵਿਚ ਦੋ ਨਵੇਂ ਮੈਂਬਰ ਲੈਣ ਦੀ ਤਜਵੀਜ਼ ਰੱਖੀ ਗਈ। ਤਜਵੀਜ਼ ਬਾਬਾ ਠਾਕਰ ਦਾਸ ਅਤੇ ਹਰਦਿਆਲ ਨੂੰ ਵੀ ਠੀਕ ਲੱਗੀ। ਫੇਰ ਉਹਨਾਂ ਦਰਮਿਆਨ ਸੂਬਾ ਕਮੇਟੀ ਵਿੱਚ ਨਵੇਂ ਮੈਂਬਰ ਲਏ ਜਾਣ ਬਾਰੇ ਚਰਚਾ ਸ਼ੁਰੂ ਹੋਈ। ਸ਼ੇਵ ਕੀਤੇ ਦਾੜ੍ਹੀ-ਮੁੱਛਾਂ ਵਾਲੇ ਹਰਦਿਆਲ ਨੇ ਆਪਣੇ ਗੋਰੇ ਮੂੰਹ ਹੇਠਲੀ ਠੋਡੀ ਨੂੰ ਸੱਜੇ ਹੱਥ ਨਾਲ, ਸੋਚਵਾਨ ਅੰਦਾਜ਼ ਵਿੱਚ ਦਬਾਉਂਦਿਆਂ ਅਤੇ ਬਿੱਲੀਆਂ ਅੱਖਾਂ ਨਾਲ ਮਾਹਮਦਪੁਰ ਵੱਲ ਤੱਕਦਿਆਂ ਕਿਹਾ,

"ਚਾਚਾ! ਮੇਰਾ ਖਿਆਲ ਐ ਇੱਕ ਦਨੇਸ਼ਰ ਨੂੰ ਲੈ ਲਈਏ?"

"ਦੂਜਾ ਭਾਈ! ਫੇਰ ਨਿਰਮਲ ਨੂੰ ਲੈ ਲਉ..." ਕਣਕ ਵੰਨੇ ਰੰਗ, ਦਰਮਿਆਨੇ ਕੱਦ, ਛਾਂਟਵੇਂ ਸਰੀਰ ਅਤੇ ਧੌਲੀ ਦਾੜ੍ਹੀ ਵਾਲੇ ਬਾਬਾ ਠਾਕਰ ਦਾਸ ਨੇ, ਐਨਕ ਦੇ

ਸ਼ੀਸ਼ਿਆਂ ਹੇਠਲੀਆਂ ਅੱਖਾਂ ਦੀ ਗੰਭੀਰ ਨਜ਼ਰ ਨਾਲ ਉਹਨਾਂ ਵੱਲ ਦੇਖਦਿਆਂ, ਨਿਰਮਲ ਦੀ ਸਿਫ਼ਤ ਕਰਨੀ ਸ਼ੁਰੂ ਕੀਤੀ "...ਨਿਰਮਲ ਕਾਫੀ ਸੂਝਵਾਨ ਲੜਕਾ ਏ। ਉਸ 'ਚ ਪਹਿਲ-ਕਦਮੀਂ ਵੀ ਹੈ। ਆਰਗੇਨਾਈਜ਼ਰ ਵਾਲੇ ਕਾਫੀ ਅੱਛੇ ਗੁਣ ਨੇ" ਉਹਨਾਂ ਤਿੰਨਾਂ ਵਲੋਂ ਦਨੇਸ਼ਰ ਅਤੇ ਨਿਰਮਲ ਨੂੰ ਪੰਜਾਬ ਸੂਬਾ ਕਮੇਟੀ ਵਿਚ ਸ਼ਾਮਲ ਕਰਨ ਦਾ ਫੈਸਲਾ ਸਰਬਸੰਮਤੀ ਨਾਲ ਲੈਕੇ ਉਸ ਫੈਸਲੇ ਤੇ ਮੋਹਰ ਲਾਈ ਗਈ ਜਿਹੜਾ ਫੈਸਲਾ ਕੁੱਝ ਦਿਨ ਪਹਿਲਾਂ ਚੱਲੀ ਗੈਰ ਰਸਮੀ ਗੱਲ ਕਰਦਿਆਂ ਸੱਤਿਆਜੀਤ, ਉਜਾਗਰ ਮਾਹਮਦਪੁਰ ਅਤੇ ਕਮਲੇਸ਼ ਹੋਰਾਂ ਨੇ ਲਿਆ ਸੀ।

ਸੂਬਾ ਕਮੇਟੀ ਦੀ ਮੀਟਿੰਗ ਸਮਾਪਤ ਹੋਣ ਤੋਂ ਬਾਅਦ, ਵਾਪਿਸ ਪਾਰਟੀ ਹੈਡਕੁਆਟਰ ਵੱਲ ਨੂੰ ਜਾਂਦੇ ਉਜਾਗਰ ਮਾਹਮਦਪੁਰ ਨੂੰ ਰਸਤੇ ਵਿਚ ਆਏ ਮੀਂਹ ਨੇ ਘੇਰ ਲਿਆ। ਮਾਹਮਦਪੁਰ ਦੇ, ਰਾਹ ਨੇੜਲੇ ਕੋਠੇ ਵਲ ਭੱਜਦੇ ਦੇ, ਮੋਟੀ-ਮੋਟੀ ਕਣੀ ਦੇ ਮੀਂਹ ਨੇ, ਕੱਪੜੇ ਭਿਉਂ ਦਿੱਤੇ। ਕੋਠੇ ਵਿਚਲੇ ਕਿਸਾਨ ਨੇ, ਠੰਡ ਨਾਲ ਥਰ-ਥਰ ਕੰਬਦੇ ਮਾਹਮਦਪੁਰ ਨੂੰ ਮੰਜੇ 'ਤੇ ਬਿਠਾਇਆ। ਪੀਣ ਨੂੰ ਭਾਫਾਂ ਛੱਡਦੀ ਗਰਮ-ਗਰਮ ਚਾਹ ਦਿੱਤੀ। ਉਜਾਗਰ ਮਾਹਮਦਪੁਰ ਨੇ ਉਸ ਕਿਸਾਨ ਨਾਲ, ਕਿਸਾਨੀ-ਮੁਸ਼ਕਲਾਂ ਬਾਰੇ ਕੁੱਝ ਮਿੰਟ ਅਪਣੱਤ ਅਤੇ ਹਲੀਮੀ ਨਾਲ ਗੱਲਾਂ-ਬਾਤਾਂ ਕੀਤੀਆਂ। ਉਹਨਾਂ ਗੱਲਾਂ ਨੇ ਮਾਹਮਦਪੁਰ ਦੀ ਉਸ ਕਿਸਾਨ ਨਾਲ ਨੇੜਤਾ ਕਾਇਮ ਕੀਤੀ। ਮੀਂਹ ਥੰਮਣ 'ਤੇ, ਜਾਣ ਲਈ ਤੁਰਦੇ ਮਾਹਮਦਪੁਰ ਨੂੰ ਕਿਸਾਨ ਨੇ ਕਿਹਾ,

"ਲੰਘਦੇ-ਟਪਦੇ ਮਿਲ੍ਹਕੇ ਜਾਇਆ ਕਰੋ ਬਾਈ-ਜੀ! ਕਿਤੇ ਕੋਲ ਦੀ ਨਾ ਲੰਘਜਿਆ ਕਰਿਉ.."

"ਅਵੱਸ਼ ਮਿਲ੍ਹਕੇ ਜਾਇਆ ਕਰੂੰ ਜੁੱਟਾ।"

ਮਾਹਮਦਪੁਰ ਨੇ ਉਸ ਕਿਸਾਨ ਨੂੰ ਮਿਲਦੇ-ਜੁਲਦੇ ਰਹਿਣ ਦਾ ਵਾਅਦਾ ਦੇਕੇ ਅਤੇ ਉਸ ਨਾਲ ਹੱਥ ਮਿਲਾਕੇ, ਕੋਠੇ ਵਿਚੋਂ ਪਾਰਟੀ-ਹੈਡਕੁਆਟਰ ਵਲ ਨੂੰ ਚਾਲੇ ਪਾਏ। ਉਹ ਨੇੜਲੇ ਪਿੰਡ ਦੇ ਬਸ-ਅੱਡੇ 'ਤੋਂ ਬਸ ਵਿਚ ਬੈਠ ਕੇ, ਦਿਨ ਦੇ ਛਪਾਅ ਨਾਲ ਸ਼ਹਿਰ ਪਹੁੰਚਿਆ। ਸ਼ਹਿਰ ਬਿਜਲੀ ਦੀਆਂ ਟਿਊਬਾਂ-ਬਲਬਾਂ ਦੀ ਰੋਸ਼ਨੀ ਨਾਲ, ਦਿਵਾਲੀ ਦੀ ਰਾਤ ਵਾਂਗੂ ਰੁਸ਼ਨਾਇਆ ਹੋਇਆ ਸੀ। ਜਦ ਉਹ ਪਾਰਟੀ ਹੈਡਕੁਆਟਰ ਵਿਚ ਗਿਆ ਉਦੋਂ ਸੱਤਿਆਜੀਤ ਅਤੇ ਕਮਲੇਸ਼, ਫਰਸ਼ 'ਤੇ ਵਿਛੀ ਚਟਾਈ ਉੱਤੇ ਬੈਠੇ, ਇੱਕੋ ਭਾਂਡੇ ਵਿਚਲੀ ਮੂੰਗੀ-ਮਸਰੀ ਦੀ ਦਾਲ ਨਾਲ ਰੋਟੀ ਖਾਈ ਜਾ ਰਹੇ ਸਨ। ਮਾਹਮਦਪੁਰ ਆਪਣਾ ਥੈਲਾ ਕੰਧ ਵਿਚਲੀ ਕਿੱਲੀ ਨਾਲ ਟੰਗਕੇ ਅਤੇ ਟੂਟੀ ਤੋਂ ਹੱਥ ਧੋ ਕੇ, ਉਹਨਾਂ ਦੇ ਕਹਿਣ 'ਤੇ, ਉਹਨਾਂ ਦੇ ਨਾਲ ਰੋਟੀ ਖਾਣ ਲਈ ਬੈਠਾ। ਰੋਟੀ ਖਾਣ ਦੇ ਨਾਲ-ਨਾਲ ਉਹ ਉਹਨਾਂ ਨੂੰ ਪੰਜਾਬ ਸੂਬਾ ਕਮੇਟੀ ਦੀ ਰਿਪੋਰਟ ਵੀ ਕਰਦਾ ਰਿਹਾ। ਰੋਟੀ ਖਾਣ ਤੋਂ ਅੱਧਾ-ਪੌਣਾ ਘੰਟਾ ਬਾਅਦ, ਕਮਲੇਸ਼ ਆਪਣੇ ਕਮਰੇ ਵਿਚਲੇ ਮੰਜੇ ਉਤਲੇ ਬਿਸਤਰੇ ਵਿਚ ਬੈਠ ਕੇ ਲਿਬਰੇਸ਼ਨ ਪਰਚੇ ਦੇ ਇਕ ਲੇਖ ਦਾ, ਪੰਜਾਬੀ ਵਿਚ ਤਰਜਮਾ ਕਰਨ ਲੱਗੀ। ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਦੂਸਰੇ ਕਮਰੇ ਦੀ ਫਰਸ਼ 'ਤੇ ਵਿਛੇ ਬਿਸਤਰਿਆਂ ਵਿਚ ਬੈਠ ਕੇ, ਦੋ ਦਿਨਾਂ ਦੇ ਵਕਫੇ ਨਾਲ ਭਾਰਤ ਦੇ ਸੀਨੀਅਰ ਕਾਮਰੇਡਾਂ ਦੀ ਹੋਣ ਵਾਲੀ ਮੀਟਿੰਗ ਦੇ ਪ੍ਰਬੰਧਕੀ ਕੰਮਾਂ ਦਾ ਜਾਇਜ਼ਾ ਲੈਣ ਦੇ ਇਰਾਦੇ ਨਾਲ ਆਪਸ 'ਚ ਵਿਚਾਰ-ਚਰਚਾ ਕਰਨ ਲੱਗੇ।

## ਅਠਾਈ



ਝੁੱਲ ਰਹੇ ਫੁੱਟਾਂ-ਟੁੱਟਾਂ ਦੇ ਝੱਖੜ ਨੇ ਪਾਰਟੀ 'ਚ ਜੋ ਖਿੰਡਾਅ ਪੈਦਾ ਕੀਤਾ ਹੋਇਆ ਸੀ, ਉਸ ਨੂੰ ਮੁੜ ਜਥੇਬੰਦ ਕਰਨ ਲਈ ਸੱਤਿਆਜੀਤ ਨੇ ਕਈ ਸੂਬਿਆਂ ਦਾ ਗੇੜਾ ਲਾਇਆ ਸੀ। ਜਿਸ ਦਾ ਚੰਗਾ ਨਤੀਜਾ ਨਿੱਕਲਣ ਲੱਗਿਆ ਸੀ। ਬਿਹਾਰ, ਬੰਗਾਲ ਅਤੇ ਪੰਜਾਬ ਅਤੇ ਕਈ ਹੋਰ ਸੂਬਾ ਪੱਧਰੀਆਂ ਕਮੇਟੀਆਂ ਦੇ ਕਾਮਰੇਡ, ਮੀਟਿੰਗ ਵਾਲੇ ਪਿੰਡ ਦੇ ਨੇੜਲੇ ਸ਼ਹਿਰ ਵਿਚਲੇ ਨਿਸਚਤ ਸੰਪਰਕ-ਪਤਿਆਂ 'ਤੇ ਪਹੁੰਚਣੇ ਸ਼ੁਰੂ ਹੋ ਗਏ ਸਨ ਅਤੇ ਉੱਥੋਂ ਉਹਨਾਂ ਨੂੰ ਡਿਊਟੀ ਵਾਲੇ ਵਲੰਟੀਅਰ ਦਿਨ ਦੇ ਛੁਪਾਅ ਦੇ ਘੁਸਮੁਸੇ, ਚੌਕਸੀ ਨਾਲ, ਮੀਟਿੰਗ ਵਾਲੀ ਥਾਂ 'ਤੇ ਲੈਕੇ ਜਾਣ ਲੱਗ ਪਏ ਸਨ।

ਮੀਟਿੰਗ ਵਾਲੀ ਥਾਂ ਕਿਸੇ ਕਸਬੇ ਅੰਦਰਲੇ, ਪਾਰਟੀ ਦੇ ਭਰੋਸੇ ਯੋਗ ਹਮਦਰਦ ਦੀ ਪੁਰਾਣੀ ਹਵੇਲੀ ਦਾ ਲੰਬਾ-ਚੌੜਾ ਹਾਲ ਕਮਰਾ ਸੀ। ਜਿਸ ਦੀ ਚੂਨੇ ਵਾਲੀ ਫ਼ਰਸ਼ 'ਤੇ ਦਰੀਆਂ ਵਿਛੀਆਂ ਹੋਈਆਂ ਸਨ। ਇੱਕ ਖੂੰਝੇ ਰਜਾਈਆਂ, ਗਦੈਲਿਆਂ ਤੇ ਸਰਾਹਣਿਆਂ ਦਾ ਢੇਰ ਲੱਗਿਆ ਹੋਇਆ ਨਜ਼ਰ ਆ ਰਿਹਾ ਸੀ। ਹਵੇਲੀ ਦਾ ਉਹ ਕਮਰਾ ਟਿਊਬ ਦੀ ਰੋਸ਼ਨੀ ਨਾਲ ਜਗ ਮਗਾ ਰਹਿਆ ਸੀ।

ਪਹੁੰਚ ਰਹੇ ਕਾਮਰੇਡ ਇੱਕ-ਦੂਜੇ ਨੂੰ ਛਾਤੀ ਨਾਲ ਲਾਕੇ ਮਿਲ ਰਹੇ ਸਨ। ਆਪਣੇ-ਆਪਣੇ ਲਈ, ਵਿਛੀ ਦਰੀ 'ਤੇ ਗਦੈਲੇ ਵਿਛਾਅ ਰਹੇ ਸਨ। ਜ਼ਰੂਰਤ ਮੁਤਾਬਿਕ ਰਜਾਈ-ਸਰਾਹਣਾ ਵੀ ਲੈ ਰਹੇ ਸਨ ਨਾਲ ਦੀ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਵੀ ਕਰੀ ਜਾ ਰਹੇ ਸਨ।

ਖਾਣਾ ਖਾਣ ਵਾਲੇ ਖਾਣਾ ਖਾਈ ਜਾਂਦੇ ਸਨ। ਜਿਨ੍ਹਾਂ ਨੇ ਖਾਣਾ ਖਾ ਲਿਆ ਸੀ, ਉਹ ਆਪਣੇ-ਆਪਣੇ ਬਿਸਤਰੇ 'ਚ ਬੈਠ ਗਏ ਸਨ। ਵੀਹ-ਪੱਚੀ ਮਿੰਟਾਂ 'ਚ ਸਾਰੇ ਮੀਟਿੰਗ ਲਈ ਤਿਆਰ ਹੋ ਬੈਠੇ ਸਨ। ਨਿਰਮਲ ਇੱਕ ਬਿਹਾਰੀ ਕਾਮਰੇਡ ਨਾਲ ਰਜਾਈ 'ਚ ਬੈਠਾ ਨਜ਼ਰ ਆ ਰਹਿਆ ਸੀ। ਉਜਾਗਰ ਮਾਹਮਦਪੁਰ ਅਤੇ ਇੱਕ ਬੰਗਾਲੀ ਕਾਮਰੇਡ ਇੱਕੋ ਰਜਾਈ 'ਚ ਬੈਠੇ ਸਨ। ਨੇੜੇ-ਨੇੜੇ ਬੈਠੇ ਦਨੇਸਰ ਤੇ ਹਰਦਿਆਲ ਨੇ ਆਪਣੀਆਂ-ਆਪਣੀਆਂ ਲੱਤਾਂ ਇੱਕ ਰਜਾਈ ਨਾਲ ਢੱਕੀਆਂ ਹੋਈਆਂ ਸਨ। ਬਾਬਾ ਠਾਕਰ ਦਾਸ ਇੱਕ ਬਿਹਾਰੀ ਕਾਮਰੇਡ ਵਾਲੀ ਰਜਾਈ 'ਚ ਬੈਠਾ ਉਸ ਨਾਲ ਗੱਲਾਂ ਕਰਦਾ ਨਜ਼ਰ ਆ ਰਹਿਆ ਸੀ। ਸੱਤਿਆਜੀਤ, ਰਾਮ ਨਾਥ ਅਤੇ ਇੱਕ ਬੰਗਾਲੀ ਕਾਮਰੇਡ, ਮੀਟਿੰਗ ਨੂੰ ਚਲਾਉਣ ਵਾਲੇ ਪ੍ਰਧਾਨਗੀ ਮੰਡਲ ਲਈ ਸਰਬਸੰਮਤੀ ਨਾਲ ਚੁਣੇ ਜਾਣ ਕਾਰਨ ਨੇੜੇ-ਨੇੜੇ ਬੈਠੇ ਹੋਏ ਸਨ। ਚਾਰ-ਪੰਜ ਹੋਰ ਕਾਮਰੇਡ ਵੀ ਰਜਾਈਆਂ 'ਚ ਬੈਠੇ ਦਿਸ ਰਹੇ ਸਨ।

ਸੱਤਿਆਜੀਤ ਨੇ ਦੂਸਰੇ ਸੂਬਿਆਂ ਦੇ ਕਾਮਰੇਡਾਂ ਦੀ ਬੋਲੀ ਦੀ ਸਮੱਸਿਆ ਨੂੰ ਸਮਝਦਿਆਂ, ਹਿੰਦੀ 'ਚ ਬੋਲਣ ਦੀ ਕੋਸ਼ਿਸ਼ ਕਰਨੀ ਸ਼ੁਰੂ ਕੀਤੀ। ਕਿਉਂਕਿ ਹਿੰਦੀ ਬੋਲੀ ਨੂੰ ਤਕਰੀਬਨ ਸਾਰੇ ਸਮਝ ਸਕਦੇ ਸਨ। ਉਸ ਨੇ ਬੋਲਦਿਆ ਕਿਹਾ...."...ਸਾਥੀਓ! ਯੈਹ ਮੀਟਿੰਗ ਮੇਂ ਜੋ ਕਾਮਰੇਡ ਹਾਜਰ ਹੈਂ, ਸਭੀ ਸੀ. ਪੀ. ਆਈ. ਐਮ-ਐਲ ਕੀ ਬੁਨਿਆਦੀ ਲਾਇਨ ਕੋ ਦਰੁਸਤ ਸਵੀਕਾਰ ਕਰਨੇ ਵਾਲੇ ਕਾਮਰੇਡ ਹੈਂ। ਇਸ ਮੀਟਿੰਗ ਕਾ ਅਜੰਡਾ ਪਾਰਟੀ ਕੋ ਸੈਟ-ਬੈਕ ਲਗਾਨੇ ਵਾਲੇ ਕਾਰਨੋ ਕੋ ਖੋਜਨੇ ਕਾ ਨਹੀਂ। ਕਿਉਂਕਿ ਯੈਹ ਕਾਮ ਏਸ ਮੀਟਿੰਗ ਮੇਂ ਹੋਨੇ ਵਾਲਾ ਨਹੀਂ। ਏਸ ਕਾਮ ਕੋ ਅੱਛੀ ਤਰ੍ਹਾਂ ਕਰਨੇ ਕੇ ਲੀਏ ਭਰਵੇਂ ਰਿਵਿਊ ਕੀ ਜ਼ਰੂਰਤ ਹੈ। ਜੋ ਹਮਾਰੇ ਸਾਥੀ ਆਨੇ ਵਾਲੇ ਸਮੇਂ ਮੇਂ, ਅਪਨੀ-ਅਪਨੀ ਤਰਫ ਸੇ ਰਵਿਊ ਰਿਪੋਰਟ ਤਿਆਰ ਕਰੇਂਗੇ। ਔਰ ਉਨ੍ਹਾਂ ਰਵਿਊ

ਰਿਪੋਰਟੋਂ ਕੋ ਪਾਰਟੀ ਕਾਂਗਰਸ ਮੇਂ ਡਿਸਕਸ ਕਰਨੇ ਕੇ ਪਸਚਾਤ ਏਕ ਰਵਿਊ ਰਿਪੋਰਟ ਤਿਆਰ ਕੀ ਜਾਏਗੀ....'' ਸੱਤਿਆਜੀਤ ਬੋਲਦਾ-ਬੋਲਦਾ ਮੀਟਿੰਗ ਦੇ ਅਜੰਡਿਆਂ ਬਾਰੇ ਦੱਸਣ ਲੱਗਿਆ....''...ਆਜ ਕੀ ਮੀਟਿੰਗ ਮੇਂ ਤੋਂ ਹਮ ਲੋਗੋਂ ਨੇ ਸਰਬਸੰਮਤੀ ਵਾਲੇ ਪੱਖਸੋਂ ਕੋ ਲੇਕਰ ਪਾਰਟੀ ਕੋ ਮੁੜ ਜੱਥੇਬੰਦ ਕਰਨੇ ਕਾ ਅਮਲ ਆਰੰਭ ਕਰਨਾ ਹੈ। ਇਸ ਲੀਏ ਆਜ ਕੀ ਮੀਟਿੰਗ ਕੇ ਜੋ ਅਜੰਡੇ ਪ੍ਰਧਾਨਗੀ ਮੰਡਲ ਕੀ ਤਰਫ ਸੇ ਸੀਲੈਕਟ ਕੀਏ ਗਏ ਹਨ ਵੋਹ ਯੇਹ ਹੈ, ਜੈਸੇ ਪਾਰਟੀ ਕੀ ਬੁਨਿਆਦੀ ਲਾਇਨ ਕੋ ਅਪ ਹੋਲਡ ਕਰਨਾ, ਚਾਇਨਾ ਕੀ ਕਮਿਊਨਿਸਟ ਪਾਰਟੀ ਕੀ ਤਰਫ ਸੇ ਭੇਜੀ ਗਈ ਸਜੇਸ਼ਨੋਂ ਕੇ ਬਾਰੇ ਮੇਂ ਫੈਸਲਾ ਕਰਨਾ, 1975 ਤੀਕ ਰੈਵਿਊਲੇਸ਼ਨ ਕਰਨੇ ਵਾਲੇ ਫੈਸਲੇ ਕੋ ਮੁੜ ਵਿਚਾਰਨਾ। ਲਿਨ ਪਿਆਓਵਾਦ ਦੇ ਬਾਰੇ ਮੇਂ ਫੈਸਲਾ ਲੇਨਾ ਔਰ ਅੰਤ ਮੇਂ ਪਾਰਟੀ ਕੋ ਦੁਬਾਰਾ ਆਰਗੇਨਾਈਜ਼ ਕਰਨੇ ਕੇ ਲੀਏ ਅਸਥਾਈ ਕਮੇਟੀ ਕੀ ਚੋਣ ਕਰਨੀ....'' ਸੱਤਿਆਜੀਤ ਦੇ ਬੋਲਣੋ ਹਟਣ ਤੋਂ ਬਾਅਦ ਆਪਣੀ-ਆਪਣੀ ਵਾਰੀ 'ਤੇ ਬੋਲਦਿਆਂ ਬੰਗਾਲ, ਬਿਹਾਰ ਅਤੇ ਪੰਜਾਬ ਦੇ ਹਾਜ਼ਰ ਸੀਨੀਅਰ ਕਾਮਰੇਡਾਂ ਨੇ ਵੀ ਸੱਤਿਆਜੀਤ ਵਲੋਂ ਰੱਖੇ ਗਏ ਵਿਚਾਰਾਂ ਨਾਲ ਸਹਿਮਤੀ ਪ੍ਰਗਟਾਈ।

ਚੱਲ ਰਹੀ ਵਧਵੀਂ ਮੀਟਿੰਗ ਵਿੱਚ ਹਾਜਰ, ਵੱਖ-ਵੱਖ ਸੂਬਿਆਂ ਦੇ ਸੀਨੀਅਰ ਕਾਮਰੇਡਾਂ ਦਰਮਿਆਨ ਇਹਨਾਂ ਅਜੰਡਿਆਂ ਨੂੰ ਲੈਕੇ ਦੋ ਰਾਤਾਂ ਅਤੇ ਦੋ ਦਿਨ ਭਖਵੀਂ ਬਹਿਸ-ਵਿਚਾਰ ਹੁੰਦੀ ਰਾਹੀ। ਉਸ ਬਹਿਸ 'ਚ ਹਾਜਰ ਸਾਰੇ ਕਾਮਰੇਡ ਸਮੇਂ-ਸਮੇਂ ਸਿਰ ਹਿੱਸਾ ਲੈਂਦੇ ਰਹੇ। ਉਹਨਾਂ ਸਾਰਿਆਂ ਵੱਲੋਂ ਮਾਮੂਲੀ-ਮਤਭੇਦਾਂ ਦੇ ਬਾਵਜੂਦ, ਬਾਈ ਅਪ੍ਰੈਲ 1969 ਨੂੰ ਬਣੀ ਸੀ. ਪੀ. ਆਈ. ਐਮ. ਐਲ ਪਾਰਟੀ ਦੇ ਬਣਨ ਨੂੰ ਮਾਨਤਾ ਦਿੱਤੀ ਗਈ, ਇਸ ਪਾਰਟੀ ਵੱਲੋਂ ਭਾਰਤ ਦੇ ਕੀਤੇ ਗਏ ਆਰਥਕ-ਰਾਜਨੀਤਕ ਨਿਰਣੇ ਅਤੇ ਮਿੱਤਰ ਅਤੇ ਦੁਸ਼ਮਣ ਜਮਾਤਾਂ ਦੀ ਕੀਤੀ ਗਈ ਕਤਾਰਬੰਦੀ ਸਹੀ ਮੰਨੀ ਗਈ। ਭਾਰਤ ਦੇ ਮਿਹਨਤਕਸ਼ ਲੋਕਾਂ ਦੀ ਮੁਕਤੀ ਲਈ ਭਾਰਤੀ ਹਾਕਮ ਜਮਾਤਾਂ ਦੀਆਂ ਸਿਆਸੀ ਪਾਰਟੀਆਂ ਵਲੋਂ ਪੇਸ਼ ਕੀਤੇ ਜਾਣ ਵਾਲੇ ਸਰਮਾਏਦਾਰ-ਪਾਰਲੀਮੈਂਟਰੀ ਰਾਹ ਨੂੰ ਰੱਦ ਕਰਨ ਅਤੇ ਲਮਕਵੇਂ ਲੋਕ-ਯੁੱਧ ਦੇ ਰਾਹ ਨੂੰ ਠੀਕ ਮੰਨਣ, 'ਤੇ ਮੋਹਰ ਲਾਈ ਗਈ। ਇਨਕਲਾਬ ਦੇ ਪੜਾਅ ਨੂੰ ਨਵ ਜਮਹੂਰੀ ਇਨਕਲਾਬ ਦਾ ਪੜਾਅ ਮੰਨਿਆ ਗਿਆ। ਸੀ. ਪੀ. ਆਈ. ਐਮ-ਐਲ ਵੱਲੋਂ, ਕੌਮਾਂਤਰੀ ਅਤੇ ਕੌਮੀ ਪੱਧਰ ਦੇ ਸੋਧਵਾਦ-ਸੁਧਾਰਵਾਦ ਬਾਰੇ ਕੀਤੇ ਨਿਰਣਿਆਂ ਨੂੰ ਦਰੁਸਤ ਮੰਨਣ, ਚੀਨੀ ਲੀਡਰ ਲਿਨ ਪਿਆਓ ਦੀ ਗਲਤ ਲਾਇਨ ਨੂੰ ਰੱਦ ਕਰਨ ਅਤੇ ਕਾਮਰੇਡ ਚਾਰੂ ਮਜੂਮਦਾਰ ਨੂੰ ਅਥਾਰਟੀ ਮੰਨਣ ਦੀ ਬਿਜਾਏ ਭਾਰਤੀ ਕਮਿਊਨਿਸਟ ਇਨਕਲਾਬੀ ਲਹਿਰ ਦਾ ਮਹਾਨ ਆਗੂ ਪ੍ਰਵਾਨ ਕਰਨ ਜਿਹੇ ਇਤਿਹਾਸਕ ਫੈਸਲੇ ਸਰਬਸੰਮਤੀ ਨਾਲ ਲਏ ਗਏ। ਜਮਾਤੀ ਦੁਸ਼ਮਣ ਦੇ ਸਫਾਏ ਨੂੰ ਘੋਲ ਦੀ ਇੱਕੋ-ਇੱਕ ਸ਼ਕਲ ਮੰਨਣ, 1975 ਤੱਕ ਇਨਕਲਾਬ ਕਰਨ ਅਤੇ ਜਨਤਕ-ਜੱਥੇਬੰਦੀਆਂ ਨੂੰ ਤੋੜਨ ਅਜਿਹੀ ਪਹਿਲੀ ਸਮਝ ਰੱਦ ਕੀਤੀ ਗਈ। ਅੰਤ 'ਚ ਚੱਲ ਰਹੀ ਮੀਟਿੰਗ 'ਚ ਹਾਜਰ ਕਮਿਊਨਿਸਟ ਇਨਕਲਾਬੀਆਂ ਵਲੋਂ ਪੂਰੇ ਮਨ ਨਾਲ ਆਪਣੀ-ਆਪਣੀ ਸਵੈਪੜਚੋਲ ਕੀਤੀ ਗਈ। ਫਿਰ ਸਾਰਿਆਂ ਵੱਲੋਂ ਕੀਤੀ ਗਈ ਸਾਂਝੀ ਸਵੈਪੜਚੋਲ, ਮੀਟਿੰਗ ਦੇ ਕਾਰਵਾਈ ਰਜਿਸਟਰ ਵਿਚ ਨੋਟ ਕਰਦਿਆਂ ਲਿਖਿਆ ਗਿਆ,

"ਦੇਸ਼ ਵਿਚ ਹਥਿਆਰਬੰਦ ਕਿਸਾਨ ਇਨਕਲਾਬ ਚਲਾਉਂਦੇ ਹੋਏ, ਮਹਾਨ ਪ੍ਰਾਪਤੀਆਂ ਕਰਨ ਦੇ ਨਾਲ-ਨਾਲ ਬਿਨਾਂ ਸ਼ੱਕ ਪਾਰਟੀ ਨੇ ਭੁੱਲਾਂ, ਕੁਛ ਬਹੁਤ ਹੀ



ਸੰਗੀਨ ਗਲਤੀਆਂ ਕੀਤੀਆਂ। ਕੁਛ ਗਲਤੀਆਂ ਤੋਂ ਅਸੀਂ ਬਚ ਨਹੀਂ ਸਕਦੇ ਸੀ। ਜੋ ਲੀਡਰਸ਼ਿਪ ਦੇ ਤਜਰਬਿਆਂ ਦੀ ਘਾਟ ਤੇ ਪਾਰਟੀ ਉੱਤੇ ਸੋਧਵਾਦ ਦੀ ਲੰਬੀ ਹੁਕਮਰਾਨੀ ਕਰਕੇ ਹੋਣੀਆਂ ਹੀ ਸਨ। ਇਹਨਾਂ ਦੀਆਂ ਜੜਾਂ ਬੀਤੇ ਇਤਿਹਾਸ 'ਚ ਹਨ। ਜੇ ਅਸੀਂ ਛੇਤੀ ਸਿੱਖਣ ਵਾਲੇ ਹੁੰਦੇ ਤਾਂ ਕਈ ਗਲਤੀਆਂ ਤੋਂ ਬਚਿਆ ਜਾ ਸਕਦਾ ਸੀ। ਸਾਡੀ ਇੱਕ ਗੰਭੀਰ ਗਲਤੀ ਇਹ ਸੀ ਕਿ ਜਦੋਂ ਲੋਕਾਂ ਨੇ ਸਾਨੂੰ ਗਲਤੀਆਂ ਦੱਸ ਵੀ ਦਿੱਤੀਆਂ ਸਨ ਪਰ ਅਸੀਂ ਫਿਰ ਵੀ ਉਹਨਾਂ ਨੂੰ ਸੁਧਾਰਨ ਲਈ ਛੇਤੀ ਕਦਮ ਨਾ ਚੁੱਕੇ। ਅਸੀਂ ਹੁਣ ਆਪਾ ਪੜਚੋਲ ਕਰਦੇ ਹਾਂ ਅਤੇ ਖੁਦ ਨੂੰ ਲੋਕਾਂ ਪ੍ਰਤੀ ਜ਼ੁੰਮੇਵਾਰ ਮੰਨਦੇ ਹਾਂ। ਹੁਣ ਤੋਂ ਸਾਨੂੰ ਛੇਤੀ ਸਿੱਖਣ ਵਾਲੇ ਬਣਨਾ ਚਾਹੀਦਾ ਹੈ ਤੇ ਜਨਤਾ ਦੇ ਚੰਗੇ ਸ਼ਿਸ਼ ਬਣਨਾ ਚਾਹੀਦਾ ਹੈ।..."

ਇਸ ਆਪਾ ਪੜਚੋਲ ਨੂੰ ਸੀ. ਪੀ. ਆਈ. ਐਮ. ਐਲ. ਦੇ ਕੇਂਦਰੀ ਪਰਚੇ ਲਿਬਰੇਸ਼ਨ ਦੀ ਸੰਪਾਦਕੀ ਅਤੇ ਸੂਬਾਈ ਭਾਸ਼ਾਈ ਪਰਚਿਆਂ ਦੀਆਂ ਸੰਪਾਦਕੀਆਂ ਦੀ ਸ਼ਕਲ ਵਿਚ ਛਾਪਣ ਦਾ ਲਿਆ ਗਿਆ ਫੈਸਲਾ ਵੀ, ਕਾਰਵਾਈ ਲਿਖਣ ਵਾਲੇ ਕਾਮਰੇਡ ਨੇ, ਕਾਰਵਾਈ ਵਿਚ ਨੋਟ ਕੀਤਾ। ਮੀਟਿੰਗ ਦੇ ਅੰਤ ਵਿਚ ਹਾਜਰ ਕਾਮਰੇਡਾਂ ਨੇ ਸੱਤਿਆਜੀਤ, ਰਾਮਨਾਥ ਅਤੇ ਉਜਾਗਰ ਮਾਹਮਦਪੁਰ ਹੋਰਾਂ ਨੂੰ, ਸੀ. ਪੀ. ਆਈ. ਐਮ. ਐਲ ਦੇ ਖਿੰਡੇ-ਖੱਪਰੇ ਕਾਮਰੇਡਾਂ ਨੂੰ ਮੁੜ ਜੱਥੇਬੰਦ ਕਰਨ ਲਈ ਬਣਾਈ ਗਈ ਤਿੰਨ ਮੈਂਬਰੀ ਕਮੇਟੀ ਦੇ ਮੈਂਬਰ ਲਿਆ ਗਿਆ।

ਚੁਣੀ ਗਈ ਤਿੰਨ ਮੈਂਬਰੀ ਕਮੇਟੀ ਵੱਲੋਂ ਉਸ ਵਧਵੀਂ ਮੀਟਿੰਗ ਵਿਚ ਕੀਤੀ ਗਈ ਆਪਾ-ਪੜਚੋਲ, ਲਿਬਰੇਸ਼ਨ ਪਰਚੇ ਦੇ ਸੰਪਾਦਕੀ ਵਾਲੇ ਪੰਨਿਆਂ 'ਤੇ "ਇਨਕਲਾਬ ਦਾ ਰਾਹ'' ਸਿਰਲੇਖ ਹੇਠ ਛਾਪੀ ਗਈ। ਵਧਵੀਂ ਮੀਟਿੰਗ ਤੋਂ ਕੁਝ ਸਮਾਂ ਬਾਅਦ 'ਚ ਸੱਤਿਆਜੀਤ ਹੋਰਾਂ ਵਾਲੀ ਕਮੇਟੀ ਨੇ ਬੰਗਾਲ ਸੂਬੇ ਨਾਲ ਸਬੰਧਤ ਅਤੇ ਸੀ. ਪੀ. ਆਈ. ਐਮ-ਐਲ ਦੀ ਕੇਂਦਰੀ ਕਮੇਟੀ ਦੇ ਸਾਬਕਾ ਮੈਂਬਰ ਸੁਨੀਤੀ ਘੋਸ਼ ਨਾਲ ਸੰਪਰਕ ਕਾਇਮ ਕੀਤਾ। ਉਹ "ਇਨਕਲਾਬ ਦਾ ਰਾਹ" ਦਸਤਾਵੇਜ਼ ਨੂੰ ਠੀਕ ਮੰਨ ਕੇ, ਮੁੜ ਸੱਤਿਆਜੀਤ ਹੋਰਾਂ ਨਾਲ ਆ ਜੁੜਿਆ। ਸੁਨੀਤੀ ਘੋਸ਼ ਦੇ ਸ਼ਾਮਿਲ ਹੋਣ ਨਾਲ ਤਿੰਨ ਮੈਂਬਰੀ ਕਮੇਟੀ ਚਾਰ-ਮੈਂਬਰੀ ਬਣ ਗਈ।

ਆਂਧਰਾ ਪ੍ਰਦੇਸ਼ ਵਿਚਲੇ ਕਮਿਊਨਿਸਟ ਇਨਕਲਾਬੀਆਂ ਵੱਲੋਂ ਆਪਣੀ ਪਹਿਲਾਂ ਦੀ ਹੀ ਆਂਧਰਾ ਸੂਬਾ ਕਮੇਟੀ ਬਣਾਈ ਹੋਈ ਸੀ। ਉਸ ਕਮੇਟੀ ਦੇ ਆਗੂ ਕਾਮਰੇਡ ਸੀਤਾ ਰਮਾਈਆ ਸਨ। ਉਹ ਕਮੇਟੀ ਵੀ ਲਿਬਰੇਸ਼ਨ ਦੀ ਸੰਪਾਦਕੀ "ਇਨਕਲਾਬ ਦਾ ਰਾਹ'' ਨੂੰ ਮਾਨਤਾ ਦੇਕੇ ਉਸ ਚਾਰ ਮੈਂਬਰੀ ਕਮੇਟੀ ਨਾਲ ਆ ਜੁੜੀ। ਸੀਤਾ ਰਮਈਆ ਦੇ ਚਾਰ ਮੈਂਬਰੀ ਕਮੇਟੀ ਵਿਚ ਸ਼ਾਮਲ ਹੋਣ ਨਾਲ ਉਹ ਕਮੇਟੀ ਪੰਜ ਮੈਂਬਰੀ ਬਣ ਗਈ ਸੀ। ਉਸ ਪੰਜ ਮੈਂਬਰੀ ਕਮੇਟੀ ਦਾ ਨਾਉ, ਉਹਨਾਂ ਪੰਜਾਂ ਕਾਮਰੇਡਾਂ ਵੱਲੋਂ ਆਪਣੇ ਕਾਡਰ ਦੀ ਸਹਿਮਤੀ ਨਾਲ, ਸੀ. ਪੀ. ਆਈ. ਐਮ. ਐਲ ਦੀ ਮੁੜ ਜੱਥੇਬੰਦਕ ਕਮੇਟੀ, ਸੀ. ਓ. ਸੀ ਰੱਖਿਆ ਗਿਆ। ਸੀ. ਓ. ਸੀ ਦਾ ਜਥੇਬੰਦਕ ਸਕੱਤਰ ਸੱਤਿਆਜੀਤ ਨੂੰ ਬਣਾਇਆ ਗਿਆ। ਇਸ ਕਮੇਟੀ ਨੇ ਫੈਸਲਾ ਲਿਆ ਕਿ ਪੰਜੇ ਕਮੇਟੀ ਮੈਂਬਰ, ਸੀ. ਪੀ. ਆਈ. ਐਮ. ਐਲ ਦੇ ਬਨਣ ਦੇ ਸਮੇਂ ਤੋਂ ਲੈਕੇ ਅੱਜ ਤੱਕ ਦੇ ਸਮੇਂ ਤੱਕ ਚੱਲਦੇ, ਸਿਆਸੀ ਅਮਲ ਦਾ ਲੇਖਾ-ਜੋਖਾ ਕਰਕੇ, ਆਪਣੀ-ਆਪਣੀ ਸਿਆਸੀ ਰਿਪੋਰਟ ਤਿਆਰ ਕਰਨ। ਫੇਰ ਉਹਨਾਂ ਪੰਜਾਂ ਕਾਮਰੇਡਾਂ ਵਲੋਂ ਤਿਆਰ ਕੀਤੀਆਂ ਗਈਆਂ ਲੇਖਾ-ਜੋਖਾ ਰਿਪੋਰਟਾਂ ਨੂੰ ਵਿਚਾਰ ਕੇ ਇੱਕ ਸਾਂਝੀ ਲੇਖਾ-ਜੋਖਾ ਰਿਪੋਰਟ

ਤਿਆਰ ਕੀਤਾ ਜਾਵੇਗੀ। ਜਿਹੜੀ ਮੁੜ ਜੱਥੇਬੰਦਕ ਕਮੇਟੀ, ਭਾਵ ਸੀ. ਓ. ਸੀ. ਦੀ ਪ੍ਰਵਾਨਤ ਰਿਵਿਊ ਰਿਪੋਰਟ ਹੋਵੇਗੀ। ਜਦ ਤੱਕ ਸਾਂਝੀ ਰਿਵਿਊ ਰਿਪੋਰਟ ਤਿਆਰ ਨਹੀਂ ਕੀਤੀ ਜਾਂਦੀ ਉਦੋਂ ਤੱਕ "ਇਨਕਲਾਬ ਦਾ ਰਾਹ" ਦਸਤਾਵੇਜ ਦੀ ਸੇਧ ਮੁਤਾਬਕ ਅਮਲ ਕੀਤਾ ਜਾਵੇਗਾ।

ਸੀ. ਓ. ਸੀ. ਬਣਨ ਦੇ ਨਾਲ ਹੀ, ਭਾਰਤ ਦੇ ਅਲਗ-ਅਲਗ ਸੂਬਿਆਂ ਅੰਦਰਲੇ ਕਮਿਊਨਿਸਟ ਇਨਕਲਾਬੀ ਅਮਲ ਵਿਚ, ਨਵੀਂ ਰੂਹ ਫੂਕੀ ਜਾਣ ਲੱਗੀ। ਪੰਜਾਬ ਸੂਬਾ ਕਮੇਟੀ ਦੇ ਮੈਂਬਰ, ਬਾਬਾ ਠਾਕਰ ਦਾਸ, ਹਰਦਿਆਲ, ਨਿਰਮਲ ਅਤੇ ਦਨੇਸ਼ਰ ਹੋਰੀਂ, ਵਿਦਿਆਰਥੀਆਂ, ਨੌਜਵਾਨਾਂ, ਮੁਲਾਜਮਾਂ, ਸਾਹਿਤਕਾਰਾਂ, ਕਿਸਾਨਾਂ ਅਤੇ ਮਜਦੂਰਾਂ ਦੀਆਂ ਜਨਤਕ-ਜੱਥੇਬੰਦੀਆਂ ਉਸਾਰਨ ਦੇ ਕੰਮ ਵਿਚ ਜੁਟਣ ਦੇ ਨਾਲ-ਨਾਲ ਪੰਜਾਬੀ ਦਾ ਜਨਤਕ ਸਿਆਸੀ ਪਰਚਾ ਕੱਢਣ ਲੱਗੇ। ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਹੋਰਾਂ ਦਾ ਬਹੁਤ ਸਮਾਂ ਆਪਣੀ-ਆਪਣੀ ਰਿਵਿਊ ਰਿਪੋਰਟ ਦੀ ਤਿਆਰੀ ਵਿਚ ਗੁਜਰਦਾ। ਉਜਾਗਰ ਮਾਹਮਦਪੁਰ ਆਪਣੇ ਲੰਮੇਂ ਸਿਆਸੀ ਅਮਲ ਕਾਰਨ ਭਾਵੇਂ ਸਿਆਸੀ ਪੱਖੋਂ ਚੰਗਾ ਸਿਆਣਾ ਸੀ ਪਰ ਉਂਝ ਉਹ ਸਿਰਫ ਗੁਰਮੁਖੀ ਅੱਖਰਾਂ ਦਾ ਹੀ ਸੂਹਾਂ ਸੀ। ਇਸੇ ਲਈ ਉਸ ਦੀ ਲਿਖਣ ਦੀ ਸਮੱਸਿਆ ਨੂੰ ਧਿਆਨ 'ਚ ਰੱਖਦਿਆਂ, ਪੰਜਾਬ ਸੂਬਾ ਕਮੇਟੀ ਵਾਲਿਆਂ ਵਲੋਂ ਉਸ ਦੀ ਸਹਾਇਤਾ ਲਈ ਦਨੇਸ਼ਰ ਦੀ ਜ਼ਿੰਮੇਵਾਰੀ ਲਾਈ ਗਈ। ਦਨੇਸ਼ਰ ਵਾਲੇ ਖੇਤਰ ਦੇ ਸਿਆਸੀ ਕੰਮ ਦੀ ਜਿਮੇਂਵਾਰੀ, ਜਰਨੈਲ ਨੂੰ ਦਿੱਤੀ ਗਈ। ਜਰਨੈਲ ਦੋ ਕੁ ਸਾਲਾਂ ਤੋਂ ਕਾਲਜ ਦੀ ਪੜ੍ਹਾਈ ਅਧੂਰੀ ਛੱਡ ਕੇ ਪਾਰਟੀ ਦਾ ਕੁੱਲਵਕਤੀ ਬਣਿਆ ਹੋਇਆ ਸੀ।

ਰਿਵਿਊ ਰਿਪੋਰਟ ਲਿਖਣ ਦੇ ਅਮਲ ਵਿਚ, ਦਨੇਸ਼ਰ ਉਜਾਗਰ ਮਾਹਮਦਪੁਰ ਦੀ ਸਹਾਇਤਾ ਕਰਦਾ। ਕਮਲੇਸ਼ ਸੱਤਿਆਜੀਤ ਦੀ ਸਹਾਇਤਾ ਕਰਦੀ। ਪਾਰਟੀ ਹੈੱਡਕੁਆਟਰ ਦੇ ਇੱਕ ਕਮਰੇ ਵਿਚ, ਮਾਹਮਦਪੁਰ ਅਤੇ ਦਨੇਸ਼ਰ ਆਪਣੇ ਕੰਮ ਵਿਚ ਜੁਟੇ ਰਹਿੰਦੇ। ਦੂਸਰੇ ਕਮਰੇ ਵਿਚ, ਸੱਤਿਆਜੀਤ ਅਤੇ ਕਮਲੇਸ਼ ਸੀ. ਪੀ. ਆਈ. ਐਮ. ਐਲ. ਦੇ ਪੁਰਾਣੇ ਡਾਕੂਮੈਂਟਾਂ, ਸਰਕੂਲਰਾਂ, ਲਿਬਰੇਸ਼ਨਾਂ ਅਤੇ ਮਾਓ ਦੀਆਂ ਪੁਸਤਕਾਂ ਆਦਿ ਨੂੰ, ਗੁੜ ਨੂੰ ਚਿੰਬੜੀਆਂ ਮੱਖੀਆਂ ਵਾਂਗੂ, ਚਿੰਬੜੇ ਰਹਿੰਦੇ।

ਜਿਸ ਦਿਨ ਉਜਾਗਰ ਮਾਹਮਦਪੁਰ ਅਤੇ ਦਨੇਸ਼ਰ, ਵਿਦਿਆਰਥੀਆਂ, ਨੌਜਵਾਨਾਂ, ਮਜਦੂਰਾਂ ਅਤੇ ਕਿਸਾਨਾਂ ਦੀਆਂ ਜੱਥੇਬੰਦੀਆਂ ਵੱਲੋਂ ਕੀਤੀਆਂ ਜਾ ਰਹੀਆਂ ਸਿਆਸੀ ਸਰਗਰਮੀਆਂ ਦੇ ਸਿਆਸੀ ਪੱਧਰ ਨੂੰ ਸਮਝਣ ਦੇ ਇਰਾਦੇ ਨਾਲ, ਪਿੰਡਾਂ ਵਿਚ ਗਏ ਹੋਏ ਸਨ, ਉਸ ਦਿਨ ਅਕਾਸ਼ ਵਿਚਲੇ ਪਤਲੇ ਅਤੇ ਰੂੰ ਦੇ ਗੋੜ੍ਹਿਆਂ ਵਰਗੇ ਬੱਦਲਾਂ ਨਾਲ ਸੂਰਜ ਲੁਕਣ-ਮੀਟੀ ਖੇਡ ਰਿਹਾ ਸੀ। ਜਦ ਸੂਰਜ ਬੱਦਲਾਂ ਹੇਠੋਂ ਬਾਹਰ ਆ ਜਾਂਦਾ ਸੀ ਤਾਂ ਸਿਊਨੇ ਰੰਗੀ ਧੁੱਪ ਸਰੀਰ ਨੂੰ ਸਕੂਨ ਜਿਹਾ ਦੇਣ ਲੱਗ ਜਾਂਦੀ ਸੀ। ਜਦ ਸੂਰਜ ਬੱਦਲ ਹੇਠ ਆ ਜਾਂਦਾ ਸੀ ਤਾਂ ਸਰੀਰ ਨੂੰ ਮਿਲਦਾ ਸਕੂਨ ਮਿਲਣੋਂ ਬੰਦ ਹੋ ਜਾਂਦਾ ਸੀ ਅਤੇ ਠੰਢ ਮਹਿਸੂਸ ਹੋਣ ਲੱਗ ਜਾਂਦੀ ਸੀ।

ਸੱਤਿਆਜੀਤ ਅਤੇ ਕਮਲੇਸ਼, ਪਾਰਟੀ ਹੈਡਕੁਆਟਰ ਦੇ ਭੀੜੇ ਵਿਹੜੇ ਦੇ ਖੂੰਝੇ ਬੈਠੇ ਰਿਵਿਊ ਰਿਪੋਰਟ ਤਿਆਰ ਕਰਨ ਦਾ ਕੰਮ ਕਰੀ ਜਾ ਰਹੇ ਸਨ। ਸੱਤਿਆਜੀਤ ਕੁਰਸੀ 'ਤੇ ਬੈਠਾ ਸੀ। ਕਮਲੇਸ਼ ਕੁਰਸੀ ਨੇੜਲੇ ਮੰਜੇ 'ਤੇ ਬੈਠੀ ਸੀ। ਬੱਦਲ ਹੇਠੋਂ ਬਾਹਰ ਆਏ ਸੂਰਜ ਦੀ ਕੋਸੀ-ਕੋਸੀ ਧੁੱਪ ਦਾ ਨਿੱਘ ਮਾਣਦੇ ਸੱਤਿਆਜੀਤ ਨੇ ਕਮਲੇਸ਼ ਨੂੰ ਲਿਖਵਾਉਣ ਲਈ ਬੋਲਣਾ ਸੁਰੂ ਕੀਤਾ,



"ਬੁਨਿਆਦੀ ਵਿਚਾਰਧਾਰਕ-ਰਾਜਨੀਤਕ ਸਾਂਝ ਜਥੇਬੰਦਕ ਏਕਤਾ ਦੀ ਬੁਨਿਆਦ ਬਣਦੀ ਹੈ।..." ਸੱਤਿਆਜੀਤ ਵੱਲੋਂ ਬੋਲੀ ਇਸ ਗੱਲ ਨੂੰ ਲਿਖਣ ਦੀ ਥਾਂ ਕਮਲੇਸ਼ ਆਪਣੀ ਗੋਰੀ-ਲੰਮੀਂ ਠੋਡੀ, ਆਪਣੇ ਖੱਬੇ ਹੱਥ ਦੀ ਹਥੇਲੀ ਉੱਤੇ ਟਿਕਾਕੇ, ਸੱਤਿਆਜੀਤ ਦੀ ਨਜ਼ਰ ਨਾਲ ਆਪਣੀ ਰੁਮਾਂਟਿਕ ਅਤੇ ਸਵਾਲੀਆ ਨਜ਼ਰ ਮਿਲਾਉਂਦੀ ਪੁੱਛਣ ਲੱਗੀ,

"ਕਾਮਰੇਡ! ਜੀਵਨ-ਸਾਥ ਲਈ ਕਿਹੜੇ-ਕਿਹੜੇ ਪੱਖਾਂ ਦੀ ਸੁਰ ਮਿਲਣੀ ਜ਼ਰੂਰੀ ਹੁੰਦੀ ਐ?" ਕਮਲੇਸ਼ ਦੇ ਰੰਗ-ਢੰਗ 'ਚ ਆਈ ਸੁਭਾਵਿਕ ਤਬਦੀਲੀ ਨੂੰ ਮਹਿਸੂਸ ਕਰਦੇ ਸੱਤਿਆਜੀਤ ਨੇ ਬੇਮਲੂਮਾ ਮੁਸਕਰਾਉਂਦਿਆਂ ਕਮਲੇਸ਼ 'ਤੇ ਉਲਟਾ ਸਵਾਲ ਕੀਤਾ,

"ਬਈ! ਤੇਰੇ ਏਸ ਪ੍ਰਸ਼ਨ ਦਾ ਰਿਵਿਊ-ਰਿਪੋਰਟ ਨਾਲ ਕੀ ਸਬੰਧ ਐ?" ਸੱਤਿਆਜੀਤ ਦੀ ਮੁਸਕਰਾਹਟ ਦੇ ਜਵਾਬ 'ਚ ਮੁਸਕਰਾਉਂਦੀ ਕਮਲੇਸ਼ ਬੋਲਣ ਲੱਗੀ,

"ਦੇਖੋ ਕਾਮਰੇਡ ਜੀ! ਰਿਵਿਊ ਪਾਰਟੀ ਦੀ ਮਜਬੂਤੀ ਲਈ ਹੁੰਦੈ...ਪਾਰਟੀ ਦੀ ਮਜਬੂਤੀ ਇਨਕਲਾਬ ਕਰਨ ਲਈ ਹੁੰਦੀ ਐ।...ਇਨਕਲਾਬ ਜ਼ਿੰਦਗੀ ਨੂੰ ਖੂਬਸੂਰਤ ਬਨਾਉਣ ਲਈ ਕੀਤਾ ਜਾਂਦੈ ਤੇ ਮਨੁੱਖੀ-ਰਿਸਤਿਆਂ ਦੀਆਂ ਖੂਬਸੂਰਤ-ਸਾਝਾਂ ਖੂਬਸੂਰਤ ਜ਼ਿੰਦਗੀ ਦੀ ਰੂਹ ਹੁੰਦੀਆਂ ਨੇ.."

"ਬਈ! ਏਵੇਂ ਤਾਂ ਤੁਹਾਡੀ ਏਹ ਸਮਝ ਠੀਕ ਐ.." ਬੋਲਦੇ ਸੱਤਿਆਜੀਤ ਦੇ ਸ਼ੇਵ ਕੀਤੇ ਮੂੰਹ 'ਤੇ ਸੰਜੀਦਗੀ ਟਪਕ ਆਈ ਸੀ। ਕਮਲੇਸ਼ ਥੋੜੇ ਵਿਅੰਗਮਈ ਅੰਦਾਜ਼ 'ਚ ਬੋਲੀ,

"ਹੋਰ ਬਈ! ਮੇਰੀ ਸਮਝ ਗ਼ਲਤ ਕਿਵੇਂ ਐਂ ਫੇਰ?"

"ਤੁਹਾਡੀ ਸਮਝ ਗ਼ਲਤ ਨਹੀ ਲੇਕਿਨ ਮੌਜੂਦਾ ਸਮੇਂ ਦੇ ਰਿਸ਼ਤਿਆਂ ਦੀ ਨਿਰਭਰਤਾ ਇੱਕ ਤਰ੍ਹਾਂ ਪੈਸੇ 'ਤੇ ਹੀ ਹੋ-ਚੁੱਕੀ ਐ"

"ਤਾਂ ਫੇਰ ਕਮਿਊਨਿਸਟਾਂ ਦੇ ਰਿਸ਼ਤਿਆਂ ਦੀ ਨਿਰਭਰਤਾ ਵੀ ਐਸੀ ਹੀ ਹੈ?"

"ਕਮਲੇਸ਼ ਜੀ! ਐਸੀ ਬਾਤ ਨਹੀਂ, ਕਮਿਊਨਿਸਟਾਂ ਦੇ ਰਿਸਤਿਆਂ ਦਾ ਆਧਾਰ ਤਾਂ ਵਿਚਾਰਧਾਰਕ-ਰਾਜਨੀਤਕ ਸਾਂਝ ਬਣਦੀ ਐ।"

"ਫੇਰ ਤਾਂ ਕਮਿਊਨਿਸਟਾਂ ਦੇ ਜੀਵਨ-ਸਾਥੀ ਬਨਣ ਦਾ ਵੀ, ਏਹੋ ਆਧਾਰ ਹੋਵੇਗਾ?"

"ਹਾਂ!..." ਸੱਤਿਆਜੀਤ ਬੋਲਣੋਂ ਥੋੜਾ ਰੁਕ ਕੇ ਫੇਰ ਬੋਲਿਆ, "ਲੇਕਿਨ ਜੀਵਨ-ਸਾਥ ਦੌਰਾਨ ਆਦਤਾਂ-ਰੁਚੀਆਂ ਔਰ ਜੀਵਨ-ਜਿਉਣ ਦੇ ਢੰਗ ਦੀ, ਆਪਸੀ ਸੁਰ ਮਿਲਣ ਦੀ ਵੀ ਖਾਸੀ ਜ਼ਿਆਦਾ ਮਹੱਤਤਾ ਹੁੰਦੀ ਐ।"

"ਕੀ ਤੇਰੇ ਅਤੇ ਮੇਰੇ ਦਰਮਿਆਨ ਏਹਨਾਂ ਪੱਖਾਂ ਤੋਂ ਸਾਂਝ ਹੈ?" ਸਵਾਲ ਕਰਦੀ ਕਮਲੇਸ਼ ਨੇ ਸੱਤਿਆਜੀਤ ਦੀਆਂ ਅੱਖਾਂ ਵਿਚ ਅਜਿਹੀ ਖਿੱਚ ਨਾਲ ਦੇਖਿਆ ਕਿ ਉਸ ਖਿੱਚ ਕੋਲੋਂ ਸੱਤਿਆਜੀਤ ਦਾ ਦਿਲ ਦੂਰ ਨਾ ਰਹਿ ਸਕਿਆ। ਉਸ ਦੇ ਮੂੰਹੋਂ ਆਪ-ਮੁਹਾਰੇ ਏਹ ਸ਼ਬਦ ਨਿੱਕਲ ਗਏ 'ਏਜ ਦੇ ਡਿਫਰੈਂਸ ਤੋਂ ਵਗੈਰ ਹੋਰ ਸਾਰੀਆਂ ਚੀਜ਼ਾਂ ਦੀ ਖਾਸੀ ਸਾਂਝ ਲੱਗਦੀ ਐ।"

"ਏਜ ਫੈਕਟਰ ਨਾਲੋਂ, ਮੇਰੀ ਸਮਝ ਅਨੁਸਾਰ ਦੂਸਰੇ ਫੈਕਟਰਾਂ ਦੀ ਇੰਪਾਰਟੈਂਸ ਬਹੁਤੀ ਹੁੰਦੀ ਐ।" ਕਮਲੇਸ਼ ਹਾਲੇ ਗੱਲ ਕਰਕੇ ਹਟੀ ਹੀ ਸੀ ਕਿ ਇੰਨੇ ਨੂੰ ਦਨੇਸ਼ਰ ਹੈਡਕੁਆਟਰ ਦਾ ਬੂਹਾ ਲੰਘ ਕੇ ਅੰਦਰ ਆਇਆ। ਉਹ ਅਤੇ ਉਜਾਗਰ ਮਾਹਮਦਪੁਰ ਕਈ ਦਿਨਾਂ ਦੇ ਸਿਆਸੀ-ਫੀਲਡ 'ਚ ਗਏ ਵਾਪਿਸ ਮੁੜੇ ਸਨ। ਮਾਹਮਦਪੁਰ ਰਸਤੇ

'ਚ ਸ਼ਹਿਰ ਅੰਦਰਲੇ ਕਿਸੇ ਸੰਪਰਕ 'ਚ ਕਿਸੇ ਕੰਮ ਕੁਝ ਸਮੇਂ ਲਈ ਰੁਕ ਗਿਆ ਸੀ। ਦਨੇਸ਼ਰ ਸਿੱਧਾ ਪਾਰਟੀ ਹੈਡ ਕੁਆਟਰ 'ਚ ਆ ਗਿਆ ਸੀ। ਦਨੇਸ਼ਰ ਨੂੰ ਤੱਕਦਿਆਂ ਹੀ ਉਹਨਾਂ ਦਰਮਿਆਨ ਚਲਦੀ ਗੱਲਾਂ ਦੀ ਲੜੀ ਟੁੱਟੀ। ਦਨੇਸ਼ਰ, ਸੱਤਿਆਜੀਤ ਅਤੇ ਕਮਲੇਸ਼ ਨੂੰ ਲਾਲ-ਸਲਾਮ ਆਖ ਹੈੱਡਕੁਆਟਰ ਦੇ ਉਸ ਕਮਰੇ ਵੱਲ ਗਿਆ ਜਿਸ ਕਮਰੇ 'ਚ ਮਾਹਮਦਪੁਰ ਅਤੇ ਉਹ ਰਿਵਿਊ ਰਿਪੋਰਟ ਤਿਆਰ ਕਰਨ ਦਾ ਕੰਮ ਕਰਦੇ ਹੁੰਦੇ ਸਨ। ਅਕਾਸ਼ ਵਿਚਲਾ ਸੂਰਜ ਬੱਦਲਾਂ ਦੇ ਅਲੋਪ ਹੋਣ ਕਾਰਨ ਲਗਾਤਾਰ ਕੋਸੀ-ਕੋਸੀ ਧੁੱਪ ਬਿਖੇਰਨ ਲੱਗ ਗਿਆ ਸੀ।

ਅਗਲੇ ਦਿਨ ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ, ਸੀ. ਓ. ਸੀ. ਦੀ ਕਲਕੱਤੇ ਵਿਚ ਹੋਣ ਵਾਲੀ ਮੀਟਿੰਗ ਵਿਚ ਸ਼ਾਮਲ ਹੋਣ ਲਈ ਰਵਾਨਾ ਹੋਏ। ਪਿੱਛੋਂ ਪਾਰਟੀ ਹੈਡਕੁਆਟਰ ਵਿਚ ਇਕੱਲੀ ਕਮਲੇਸ਼ ਹੀ ਰਹਿ ਗਈ ਸੀ। ਦਨੇਸ਼ਰ ਫੀਲਡ ਵਿਚ ਕਿਸੇ ਕੰਮ ਚਲਾ ਗਿਆ ਸੀ।

ਸੱਤਿਆਜੀਤ ਧੂਰੀ ਤੋਂ ਦਿੱਲੀ ਪਹੁੰਚੀ ਗੱਡੀ ਵਿਚੋਂ ਉਤਰਨ ਅਤੇ ਦਿੱਲੀ ਤੋਂ ਕਲਕੱਤੇ ਨੂੰ ਜਾਣ ਵਾਲੀ ਗੱਡੀ ਦੇ ਰਿਜਰਵੇਸ਼ਨ ਵਾਲੇ ਡੱਬੇ ਵਿੱਚੋਂ ਆਪਣੀ ਸੀਟ ਲੈਣ ਤੱਕ, ਉਜਾਗਰ ਮਾਹਮਦਪੁਰ ਦੇ ਨਾਲ ਹੀ, ਰੇਲਵੇ ਸਟੇਸ਼ਨ ਉਤਲੇ ਭੀੜ-ਭੜਕੇ, ਰੌਲੇ-ਰੱਪੇ ਅਤੇ ਭੱਜ-ਨੱਠ ਵਿਚ ਗੁਆਚਿਆ ਰਹਿਆ ਸੀ। ਇਸੇ ਲਈ ਇਸ ਸਮੇਂ ਦੌਰਾਨ ਸੱਤਿਆਜੀਤ ਦੇ ਸੁਚੇਤ ਮਨ ਵਿਚੋਂ ਕਮਲੇਸ਼ ਵੀ ਵਿਸਰੀ ਰਹੀ ਸੀ।

ਉਹ ਦੋਵੇਂ, ਦਿੱਲੀ ਤੋਂ ਕਲਕੱਤੇ ਨੂੰ ਰਵਾਨਾ ਹੋਈ ਗੱਡੀ ਵਿਚ ਆਪਣੀ-ਆਪਣੀ ਸੀਟ 'ਤੇ ਬੈਠੇ ਕੁਝ ਮਿੰਟ ਤਾਂ ਸਧਾਰਨ ਗੱਲਾਂ ਕਰਦੇ ਰਹੇ। ਫੇਰ ਉਜਾਗਰ ਮਾਹਮਦਪੁਰ ਉਤਲੀ ਸੀਟ ਤੇ ਚੜ੍ਹ ਕੇ ਲੇਟਿਆ। ਸੱਤਿਆਜੀਤ ਸ਼ੀਸ਼ੇ ਵਾਲੀ ਖੁੱਲ੍ਹੀ ਖਿੜਕੀ ਵਿੱਚ ਦੀ ਬਾਹਰ ਵੱਲ ਨੀਝ ਲਾ ਕੇ ਦੇਖਣ ਲੱਗਿਆ। ਦੇਖਦੇ-ਦੇਖਦੇ ਸੱਤਿਆਜੀਤ ਦੇ ਅਚੇਤ ਮਨ ਵਿਚਲੀ ਕਮਲੇਸ਼ ਦੀ ਤਸਵੀਰ, ਮੁੜ ਸੁਚੇਤ ਮਨ ਵਿਚ ਆਈ। ਕਮਲੇਸ਼ ਦੀ ਸਾਕਾਰ ਹੋਈ ਤਸਵੀਰ ਨਾਲ ਵਿਚਰਦਾ ਸੱਤਿਆਜੀਤ ਦਾ ਸੁਚੇਤ ਮਨ ਆਪ ਮੁਹਾਰੇ ਸੋਚਣ ਲੱਗਿਆ।

"..ਮੈਨੂੰ ਕਮਲੇਸ਼ ਦਾ ਚੇਤਾ ਮੁੜ-ਮੁੜ ਕਿਉਂ ਆ ਰਿਹਾ ਐ? ਫੇਰ ਕੀ ਹੋ ਗਿਆ? ਜੇ ਉਸਦਾ ਚੇਤਾ ਆ ਰਹਿਐ। ਆਖਰ, ਉਹ ਮੇਰੀ ਪਾਰਟੀ ਸਾਥੀ ਐ। ਪਾਰਟੀ ਸਾਥੀ ਦਾ ਚੇਤਾ ਆਉਣਾ ਕੋਈ ਗੁਨਾਹ ਤਾਂ ਨਹੀਂ ਹੁੰਦਾ? ਪਰ ਹੋਰ ਕਿਸੇ ਪਾਰਟੀ ਸਾਥੀ ਦਾ ਚੇਤਾ ਤਾਂ ਆ ਨਹੀਂ ਰਿਹਾ?...ਉਸ ਦਾ ਚੇਤਾ ਹੀ ਮੁੜ-ਮੁੜ ਕਿਉਂ ਆ ਰਿਹਾ ਐ?...ਔਰਤ ਔਰ ਮਰਦ ਦੇ ਸਾਥ ਦੀ ਵੀ ਜ਼ਿੰਦਗੀ 'ਚ ਆਖਰ ਆਪਣੀ ਥਾਂ ਹੁੰਦੀ ਐ।..." ਜਿਹੀਆਂ ਸੋਚਾਂ ਵਿਚ ਗੁਆਚੇ ਸੱਤਿਆਜੀਤ ਨੂੰ ਅੱਖ ਦੇ ਫੋਰੇ ਵਿਚ ਬੇਗਮ ਦਾ ਖਿਆਲ ਆਇਆ। ਫੇਰ ਦਰਸ਼ਨਾ ਦਾ ਖਿਆਲ ਆਇਆ। ਫੇਰ ਕਮਲੇਸ਼ ਉਸ ਦੀਆਂ ਸੋਚਾਂ ਵਿਚੋਂ ਪਰਾਂ ਨਾ ਜਾਣ ਦੀ ਹਿੰਡ ਕਰਕੇ ਖੜੀ ਰਹੀ। ਉਹ ਮਨ 'ਚ ਮੁੜ ਆਪਣੇ ਆਪ ਨਾਲ ਗੱਲਾਂ ਕਰਨ ਲੱਗਿਆ- "...ਔਰਤ-ਮਰਦ ਇਕ ਦੂਸਰੇ ਦੀ ਕਮਜ਼ੋਰੀ ਹੁੰਦੇ ਐ।...ਨਹੀਂ...ਏਹ ਐਂਟੀ ਮਾਰਕਸਿਸਟ ਸੋਚ ਐ...ਜੈਨੀ ਮਾਰਕਸ ਦੇ ਵਿਚਾਰਧਾਰਕ-ਰਾਜਨੀਤਕ ਕੰਮਾਂ ਵਿਚ, ਭੁੱਖਾਂ-ਦੁੱਖਾਂ ਨਾਲ ਜੂਝਦੀ ਵੀ ਮਾਰਕਸ ਦਾ ਸਾਥ ਦਿੰਦੀ ਰਹੀ ਸੀ।...ਏਵੇਂ ਕਰੁਪਸਕਾਇਆ ਨੇ ਲੈਨਿਨ ਦਾ ਸਾਥ ਨਿਭਾਇਆ। ਚਿੰਗ-ਚਿਆਂਗ ਮਾਓ ਦੀ ਮੌਤ ਤੋਂ ਬਾਅਦ ਵੀ, ਮਾਓ ਦੇ ਵਿਚਾਰਧਾਰਕ-ਰਾਜਨੀਤਕ ਮਿਸ਼ਨ ਦੀ ਝੰਡਾ-ਬਰਦਾਰ ਬਣੀ ਹੋਈ ਹੈ।...ਮਰਦ-ਔਰਤ ਇੱਕ ਦੂਸਰੇ ਦੀ ਕੰਮਜ਼ੋਰੀ



ਨਹੀਂ ਹੁੰਦੇ।...ਜ਼ਰੂਰਤ ਹੁੰਦੇ ਐ।...ਬਾਹਵਾਂ ਹੁੰਦੇ ਐ..." ਅਜਿਹੇ ਵਿਚਾਰ ਸੱਤਿਆਜੀਤ ਦੇ ਮਨ ਵਿਚ ਚਲਦੇ ਰਹੇ। ਤੇਜ ਰਫਤਾਰ ਨਾਲ ਚਲਦੀ ਗੱਡੀ ਅਗਾਹਾਂ ਵਧਦੀ ਰਹੀ।...

ਉਜਾਗਰ ਮਾਹਮਦਪੁਰ ਡੱਬੇ ਅੰਦਰਲੇ, ਉਤਲੇ ਫੱਟੇ 'ਤੋਂ ਹੇਠਾਂ ਉਤਰਕੇ ਆਪਣੀ ਸੀਟ 'ਤੇ ਆ ਬੈਠਾ। ਉਸ ਵਲੋਂ ਗੱਲਾਂ ਦੀ ਸ਼ੁਰੂਆਤ ਕਰਨ ਦੇ ਨਾਲ ਹੀ ਸੱਤਿਆਜੀਤ ਦੇ ਮਨ ਵਿਚ ਚਲਦੀ ਸੋਚਾਂ ਦੀ ਲੜੀ ਟੁੱਟੀ। ਉਹ ਉਸ ਦੀਆਂ ਗੱਲਾਂ ਦਾ ਹੁੰਗਾਰਾ ਭਰਨ ਲੱਗਿਆ। ਰੇਲ ਗੱਡੀ ਵੱਡੇ ਸਟੇਸ਼ਨਾਂ 'ਤੇ ਖੜਦੀ ਅਤੇ ਫੇਰ ਚਲਦੀ, ਆਖਰ ਹਾਵੜਾ ਪੁਲ ਉੱਪਰ ਦੀ ਲੰਘ ਕੇ, ਕਲਕੱਤੇ ਦੇ ਮੁਖ ਰੇਲਵੇ ਸਟੇਸ਼ਨ 'ਤੇ ਪਹੁੰਚੀ। ਰੇਲਵੇ ਸਟੇਸ਼ਨ ਦੀ ਨਿਸ਼ਚਤ ਥਾਂ 'ਤੇ ਪਹਿਲਾਂ ਹੀ ਖੜੇ ਕਾਮਰੇਡ ਨੇ ਉਹਨਾਂ ਨੂੰ ਜੀ ਆਇਆਂ ਕਿਹਾ। ਅਤੇ ਉਹਨਾਂ ਨੂੰ ਘੰਟੇ-ਪੌਣੇ ਘੰਟੇ ਵਿਚ, ਮੀਟਿੰਗ ਵਾਲੀ ਥਾਂ 'ਤੇ ਲੈ ਕੇ ਗਿਆ ।

ਮੀਟਿੰਗ ਵਿਚ ਰਾਮਨਾਥ, ਸੁਨੀਤੀ ਘੋਸ਼, ਸੱਤਿਆਜੀਤ, ਸੀਤਾ ਰਮਈਆ ਅਤੇ ਉਜਾਗਰ ਮਹਿਮਦਪੁਰ ਹੋਰੀਂ ਪਹੁੰਚੇ ਹੋਏ ਸਨ। ਮੀਟਿੰਗ ਦੇ ਪਹਿਲੇ ਅਜੰਡੇ, ਸੀ. ਪੀ. ਆਈ. ਐਮ-ਐਲ ਦੇ ਰਿਵਿਊ ਨੂੰ ਲੈਕੇ, ਉਹਨਾਂ ਦਰਮਿਆਨ ਚਰਚਾ ਸ਼ੁਰੂ ਹੋਈ। ਕੁੱਝ ਕਮੇਟੀ ਮੈਂਬਰ ਆਪਣੀ-ਆਪਣੀ ਸਮਝ ਮੁਤਾਬਿਕ ਰਿਵਿਊ-ਰਿਪੋਰਟ ਲਿਖਕੇ ਲਿਆਏ ਸਨ। ਕੁੱਝ ਮੈਂਬਰਾਂ ਕੋਲੋਂ ਰਿਵਿਊ-ਰਿਪੋਰਟ ਲਿਖਣ ਦਾ ਕੰਮ ਨੇਪਰੇ ਨਹੀਂ ਚਾੜਿਆ ਗਿਆ ਸੀ। ਸੀ. ਓ. ਸੀ ਦੇ ਹਾਜ਼ਰ ਕਮੇਟੀ ਮੈਂਬਰਾਂ ਦੀ ਬਹੁਸੰਮਤੀ ਨੇ ਲੰਮੇ ਵਿਚਾਰ-ਵਟਾਂਦਰੇ ਬਾਅਦ ਇਹ ਫ਼ੈਸਲਾ ਲਿਆ ਕਿ ਜਦ ਤੱਕ ਸੀ. ਪੀ. ਆਈ. ਐਮ. ਐਲ. ਦੀ ਰਿਵਿਊ-ਰਿਪੋਰਟ ਦਾ ਸਰਬਸੰਮਤੀ ਨਾਲ ਸਾਂਝਾ ਖਰੜਾ ਤਿਆਰ ਨਹੀਂ ਕੀਤਾ ਜਾਂਦਾ ਉਦੋਂ ਤੱਕ "ਇਨਕਲਾਬ ਦਾ ਰਾਹ" ਦਸਤਾਵੇਜ਼ ਦੀ ਸਮਝ ਮੁਤਾਬਿਕ ਹੀ ਅਮਲ ਜਾਰੀ ਰੱਖਿਆ ਜਾਵੇ। ਇਹ ਫੈਸਲਾ ਲੈਣ ਦੇ ਨਾਲ ਹੀ, ਸੀ. ਓ. ਸੀ. ਦੀ ਮੀਟਿੰਗ 'ਚ ਹਾਜ਼ਰ ਮੈਬਰਾਂ ਨੇ ਸਰਬਸੰਮਤੀ ਨਾਲ ਆਂਧਰਾ ਤੋਂ ਅਪਾਲਾ ਸੂਰੀ ਨਉ ਦੇ ਨਕਸਲੀ ਲੀਡਰ ਨੂੰ ਸੀ. ਓ. ਸੀ ਦੀ ਕੇਂਦਰੀ ਕਮੇਟੀ 'ਚ ਲੈਣ ਦਾ ਫੈਸਲਾ ਲਿਆ। ਮੀਟਿੰਗ ਨੇ ਕੌਮਾਂਤਰੀ ਪੱਧਰ 'ਤੇ ਰੂਸੀ ਸਮਾਜਿਕ ਸਾਮਰਾਜ ਅਤੇ ਅਮਰੀਕਾ ਸਾਮਰਾਜ ਦੇ ਆਪਸੀ-ਵਿਰੋਧ ਦੇ ਤਿੱਖੇ ਹੋਣ ਨੂੰ ਅਤੇ ਕੌਮੀ ਪੱਧਰ 'ਤੇ ਕਾਂਗਰਸ ਅਤੇ ਜੰਨ ਸੰਘ ਜਿਹੀਆਂ ਹਾਕਮ-ਪਾਰਟੀਆਂ ਦੇ ਦਿਨੋ-ਦਿਨ ਵਧ ਰਹੇ ਵਿਰੋਧ ਦੇ ਤਿੱਖੇ ਹੋਣ ਨੂੰ ਨੋਟ ਕੀਤਾ। ਉਹਨਾਂ ਦਰਮਿਆਨ ਇਹਨਾਂ ਹਾਕਮ-ਜਮਾਤੀ ਗੁੱਟਾਂ ਦੇ ਤਿੱਖੇ ਹੋ ਰਹੇ ਆਪਸੀ ਵਿਰੋਧਾਂ ਨੂੰ ਇਨਕਲਾਬ ਦੀ ਨੁਕਤਾ-ਨਜ਼ਰ 'ਤੋਂ ਵਰਤਣ ਲਈ ਵੀ ਆਪਸੀ ਵਿਚਾਰ-ਵਟਾਂਦਰਾ ਚੱਲਿਆ।

ਜਦ ਸੱਤਿਆਜੀਤ ਨੇ ਬਿਨਾਂ ਕਿਸੇ ਝਿਜਕ ਦੇ, ਆਪਣੇ ਅਤੇ ਕਮਲੇਸ਼ ਦਰਮਿਆਨ ਹੋਏ ਵਾਰਤਾਲਾਪ ਬਾਰੇ ਸੀ. ਓ. ਸੀ ਮੈਂਬਰਾਂ ਨੂੰ ਰਿਪੋਰਟ ਕੀਤੀ, ਤਾਂ ਕੁੱਝ ਕਮੇਟੀ ਮੈਂਬਰ ਮੁਸਕਰਾਏ। ਉਜਾਗਰ ਮਾਹਮਦਪੁਰ ਦੇ ਸ਼ੇਵ ਕੀਤੇ ਦਾੜੀ-ਮੁੱਛਾਂ ਵਾਲੇ ਮੂੰਹ 'ਤੇ ਖਿਚਾਅ ਟਪਕਿਆ। ਕਈ ਕਮੇਟੀ ਮੈਂਬਰਾਂ ਨੇ ਸੱਤਿਆਜੀਤ ਦੀ ਗੱਲ ਨੂੰ ਸੰਜੀਦਗੀ ਨਾਲ ਲੈਕੇ ਵਿਚਾਰ-ਚਰਚਾ ਵੀ ਕੀਤੀ। ਲੰਮੇ ਵਿਚਾਰ-ਵਟਾਂਦਰੇ ਬਾਅਦ, ਬਹੁਸੰਮਤੀ ਵੱਲੋਂ ਫੈਸਲਾ ਕੀਤਾ ਗਿਆ ਕਿ ਸੱਤਿਆਜੀਤ ਅਤੇ ਕਮਲੇਸ਼ ਦਾ ਜੀਵਨ ਸਾਥੀ ਬਣਨਾ ਗੁਨਾਹ ਜਾਂ ਗ਼ਲਤ ਨਹੀਂ। ਪਰ ਇਹਨਾਂ ਨੂੰ ਘੱਟੋ-ਘੱਟ ਛੇ ਮਹੀਨੇ ਹੋਰ ਇੱਕ-ਦੂਜੇ ਨੂੰ ਚੰਗੀ ਤਰ੍ਹਾਂ ਸਮਝਣਾ ਚਾਹੀਦਾ ਹੈ। ਛੇ ਮਹੀਨਿਆਂ ਬਾਅਦ

ਉਹ ਪਾਰਟੀ ਦੇ ਸੀਨੀਅਰ ਕਾਮਰੇਡਾਂ ਦੀ ਹਾਜ਼ਰੀ 'ਚ ਜੀਵਨ-ਸਾਥੀ ਬਨਣ ਦਾ ਐਲਾਨ ਕਰਕੇ, ਪਾਰਟੀ-ਜ਼ਾਬਤੇ 'ਚ ਰਹਿੰਦੇ ਸਾਂਝਾ ਜੀਵਨ ਜਿਉਣਾ ਸ਼ੁਰੂ ਕਰ ਸਕਦੇ ਹਨ। ਸੱਤਿਆਜੀਤ ਨੇ ਬਹੁਸੰਮਤੀ ਦੇ ਇਸ ਫੈਸਲਾ ਨੂੰ ਖਿੜੇ ਮੱਥੇ ਮੰਨਿਆ। ਪਰ ਉਜਾਗਰ ਮਾਹਮਦਪੁਰ ਮਨ ਈ ਮਨ 'ਚ ਪਤਾ ਨਹੀਂ ਕਿਉਂ, ਬੇਚੈਨ ਜਿਹਾ ਹੋਣਾ ਸ਼ੁਰੂ ਹੋਇਆ। ਉਸ ਨੇ ਪੰਜਾਬ ਨੂੰ ਮੁੜਨ ਸਮੇਂ ਰੇਲ ਗੱਡੀ ਵਿਚ ਸਾਰੇ-ਰਾਹ, ਸੱਤਿਆਜੀਤ ਨਾਲ ਖੁੱਲ੍ਹ ਕੇ ਕੋਈ ਗੱਲ-ਬਾਤ ਵੀ ਨਾ ਕੀਤੀ। ਪਾਰਟੀ ਹੈਡਕੁਆਟਰ ਵਿਚ ਪਹੁੰਚਣ ਬਾਅਦ ਵੀ ਉਜਾਗਰ ਮਾਹਮਦਪੁਰ, ਸੱਤਿਆਜੀਤ ਅਤੇ ਕਮਲੇਸ਼ ਨਾਲ ਪਹਿਲਾਂ ਵਾਂਗ ਘਿਉ-ਖਿਚੜੀ ਹੋ ਕੇ ਰਹਿਣ ਤੋਂ ਕੰਨੀ ਕਤਰਾਉਣ ਲੱਗਿਆ। ਪਰ ਛੇ ਮਹੀਨਿਆਂ ਦਾ ਸਮਾਂ ਲੰਘ ਜਾਣ ਬਾਅਦ, ਸੱਤਿਆਜੀਤ ਅਤੇ ਕਮਲੇਸ਼, ਸੀ. ਓ. ਸੀ. ਦੇ ਕੁਝ ਸੀਨੀਅਰ ਕਾਮਰੇਡਾਂ ਦੀ ਹਾਜ਼ਰੀ ਵਿੱਚ, ਗੁਪਤ ਅਤੇ ਨਿੱਕੀ ਜਿਹੀ ਚਾਹ ਪਾਰਟੀ ਦੌਰਾਨ, ਇੱਕ-ਦੂਜੇ ਨੂੰ ਹਾਰ ਪਹਿਨਾਕੇ, ਜੀਵਨ-ਸਾਥੀ ਬਣੇ। ਦਨੇਸ਼ਰ ਨੇ ਮਾਹਮਦਪੁਰ ਨਾਲ ਰਿਵਿਊ ਰਿਪੋਰਟ ਤਿਆਰ ਕਰਵਾਉਂਦੇ-ਕਰਵਾਉਂਦੇ ਨੇ ਜਦ ਪ੍ਰੋ: ਸੱਜਣ ਹੋਰਾਂ ਦੇ ਨਾਗਾਰੈਡੀ ਗਰੁੱਪ ਦੀ ਸਿਆਸੀ ਲਾਇਨ ਦੀ ਪ੍ਰਸੰਸਾ ਕਰਨੀ ਸ਼ੁਰੂ ਕੀਤੀ ਤਾਂ ਮਾਹਮਦਪੁਰ ਵੀ ਉਸ ਵੱਲੋਂ ਉਸ ਗਰੁੱਪ ਦੀ ਕੀਤੀ ਜਾ ਰਹੀ ਪ੍ਰਸ਼ੰਸਾ ਨੂੰ ਚੁੱਪ ਕਰਕੇ ਸੁਣੀ ਗਿਆ। ਜਦੋਂ ਕਿ ਪਹਿਲਾਂ ਉਹ ਉਸ ਗਰੁੱਪ ਦੀ ਪ੍ਰਸੰਸਾ ਕਿਸੇ ਕੋਲੋਂ ਸੁਣਨ ਨੂੰ ਤਿਆਰ ਨਹੀਂ ਹੁੰਦਾ ਸੀ।

ਸਮਾਂ ਬੀਤਣ ਦੇ ਨਾਲ, ਅਮਰੀਕਾ ਅਤੇ ਰੂਸ ਦੇ ਤਿੱਖੇ ਹੋ ਰਹੇ ਆਪਸੀ-ਵਿਰੋਧਾਂ ਦਾ ਪ੍ਰਛਾਵਾਂ ਭਾਰਤ ਦੀ ਸਿਆਸੀ-ਹਾਲਤ 'ਤੇ ਪਹਿਲਾਂ ਨਾਲੋਂ ਵਧੇਰੇ ਗੂੜ੍ਹਾ ਪੈਣਾ ਸ਼ੁਰੂ ਹੋਇਆ ਸੀ। ਅਮਰੀਕੀ ਗੁੱਟ ਪੱਖੀ, ਆਰ. ਐਸ. ਐਸ., ਜੰਨ ਸੰਘ, ਬਜਰੰਗ ਦਲ ਦੇ ਨਾਵਾਂ ਦੀਆਂ ਜਥੇਬੰਦੀਆਂ ਵਲੋਂ ਰੂਸ ਪੱਖੀ ਇੰਦਰਾ ਗਾਧੀ ਦੀ ਕਾਂਗਰਸ ਸਰਕਾਰ ਕੋਲੋਂ, ਰਾਜ-ਸਤ੍ਹਾ ਖੋਹਣ ਲਈ ਆਪਣੀਆਂ ਸਰਗਰਮੀਆਂ ਤਿੱਖੀਆਂ ਤੇ ਤੇਜ ਕੀਤੀਆਂ ਗਈਆਂ ਸਨ। ਸੀ. ਪੀ. ਆਈ. ਐਮ. ਐਲ ਦੀ ਮੁੜ ਕੇਂਦਰੀ ਜੱਥੇਬੰਦਕ ਕਮੇਟੀ ਸੀ. ਓ. ਸੀ ਬਣਨ ਨਾਲ, ਵਿਦਿਆਰਥੀਆਂ, ਨੌਜਵਾਨਾਂ, ਕਿਸਾਨਾਂ, ਮਜ਼ਦੂਰਾਂ ਅਤੇ ਬੁੱਧੀਜੀਵੀਆਂ ਦੀਆਂ ਜੱਥੇਬੰਦੀਆਂ ਦਾ ਜਨਤਕ-ਉਭਾਰ, ਖਾੜਕੂ-ਟਾਕਰਾ ਘੋਲਾਂ 'ਚ ਤਬਦੀਲ ਹੋਣਾ ਸ਼ੁਰੂ ਹੋ ਚੁੱਕਿਆ ਸੀ। ਅਜਿਹੀ ਸਥਿਤੀ ਨੂੰ ਕਾਂਗਰਸ ਦੀ ਇੰਦਰਾ ਸਰਕਾਰ ਆਪਣੀ-ਰਾਜ ਸਤ੍ਹਾ ਲਈ ਖਤਰਨਾਕ ਸਮਝਣ ਲੱਗ ਪਈ ਸੀ। ਇਸੇ ਲਈ ਉਸ ਵਲੋਂ, ਰਾਸ਼ਟਰਪਤੀ ਕੋਲੋਂ ਆਰਡੀਨੈਂਸ ਜਾਰੀ ਕਰਵਾਕੇ ਸਾਰੇ ਭਾਰਤ 'ਚ ਐਮਰਜੈਂਸੀ ਲਾਈ ਗਈ। ਰੂਸ ਅਤੇ ਰੂਸ ਦੇ ਭਾਰਤ ਵਿਚਲੇ ਖੈਰ-ਖੁਆਹ ਸੀ. ਪੀ. ਆਈ. ਵਾਲਿਆਂ ਵਲੋਂ, ਐਮਰਜੈਂਸੀ ਦੇ ਹੱਕ 'ਚ ਧੂੰਆਂਧਾਰ ਪ੍ਰਚਾਰ ਕਰਨਾ ਸ਼ੁਰੂ ਕੀਤਾ ਗਿਆ। ਸੀ. ਪੀ. ਆਈ. ਐਮ ਵਾਲਿਆਂ ਨੇ ਮੂੰਹ ਵਿਚ ਘੁੰਗਣੀਆਂ ਪਾਅ ਲਈਆਂ ਸਨ। ਸੀ. ਪੀ. ਆਈ. ਐਮ. ਐਲ. ਅਤੇ ਹੋਰ ਕਮਿਊਨਿਸਟ ਇਨਕਲਾਬੀ ਗਰੁੱਪਾਂ ਨੇ ਐਮਰਜੈਂਸੀ ਦਾ ਡਟਵਾਂ ਵਿਰੋਧ ਕਰਨ ਦਾ ਪੈਂਤੜਾ ਲੈ ਲਿਆ ਸੀ। ਕਮਿਊਨਿਸਟ ਇਨਕਲਾਬੀ ਗਰੁੱਪਾਂ ਦੀ ਸਿਆਸਤ ਅਧੀਨ ਬਣੀਆਂ ਅਤੇ ਸਰਗਰਮ ਜਨਤਕ ਜੱਥੇਬੰਦੀਆਂ ਦੇ ਹਜਾਰਾਂ ਕਾਰਕੁੰਨਾਂ ਅਤੇ ਅਮਰੀਕਾ ਪੱਖੀ ਜੱਥੇਬੰਦੀਆਂ ਦੇ ਕਾਰਕੁੰਨਾਂ ਨਾਲ ਜੇਲਾਂ ਭਰੀਆਂ ਜਾਣੀਆਂ ਸ਼ੁਰੂ ਹੋ ਗਈਆਂ ਸਨ। ਪ੍ਰੋ: ਸੱਜਣ ਵੀ ਫੜਿਆ ਗਿਆ ਸੀ। ਪਰ ਉਸ ਨੂੰ ਕੁੱਝ ਸਮੇਂ ਪਿੱਛੋਂ ਹੀ ਨਾਗਾਰੈਡੀ ਗਰੁੱਪ ਵਾਲਿਆਂ ਵਲੋਂ, ਜਮਾਨਤ 'ਤੇ ਜੇਲੋਂ ਬਾਹਰ ਲਿਆਂਦਾ ਗਿਆ ਸੀ। ਬਾਹਰ



ਆਉਂਦਿਆਂ ਹੀ ਉਹ ਫੇਰ ਰੂਪੋਸ਼ ਹੋ ਗਿਆ ਸੀ।

ਸੱਤਿਆਨਰੈਣ ਵਾਲੀ ਸੀ. ਪੀ. ਆਈ. ਐਮ. ਐਲ ਆਪਣੇ ਜਨਮ ਤੋਂ ਕੁਝ ਸਮਾਂ ਬਾਅਦ 'ਚ ਹੀ ਕਈ ਗਰੁੱਪਾਂ ਵਿੱਚ ਵੰਡੀ ਜਾ ਚੁੱਕੀ ਸੀ। ਪੰਜਾਬ ਵਿੱਚ ਵੀ ਉਸ ਦਾ ਇਹੋ ਹਸ਼ਰ ਹੋਇਆ ਸੀ। ਨਾਜ਼ਮ ਗ੍ਰਿਫ਼ਤਾਰ ਹੋਣ ਬਾਅਦ ਅਦਾਲਤਾਂ 'ਚ ਪੇਸ਼ੀਆਂ ਭੁਗਤਣ ਲੱਗ ਗਿਆ ਸੀ। ਵਿਯੋਗੀ ਉਂਝ ਹੀ ਕਿਤੇ ਛੁਪਨ ਹੋ ਗਿਆ ਸੀ। ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰੀਂ, ਪਾਰਲੀਮਾਨੀ-ਚੋਣਾਂ ਦੀ ਯੁੱਧਨੀਤੀ ਦੇ ਪੈਂਤੜੇ ਤੋਂ, ਸਾਮਰਾਜੀ ਗੁੱਟਾਂ ਅਤੇ ਉਹਨਾਂ ਦੇ ਭਾਰਤ ਅੰਦਰਲੇ ਧੜਿਆਂ ਦੇ ਤਿੱਖੇ ਹੋਏ ਵਿਰੋਧਾਂ ਨੂੰ ਵਰਤਣ ਲਈ ਦਾਅ-ਪੇਚ ਲੜਾਉਣ ਲੱਗੇ ਹੋਏ ਸਨ। ਉਹਨਾਂ ਵਲੋਂ ਭਾਰਤ ਅੰਦਰਲੀਆਂ ਅਮਰੀਕਨ ਸਾਮਰਾਜ ਪੱਖੀ ਸ਼ਕਤੀਆਂ, ਜੰਨ ਸੰਘ ਪਰਿਵਾਰ ਦੀਆਂ ਸਿਆਸੀ ਜੱਥੇਬੰਦੀਆਂ ਨਾਲ, ਗੁਪਤ ਰੂਪ 'ਚ ਮੀਟਿੰਗਾਂ ਕਰਨ ਦਾ ਅਮਲ ਚਲਾਇਆ ਹੋਇਆ ਸੀ। ਉਹਨਾਂ ਨੇ ਆਪਣੇ ਵਲੋਂ ਚਲਾਏ ਹੋਏ ਉਸ ਗੁਪਤ ਅਮਲ 'ਚ, ਸੀ. ਓ. ਸੀ. ਦੇ ਮੈਂਬਰ ਸ਼ਨੀਤੀ ਘੋਸ ਅਤੇ ਰਾਮ ਨਾਥ ਨੂੰ ਸ਼ਾਮਲ ਕਰਨ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ। ਉਹਨਾਂ ਦੀਆਂ ਇਹਨਾਂ ਕੋਸ਼ਿਸ਼ਾਂ ਨੂੰ ਬੂਰ ਪੈਣਾ ਵੀ ਸ਼ੁਰੂ ਹੋਇਆ, ਕਿਉਂਕਿ ਸ਼ਨੀਤੀ ਘੋਸ਼ ਅਤੇ ਰਾਮ ਨਾਥ ਨੇ ਆਪਣੀ ਜੱਥੇਬੰਦੀ ਸੀ. ਓ. ਸੀ. ਦੇ ਜੇਲ੍ਹ ਅੰਦਰਲੇ ਕੇਂਦਰੀ ਕਮੇਟੀ ਮੈਂਬਰ ਸੀਤਾ ਰਮੱਈਆ ਅਤੇ ਗੁਪਤਵਾਸ ਮੈਂਬਰ ਸੱਤਿਆਜੀਤ, ਉਜਾਗਰ ਮਾਹਮਦਪੁਰ ਅਤੇ ਅਪਾਲਾ ਸੂਰੀ ਹੋਰਾਂ ਕੋਲੋਂ ਉਹਲਾ ਰੱਖਕੇ, ਚੋਰੀ-ਚੋਰੀ, ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਦੀਆਂ ਮੀਟਿੰਗਾਂ 'ਚ ਸ਼ਾਮਲ ਹੋਣਾ ਸ਼ੁਰੂ ਕਰ ਦਿੱਤਾ ਸੀ। ਉਹ ਦੋਵੇਂ ਜਾਣੇ ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਵੱਲੋਂ ਖੇਡੇ ਜਾਣ ਵਾਲੇ ਦਾਅ-ਪੇਚਾ ਦੇ ਸ਼ਿਕਾਰ ਹੋਣੇ ਵੀ ਸ਼ੁਰੂ ਹੋ ਗਏ ਸਨ।

ਭਾਰਤ ਵਿੱਚ ਲੱਗੀ ਐਮਰਜੈਂਸੀ ਟੁੱਟੀ। ਸੱਤਿਆਨਰੈਣ ਅਤੇ ਪੂਲਾ ਰੈਡੀ ਜਿਹੇ ਗਰੁੱਪਾਂ ਦੇ ਸਹਿਯੋਗ ਨਾਲ, ਅਮਰੀਕਨ ਪੱਖੀ ਧੜਿਆਂ ਨੇ ਰੂਸ ਪੱਖੀ ਧੜਿਆਂ ਦੀ ਨੁਮਾਇੰਦਾ ਕਾਂਗਰਸ ਦੀ ਇੰਦਰਾ ਸਰਕਾਰ ਨੂੰ ਹਰਾਕੇ ਜਨਤਾ ਪਾਰਟੀ ਦੇ ਚਰਨ ਸਿੰਘ ਦੀ ਸਰਕਾਰ ਬਣਾ ਲਈ ਸੀ। ਸੁਨੀਤੀ ਘੋਸ ਅਤੇ ਰਾਮ ਨਾਥ ਨੇ ਸਕੱਤਰ ਸੱਤਿਆਜੀਤ 'ਤੇ ਜੋਰ ਪਾ ਕੇ ਸੀ. ਓ. ਸੀ. ਦੀ ਮੀਟਿੰਗ ਬੁਲਵਾਈ। ਕਾਮਰੇਡ ਸੀਤਾ ਰਮੱਈਆ ਜੇਲ 'ਚ ਹੋਣ ਕਾਰਨ ਉਸ ਮੀਟਿੰਗ ਵਿੱਚ ਸ਼ਾਮਲ ਨਾ ਹੋ ਸਕਿਆ। ਅਪਾਲਾ ਸੂਰੀ ਆਪਣੇ ਕਿਸੇ ਹੋਰ ਕਾਰਨ ਕਰਕੇ ਨਾ ਆ ਸਕਿਆ। ਸੀ. ਓ. ਸੀ. ਦੀ ਉਸ ਮੀਟਿੰਗ 'ਚ ਸੁਨੀਤੀ ਘੋਸ਼, ਰਾਮ ਨਾਥ, ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਹੋਰੀ ਹਾਜਰ ਹੋਏ। ਸੁਨੀਤੀ ਘੋਸ਼ ਤੇ ਰਾਮ ਨਾਥ ਨੇ ਮੀਟਿੰਗ ਸ਼ੁਰੂ ਹੁੰਦਿਆ ਹੀ, ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਵਲੋਂ ਨਕਸਲਵਾੜੀ ਲਹਿਰ ਦੇ ਸਾਬਕਾ ਅਤੇ ਮੌਜੂਦਾ ਗਰੁੱਪਾਂ ਦੀ ਰੱਖੀ ਮੀਟਿੰਗ 'ਚ ਸ਼ਾਮਲ ਹੋਣ ਦਾ ਅਜੰਡਾ, ਰੱਖਿਆ। ਇਸ ਅਜੰਡੇ 'ਤੇ ਅਤਿਅੰਤ ਭਖਵੀਂ ਬਹਿਸ ਚੱਲੀ। ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਹੋਰੀਂ ਸੀ.ਓ.ਸੀ. 'ਚ ਫੁੱਟ ਪੈਣ ਦੇ ਡਰੋਂ, ਨਾ-ਚਾਹੁੰਦੇ ਹੋਏ ਵੀ, ਸੁਨੀਤੀ ਘੋਸ਼ ਅਤੇ ਰਾਮ ਨਾਥ ਹੋਰਾਂ ਨਾਲ ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਵੱਲੋਂ ਗਰੁੱਪਾਂ ਦੀ ਰੱਖੀ ਮੀਟਿੰਗ 'ਚ ਗਏ। ਉਸ ਮੀਟਿੰਗ 'ਚ, ਯੂਨਟੀ ਕਮੇਟੀ ਦੇ ਖੋਖਨ ਮਜੂਮਦਾਰ ਤੇ ਚੌਧਰੀ, ਯੁਕਰੀ ਧਿਰ ਦਾ ਮਨੀਗੁਹਾ ਅਤੇ ਅਰਜਣ ਵੀ ਪਹੁੰਚੇ ਹੋਏ ਸਨ। ਸੱਤਿਆਨਰੈਣ ਹੋਰਾਂ ਨੇ ਮੀਟਿੰਗ ਦੇ ਅਜੰਡੇ ਦੀ ਵਿਆਖਿਆ ਕਰਦਿਆਂ ਜੋ ਗੱਲਾਂ ਰੱਖੀਆਂ ਸਨ, ਉਹਨਾਂ ਗੱਲਾਂ ਦਾ ਤੱਤ, ਕੁੱਝ ਇਸ ਤਰ੍ਹਾਂ ਦਾ ਸੀ।

ਭਾਰਤ ਅੰਦਰ ਬਣੀ, ਜਨਤਾ ਪਾਰਟੀ ਦੇ ਚਰਨ ਸਿੰਘ ਦੀ ਸਰਕਾਰ, ਨਕਸਲੀ ਧਿਰਾਂ ਨੂੰ ਲੋਕ ਜਮਹੂਰੀ ਇਨਕਲਾਬ ਦਾ ਪ੍ਰਚਾਰ-ਪ੍ਰਸਾਰ ਕਰਨ ਦੀ ਜਮਹੂਰੀਅਤ ਦੇ ਸਕਦੀ ਹੈ। ਇਸ ਲਈ ਹੁਣ ਕਮਿਊਨਿਸਟ ਇਨਕਲਾਬੀਆਂ ਨੂੰ ਆਪਣੀਆਂ-ਆਪਣੀਆਂ ਸਿਆਸੀ ਜੱਥੇਬੰਦੀਆਂ ਖੁੱਲ੍ਹੀਆਂ ਕਰ ਲੈਣੀਆਂ ਚਾਹੀਦੀਆਂ ਹਨ ...ਜੱਥੇਬੰਦੀਆਂ ਦੇ ਖੁੱਲ੍ਹੇ ਦਫਤਰ ਬਣਾ ਲੈਣੇ ਚਾਹੀਦੇ ਹਨ। ਦਫਤਰਾਂ ਤੇ ਆਪਣੀ-ਆਪਣੀ ਸਿਆਸੀ ਜੱਥੇਬੰਦੀ ਦੇ ਝੰਡੇ ਲਹਿਰਾਅ ਦੇਣੇ ਚਾਹੀਦੇ ਹਨ।...

ਸੱਤਿਆਨਰੈਣ ਅਤੇ ਪੂਲਾ ਰੈਡੀ ਦੇ ਅਜਿਹੇ ਤਤ ਵਾਲੀਆਂ ਗੱਲਾਂ ਦਾ ਗਿੱਲਾ ਪੀਹਣ, ਦੋ ਦਿਨ ਤੇ ਦੋ ਰਾਤਾਂ ਚੱਲੀ ਮੀਟਿੰਗ ਵਿੱਚ ਪਿਸਦਾ ਰਹਿਆ। ਉਹਨਾਂ ਦੇ ਅਜਿਹੇ ਗਿੱਲੇ ਪੀਹਣ ਵਰਗੇ ਵਿਚਾਰਾਂ ਤੋਂ ਸੁਨੀਤੀ ਘੋਸ਼ ਅਤੇ ਰਾਮ ਨਾਥ ਤਾਂ ਪਹਿਲਾਂ ਹੀ ਪ੍ਰਭਾਵਤ ਸਨ। ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਵਲੋਂ ਦਿਖਾਏ ਗਏ ਸਬਜ਼-ਬਾਗਾਂ ਨੇ, ਯੂਕਰੀ ਦੇ ਕਾਮਰੇਡ ਅਰਜਨ ਅਤੇ ਮੋਨੀਗੁਹਾ ਹੋਰਾਂ ਦੀਆਂ ਅੱਖਾਂ ਵੀ ਚੁੰਧਿਆ ਦਿੱਤੀਆਂ ਸਨ। ਪਰ ਉਹਨਾਂ ਦੀਆਂ ਮੋਮੋਂਠਗਣੀਆਂ ਗੱਲਾਂ ਦਾ ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ 'ਤੇ ਉਲਟ ਪ੍ਰਤੀਕਰਮ ਹੋਇਆ ਸੀ। ਉਹਨਾਂ ਨੂੰ ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਦੀਆਂ ਦਲੀਲਾਂ ਸਰਮਾਏਦਾਰਾ ਪਾਰਲੀਮਾਨੀ ਪ੍ਰਬੰਧ ਦੀ ਦਲਦਲ ਵੱਲ ਚੁੱਕੇ ਜਾਣ ਵਾਲੇ ਕਦਮ ਮਹਿਸੂਸ ਹੋਣ ਲੱਗੀਆਂ ਸਨ। ਆਖਰ ਸੱਤਿਆਨਰੈਣ, ਪੂਲਾ ਰੈਡੀ ਅਤੇ ਯੂਕਰੀ ਵਾਲੇ ਹਾਜਰ ਕਾਮਰੇਡਾਂ ਵੱਲੋਂ ਸੁਝਾਅ ਰੱਖਿਆ ਦਿੱਤਾ ਗਿਆ ਸੀ ਕਿ ਸੀ. ਓ. ਸੀ. ਵਾਲੇ ਕਾਮਰੇਡ ਅਲੱਗ ਬੈਠ ਕੇ, ਵਿਚਾਰ-ਵਟਾਂਦਰੇ ਰਾਹੀਂ ਕੋਈ ਨਾ ਕੋਈ ਫੈਸਲਾ ਲੈ ਲੈਣ। ਸੀ. ਓ. ਸੀ. ਵਾਲੇ ਚਾਰੇ ਜਣੇ, ਅਲੱਗ ਦੂਸਰੇ ਕਮਰੇ ਵਿਚ ਜਾਕੇ ਬੈਠੇ। ਸੁਨੀਤੀ ਘੋਸ਼ ਅਤੇ ਰਾਮ ਨਾਥ ਹੋਰਾਂ ਵਲੋਂ, ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਨੂੰ ਆਪਣੇ ਨਾਲ ਸਹਿਮਤ ਕਰਨ ਲਈ, ਪਹਿਲਾਂ ਵਾਲੀਆਂ ਘਸੀਆਂ-ਪਿਟੀਆਂ ਅਤੇ ਖੋਖਲੀਆਂ ਦਲੀਲਾਂ ਦਿੱਤੀਆਂ ਗਈਆਂ। ਜਦ ਉਹ ਉਹਨਾਂ ਦੀਆਂ ਦਲੀਲਾਂ ਨਾਲ ਸਹਿਮਤ ਨਾ ਹੋਏ ਤਾਂ ਫੇਰ ਉਹਨਾਂ ਨੇ ਉਹਨਾਂ 'ਤੇ ਦਬਾਅ ਪਾਉਣ ਲਈ ਇਹ ਸ਼ਰਤ ਰੱਖੀ ਕਿ-ਦੋ ਦਿਨਾਂ ਦੇ ਅੰਦਰ-ਅੰਦਰ ਜਾਂ ਤਾਂ, ਸੀ. ਪੀ. ਆਈ. ਐਮ. ਐਲ ਦੇ ਬਣਨ ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੇ ਸਿਆਸੀ ਕੰਮ ਦਾ ਰਿਵਿਊ ਕੀਤਾ ਜਾਵੇ, ਜੇ ਰੀਵਿਊ ਨਹੀਂ ਕੀਤਾ ਜਾਂਦਾ ਤਾਂ ਉਹ ਦੋਵੇਂ, ਸੀ. ਓ. ਸੀ. ਨਾਲੋਂ ਵੱਖ ਹੋ ਜਾਣਗੇ। ਉਹਨਾਂ ਦੀ ਇਹ ਸ਼ਰਤ-ਦੋ ਦਿਨਾਂ ਵਿਚ ਪੂਰੀ ਕਰਨ ਬਾਰੇ ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਨੇ ਆਪਣੀ ਬੇਵਸੀ ਜ਼ਾਹਿਰ ਕੀਤੀ ਪਰ ਸੱਤਿਆਨਰੈਣ ਅਤੇ ਪੂਲਾ ਰੈਡੀ ਹੋਰਾਂ ਦੇ ਦਿਖਾਏ ਸਬਜ਼-ਬਾਗਾਂ ਤੋਂ ਪ੍ਰਭਾਵਤ ਹੋਏ, ਰਾਮ ਨਾਥ ਅਤੇ ਸੁਨੀਤੀ ਘੋਸ਼ ਹੋਰੀਂ ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਦੀ ਦੋ ਦਿਨਾਂ 'ਚ ਸੀ. ਪੀ. ਆਈ. ਐਮ. ਐਲ ਦਾ ਰਿਵਿਊ ਨਾ ਕਰਨ ਦੀ ਬੇਵਸੀ ਨੂੰ ਨਾ ਸਮਝੀ ਸਕੇ ਅਤੇ ਉਹਨਾਂ ਨੇ ਉਹਨਾਂ ਨੂੰ ਆਪਣਾ ਸੀ. ਓ. ਸੀ. ਨੂੰ ਛੱਡਣ ਦਾ ਸਾਂਝਾ ਫੈਸਲਾ ਸੁਣਾਇਆ।

ਉਹਨਾਂ ਵਲੋਂ ਸੁਣਾਏ ਫੈਸਲੇ ਨਾਲ, ਉਜਾਗਰ ਮਾਹਮਦਪੁਰ ਅਤੇ ਸੱਤਿਅਜੀਤ ਨੂੰ ਡੂੰਘਾ ਸਦਮਾ ਪਹੁੰਚਿਆ। ਉਜਾਗਰ ਮਾਹਮਦਪੁਰ ਟੁੱਟੇ ਦਿਲ ਨਾਲ ਰਾਮ ਨਾਥ ਅਤੇ ਸੁਨੀਤੀ ਘੋਸ਼ ਨੂੰ ਮੀਟਿੰਗ ਵਾਲੀ ਥਾਂ 'ਤੋਂ ਬਸ-ਸਟੈਂਡ ਤੱਕ ਵਿਦਾ ਕਰਨ ਲਈ ਤੁਰਿਆ। ਸੁਨੀਤੀ ਘੋਸ਼ ਨੇ ਕੰਬਲ ਦੀ ਬੁੱਕਲ ਮਾਰੀ ਹੋਈ ਸੀ। ਉਹ ਆਪਣੇ ਸੱਜੇ ਹੱਥ ਵਿਚ ਅਟੈਚੀ ਫੜੀ, ਰਾਮਨਾਥ ਅਤੇ ਉਜਾਗਰ ਮਾਹਮਦਪੁਰ ਤੋਂ ਦਸ-ਬਾਰਾਂ



ਕਰਮਾਂ ਮੂਹਰੇ ਜਾ ਰਿਹਾ ਸੀ। ਰਾਮ ਨਾਥ ਮੋਢੇ ਬੈਗ ਲਟਕਾਈ ਅਤੇ ਗੋਡਿਆਂ ਤੱਕ ਨੀਵਾਂ ਕੋਟ ਪਹਿਨੀ, ਉਜਾਗਰ ਮਾਹਮਦਪੁਰ ਨਾਲ, ਨਿੱਕੀਆਂ-ਨਿੱਕੀਆਂ ਗੱਲਾਂ ਕਰਦਾ ਜਾ ਰਿਹਾ ਸੀ। ਉਜਾਗਰ ਮਾਹਮਦਪੁਰ ਨੇ ਆਪਣੇ ਪਹਿਨੇ ਕੋਟ ਦਾ ਉਤਲਾ ਖੁੱਲ੍ਹਾ ਬਟਨ ਬੰਦ ਕਰਦਿਆਂ ਕਿਹਾ,

"ਹੈ ਬਈ! ਕਾਮਰੇਡ ਰਾਮ ਨਾਥ! ਸੀ. ਓ. ਸੀ. ਨਾਲੋਂ ਤਾਂ ਤੁਸੀਂ ਅਲੱਗ ਹੋ ਗੇ। ਹੁਣ ਫੇਰ ਤੁਸੀਂ ਕਿਹੜੀ ਸਿਆਸੀ ਲਾਇਨ ਮੁਤਾਬਿਕ ਕੰਮ ਕਰੋਗੇ?"

"ਅਰੇ-ਭਾਈ-ਚੋਪੜੇ! ਹਮ ਨੇ ਅਪਨੀ ਲਾਇਨ ਆਪ ਸਿਲੈਕਟ ਕਰਨੀ ਹੈ ਔਰ ਸੁਨੀਤੀ ਘੋਸ਼ ਨੇ ਅਪਨੀ ਲਾਇਨ ਆਪ ਸਿਲੈਕਟ ਕਰਨੀ ਹੈ।"

"ਕਿਆ ਤੁਸੀਂ ਦੋਵੇਂ ਸਾਥੀ! ਏਕ ਸਿਆਸੀ ਲਾਇਨ ਸਿਲੈਕਟ ਨਹੀਂ ਕਰੋਂਗੇ?"

"ਅਰ੍ਹੇ ਹਮਾਰੀ ਔਰ ਸੁਨੀਤੀ ਘੋਸ਼ ਕੀ ਯੂਨਿਟੀ ਵੀ ਭਾਈ ਚੋਪੜੇ! ਸੀ. ਓ. ਸੀ. ਸੇ ਅਲੱਗ ਹੋਨੇ ਤੀਕ ਹੀ ਥੀ।"

'ਅੱਛਾ।...' ਉਜਾਗਰ ਮਾਹਮਦਪੁਰ ਨੇ ਖੱਬੀ ਅੱਖ ਆਦਤ ਮੁਤਾਬਿਕ ਮੀਚਦਿਆਂ ਸੱਜੀ ਅੱਖ ਨਾਲ ਰਾਮ ਨਾਥ ਵੱਲ ਹੈਰਾਨੀ ਭਰੇ ਅੰਦਾਜ਼ ਨਾਲ ਤੱਕਿਆ। ਗੜ੍ਹੇ ਵਰਗੀ ਸੀਤ ਹਵਾ ਦੇ ਆਏ ਬੁਲ੍ਹੇ ਨੇ ਰਾਮ ਨਾਥ ਦੇ ਟੋਪੀ ਤੋਂ ਬਾਹਰਲੇ ਕੰਨਾਂ ਨੂੰ ਪਹਿਲਾਂ ਨਾਲੋਂ ਵੱਧ ਠੰਢ ਮਹਿਸੂਸ ਕਰਵਾਈ। ਉਸ ਨੇ ਟੋਪੀ ਖਿੱਚ ਕੇ ਕੰਨਾਂ ਉੱਤੇ ਕੀਤੀ। ਸੁਨੀਤੀ ਘੋਸ਼ ਉਹਨਾਂ ਨੂੰ ਨਾਲ ਰਲ੍ਹਾਉਣ ਲਈ ਤੁਰਨੋਂ ਰੁਕ ਕੇ ਉਹਨਾਂ ਵੱਲ ਦੇਖਣ ਲੱਗ ਪਿਆ ਸੀ। ਉਹ ਤਿੰਨੇ ਬਸ ਸਟੈਂਡ 'ਤੇ ਪਹੁੰਚਕੇ, ਬਸ ਦੀ ਉਡੀਕ ਕਰਨ ਲੱਗੇ। ਉਜਾਗਰ ਮਾਹਮਦਪੁਰ, ਉਹਨਾਂ ਦੋਵਾਂ ਦੇ ਅਲੱਗ-ਅਲੱਗ ਪਾਸਿਆਂ ਨੂੰ ਜਾਣ ਵਾਲੀਆਂ ਬਸਾਂ 'ਚ ਬੈਠ ਜਾਣ ਮਗਰੋਂ ਆਪ ਬਸ ਅੱਡੇ ਤੋਂ ਵਾਪਿਸ, ਸੱਤਿਆਜੀਤ ਹੋਰਾਂ ਕੋਲ ਮੁੜਨ ਲਈ ਤੁਰਿਆ।

## ਉਨੱਤੀ

ਸੱਤਿਆਜੀਤ ਅਤੇ ਕਮਲੇਸ਼ ਗੁਪਤ-ਜੀਵਨ ਦੇ ਨਿਯਮਾਂ ਦੀ ਪਾਲਣਾ ਕਰਦੇ ਹੋਏ, ਬਸ ਸਟੈਂਡ 'ਤੋਂ ਹੀ, ਬਸ ਵਿੱਚ ਇੱਕ-ਦੂਜੇ ਤੋਂ ਦੂਰੀ ਨਾਲ ਅਲੱਗ-ਅਲੱਗ ਸੀਟਾਂ 'ਤੇ ਬੈਠੇ। ਬਸ, ਸ਼ਾਮ ਦੇ ਸਵਾ ਪੰਜ ਵਜੇ ਦੇ ਕਰੀਬ, ਬਸ-ਸਟੈਂਡ 'ਤੋਂ ਚੱਲੀ। ਆਪਣੀ ਸੀਟ 'ਤੇ ਬੈਠੀ ਕਮਲੇਸ਼ ਦੇ ਗੋਰੇ-ਗੋਲ ਭਰਵੇਂ ਮੂੰਹ ਅਤੇ ਚੌੜੇ ਮੱਥੇ ਉੱਤੇ ਅਤੇ ਮੋਟੀਆਂ-ਮੋਟੀਆਂ ਅੱਖਾਂ ਵਿੱਚ, ਸੰਜੀਦਗੀ ਭਰੀ ਉਦਾਸੀ ਸੀ। ਦਿਮਾਗ ਵਿੱਚ ਕਈ ਤਰ੍ਹਾਂ ਦੀਆਂ ਸੋਚਾਂ ਦਾ ਝੱਖੜ ਝੁਲ ਰਿਹਾ ਸੀ। ਉਹ ਅਜਿਹੀਆਂ ਸੋਚਾਂ ਤੋਂ ਖਹਿੜਾ ਛਡਾਉਣ ਦੇ ਮਨ ਨਾਲ, ਆਪਣੇ ਬੈਗ ਵਿੱਚੋਂ 'ਇੰਡੀਆ ਟੂਡੇ' ਨਾਮ ਦਾ ਅੰਗਰੇਜ਼ੀ ਮੈਗਜ਼ੀਨ ਕੱਢਕੇ ਉਸਦੇ ਵਰਕੇ ਪਲਟਣ ਲੱਗ ਪਈ ਸੀ ਪਰ ਫੇਰ ਵੀ ਕਮਲੇਸ਼ ਦੇ ਦਿਮਾਗ ਵਿਚਲੀਆਂ ਸੋਚਾਂ ਅੱਖਾਂ ਦੀ ਨਜ਼ਰ ਨੂੰ, ਮੈਗਜ਼ੀਨ ਦੀ ਕਿਸੇ ਵੀ ਲਿਖਤ 'ਤੇ ਟਿਕਣ ਨਹੀਂ ਦੇ ਰਹੀਆਂ ਸਨ। ਉਸ ਨੇ ਮੈਗਜ਼ੀਨ ਦੇ ਵਰਕੇ ਛੇਤੀ-ਛੇਤੀ ਪਲਟਣ ਬਾਅਦ, ਬੇਚੈਨੀ ਜਹੀ ਨਾਲ ਮੈਗਜ਼ੀਨ ਮੁੜ ਬੈਗ ਵਿੱਚ ਪਾਇਆ। ਉਸ ਦੇ ਦਿਮਾਗ 'ਚ ਚਲਦੀਆਂ ਸੋਚਾਂ ਪਹਿਲਾਂ ਨਾਲੋਂ ਜ਼ਿਆਦਾ ਤੇਜ਼ੀ ਨਾਲ ਚੱਕਰ ਕੱਟਣ ਲੱਗੀਆਂ। ਬਸ ਜਿਵੇਂ-ਜਿਵੇਂ ਭੱਜੀ ਜਾ ਰਹੀ ਸੀ, ਉਵੇਂ-ਉਵੇਂ ਉਸ ਦੇ ਦਿਮਾਗ ਵਿਚਲੀਆਂ ਸੋਚਾਂ, ਸਵਾਲ ਦਾ ਰੂਪ ਧਾਰਨ ਕਰਦੀਆਂ ਜਾ ਰਹੀਆਂ ਸਨ। ਸਵਾਲ

ਸਨ-

"ਸੀ. ਓ. ਸੀ. ਬਣਾਈ ਤਾਂ ਪਾਰਟੀ ਦੇ ਖਿੰਡੇ-ਪੁੰਡੇ ਕਾਮਰੇਡਾਂ ਨੂੰ ਇਕੱਠੇ ਕਰਨ ਲਈ ਸੀ ਪਰ ਇਹ ਖੁਦ ਆਪ ਹੀ ਕਿਉਂ ਖਿੰਡੀ ਜਾ ਰਹੀ ਹੈ?"

ਇਸ ਸਵਾਲ ਬਾਰੇ ਸੋਚਦੀ-ਸੋਚਦੀ, ਉਹ ਮਨ ਹੀ ਮਨ 'ਚ ਆਪਣੇ ਆਪ ਨੂੰ ਕਹਿਣ ਲੱਗੀ-ਪਹਿਲਾਂ ਸੱਤਿਆਨਰਾਇਣ ਅਤੇ ਪੂਲਾ ਰੈਡੀ ਹੋਰਾਂ ਦੇ ਮਗਰ ਲੱਗਕੇ, ਸੁਨੀਤੀ ਘੋਸ਼ ਅਤੇ ਰਾਮ ਨਾਥ ਕਮਿਊਨਿਸਟ ਇਨਕਲਾਬੀ ਧਿਰਾਂ ਦੇ ਜਥੇਬੰਦਕ ਢਾਂਚਿਆਂ ਨੂੰ ਖੁਲ੍ਹੇ ਕਰਨ ਦੀ ਰਟ ਲਾਉਂਦੇ-ਲਾਉਂਦੇ, ਸੀ.ਓ.ਸੀ. ਛੱਡਗੇ। ਫੇਰ ਕੇਂਦਰੀ ਕਮੇਟੀ ਮੈਂਬਰ ਅਪਾਲਾ ਸੂਰੀ, ਬੁਰਜੂਆ ਚੋਣ ਪ੍ਰਣਾਲੀ ਦੀ ਦਲਦਲ 'ਚ ਡਿੱਗੇ ਸੱਤਿਆਨਰਾਇਣ ਨੂੰ ਸੋਧਵਾਦੀ ਐਲਾਨਣ ਤੋਂ ਔਖਾ ਹੋਕੇ ਸੀ. ਓ. ਸੀ. ਨਾਲੋਂ ਨਾਤਾ ਤੋੜ ਗਿਆ। ਫੁੱਟ ਦਰ ਫੁੱਟ ਦੇ ਚੱਲ ਰਹੇ ਮੰਦਭਾਗੇ ਵਰਤਾਰੇ ਤੋਂ ਬਦਜ਼ਨ ਹੋ-ਕੇ, ਦਨੇਸ਼ਰ, ਸੱਜਣ ਹੋਰਾਂ ਦੇ ਨਾਗਾਰੈੱਡੀ ਗਰੁੱਪ 'ਚ ਚਲਾ ਗਿਆ....ਉਜਾਗਰ-ਮਾਹਮਦਪੁਰ ਉਂਝ ਸੱਤਿਆਜੀਤ ਨਾਲ ਮੂੰਹ ਮੋਟਾ ਕਰੀ ਰੱਖਦੈ...ਸੂਬਾ ਕਮੇਟੀ ਦੇ ਦੂਸਰੇ ਮੈਂਬਰਾਂ ਦੇ ਮੂੰਹਾਂ ਉੱਤੇ ਵੀ ਪਹਿਲਾਂ ਵਾਲਾ ਜਾਹੋ-ਜਲਾਲ ਦੇਖਣ ਨੂੰ ਨਹੀਂ ਮਿਲਦਾ।"

ਬਸ ਪੂਰੀ ਸਪੀਡ 'ਤੇ ਜਾ ਰਹੀ ਸੀ। ਕਮਲੇਸ਼ ਆਪਣੇ-ਆਪ ਨਾਲ ਗੱਲਾਂ ਕਰਨ 'ਚ ਰੁਝੀ ਹੋਈ ਸੀ। ਕਮਲੇਸ਼ ਦੇ ਦਿਮਾਗ ਵਿਚਲਾ ਸਵਾਲ ਜ਼ਹਿਰੀ ਸੱਪ ਵਾਂਗ ਫਨ ਉਠਾ ਕੇ ਪਹਿਲਾਂ ਦੀ ਤਰ੍ਹਾਂ ਫੂੰਕਾਰੇ ਮਾਰੀ ਜਾ ਰਿਹਾ ਸੀ।

ਅਚਾਨਕ ਬਸ ਦੇ ਇੰਜਣ ਵਿੱਚ ਖਰਾਬੀ ਪੈਦਾ ਹੋ ਜਾਣ ਕਾਰਨ, ਬਸ ਦੀ ਸਪੀਡ ਘਟਣ ਲੱਗੀ। ਸਪੀਡ ਘਟਣ ਕਾਰਨ, ਡਰਾਇਵਰ ਨੇ ਬਸ ਰੋਕੀ। ਡਰਾਇਵਰ ਅਤੇ ਕੰਡਕਟਰ, ਇੰਜਣ ਉਤਲਾ ਟਾਪਾ ਚੁੱਕਕੇ, ਇੰਜਣ ਚੈੱਕ ਕਰਨ ਲੱਗੇ। ਬਸ ਰੁਕਣ ਦੇ ਨਾਲ ਹੀ, ਕਮਲੇਸ਼ ਦੇ ਮਨ ਵਿੱਚ ਚਲਦੀਆਂ ਗੱਲਾਂ ਦੀ ਲੜੀ ਵੀ ਟੁੱਟ ਗਈ ਸੀ। ਸਵਾਰੀਆਂ ਆਪਣੀਆਂ ਸੀਟਾਂ 'ਤੇ ਬੈਠੀਆਂ ਔਖਵੀ ਮਹਿਸੂਸ ਕਰਨ ਲੱਗੀਆਂ ਸਨ। ਸੱਤਿਆਜੀਤ ਨੂੰ ਅਗਾਂਹਾ ਵਾਲੀ ਬਸ ਨਿੱਕਲ ਜਾਣ ਦੀ ਚਿੰਤਾ ਲੱਗ ਗਈ ਸੀ, ਕਿਉਂਕਿ ਉਹਨਾਂ ਨੇ ਅਗਾਹਾਂ ਜਿਸ ਪਿੰਡ ਜਾਣਾ ਸੀ, ਉਸ ਪਿੰਡ ਨੂੰ ਆਖਰੀ ਬਸ, ਉਸ ਬਸ ਸਟੈਂਡ 'ਤੋਂ ਜਿਸ 'ਤੇ ਉਹਨਾਂ ਨੇ ਉਤਰਨਾ ਸੀ, ਸ਼ਾਮ ਦੇ ਛੇ ਵਜੇ ਚਲਦੀ ਸੀ। ਉਹ ਆਖਰੀ ਬਸ ਨਿੱਕਲ ਜਾਣ 'ਤੇ, ਉਹਨਾਂ ਨੂੰ ਪੰਜ ਕਿਲੋਮੀਟਰ ਤੁਰਕੇ ਜਾਣਾ ਪੈਣਾ ਸੀ। ਵਧਣੀ ਸ਼ੁਰੂ ਹੋ ਰਹੀ ਠੰਢ ਅਤੇ ਹੋ ਰਹਿਆ ਹਨੇਰਾ, ਉਸ ਦੀ ਚਿੰਤਾ ਵਿੱਚ ਹੋਰ ਵਾਧਾ ਕਰ ਰਹੇ ਸਨ। ਕੰਡਕਟਰ ਨੇ ਹੋਕਾ ਦੇਣ ਵਾਲਿਆਂ ਵਾਂਗੂ ਕਿਹਾ,

"ਜੀਹਦਾ ਬਕਾਇਆ ਰਹਿੰਦੈ ਬਕਾਇਆ ਲੈ ਲਓ ਭਾਈ...ਏਹ ਬਸ ਨੀ ਜਾਂਦੀ ਹੁਣ ਏਸ ਦਾ ਤਾਂ ਇੰਜਣ ਜਵਾਬ ਦੇ ਗਿਆ।"

ਦੂਸਰੀਆਂ ਸਵਾਰੀਆਂ ਦੇ ਨਾਲ, ਸੱਤਿਆਜੀਤ ਅਤੇ ਕਮਲੇਸ਼ ਵੀ ਆਪਣਾ-ਆਪਣਾ ਸਮਾਨ ਲੈ, ਬਸ ਵਿੱਚੋਂ ਹੇਠਾਂ ਉੱਤਰੇ। ਉਹ ਪੂਰੇ ਵੀਹ ਮਿੰਟ ਬਾਅਦ, ਪਿੱਛੇ ਤੋਂ ਆਈ, ਬਸ ਵਿੱਚ ਚੜ੍ਹੇ। ਉਸ ਬਸ ਨੇ ਜਦ ਉਹਨਾਂ ਨੂੰ, ਉਹਨਾਂ ਦੇ ਪਹੁੰਚਣ ਵਾਲੇ ਬਸ-ਸਟੈਂਡ 'ਤੇ ਲਾਹਿਆ, ਤਾਂ ਓਦੋਂ ਉਸ ਬਸ-ਸਟੈਂਡ ਉਤਲੀਆਂ ਦੁਕਾਨਾਂ ਅਤੇ ਖੋਖਿਆਂ ਵਗੈਰਾ ਵਿੱਚ ਬਿਜਲੀ ਦੇ ਬਲਬ ਜਗ ਪਏ ਸਨ। ਮੂੰਗਫਲੀ ਦੀਆਂ ਰੇੜ੍ਹੀਆਂ ਵਾਲੇ, ਭੁਜੇ ਬਦਾਮਾਂ ਦਾ ਹੋਕਾ ਦੇਈ ਜਾ ਰਹੇ ਸਨ।

"ਬਿਮਲ ਜੀ! ਥੋੜ੍ਹਾ ਚੱਕਵੇਂ ਪੈਰੀਂ ਆਜੋ, ਕੀਐ ਬਸ ਮਿਲ ਹੀ ਜਾਵੇ।"



ਸੱਤਿਅਜੀਤ ਨੇ ਆਪਣਾ ਥੈਲੇ ਵਾਲਾ ਹੱਥ, ਕੰਬਲ ਦੀ ਮਾਰੀ ਬੁੱਕਲ ਅੰਦਰ ਕਰਦਿਆਂ ਅਤੇ ਕਾਹਲੇ ਕਦਮੀਂ ਤੁਰਦਿਆਂ ਕਿਹਾ। ਕਮਲੇਸ਼ ਆਪਣਾ ਬੈਗ, ਬਿਸਕੁਟੀ ਰੰਗ ਦੇ ਸ਼ਾਲ ਦੀ ਮਾਰੀ ਬੁੱਕਲ ਵਿੱਚ ਕਰਦੀ, ਸੱਤਿਆਜੀਤ ਮਗਰ ਚੱਕਵੇਂ ਪੈਰੀਂ ਤੁਰਨ ਲੱਗੀ। ਜਦ ਉਹ ਲਿੰਕ-ਸੜਕਾਂ ਉੱਤੇ ਚੱਲਣ ਵਾਲੀਆਂ ਬੱਸਾਂ ਦੇ ਅੱਡੇ ਉੱਤੇ ਪਹੁੰਚੇ, ਤਾਂ ਉਹਨਾਂ ਨੂੰ ਚਾਹ ਵਾਲੇ ਖੋਖੇ ਵਾਲੇ ਤੋਂ, ਬਸ ਚਲੀ ਜਾਣ ਦਾ ਪਤਾ ਲੱਗਿਆ। ਸੱਤਿਆਜੀਤ ਨੇ ਕਮਲੇਸ਼ ਵਲ ਤੱਕ ਕੇ ਮੁਸਕਰਾਉਂਦਿਆਂ ਕਿਹਾ,

"ਫੇਰ ਹੁਣ ਤਾਂ ਪੈਦਲ ਮਾਰਚ ਈ ਕਰਨੀ ਪੈਣੀ ਏ ਬਿਮਲ ਜੀ।"

"ਚੰਗਾ.. .. .ਏਸ ਬਹਾਨੇ ਸੈਰ ਹੋ ਜਾਵੇਗੀ।"

ਉਹ ਅਜਿਹੀਆਂ ਗੱਲਾਂ ਕਰਦੇ-ਕਰਦੇ ਪਿੰਡਾਂ ਨੂੰ ਜਾਂਦੀ ਸੜਕ ਪੈ ਗਏ। ਕਮਲੇਸ਼ ਪੰਜਾਬ ਅੰਦਰਲੇ ਸਨਅਤੀ ਵਿਕਾਸ ਨਾਲ ਸਬੰਧਤ ਪੈਦਾ ਹੋਏ ਆਪਣੇ ਦਿਮਾਗ ਵਿਚਲੇ ਵਿਚਾਰ ਕਰਕੇ, ਸੜਕ ਦੇ ਦੋਵੀਂ ਕਿਨਾਰੀ ਬਣੀਆਂ ਅਤੇ ਬਿਜਲੀ ਦੇ ਚਾਨਣ ਨਾਲ ਭਰੀਆਂ ਦੁਕਾਨਾਂ 'ਤੇ ਲੱਗੇ ਬੋਰਡਾਂ ਵੱਲ ਖਿੱਚ ਨਾਲ ਦੇਖਣ ਲੱਗੀ। ਕੀੜੇਮਾਰ ਦਵਾਈਆਂ, ਟ੍ਰੈਕਟਰਾਂ ਦੀ ਰਿਪੇਅਰ, ਬਿਜਲੀ ਦੇ ਸਮਾਨ, ਟਿਊਬਵੈੱਲਾਂ-ਮੋਟਰਾਂ ਦੇ ਸਪੇਅਰ ਪਾਰਟਸ ਆਦਿ ਦੇ ਬੋਰਡ ਦੇਖਦੀ ਨੂੰ ਸਾਹਮਣਿਉਂ ਆ ਰਹੀ ਕੰਬਾਇਨ ਨੂੰ ਰਾਹ ਛੱਡਣ ਲਈ, ਸੜਕ ਦੇ ਖੱਬੇ ਪਾਸੇ ਵਾਲੀ ਰਸਾਇਣ-ਖਾਦ ਦੀ ਦੁਕਾਨ ਦੇ ਐਨ ਜਮਾਂ ਬੂਹੇ ਨੇੜੇ ਹੋ ਕੇ ਖੜਨਾ ਪਿਆ। ਕੰਬਾਇਨ ਲੰਘ ਜਾਣ ਬਾਅਦ ਉਹ ਫੇਰ ਤੁਰੀ। ਸ਼ਹਿਰ ਲੰਘ ਜਾਣ ਬਾਅਦ ਸੜਕ ਦੇ ਸੱਜੇ ਪਾਸੇ ਵਾਲੇ ਰਾਈਸ-ਮਿੱਲ ਨੇ ਉਸ ਦਾ ਧਿਆਨ ਖਿੱਚਿਆ। ਉਸਦੇ ਦਿਮਾਗ ਅੰਦਰਲੇ ਸਨਅਤੀ ਵਿਕਾਸ ਦਾ ਵਿਚਾਰ ਪਹਿਲਾਂ ਨਾਲੋਂ ਕੁੱਝ ਨਾ ਕੁੱਝ ਹੋਰ ਪਰਪੱਕ ਹੋਣਾ ਸ਼ੁਰੂ ਹੋਇਆ। ਸੜਕ ਸ਼ਹਿਰ ਤੋਂ ਦੋ-ਢਾਈ ਸੌ ਕਰਮਾਂ ਅਗਾਹਾਂ ਲੰਘਕੇ ਖ਼ਤਮ ਹੋਈ। ਕੱਚਾ ਰਾਹ, ਹਨੇਰੇ ਅਤੇ ਸੁਨ੍ਹਸਰਾਂ ਨਾਲ ਭਰਿਆ ਹੋਇਆ ਸੀ। ਰਾਹ ਦੇ ਦੋਵੀਂ-ਪਾਸੀਂ ਮਲ੍ਹੇ-ਝਾੜੀਆਂ ਅਤੇ ਕਾਹੀ ਸੀ। ਥੋੜੀ-ਥੋੜੀ ਵਿੱਥ 'ਤੇ ਕਿੱਕਰ ਅਤੇ ਬੇਰੀ ਦੇ ਰੁੱਖ ਪ੍ਰਛਾਵਿਆਂ ਵਾਂਗ ਚੁੱਪ-ਚਾਪ ਖੜ੍ਹੇ ਨਜ਼ਰ ਆ ਰਹੇ ਸਨ। ਪੀਲੇ ਫੁੱਲਾਂ ਨਾਲ ਲੱਦੀ ਸਰੋਂ ਦੇ ਖੇਤ, ਹਨੇਰੇ, ਸੰਨ੍ਹਸਰਾਂ ਅਤੇ ਠੰਢ ਨਾਲ ਭਰੀ ਫਿਜ਼ਾ ਨੂੰ, ਕੁਝ ਨਾ ਕੁਝ ਮਨਮੋਹਣੀ ਬਣਾ ਰਹੇ ਸਨ। ਰਾਹੇ-ਰਾਹ ਅਤੇ ਚੁੱਪ-ਚਾਪ ਤੁਰ ਰਹੇ ਸੱਤਿਆਜੀਤ ਨੇ, ਤੁਰਨੋਂ ਰੁਕਕੇ, ਜਦ ਪਿੱਛਾਂਹ ਭਉਂਕੇ ਦੇਖਿਆ ਤਾਂ ਉਸ ਨੂੰ ਕਮਲੇਸ਼ ਅੱਠ-ਨੌ ਕਰਮਾਂ ਪਿੱਛੇ ਆ ਰਹੀ ਦਿਸੀ। ਉਸ ਨੂੰ ਨਾਲ ਰਲਾਉਣ ਲਈ ਉਹ ਖੜੋਤਾ, ਉਸ ਨਾਲ ਰਲਕੇ ਕਮਲੇਸ਼ ਨੇ, ਆਪਣੇ ਦਿਮਾਗ ਵਿੱਚ ਫਣ ਉਠਾਈਂ ਖੜ੍ਹਾ ਸਵਾਲ ਸੱਤਿਆਜੀਤ ਕੋਲੋਂ ਪੁੱਛਿਆ,

"ਸ਼ਰਮਾ ਜੀ! ਐਂ ਦੱਸੋ, ਖਿੰਡੀ-ਖਪਰੀ ਸੀ. ਪੀ. ਆਈ. ਐਮ. ਐਲ. ਨੂੰ ਇਕੱਠੀ ਕਰਨ ਦੇ ਮਨੋਰਥ ਨਾਲ ਬਣੀ ਸੀ. ਓ. ਸੀ., ਖੁਦ ਆਪ ਹੀ ਫੁੱਟ ਦਾ ਸ਼ਿਕਾਰ ਕਿਉਂ ਹੋਈ ਜਾ ਰਹੀ ਐ?"

"ਵੈਸੇ ਏਸ ਸਵਾਲ ਦਾ ਜਵਾਬ ਤਾਂ ਬਿਮਲ ਜੀ! ਰੀਵਿਊ ਨਾਲ ਸਬੰਧਤ ਐ.. .. .ਫੇਰ ਵੀ ਜੇ ਤੁਸੀਂ ਚਾਹੋ ਤਾਂ ਮੈਂ ਆਪਣੇ ਇੰਡਵਿਜੂਅਲ ਵਿਚਾਰ ਤੁਹਾਡੇ ਨਾਲ ਸਾਂਝੇ ਕਰ ਸਕਦਾਂ?"

"ਚਾਹੁਣ ਜਾਂ ਨਾ ਚਾਹੁਣ ਦੀ ਗੱਲ ਨੀ, ਮੈਨੂੰ ਇਹ ਸਵਾਲ ਬਹੁਤ ਜ਼ਿਆਦਾ ਪ੍ਰੇਸ਼ਾਨ ਕਰ ਰਿਹੈ।"

"ਬਈ! ਅਗਰ ਇਹ ਗੱਲ ਐ ਤਾਂ ਮੈਂ ਜਵਾਬ ਅਵੱਸ਼ ਦੇਵਾਂਗਾ।"

"ਦੇਵਾਂਗਾ ਨਹੀਂ.. .. ..ਦਿਓ।"

"ਸੁਣੋ.. .. ." ਸੱਤਿਆਜੀਤ ਗੰਭੀਰ ਹੁੰਦਾ ਬੋਲਣ ਲੱਗਿਆ, ".. .. .ਦਰਅਸਲ ਬਿਮਲ ਜੀ! ਸੀ. ਓ. ਸੀ. ਬਣੀ ਤਾਂ ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਨੂੰ ਦਰੁਸਤ ਮੰਨਣ ਵਾਲੇ ਗਰੁੱਪਾਂ ਔਰ ਵਿਅਕਤੀਆਂ ਨੂੰ ਇੱਕ-ਮੁੱਠ ਕਰਨ ਲਈ ਤੀ। .. .. .ਪਰੰਤੂ ਸੀ. ਓ. ਸੀ. ਨੂੰ ਛੱਡਕੇ ਜਾਣ ਵਾਲੇ ਸਾਥੀ, ਮੀਟਿੰਗਾਂ ਵਿੱਚ ਅਜੰਡੇ ਅਜਿਹੇ ਲਾਉਣ ਲੱਗਗੇ, ਜਿਹੜੇ ਸੀ. ਪੀ. ਆਈ. ਐਮ-ਐਲ ਦੀ ਬਨਿਆਦੀ ਸਿਆਸੀ ਲਾਇਨ ਦੇ ਉਲਟ ਹੋਣ ਦੇ ਨਾਲ-ਨਾਲ, ਸੀ. ਉ. ਸੀ. ਦੇ ਅਹਿਮ ਦਸਤਾਵੇਜ਼ "ਇਨਕਲਾਬ ਦਾ ਰਾਹ" ਦੇ ਵੀ ਖਿਲਾਫ ਜਾਂਦੇ ਸਨ।" ਕਮਲੇਸ਼ ਦੇ ਬਰਾਬਰ ਤੁਰਦੇ ਸੱਤਿਆਜੀਤ ਨੇ ਬੋਲਣੋਂ ਰੁਕ ਕੇ ਅਤੇ ਥੋੜਾ ਜਿਹਾ ਝੁਕਕੇ, ਰਾਹ ਵਿੱਚ ਪਈ ਕੰਡਿਆਂ ਵਾਲੀ ਮਲ੍ਹੇ ਦੀ ਸੁੱਕੀ ਟਾਹਣੀ ਚੁੱਕੀ। ਚੁੱਕੀ ਕੰਡਿਆਲੀ ਟਾਹਣੀ, ਰਾਹ ਨਾਲ ਦੀ ਝਾੜੀ 'ਚ ਸੁੱਟੀ। ਮੋੜ੍ਹੀ ਝਾੜੀ 'ਚ ਸੁਟਣ ਦੇ ਨਾਲ ਹੀ ਉਹ ਪਹਿਲਾਂ ਦੀ ਤਰ੍ਹਾਂ ਸਿੱਧਾ ਤੁਰਦਾ ਫੇਰ ਬੋਲਣ ਲੱਗਿਆ "..ਸੁਨੀਤੀ ਘੋਸ਼ ਔਰ ਰਾਮਨਾਥ ਦੇ, ਸੀ. ਓ. ਸੀ. ਛੱਡਣ ਦੇ ਕਾਰਨ ਨੂੰ ਲੈ ਲਉ। ਉਹ ਦੋਵੇਂ ਸਾਥੀ, ਸਤਿਆਨਰੈਣ ਔਰ ਪੂਲਾਰੈੱਡੀ ਹੋਰਾਂ ਮਗਰ ਲੱਗਕੇ, ਹਥਿਆਰਬੰਦ ਘੋਲ ਨੂੰ ਪਰਨਾਈਆਂ ਜਥੇਬੰਦੀਆਂ ਨੂੰ, ਓਪਨ ਕਰਨ ਦੀ ਵਕਾਲਤ ਕਰਨ ਲੱਗਗੇ। ਜਦੋਂ ਕਿ ਸੀ. ਪੀ. ਆਈ. ਐਮ. ਐਲ. ਦੇ ਪ੍ਰੋਗਰਾਮ 'ਚ ਦਰਜ ਐ ਕਿ-ਭਾਰਤ ਅੰਦਰ ਨਵ ਜਮਹੂਰੀ ਇਨਕਲਾਬ ਸਿਰਫ਼ ਤੇ ਸਿਰਫ਼, ਮਾਰਕਸਵਾਦ-ਲੈਨਿਨਵਾਦ ਅਤੇ ਮਾਉ ਵਿਚਾਰਧਾਰਾ ਨੂੰ ਪ੍ਰਣਾਈ ਅੰਡਰ ਗਰਾਊਡ ਆਰਗੇਨਾਈਜੇਸ਼ਨ ਹੀ ਕਰ ਸਕਦੀ ਐ..." ਬੋਲਦੇ-ਬੋਲਦੇ ਸੱਤਿਆਜੀਤ ਨੇ ਕਮਲੇਸ਼ ਵੱਲ ਸਵਾਲੀਆ ਨਜ਼ਰ ਨਾਲ ਤੱਕਦਿਆਂ ਕਿਹਾ,

"..ਅਗਰ ਸੁਨੀਤੀ ਘੋਸ਼ ਔਰ ਰਾਮਨਾਥ ਹੋਰਾਂ ਦੀ ਗ਼ਲਤ ਗੱਲ ਨੂੰ ਮੰਨ ਲੈਂਦੇ ਤਾਂ ਉਹਨਾਂ ਨੇ ਸੀ. ਓ. ਸੀ. ਨੂੰ ਛੱਡਕੇ ਨਹੀਂ ਜਾਣਾ ਸੀ. .. ..।"

"ਇਉਂ ਤਾਂ ਕਿਵੇਂ ਹੋ ਸਕਦਾ ਸੀ ਜਦ ਸੀ. ਓ. ਸੀ. ਬਣੀ ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਦੇ ਆਧਾਰ 'ਤੇ ਐ।"

"ਹੁਣ ਤੁਸੀਂ ਸਾਥੀ ਅਪਾਲਾ ਸੂਰੀ ਦੀ ਗੱਲ ਲੈ ਲਓ.. ." ਸੱਤਿਆਜੀਤ ਥੋੜਾ ਮੁਸਕਰਾਕੇ ਬੋਲਣ ਲੱਗਿਆ- "ਉਹ ਆਂਹਦਾ-ਅਖੇ ਸਤਿਆਨਰੈਣ ਨੂੰ ਕਮਿਊਨਿਸਟ ਇਨਕਲਾਬੀ ਕੈਂਪ ਵਿੱਚੋਂ ਬਾਹਰ ਕੱਢਣਾ ਗ਼ਲਤ ਐ, ਜਦੋਂ ਕਿ ਸਤਿਆਨਰੈਣ ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਤੋਂ ਤਿਲਕਦਾ-ਤਿਲਕਦਾ, ਬੁਰਜੂਆ-ਪਾਰਲੀਮੈਂਟਰੀਵਾਦ ਦੀ ਦਲਦਲ 'ਚ ਜਾ ਧਸਿਐ.. .. ਜਨਤਾ ਪਾਰਟੀ ਦੀ ਸਰਕਾਰ ਨੂੰ ਜਮਹੂਰੀਅਤ ਪਸੰਦ ਸਰਕਾਰ ਦਾ ਫਤਵਾ ਦਿੰਦਾ ਫਿਰਦੈ..ਜਦਕਿ ਅਸਲੀਅਤ 'ਚ ਜਨਤਾ ਪਾਰਟੀ ਵੀ ਹਾਕਮ-ਜਮਾਤੀ ਪਾਰਟੀ ਐ।"

"ਸ਼ਰਮਾ ਜੀ! ਮੰਨ ਲੈਨੇ ਆਂ ਸੁਨੀਤੀ ਘੋਸ਼, ਰਾਮਨਾਥ ਅਤੇ ਅਪਾਲਾ ਸੂਰੀ ਹੋਰੀਂ ਤਾਂ, ਪਾਰਟੀ ਦੀ ਬੁਨਿਆਦੀ ਲਾਇਨ ਤੋਂ ਪਿੱਛੇ ਹਟਣ ਕਾਰਨ ਸੀ. ਓ. ਸੀ. ਛੱਡਗੇ।" ਕਮਲੇਸ਼ ਬਿਸਕੁਟੀ ਰੰਗ ਦੇ ਸ਼ਾਲ ਦੀ ਮਾਰੀ ਬੁੱਕਲ ਠੀਕ ਕਰਦੀ ਸਵਾਲ ਕਰਨ ਲੱਗੀ "ਪਰ ਦਨੇਸ਼ਰ ਸੀ. ਓ. ਸੀ. ਛੱਡਕੇ ਨਾਗਾਰੈੱਡੀਆਂ ਵਿੱਚ ਕਿਉਂ ਚਲਾ ਗਿਆ?"

"ਦਨੇਸ਼ਰ ਵੀ ਬਿਮਲ ਜੀ! ਦਰਅਸਲ ਪਾਰਟੀ ਦੀ ਬੁਨਿਆਦੀ ਲਾਇਨ ਤੋਂ ਤਿਲਕ ਕੇ ਹੀ, ਨਾਗਾਰੈੱਡੀ ਗਰੁੱਪ 'ਚ ਗਿਐ...ਕਿਉਂਕਿ ਨਾਗਾਰੈੱਡੀ ਗਰੁੱਪ ਤਾਂ ਪਾਰਟੀ ਦੇ ਬਨਣ ਨੂੰ ਵੀ ਠੀਕ ਨਹੀਂ ਮੰਨਦਾ। ਉਸ ਦੀ ਬੁਨਿਆਦੀ ਲਾਇਨ ਨੂੰ



ਮੰਨਣਾ ਤਾਂ ਦੂਰ ਦੀ ਗੱਲ ਰਹੀ।"

"ਕਿਤੇ ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ 'ਚ ਹੀ ਨਾ ਕੋਈ ਨੁਕਸ ਹੋਵੇ?"

"ਕਮਲੇਸ਼ ਜੀ! ਅਗਰ ਇਉਂ ਹੁੰਦਾ ਤਾਂ ਪਾਰਟੀ ਦਾ ਵਰਕ ਥੋੜ੍ਹੇ ਜਿਹੇ ਸਮੇਂ 'ਚ, ਭਾਰਤ ਦੀਆਂ ਐਨੀ ਸਟੇਟਾਂ ਵਿੱਚ ਨਾ ਫੈਲਦਾ। ਪਾਰਟੀ ਦੁਸ਼ਮਣ ਦਾ ਚੋਟ ਨਿਸ਼ਾਨਾ ਨਾ ਬਣਦੀ। ਇਸ ਪਾਰਟੀ ਦੇ ਹਜ਼ਾਰਾਂ ਸਾਥੀ ਸ਼ਹਾਦਤ ਦੇ ਜਾਮ ਨਾ ਪੀਂਦੇ...." ਸੱਤਿਆਜੀਤ ਪਹਿਲਾਂ ਨਾਲੋਂ ਵਧੇਰੇ ਸਵੈ-ਵਿਸ਼ਵਾਸ ਨਾਲ ਬੋਲਣ ਲੱਗਿਆ, "....ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਤੋਂ ਤਿਲਕਣ ਦਾ ਅਰਥ, ਮੁੜ ਸੀ. ਪੀ. ਆਈ, ਸੀ. ਪੀ. ਆਈ. ਐਮ. ਜਿਹੀਆਂ ਪਾਰਟੀਆਂ ਦੇ ਸੋਧਵਾਦੀ-ਆਰਥਕਵਾਦੀ ਚਿੱਕੜ ਤਰਫ ਮੋੜਾ ਕੱਟਣ ਤੋਂ ਬਿਨਾਂ ਹੋਰ ਕੁਛ ਨਹੀਂ....।" ਸੱਤਿਆਜੀਤ ਦੀ ਦਲੀਲ ਦੇ ਜਵਾਬ 'ਚ ਕਮਲੇਸ਼ ਸੰਜ਼ੀਦਾ ਹੁੰਦੀ ਬੋਲਣ ਲੱਗੀ, "ਸ਼ਰਮਾ ਜੀ! ਮੈਨੂੰ ਏਹ ਗੱਲ ਵੀ ਵਿਚਾਰਨ ਵਾਲੀ ਲੱਗਦੀ ਐ ਕਿ ਆਪਣੇ ਪੰਜਾਬ ਦੇ ਲੋਕ ਪਾਰਟੀ ਦੇ ਜਮੀਨ ਹਲ ਵਾਹਕ ਦੇ ਸਲੋਗਨ ਮੁਤਾਬਿਕ ਅਮਲ ਕਰਨ ਦੀ ਥਾਂ ਰੁਜਗਾਰ, ਉਜਰਤ, ਮਸ਼ੀਨਰੀ, ਰੇਹ, ਤੇਲ, ਬਿਜਲੀ, ਕੀਟਨਾਸ਼ਕ ਦਵਾਈਆਂ, ਬੈਂਕਾਂ ਅਤੇ ਆੜ੍ਹਤੀਆਂ ਵਗੈਰਾ ਨਾਲ ਸਬੰਧਤ ਮੰਗਾਂ-ਮਸਲਿਆਂ ਨੂੰ ਲੈ ਕੇ ਜੂਝਣ ਨੂੰ ਕਿਉਂ ਪ੍ਰੈਫਰੈਂਸ ਦਿੰਦੇ ਐ?"

"ਬਈ! ਏਹ ਹਰੇ-ਚਿੱਟੇ ਰੈਵੋਲੂਸ਼ਨਾਂ ਕਰਕੇ ਐ।" ਸੱਤਿਆਜੀਤ ਬੋਲਣੋ ਥੋੜ੍ਹਾ ਰੁਕ ਕੇ ਫੇਰ ਬੋਲਿਆ-"...ਦੇਖਣ ਵਾਲਾ ਇਹ ਐ ਕਿ ਤਬਦੀਲੀਆਂ ਸਿਫਤੀ ਹੋਈਐ ਜਾਂ ਅੰਸ਼ਕ"

"ਫੇਰ ਓਦੋਂ ਦੇਖਾਂਗੇ ਜਦ ਝੁੱਗਾ ਚੌੜ ਹੋ ਗਿਆ? ਹੁਣ ਤਾਂ ਵਿਸ਼ਵੀਕਰਨ ਤੇ ਨਿੱਜੀਕਰਨ ਦੀਆਂ ਨੀਤੀਆਂ ਪਾਸ ਹੋਣ ਨਾਲ ਸੰਸਾਰ ਸਰਮਾਏਦਾਰੀ ਨੂੰ ਹੋਰ ਵੀ ਖੁੱਲ੍ਹ ਮਿਲਗੀ ਭਾਰਤ ਵਰਗੇ ਪਛੜੇ ਦੇਸ਼ 'ਚ ਆਪਣੇ ਪੈਰ ਪਸਾਰਨ ਦੀ....." ਕਮਲੇਸ਼ ਦੀ ਚਲਦੀ ਗੱਲ ਦੇ ਵਿਚਦੀ ਬੋਲਦੇ ਸੱਤਿਆਜੀਤ ਨੇ ਕਿਹਾ "ਤੂੰ ਸਹੀ ਆਖ ਰਹੀ ਐਂ ਕਮਲੇਸ਼! ਡਬਲਯੂ.ਟੀ.ਓ. ਦੇ ਵਰਤਾਰੇ ਨੂੰ ਪਾਰਟੀ ਵਾਲੇ ਵੀ ਅੰਡਰਸਟੈਂਡ ਕਰ ਰਹੇ ਐ।..." ਸੱਤਿਆਜੀਤ ਹਾਲੇ ਗੱਲ ਕਰ ਹੀ ਰਿਹਾ ਸੀ ਕਿ, ਇੰਨੇ ਨੂੰ, ਉਹਨਾਂ ਦੋਵਾਂ ਨੂੰ ਅੱਧਾ-ਪੌਣਾ ਕਿਲੋਮੀਟਰ ਦੀ ਦੂਰੀ 'ਤੇ, ਸਾਹਮਣਿਉਂ ਆ ਰਹੀ ਲਾਈਟ ਦਿਸਣੀ ਸ਼ੁਰੂ ਹੋਈ। ਸੱਤਿਆਜੀਤ ਗੱਲ ਕਰਨੀ ਛੱਡਕੇ, ਆ ਰਹੀ ਲਾਈਟ ਵੱਲ ਗਹੁ ਨਾਲ ਦੇਖਦਾ ਬੋਲਿਆ,

"ਲਗਦੈ ਕੋਈ ਸਾਥੀ ਆਪਾਂ ਨੂੰ ਲੈਣ ਆ ਰਹਿਐ।"

"ਹੋ ਸਕਦੈ..ਆਪਾਂ ਨੂੰ ਉਡੀਕ-ਉਡੀਕ ਕੇ ਸਾਥੀਆਂ ਨੇ ਕਿਸੇ ਸਾਥੀ ਨੂੰ ਭੇਜ ਦਿੱਤਾ ਹੋਵੇ। ਵੈਸੇ ਵੀ ਵਾਹਨ ਸਿੰਗਲ ਲਾਈਟ ਵਾਲਾ ਜਾਪਦਾ ਐ।"

ਉਹਨਾਂ ਦਾ ਅੰਦਾਜ਼ਾ ਠੀਕ ਨਿੱਕਲਿਆ। ਸਉਲੇ ਰੰਗ, ਲੰਮੇਂ-ਪਤਲੇ ਸਰੀਰ, ਚਮਕਦਾਰ ਅੱਖਾਂ ਅਤੇ ਕਾਲੇ ਵਾਲਾਂ ਵਾਲੀ, ਕੱਟਵੀਂ ਦਾੜ੍ਹੀ ਵਾਲਾ, ਨਿਰਮਲ ਮੋਟਰ ਸਾਇਕਲ ਲਈ ਆ ਰਿਹਾ ਸੀ। ਨਿਰਮਲ ਨੂੰ ਸੀ. ਉ. ਸੀ. ਦੀ ਪੰਜਾਬ ਸੂਬਾ ਕਮੇਟੀ ਦਾ ਸੈਕਟਰੀ ਬਣੇ ਨੂੰ ਕੁਝ ਮਹੀਨੇ ਹੀ ਹੋਏ ਸਨ। ਉਹਨਾਂ ਨੂੰ ਮੋਟਰ ਸਾਇਕਲ ਦੀ ਤੇਜ ਲਾਇਟ 'ਚ ਵੱਡੇ ਬੂਟ, ਖ਼ਾਕੀ ਜੁਰਾਬਾਂ, ਫਿੱਕੇ ਨਸਵਾਰੀ ਰੰਗ ਦੀ ਪੈਂਟ ਅਤੇ ਫੌਜੀਆਂ ਵਾਲੇ ਖ਼ਾਕੀ ਰੰਗ ਦਾ ਕੋਟ ਅਤੇ ਸਿਰ ਉਤਲੀ ਟੂਟੀ ਵਾਲੀ ਕੋਕਾ ਕੋਲਾ

ਪੱਗ ਅਤੇ ਪੱਗ ਹੇਠਲੀ ਕਾਲੇ ਰੰਗ ਦੀ ਫਿਫਟੀ ਨਾਲ ਸਜਿਆ-ਫਬਿਆ ਨਿਰਮਲ, ਪੂਰਾ ਅਪ-ਟੂ-ਡੇਟ ਨਜ਼ਰ ਆ ਰਿਹਾ ਸੀ। ਉਸ ਨੇ ਮੋਟਰਸਾਇਕਲ ਉਹਨਾਂ ਕੋਲ ਰੋਕਦਿਆਂ 'ਲਾਲ-ਸਲਾਮ' ਆਖੀ। ਉਹਨਾਂ ਵਲੋਂ ਉਸਦੀ 'ਲਾਲ-ਸਲਾਮ' ਦਾ ਜਵਾਬ 'ਲਾਲ-ਸਲਾਮ' ਵਿੱਚ ਦਿੱਤਾ ਗਿਆ।

"ਕਾਮਰੇਡ ਜੀ! ਬਸ ਤੁਹਾਡੇ ਆਉਣ ਤੋਂ ਪਹਿਲਾਂ ਲੰਘ ਆਈ?"

"ਹਾਂ- ਨਿਰਮਲਾ!.." ਸੱਤਿਆਜੀਤ ਕੰਬਲ ਦੀ ਬੁੱਕਲ ਠੀਕ ਕਰਕੇ ਨਿਰਮਲ ਦੇ ਪਿੱਛੇ ਮੋਟਰਸਾਇਕਲ 'ਤੇ ਬੈਠਦਾ ਬਸ ਲੰਘਣ ਦਾ ਕਾਰਨ ਦੱਸਣ ਲੱਗਿਆ, ".. .. ..ਸਹੁਰੀ ਪਿਛਲੀ ਬਸ ਰਸਤੇ 'ਚ ਖਰਾਬ ਹੋਗੀ.. .. .."

"ਰੋਡਵੇਜ ਦੀਆਂ ਬਸਾਂ ਵੀ ਕਾਮਰੇਡ ਜੀ! ਸਰਕਾਰਾਂ ਵਾਂਗੂ ਬੇਇਤਬਾਰੀਐਂ।"

ਕਮਲੇਸ਼ ਆਪਣਾ ਬੈਗ ਆਪਣੇ ਪੱਟਾਂ 'ਤੇ ਰੱਖਕੇ, ਸੱਤਿਆਜੀਤ ਦੇ ਮਗਰ ਮੋਟਰਸਾਈਕਲ 'ਤੇ ਬੈਠੀ। ਨਿਰਮਲ ਨੇ ਸਟਾਰਟ ਮੋਟਰਸਾਈਕਲ ਨੂੰ, ਉਸੇ ਪਾਸੇ ਮੋੜਕੇ, ਜਿਸ ਪਾਸੇ ਵਲੋਂ ਆਇਆ ਸੀ, ਗੇਅਰ 'ਚ ਪਾਇਆ। ਦੁੱਗ-ਦੁੱਗ ਕਰਦਾ ਮੋਟਰਸਾਈਕਲ ਭੱਜਿਆ। ਅਕਾਸ਼ ਵਿੱਚ ਚੜ੍ਹੇ ਚੰਨ ਦੀ ਸਿਉਨੇ ਰੰਗੀ ਚਾਨਣੀ ਪਸਰ ਜਾਣ ਕਾਰਨ ਸਰੋਂ ਦੀ ਫ਼ਸਲ ਦੇ ਪੀਲੇ ਫੁੱਲ ਹੋਰ ਸੋਹਣੇ ਨਜ਼ਰ ਆਉਣ ਲੱਗ ਪਏ ਸਨ। ਮੋਟਰਸਾਈਕਲ ਡਰੇਨ ਦੇ ਪੁਲ ਦੀ ਢਲਾਣ ਉਤਰਦਿਆਂ ਹੀ, ਉਹਨਾਂ ਨੂੰ ਦੋ-ਢਾਈ ਕਿਲੋਮੀਟਰ ਦੀ ਦੂਰੀ ਉੱਤਲੇ ਪਿੰਡ ਦੀਆਂ ਲਾਇਟਾਂ ਨਜ਼ਰ ਆਉਣ ਲੱਗ ਪਈਆਂ ਸਨ। ਉਹਨਾਂ ਨੇ ਉਸੇ ਲਾਇਟਾਂ ਵਾਲੇ ਪਿੰਡ ਪਹੁੰਚਣਾ ਸੀ।

ਸੱਤਿਆਜੀਤ ਨਿਰਮਲ ਕੋਲੋਂ ਪੰਜਾਬ ਸੂਬਾ ਕਮੇਟੀ ਦੇ ਕਾਮਰੇਡਾਂ ਦਾ ਹਾਲ-ਚਾਲ ਪੁੱਛਣ ਲੱਗ ਪਿਆ ਸੀ। ਮੋਟਰਸਾਈਕਲ ਚਲਾਉਂਦਿਆਂ ਨਿਰਮਲ ਉਸਦੀ ਪੁੱਛਗਿੱਛ ਦਾ ਜਵਾਬ ਦਿੰਦਾ ਜਾ ਰਿਹਾ ਸੀ। ਤੇਜ਼ ਅਤੇ ਠੰਢੀ ਹਵਾ 'ਤੋਂ ਬਚਣ ਲਈ ਕਮਲੇਸ਼ ਸ਼ਾਲ ਦੇ ਪੱਲੇ ਨਾਲ ਆਪਣੇ ਚਿਹਰੇ ਨੂੰ ਨੱਕ ਤੱਕ ਢਕ ਰਹੀ ਸੀ।

ਦੁੱਗ-ਦੁੱਗ ਕਰਦਾ ਮੋਟਰਸਾਈਕਲ, ਪਿੰਡ ਦੀ ਫਿਰਨੀ ਲੰਘਕੇ, ਪਿੰਡ ਵਿਚਦੀ ਹੁੰਦਾ ਹੋਇਆ, ਖੁਲ੍ਹੇ ਬੂਹੇ ਵਿਚਦੀ, ਇੱਕ ਘਰ ਦੇ ਲੰਮੇ-ਚੌੜੇ ਵਿਹੜੇ ਵਿੱਚ ਜਾਕੇ ਰੁਕਿਆ। ਉਜਾਗਰ ਮਾਹਮਦਪੁਰ, ਬਾਬਾ ਠਾਕਰ ਦਾਸ, ਹਰਦਿਆਲ, ਜਰਨੈਲ ਅਤੇ ਪੰਜਾਬ ਅੰਦਰਲੀ ਸੀ. ਓ. ਸੀ. ਨਾਲ ਸਬੰਧਤ ਕਈ ਹੋਰ ਚੋਣਵੇਂ ਕਾਮਰੇਡ, ਮੋਟਰਸਾਈਕਲ ਤੋਂ ਹੇਠਾਂ ਉੱਤਰੇ ਸੱਤਿਆਜੀਤ ਅਤੇ ਕਮਲੇਸ਼ ਹੋਰਾਂ ਵੱਲ ਆਪਣੇ-ਆਪਣੇ ਅੰਦਾਜ਼ ਨਾਲ ਤੱਕਣ ਲੱਗੇ ਸਨ। ਉਹ ਦੋਵੇਂ ਉਹਨਾਂ ਸਾਰਿਆਂ ਨੂੰ ਇਨਕਲਾਬੀ ਅਪਣੱਤ ਅਤੇ ਮੋਹ ਨਾਲ ਮਿਲੇ।

ਸੱਤਿਆਜੀਤ ਹੋਰਾਂ ਦੇ ਪਹੁੰਚਣ ਤੋਂ ਤਕਰੀਬਨ ਘੰਟਾ-ਸਵਾ ਘੰਟਾ ਪਿੱਛੋਂ, ਸੀ. ਓ. ਸੀ. ਦੇ ਪੰਜਾਬ ਅੰਦਰਲੇ ਸੀਨੀਅਰ ਕਾਮਰੇਡ, ਵਧਵੀਂ ਮੀਟਿੰਗ ਕਰਨ ਲਈ, ਘਰ ਦੇ ਇੱਕ ਖੁੱਲ੍ਹੇ-ਡੁੱਲ੍ਹੇ ਕਮਰੇ ਦੀ ਫਰਸ਼ 'ਤੇ ਲੱਗੇ ਬਿਸਤਰਿਆਂ ਵਿੱਚ ਬੈਠੇ। ਕਮਰੇ ਅੰਦਰਲੀ ਜਿਸ ਕੰਧ ਉੱਪਰ ਬਿਜਲੀ ਦੀ ਟਿਊਬ ਜਗ ਰਹੀ ਸੀ, ਉਸ ਕੰਧ ਨਾਲ ਉਜਾਗਰ ਮਾਹਮਦਪੁਰ, ਬਾਬਾ ਠਾਕਰ ਦਾਸ ਅਤੇ ਮਾਸਟਰ ਨੇਕਾ ਸਿੰਘ ਹੋਰੀਂ ਢੂਹ ਲਾਈ ਬੈਠੇ ਸਨ। ਉਹਨਾਂ ਨੇ ਆਪਣੀ-ਆਪਣੀ ਰਜਾਈ ਲੱਤਾਂ ਉੱਪਰ ਲਈ ਹੋਈ ਸੀ। ਨਿਰਮਲ, ਗੋਰੇ ਰੰਗ ਅਤੇ ਬਿੱਲੀਆਂ ਅੱਖਾਂ ਵਾਲਾ ਜਰਨੈਲ, ਗੋਰੇ ਰੰਗ ਸੇਵ ਕੀਤੀ ਦਾੜ੍ਹੀ-ਮੁੱਛਾਂ ਤੇ ਹੱਢਲ ਚਿਹਰੇ ਵਾਲਾ ਹਰਦਿਆਲ ਅਤੇ ਕੱਟਵੀਂ ਗੋਲ ਦਾੜ੍ਹੀ ਅਤੇ ਪੱਕੇ ਰੰਗ ਵਾਲਾ ਨੇਤਾ ਜੀ ਬੈਠੇ ਸਨ। ਖੱਬੇ ਪਾਸੇ ਦੀ ਕੰਧ ਨਾਲ, ਬਿਮਲ ਅਤੇ



ਅਲੱਗ-ਅਲੱਗ ਉਮਰਾਂ, ਚਿਹਰਿਆਂ ਅਤੇ ਪਹਿਰਾਵਿਆਂ ਵਾਲੇ ਪੰਜ ਹੋਰ ਕਾਮਰੇਡ ਬੈਠੇ ਸਨ। ਸੱਤਿਆਜੀਤ ਹੱਥ ਵਿਚਲੇ ਕਾਗਜ਼ ਉੱਤਲੇ ਮੀਟਿੰਗ ਦੇ ਅਜੰਡੇ ਬੋਲਣ ਲੱਗਿਆ। ਦੂਸਰੇ ਆਪਣੀ-ਆਪਣੀ ਨੋਟਬੁੱਕ ਵਗੈਰਾ 'ਤੇ ਅਜੰਡੇ ਲਿਖਣ ਲੱਗੇ। ਸੱਤਿਆਜੀਤ ਅਜੰਡੇ ਲਿਖਵਾਕੇ ਹਾਲੇ ਹਟਿਆ ਹੀ ਸੀ ਕਿ ਨਾਲ ਦੀ ਨਾਲ ਨਿਰਮਲ ਨੇ ਸੱਤਿਆਜੀਤ ਨੂੰ ਸੰਬੋਧਨ ਕਰਦਿਆਂ ਬੋਲਣਾ ਸ਼ੁਰੂ ਕੀਤਾ,

"ਸਾਥੀ-ਸ਼ਰਮਾ ਜੀ! ਸਾਨੂੰ ਅੱਜ ਦੀ ਮੀਟਿੰਗ 'ਚ ਚੀਨ ਦੇ ਸਵਾਲ ਨੂੰ ਵੀ ਅਜੰਡਾ ਬਣਾਉਣਾ ਚਾਹੀਦੈ। ਦੂਜੇ ਕਈ ਗਰੁੱਪਾਂ ਨੇ ਤਾਂ, ਮਾਉ ਦੀ ਮੌਤ ਪਿਛਲੇ ਚੀਨ ਨੂੰ, ਕਦੋਂ ਦਾ ਸੋਧਵਾਦੀ ਐਲਾਨ ਦਿੱਤੈ, ਅਸੀ ਹਾਲੇ ਤੱਕ ਕੋਈ ਨਿਰਣਾ ਵੀ ਨਹੀਂ ਕਰ ਸਕੇ" ਨਿਰਮਲ ਦੇ ਬੋਲਣੋਂ ਬੰਦ ਹੋਣ ਦੇ ਨਾਲ ਹੀ ਹਰਦਿਆਲ ਬੋਲਣ ਲੱਗਿਆ,

"ਇਕੱਲੇ ਚੀਨ ਬਾਰੇ ਹੀ ਨਹੀਂ..ਸਾਨੂੰ ਤਿੰਨ ਦੁਨੀਆਂ ਦੇ ਸਿਧਾਂਤ ਬਾਰੇ ਵੀ ਇਸੇ ਮੀਟਿੰਗ 'ਚ ਕੋਈ ਨਾ ਕੋਈ ਫੈਸਲਾ ਲੈਣਾ ਚਾਹੀਦੈ।"

"ਸੀ. ਓ. ਸੀ. ਦਾ ਰੀਵਿਊ ਵੀ ਹੋਣਾ ਚਾਹੀਦੈ" ਮਾਸਟਰ ਨੇਕਾ ਸਿੰਘ ਆਪਣੀ ਬੰਨੀਂ ਕਰੜ-ਬਰੜੀ ਦਾੜ੍ਹੀ ਨੂੰ ਸੱਜੇ ਹੱਥ ਨਾਲ ਠੋਡੀ ਕੋਲੋਂ ਹੇਠਾਂ ਨੂੰ ਦਬਾਉਂਦਾ ਬੋਲਿਆ।

"ਜਦ ਤੱਕ ਅਸੀਂ ਇਹਨਾਂ ਮਹੱਤਵਪੂਰਨ ਪੁਲੀਟੀਕਲ ਮਸਲਿਆਂ ਬਾਰੇ ਸਟੈਂਡ ਕਲੀਅਰ ਨਹੀਂ ਕਰਦੇ ਉਦੋਂ ਤੱਕ ਸੀ. ਉ. ਸੀ. ਦਾ ਕੰਮ ਅੱਗੇ ਨਹੀਂ ਵਧ ਸਕਦਾ.. ਸਾਡੀ ਔਰਗੇਨਾਈਜੇਸ਼ਨ ਦਾ ਸਾਰਾ ਕਾਡਰ ਭੰਬਲਭੂਸੇ' ਪਿਆ ਹੋਇਐ", ਜਰਨੈਲ ਨੇ ਵੀ ਨਿਰਮਲ, ਹਰਦਿਆਲ ਅਤੇ ਮਾਸਟਰ ਨੇਕਾ ਸਿੰਘ ਦੀ ਸੁਰ ਨਾਲ ਸੁਰ ਮਿਲਾਈ।

ਸੱਤਿਆਜੀਤ, ਉਜਾਗਰ ਮਾਹਮਦਪੁਰ, ਬਾਬਾ ਠਾਕਰ ਦਾਸ ਅਤੇ ਕਮਲੇਸ਼ ਹੋਰਾਂ ਨੂੰ ਛੱਡਕੇ, ਬਾਕੀ ਦੇ ਸਾਰੇ ਹਾਜ਼ਰ ਕਾਮਰੇਡ, ਨਿਰਮਲ, ਹਰਦਿਆਲ, ਜਰਨੈਲ ਅਤੇ ਮਾ: ਨੇਕਾ ਸਿੰਘ ਹੋਰਾਂ ਵਲੋਂ ਰੱਖੇ ਗਏ ਅਜੰਡਿਆਂ ਦੇ ਹੱਕ ਵਿੱਚ ਬੋਲਣ ਲੱਗੇ ਪਏ ਸਨ। ਉਹਨਾਂ ਦੇ ਉੱਚੀ-ਉੱਚੀ ਬੋਲਣ ਕਾਰਨ ਕਮਰੇ 'ਚ ਕਾਂਵਾਂ-ਰੌਲੀ ਜਿਹੀ ਪੈਣੀ ਸ਼ੁਰੂ ਹੋ ਗਈ ਸੀ। ਜਦ ਸਾਰੇ ਬੋਲ ਹਟੇ ਤਾਂ ਸੱਤਿਆਜੀਤ ਨੇ ਠਰ੍ਹੰਮੇਂ ਨਾਲ ਬੋਲਣਾ ਸ਼ੁਰੂ ਕੀਤਾ,

"ਸਾਥੀਆਂ ਵਲੋਂ ਰੱਖੇ ਵਿਚਾਰ ਵਾਕਿਆ, ਤਾਰੀਫ਼ ਯੋਗ ਨੇ।.. .. .ਵਰਤਮਾਨ ਚੀਨ, ਤੀਸਰੀ ਦੁਨੀਆਂ ਦਾ ਸਿਧਾਂਤ ਐਂਰ ਸੀ. ਓ. ਸੀ. ਦਾ ਰੀਵਿਊ ਵਰਗੇ ਅਜੰਡੇ ਸੱਚੀਉਂ ਫੌਰੀ ਵਿਚਾਰੇ ਜਾਣ ਵਾਲੇ ਬਹੁਤ ਅਹਿਮ ਅਜੰਡੇ ਬਣਦੇ ਨੇ.. ਐਂਰ ਇਹਨਾਂ ਬਾਰੇ ਫੈਸਲੇ ਲੈਣੇ ਬਣਦੇ ਐ. . .." ਬੋਲਦਾ-ਬੋਲਦਾ ਸੱਤਿਆਜੀਤ ਪਹਿਲਾਂ ਨਾਲੋਂ ਹੋਰ ਵੱਧ ਹਲੀਮੀ ਨਾਲ ਬੋਲਣ ਲੱਗਿਆ, "...ਲੇਕਿਨ ਸਾਥੀਓ! ਮਜਬੂਰੀ ਇਹ ਹੈ ਕਿ ਏਹ ਤਿੰਨੇ ਅਜੰਡੇ ਕੌਮਾਂਤਰੀ ਐਂਰ ਕੌਮੀ ਪੱਧਰ ਦੇ ਅਹਿਮ ਅਜੰਡੇ ਨੇ। ਚੀਨ ਐਂਰ ਤਿੰਨ ਦੁਨੀਆਂ ਦੇ ਸਿਧਾਂਤ ਬਾਰੇ ਇਕੱਲੀ ਇੱਕ ਸਟੇਟ ਦੇ ਕੁਝ ਕਾਮਰੇਡਾਂ ਵੱਲੋਂ ਤਟਫਟ ਕੋਈ ਫੈਸਲਾ ਲੈ-ਲੈਣਾ ਠੀਕ ਨਹੀਂ ਹੋਵੇਗਾ.. .. .ਜਿੱਥੋਂ ਤੱਕ ਸੀ. ਓ. ਸੀ. ਦੇ ਰੀਵਿਊ ਦਾ ਸਵਾਲ ਹੈ.. .. ..ਇਹ ਵੀ ਇਸ ਮੀਟਿੰਗ ਵਿੱਚ ਕਰਨਾ ਅਸੰਭਵ ਐ ਕਿਉਂਕਿ ਸੀ. ਓ. ਸੀ. ਦੇ ਛੇ ਮੈਂਬਰਾਂ ਵਿੱਚੋਂ ਤਿੰਨ ਮੈਂਬਰ ਤਾਂ ਸੀ. ਓ. ਸੀ. ਨੂੰ ਛੱਡ ਹੀ ਗਏ ਨੇ ਸਾਥੀ ਸੀਤਾ ਰਮਈਆ ਜੇਲ੍ਹ ਵਿੱਚ ਬੈਠੇ ਐ.. ..ਹਾਂ.. ..ਸਾਥੀ ਦੇ ਜੇਲ੍ਹੋਂ ਬਾਹਰ ਆਉਣ 'ਤੇ, ਉਸ ਦੀ ਹਾਜ਼ਰੀ ਵਿੱਚ ਸੀ. ਓ. ਸੀ. ਦਾ ਰੀਵਿਊ ਅਵੱਸ਼ ਕਰਾਂਗੇ।..

.. ..'' ਸੱਤਿਆਜੀਤ ਹਾਲੇ ਗੱਲ ਕਰ ਹੀ ਰਿਹਾ ਸੀ ਕਿ ਇੱਕ ਕਾਮਰੇਡ ਰੁੱਖੇ ਅੰਦਾਜ਼ ਵਿੱਚ ਬੋਲਿਆ,

''ਜਦੋਂ ਆਪਾਂ ਕੋਈ ਫੈਸਲਾ ਹੀ ਨਹੀਂ ਲੈ ਸਕਦੇ ਤਾਂ ਏਥੇ ਇਕੱਠੇ ਕਾਹਦੇ ਵਾਸਤੇ ਹੋਏ ਆਂ?''

'ਇਨਕਲਾਬ ਦਾ ਰਾਹ' ਦਸਤਾਵੇਜ਼ ਦੀ ਰੌਸ਼ਨੀ 'ਚ ਕੰਮ ਦੀ ਵਿਉਂਤ ਬਣਾਉਣ ਖਾਤਰ 'ਕੱਠੇ ਹੋਏਆਂ ਸਾਥੀ!'' ਕਮਲੇਸ਼ ਨੇ ਰੁੱਖੇ ਅੰਦਾਜ਼ 'ਚ ਗੱਲ ਕਰਨ ਵਾਲੇ ਦੀ ਗੱਲ ਦਾ ਮੋੜ ਦਿੱਤਾ।

''ਬਿਮਲ ਜੀ! 'ਇਨਕਲਾਬ ਦਾ ਰਾਹ' ਦਸਤਾਵੇਜ਼ ਤਿਆਰ ਕਰਨ ਵਾਲਿਆਂ ਦੀ ਬਹੁਸੰਮਤੀ ਤਾਂ ਖੁਦ ਆਪ ਪੱਤਰੇ-ਵਾਚਗੀ।''... ਉਜਾਗਰ ਮਾਹਮਦਪੁਰ ਕਮਲੇਸ਼ ਦੀ ਗੱਲ ਦੇ ਜਵਾਬ 'ਚ ਔਖ ਨਾਲ ਬੋਲਿਆ ''....ਰਹਿੰਦਾ-ਖੂੰਹਦਾ ਦਨੇਸ਼ਰ ਵੀ ਨਾਗਾਰੈਡੀ ਗਰੁੱਪ 'ਚ ਚਲਾ ਗਿਆ।'' ਮਾਹਮਦਪੁਰ ਵਲੋਂ ਕੀਤੀ ਵਿਅੰਗਮਈ ਟਿੱਪਣੀ ਦੇ ਜਵਾਬ 'ਚ ਕਮਲੇਸ਼ ਬੋਲੀ,

''ਬਹੁਸੰਮਤੀ ਦੇ ਪੱਤਰੇ-ਵਾਚਣ ਨਾਲ ਤੇ ਦਨੇਸ਼ਰ ਦੇ ਨਾਗਾਰੈਡੀਆਂ 'ਚ ਚਲੇ ਜਾਣ ਨਾਲ ਚੋਪੜਾ ਜੀ, ਇਨਕਲਾਬ ਦਾ ਰਾਹ ਤਾਂ ਨਹੀਂ ਪੱਤਰੇ ਵਾਚ ਗਿਆ?''

''ਚੋਪੜਾ ਜੀ! ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਨੂੰ ਦਰੁਸਤ ਮੰਨਣ ਵਾਲੀਆਂ ਫੋਰਸਾਂ ਨੂੰ ਇੱਕ-ਜੁੱਟ ਕਰਨ ਦਾ ਸਵਾਲ ਤਾਂ ਹਾਲੇ ਵੀ ਮੂੰਹ ਅੱਡੀ ਖੜੈ।'' ਸੱਤਿਆਜੀਤ ਕਮਲੇਸ਼ ਵੱਲੋਂ ਮਾਹਮਦਪੁਰ ਨੂੰ ਦਿੱਤੇ ਜਵਾਬ ਨੂੰ ਹੋਰ ਮਜ਼ਬੂਤ ਕਰਨ ਲਈ ਮੈਦਾਨ 'ਚ ਨਿੱਤਰਿਆ। ਰਾਤ ਦੇ ਦੋ ਵਜੇ ਤੱਕ ਉਹ ਦਲੀਲੋ-ਦਲੀਲੀ ਹੁੰਦੇ ਰਹੇ। ਫਿਰ ਦੂਸਰੇ ਦਿਨ ਦੇ ਸਵੇਰ ਦੀ ਚਾਹ ਪੀਣ ਬਾਅਦ ਸ਼ੁਰੂ ਹੋਈ ਬਹਿਸ ਤਿੱਖੇ ਰੂਪ 'ਚ ਚਲਦੀ ਰਹੀ। ਗੱਲ ਕਿਸੇ ਤਣ-ਪੱਤਣ ਨਾ ਲੱਗੀ। ਦੋ ਵਜੇ ਰੋਟੀ ਖਾਣ ਪਿੱਛੋਂ ਨਿਰਮਲ, ਜਰਨੈਲ, ਬਾਬਾ ਠਾਕਰ ਦਾਸ, ਨੇਤਾ ਜੀ, ਹਰਦਿਆਲ, ਮਾ: ਨੇਕਾ ਸਿੰਘ ਅਤੇ ਚਾਰ ਜਣੇ ਹੋਰ, ਵੱਖਰੇ ਕਮਰੇ ਵਿੱਚ ਜਾਕੇ ਆਪਣੀ ਅਲੱਗ ਮੀਟਿੰਗ ਕਰਨ ਲੱਗੇ। ਪਹਿਲੇ ਕਮਰੇ ਵਿੱਚ ਸੱਤਿਆਜੀਤ, ਕਮਲੇਸ਼ ਅਤੇ ਉਜਾਗਰ ਮਾਹਮਦਪੁਰ ਹੋਰੀਂ ਰਹਿ ਗਏ ਸਨ। ਉਹ ਤਿੰਨੇ ਪੈਦਾ ਹੋਈ ਸੰਕਟਮਈ ਸਥਿਤੀ ਤੋਂ, ਆਪਣੀ-ਆਪਣੀ ਥਾਂ 'ਤੇ ਡਾਢੇ ਪ੍ਰੇਸ਼ਾਨ ਨਜ਼ਰ ਆ ਰਹੇ ਸਨ। ਉਜਾਗਰ ਮਾਹਮਦਪੁਰ ਨੇ ਔਖ ਭਰੇ ਅੰਦਾਜ਼ 'ਚ ਬੋਲਦਿਆਂ, ਪਸਰੀ ਚੁੱਪ ਤੋੜਨੀ ਸ਼ੁਰੂ ਕੀਤੀ,

''ਹਾਲੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨੀਂ ਵਿਗੜਿਆ। ਝਾੜਕੇ ਝੋਲੀ 'ਚ ਪਾਲੀਏ ਸ਼ਰਮਾ ਜੀ।''

''ਤੂੰ ਹੀ ਦੱਸ ਚੋਪੜਾ ਜੀ। ਆਪਾਂ ਦੋਵੇਂ ਜਥੇਬੰਦਕ ਪੱਖੋਂ, ਚੀਨ ਔਰ ਤਿੰਨ ਦੁਨੀਆਂ ਦੇ ਸਿਧਾਂਤ ਜਿਹੇ ਅਹਿਮ ਇਤਿਹਾਸਕ ਮੁੱਦਿਆਂ ਬਾਰੇ ਫੈਸਲਾ ਲੈਣ ਦੇ ਸਮਰੱਥ ਹਾਂ?''

'' ਤੁਸੀ ਕਿਹੜੇ ਜਥੇਬੰਦਕ ਪੱਖਾਂ ਦੀ ਗੱਲ ਕਰਦੇ ਹੋ ਮਹਾਰਾਜ ਜੀ! ਸੁਨੀਤੀ ਘੋਸ਼, ਰਾਮਨਾਥ, ਅਪਾਲਾ ਸੂਰੀ, ਸੀ. ਓ. ਸੀ. ਛੱਡਗੇ। ਬੁੜ੍ਹਾ ਸੀਤਾ ਰਮੱਈਆ ਜੇਲ੍ਹ 'ਚ ਬੈਠਾ ਐ।''

''ਏਸ ਸਾਰੇ ਕੁਛ ਦੇ ਬਾਵਜੂਦ ਵੀ, ਐਮ. ਐਲ. ਦੀ ਬੁਨਿਆਦੀ ਲਾਇਨ ਨੂੰ ਦਰੁਸਤ ਮੰਨਣ ਵਾਲੀਆਂ ਫੋਰਸਾਂ ਨੂੰ ਇੱਕ-ਜੁੱਟ ਕਰਨ ਦਾ ਅਹਿਮ ਕਾਰਜ ਤਾਂ ਉਵੇਂ ਦਾ ਉਵੇਂ ਖੜੈ ਐ?''



''ਏਸ ਅਹਿਮ ਕਾਰਜ ਨੂੰ ਚੱਕੀਂ ਫਿਰੀਂ ਸਿਰਤੇ.. .. .'' ਉਜਾਗਰ ਮਾਹਮਦਪੁਰ ਪਹਿਲਾਂ ਨਾਲੋਂ ਗੁਸੈਲੀ ਅਤੇ ਉੱਚੀ ਆਵਾਜ਼ 'ਚ ਬੋਲਣ ਲੱਗਿਆ, ''.. .. ..ਪੰਜਾਬ ਵਾਲੇ ਏਹ ਸਾਰੇ ਸਾਥੀ ਆਰ. ਪੀ. ਸਰਾਫ ਨਾਲ ਜਾਣਗੇ।''

''ਆਰ. ਪੀ. ਸਰਾਫ ਤਾਂ ਚੋਪੜਾ ਜੀ! ਮਾਰਕਸਵਾਦ-ਲੈਨਿਨਵਾਦ ਨੂੰ ਵੀ ਰੱਦ ਕਰ ਰਹਿਐ।'' ਕਮਲੇਸ਼ ਨੂੰ ਉਜਾਗਰ ਮਾਹਮਦਪੁਰ ਦੀ ਗੱਲ ਸੁਣਕੇ ਹੈਰਾਨੀ ਹੋਈ ਸੀ। ਮਾਹਮਦਪੁਰ ਕਮਲੇਸ਼ ਦੀ ਗੱਲ ਦੇ ਜਵਾਬ 'ਚ ਬੋਲਿਆ,

''ਅਸੀਂ ਮਾਰਕਸਵਾਦ-ਲੈਨਿਨਵਾਦ ਦੇ ਝੰਡਾ-ਬਰਦਾਰ ਕੁਝ ਕਰਦੇ ਨੀਂ.. ..ਫੇਰ ਜੇ ਇਹ ਸਾਥੀ ਆਰ. ਪੀ. ਸਰਾਫ ਵਰਗਿਆਂ ਨਾਲ ਨੀ ਜਾਣਗੇ ਤਾਂ ਹੋਰ ਕੀ ਆਪਣੀ ਜਾਨ ਨੂੰ ਰੋਣਗੇ?...ਨਾਗਾਰੈੱਡੀਆਂ ਨਾਲ ਇਹਨਾਂ ਦੀ ਉਂ ਸੱਥਰੀ ਨਹੀਂ ਪੈਂਦੀ।''

'ਇਨਕਲਾਬ ਦਾ ਰਾਹ' ਦਸਤਾਵੇਜ਼ ਮੁਤਾਬਕ ਕੰਮ ਕਰਨ, ਜਿਹੜਾ ਸੀ. ਓ. ਸੀ. ਦਾ ਪਾਸ ਕੀਤਾ ਹੋਇਐ।''

''ਚੰਗਾ ਤੁਸੀਂ ਚੱਕੀ ਫਿਰੋ ਇਨਕਲਾਬ ਦੇ ਰਾਹ ਨੂੰ ਸਿਰ 'ਤੇ, ਮੈਨੂੰ ਹੁਣ ਆਪ ਨਾਗਾਰੈਡੀਆਂ 'ਚ ਜਾਣਾ ਪਊ।'' ਮਾਹਮਦਪੁਰ ਨੇ ਆਪਣਾ ਫੈਸਲਾ ਸੁਣਾਇਆ। ਉਹਨਾਂ ਨੇ ਉਸ ਨੂੰ ਨਾਗਾਰੈਡੀ ਗਰੁੱਪ 'ਚ ਜਾਣ ਤੋਂ ਰੋਕਣ ਲਈ ਉਸ ਨਾਲ ਬਹਿਸ ਕਰਨੀ ਸ਼ੁਰੂ ਕੀਤੀ।

ਪਰ ਉਹਨਾਂ ਤਿੰਨਾਂ ਦਰਮਿਆਨ ਸ਼ੁਰੂ ਹੋਈ ਬਹਿਸ, ਲੰਮੀਂ ਤੇ ਭਖਵੀਂ ਹੋਣ ਦੇ ਬਾਵਜੂਦ ਵੀ ਉਹਨਾਂ ਤਿੰਨਾਂ ਨੂੰ ਇੱਕ-ਮੱਤ ਨਾ ਕਰ ਸਕੀ। ਸੱਤਿਆਜੀਤ ਅਤੇ ਕਮਲੇਸ਼ ਨੇ ਸੀ. ਉ. ਸੀ. ਦੇ, 'ਇਨਕਲਾਬ ਦੇ ਰਾਹ' ਦਸਤਾਵੇਜ਼ ਦੀ ਸੇਧ 'ਚ ਕੰਮ ਕਰਨ ਅਤੇ ਸੀ. ਪੀ. ਆਈ. ਐਮ. ਐਲ. ਦੀ ਬੁਨਿਆਦੀ ਲਾਇਨ ਨੂੰ ਦਰੁਸਤ ਮੰਨਣ ਵਾਲਿਆਂ ਦੀ ਏਕਤਾ ਦੇ ਕੰਮ ਲਈ ਯਤਨ ਜਾਰੀ ਰੱਖਣ ਵਾਲੇ ਆਪਣੇ ਸਟੈਂਡ ਨੂੰ ਬਰਕਰਾਰ ਰੱਖਿਆ। ਉਜਾਗਰ ਮਾਹਮਦਪੁਰ, ਆਪਣੇ ਸੀ. ਓ. ਸੀ. ਨੂੰ ਛੱਡ ਕੇ ਪੁ: ਸੱਜਣ ਹੋਰਾਂ ਦੇ ਨਾਗਾਰੈੱਡੀ ਗਰੁੱਪ 'ਚ ਜਾਣ ਵਾਲੇ ਫੈਸਲੇ 'ਤੇ, ਕਾਇਮ ਰਹਿਆ। ਕੁਝ ਸਮੇਂ ਬਾਅਦ, ਦੂਸਰੇ ਕਮਰੇ ਵਿੱਚੋਂ ਵਾਪਸ, ਮੀਟਿੰਗ ਵਾਲੇ ਕਮਰੇ 'ਚ ਆਏ ਪੰਜਾਬ ਸੂਬਾ ਕਮੇਟੀ ਵਾਲਿਆਂ ਨੇ ਅਤੇ ਸੀ. ਓ. ਸੀ. ਦੇ ਪੰਜਾਬ ਵਿਚਲੇ ਚੋਣਵੇਂ ਮੈਂਬਰਾਂ ਨੇ, ਸੱਤਿਆਜੀਤ ਅਤੇ ਉਜਾਗਰ ਮਾਹਮਦਪੁਰ ਵਲੋਂ ਲਏ ਗਏ, ਅਲੱਗ-ਅਲੱਗ ਫੈਸਲੇ ਸੁਣਨ ਬਾਅਦ, ਉਹਨਾਂ ਦੋਵਾਂ ਧਿਰਾਂ ਭਾਵ ਸੱਤਿਆਜੀਤ-ਕਮਲੇਸ਼ ਧਿਰ ਅਤੇ ਚੋਪੜੇ ਦੀ ਵਿਅਕਤੀਗਤ ਧਿਰ ਨਾਲੋਂ ਵੱਖ ਹੋਣ ਦਾ ਐਲਾਨ ਕੀਤਾ। ਮਾਹੌਲ ਸੋਗਮਈ ਬਣਿਆ। ਜਿਸ ਘਰ ਵਿਚ ਉਹ ਬੈਠੇ ਮੀਟਿੰਗ ਕਰ ਰਹੇ ਸਨ, ਉਸ ਘਰ ਵਾਲਿਆਂ ਦੇ ਚਿਹਰਿਆਂ ਉੱਤੋਂ ਵੀ ਰੌਣਕ ਉੱਡੀ। ਉਹ ਸਾਰੇ ਟੁੱਟੇ ਦਿਲਾਂ ਨਾਲ, ਉੱਥੋਂ ਅਲੱਗ-ਅਲੱਗ ਧਿਰਾਂ ਦੀ ਸ਼ਕਲ 'ਚ ਨਿੱਖੜਨੇ ਸ਼ੁਰੂ ਹੋਏ।

ਸੱਤਿਆਜੀਤ ਅਤੇ ਕਮਲੇਸ਼ ਤੋਂ ਬਿਨਾਂ ਹੋਰ ਸਾਰੇ ਮੀਟਿੰਗ ਵਾਲੇ ਘਰੋਂ ਚਲੇ ਗਏ ਸਨ। ਉਦਾਸ ਨਜ਼ਰ ਨਾਲ ਸੱਤਿਆਜੀਤ ਦੇ ਸੰਜ਼ੀਦਾ ਚਿਹਰੇ ਵੱਲ ਤੱਕਦੀ ਕਮਲੇਸ਼ ਨੇ ਫ਼ਿਕਰਮਈ ਅਵਾਜ਼ 'ਚ ਕਿਹਾ,

''ਏਥੋਂ ਆਪਾਂ ਨੂੰ ਵੀ ਹੁਣ ਕਿਸੇ ਪਾਸੇ ਤੁਰਨਾ ਚਾਹੀਦੈ।''

''ਆਪਾਂ ਗੁਰਜੀਤ ਦੇ ਪਿੰਡ ਚੱਲਦੇ ਆਂ।'' ਗੁਰਜੀਤ ਉਹ ਕਾਮਰੇਡ ਸੀ, ਜਿਸ ਨੇ ਹਕੀਮਾਂ ਵਾਲੇ ਜਗੀਰਦਾਰ ਦੇ ਐਕਸ਼ਨ ਸਮੇਂ ਨਕਸਲਬਾੜੀ ਗੁਰੀਲਾ ਸੁਕਾਇਡ ਨੂੰ ਗਾਇਡ ਕਰਨ ਦੀ ਡਿਊਟੀ ਨਿਭਾਈ ਸੀ। ਉਹ ਸੱਤਿਆਜੀਤ ਦਾ ਪੱਕਾ

ਭਰੋਸੇਯੋਗ ਸਾਥੀ ਸੀ।

"ਹਾਂ.. .. ਠੀਕ ਐ! ਗੁਰਜੀਤ ਕੋਲ ਜਾਣਾ ਹੀ ਠੀਕ ਰਹੇਗਾ।"

"ਮੈਂ ਘਰ ਵਾਲੇ ਸਾਥੀ ਨੂੰ ਕਹਿਨਾ.. ਉਹ ਆਪਾਂ ਨੂੰ ਟਰੈਕਟਰ ਵਗੈਰਾ 'ਤੇ ਸ਼ਹਿਰ ਦੇ ਬਸ ਸਟੈਂਡ ਤੱਕ ਛੱਡ ਆਊ। ਆਪਾਂ ਨੂੰ ਉੱਥੋਂ ਅਗੋਂਹਾਂ ਗੁਰਜੀਤ ਦੇ ਪਿੰਡ ਨੂੰ ਜਾਣ ਵਾਲੀ ਬਸ ਮਿਲ ਜਾਏਗੀ।"

ਸੱਤਿਆਜੀਤ ਦੇ ਕਹਿਣ ਦੀ ਦੇਰ ਸੀ। ਘਰ ਵਾਲੇ ਨੌਜਵਾਨ ਨੇ ਟਰੈਕਟਰ ਸਟਾਰਟ ਕੀਤਾ। ਸੱਤਿਆਜੀਤ ਅਤੇ ਕਮਲੇਸ਼ ਉਸ ਘਰ ਦੇ ਪਰਿਵਾਰਕ ਮੈਂਬਰਾਂ ਨੂੰ ਮਿਲਣ ਬਾਅਦ ਟਰੈਕਟਰ ਵੱਲ ਤੁਰੇ। ਕਮਲੇਸ਼ ਆਪਣੇ ਬਿਸਕੁਟੀ ਸ਼ਾਲ ਦੀ ਬੁੱਕਲ ਠੀਕ ਕਰਕੇ ਅਤੇ ਹੱਥਲੇ ਬੈਗ ਨੂੰ ਚੰਗੀ ਤਰ੍ਹਾਂ ਫੜਕੇ ਟਰੈਕਟਰ ਦੇ ਖੱਬੇ ਪਾਸੇ ਵਾਲੇ ਮੱਡਗਾਰਡ 'ਤੇ ਬੈਠੀ। ਸੱਜੇ ਮੱਡਗਾਰਡ 'ਤੇ ਬੈਠੇ ਸੱਤਿਆਜੀਤ ਨੇ ਆਪਣੇ ਹੱਥ ਵਿਚਲਾ ਥੈਲਾ ਕੰਬਲ ਦੀ ਮਾਰੀ ਬੁੱਕਲ ਵਿੱਚ ਕੀਤਾ। ਟਰੈਕਟਰ ਜਦ ਸ਼ਹਿਰ ਦੇ ਰਾਹ ਤੁਰਿਆ ਉਦੋਂ ਸੂਰਜ-ਪੱਛਮ ਦੀ ਗੋਦ ਵਿੱਚ ਜਾ ਰਿਹਾ ਸੀ..

## ਤੀਹ

ਬਿਜਲੀ ਚਲੀ ਜਾਣ ਨਾਲ ਕਮਰੇ 'ਚ ਹਨੇਰਾ ਛਾ ਗਿਆ। ਸੱਤਿਆਜੀਤ, ਕਮਲੇਸ਼ ਅਤੇ ਗੁਰਜੀਤ ਦਰਮਿਆਨ, ਸੀ. ਓ. ਸੀ 'ਚ ਆਏ ਖਿੰਡਾਅ ਬਾਰੇ ਤਿੰਨ-ਸਵਾ ਤਿੰਨ ਘੰਟਿਆਂ 'ਤੋਂ ਚੱਲਦਾ ਆ ਰਿਹਾ ਵਾਰਤਾਲਾਪ ਆਪ-ਮੁਹਾਰਾ ਰੁਕਿਆ। ਕਮਲੇਸ਼ ਵੱਡੀ ਰਾਤ ਹੋਣ ਦਾ ਅਹਿਸਾਸ ਹੋਣ ਕਾਰਨ, ਦੂਸਰੇ ਕਮਰੇ ਵਿੱਚ ਪਈ ਗੁਰਜੀਤ ਦੀ ਪਤਨੀ ਅਤੇ ਬੱਚਿਆਂ ਕੋਲ ਜਾਕੇ ਸੌਣ ਦੇ ਮਨ ਨਾਲ, ਕੁਰਸੀ ਤੋਂ ਉਠਕੇ ਤੁਰੀ। ਸੱਤਿਆਜੀਤ ਨੇ ਰਜਾਈ ਵਿੱਚੋਂ ਬਾਹਰ ਨਿਕਲਕੇ ਅਤੇ ਮੰਜਿਆਂ ਦੇ ਸਨ੍ਹ 'ਚ ਪਏ ਮੇਜ 'ਤੋਂ ਮਾਚਿਸ ਵਾਲੀ ਡੱਬੀ ਚੁੱਕ ਕੇ, ਮੇਜ 'ਤੇ ਖੜਵੇਂ-ਲੋਟ ਖੜ੍ਹੀ ਮੋਮਬੱਤੀ ਬਾਲੀ। ਕਮਰਿਉਂ ਬਾਹਰ ਚੱਲ ਰਹੀ ਹਵਾ ਦੇ ਠੰਡੇ-ਠੰਡੇ ਝੋਕੇ ਨੇ, ਰੋਸ਼ਨਦਾਨ ਰਾਹੀਂ ਕਮਰੇ 'ਚ ਦਾਖਲ ਹੋ ਕੇ ਬਲ੍ਹ ਰਹੀ ਮੋਮਬੱਤੀ ਦੀ ਲਾਟ ਕੰਬਾਈ। ਸੱਤਿਆਜੀਤ ਮੁੜ ਰਜਾਈ 'ਚ ਵੜਿਆ। ਉਹਨੇ ਲੱਤਾਂ 'ਤੇ ਲਈ ਰਜਾਈ, ਦੋਵਾਂ ਪਾਸਿਆਂ ਤੋਂ ਲੱਤਾਂ ਹੇਠ ਲੈਕੇ, ਦਬਾਈ। ਦੂਸਰੇ ਮੰਜੇ 'ਤੇ, ਰਜਾਈ 'ਚ ਬੈਠਾ ਗੁਰਜੀਤ ਫ਼ਿਕਰਮਈ ਅੰਦਾਜ਼ ਵਿੱਚ ਸਵਾਲ ਕਰਨ ਲੱਗਿਆ,

"ਥੋਡੀ ਸਮਝ ਮੁਜਬ ਸ਼ਰਮਾ ਜੀ! ਐਸੇ ਸਿਆਸੀ ਸੰਕਟ 'ਚੋਂ ਕਿਵੇ ਨਿੱਕਲਿਆ-ਜਾ ਸਕਦੈ?" ਗੁਰਜੀਤ ਦੇ ਇਸ ਸਵਾਲ ਦੇ ਜਵਾਬ 'ਚ ਸੱਤਿਆਜੀਤ ਸਵੈ-ਵਿਸ਼ਵਾਸ ਨਾਲ ਬੋਲਿਆ,

"ਭਾਈ-ਗੁਰਜੀਤ ਸਿਆਂ! 'ਇਨਕਲਾਬ ਦਾ ਰਾਹ' ਦਸਤਾਵੇਜ ਅਨੁਸਾਰ ਅਮਲ ਕਰਨ ਔਰ ਪਾਰਟੀ-ਏਕਤਾ ਲਈ ਯਤਨ ਕਰਨ ਤੋਂ ਇਲਾਵਾ, ਏਸ ਸੰਕਟ 'ਚੋਂ ਨਿੱਕਲਣ ਦਾ ਹੋਰ ਕੋਈ ਰਾਹ ਨਹੀਂ।"

"ਪਹਿਲਾਂ ਵੀ ਆਪਾਂ ਇਹੋ ਕੁਛ ਤਾਂ ਕਰਦੇ ਆ ਰਹੇ ਆਂ।"

"ਬਸ ਏਸੇ ਕੁਛ ਨੇ ਬੇੜਾ ਬੰਨੇ ਲਾਉਣੈ ਗੁਰਜੀਤ ਸਿਆਂ!"

ਸੱਤਿਆਜੀਤ ਦੀ ਉਹੀ ਪਹਿਲੀ ਘਸੀ-ਪਿਟੀ ਗੱਲ ਸੁਣਕੇ ਗੁਰਜੀਤ ਨੂੰ ਖਿਝ ਜਿਹੀ ਚੜ੍ਹੀ। ਪਰ ਉਹ ਉਸ ਦੀ ਸ਼ਖਸੀਅਤ ਦਾ ਪ੍ਰਭਾਵ ਕਬੂਲਣ ਕਾਰਨ, ਉਸ ਨਾਲ



ਬਹਿਸ 'ਚ ਪੈਣੋਂ ਟਾਲਾ ਵੱਟ ਗਿਆ। ਸੱਤਿਆਜੀਤ ਨੇ ਵੀ ਅਗਾਂਹਾ ਗੱਲ ਕਰਨੀ ਠੀਕ ਨਾ ਸਮਝੀ। ਦੋਵੇਂ ਜਾਣੇ ਆਪਣੀ-ਆਪਣੀ ਰਜਾਈ ਮੂੰਹ 'ਤੇ ਲੈਕੇ ਪੈ ਗਏ। ਕੁਝ ਮਿੰਟਾਂ ਪਿੱਛੋਂ ਉਹਨਾਂ ਨੂੰ ਨੀਂਦ ਨੇ ਆ ਦਬੋਚਿਆ।

ਦੂਸਰੇ ਦਿਨ ਕਮਲੇਸ਼ ਤੇ ਸੱਤਿਆਜੀਤ ਨੇ ਗੁਰਜੀਤ ਨਾਲ ਲੰਮਾ ਸਮਾਂ ਵਿਚਾਰ-ਵਟਾਂਦਰਾ ਕੀਤਾ। ਉਹਨਾਂ ਵੱਲੋਂ ਦਿੱਤੀਆਂ ਗਈਆਂ ਠੋਸ ਦਲੀਲਾਂ ਨਾਲ, ਗੁਰਜੀਤ ਕਾਫੀ ਹੱਦ ਤੱਕ ਸਹਿਮਤ ਹੋਇਆ ਅਤੇ ਉਸ ਦੀ ਨਿਰਾਸ਼ਤਾ ਵੀ ਕਾਫੀ ਹੱਦ ਤੱਕ ਘਟੀ। ਉਹਨਾਂ ਤਿੰਨਾਂ ਨੇ ਪਟਿਆਲੇ ਜ਼ਿਲ੍ਹੇ ਦੇ ਕੁਝ ਕਾਮਰੇਡਾਂ ਦੇ ਸਹਿਯੋਗ ਨਾਲ ਇਨਕਲਾਬ ਦਾ ਰਾਹ ਦਸਤਾਵੇਜ ਦੀ ਰੋਸ਼ਨੀ 'ਚ ਅਤੇ ਏਕਤਾ ਦੇ ਅਜੰਡੇ ਨੂੰ ਲੈ ਕੇ ਇੱਕ ਜਮਹੂਰੀ-ਸਿਆਸੀ ਪਰਚਾ, ਗੁਰਜੀਤ ਦੇ ਨਾਂ ਹੇਠ ਕੱਢਣਾ ਸ਼ੁਰੂ ਕੀਤਾ। ਗੁਰਜੀਤ ਨੇ ਪਰਚੇ ਦੇ ਮਾਲਕ ਅਤੇ ਸੰਪਾਦਕ ਦੀ ਜੁਮੇਂਵਾਰੀ ਨਿਭਾਉਣ ਦੇ ਨਾਲ-ਨਾਲ ਪੰਜਾਬ 'ਚ ਉਭਰਨੀ ਸ਼ੁਰੂ ਹੋਈ ਕਿਸਾਨ ਜਥੇਬੰਦੀ ਵਿੱਚ ਵੀ ਕੰਮ ਕਰਨਾ ਸ਼ੁਰੂ ਕੀਤਾ। ਕਮਲੇਸ਼ ਉਸ ਪੰਜਾਬੀ ਦੇ ਜਨਤਕ ਸਿਆਸੀ ਪਰਚੇ ਦੇ ਸੰਪਾਦਕੀ ਬੋਰਡ ਵਿੱਚ ਕੰਮ ਕਰਨ ਲੱਗੀ। ਸੱਤਿਆਜੀਤ ਨੇ ਇਨਕਲਾਬ ਦਾ ਰਾਹ ਦਸਤਾਵੇਜ ਦੀ ਸਿਆਸੀ-ਲਾਇਨ ਨਾਲ ਸਹਿਮਤ, ਗੁਰਜੀਤ, ਕਮਲੇਸ਼ ਤੇ ਹੋਰ ਕਾਮਰੇਡਾਂ ਨੂੰ ਸਿਆਸੀ ਦਿਸ਼ਾ ਦੇਣ ਦਾ ਕਾਰਜ ਹੱਥ ਲਿਆ ਅਤੇ ਨਾਲ ਦੀ ਨਾਲ, ਸੀ. ਪੀ. ਆਈ. ਐਮ-ਐਲ ਦੀ ਬੁਨਿਆਦੀ ਲਾਇਨ ਨੂੰ ਠੀਕ ਸਮਝਣ ਵਾਲੇ ਸਿਆਸੀ ਗਰੁੱਪਾਂ ਤੇ ਵਿਆਕਤੀਆਂ ਨੂੰ ਇੱਕਮੁਠ ਕਰਨ ਦੇ ਮਨੋਰਥ ਨਾਲ ਪਹਿਲਾਂ ਦੀ ਤਰ੍ਹਾਂ ਹੱਥ-ਪੈਰ ਮਾਰਨੇ ਜ਼ਾਰੀ ਰੱਖੇ।

ਉਹਨੀਂ ਦਿਨੀਂ, ਪੰਜਾਬ ਦੇ ਦੂਸਰੇ ਗਰੁੱਪਾਂ ਵਿੱਚ ਵੀ, ਟੁੱਟ-ਭੱਜ ਦਾ ਅਮਲ ਜੋਰਾਂ 'ਤੇ ਸੀ। ਸੱਤਿਆਨਰੈਣ ਦਾ ਗਰੁੱਪ, ਸਰਮਾਏਦਾਰ-ਪਾਰਲੀਮਾਨੀ ਚੋਣਾਂ 'ਚ ਹਿੱਸਾ ਲੈਣ ਲੱਗਣ ਕਾਰਨ ਖਿੰਡਣਾ ਸ਼ੁਰੂ ਹੋ ਚੁੱਕਿਆ ਸੀ। ਇਸ ਗਰੁੱਪ ਦਾ ਪੰਜਾਬ ਵਿਚਲਾ ਮੁਖ ਆਗੂ ਨਾਜ਼ਮ ਸਿੰਘ ਜੇਲ੍ਹੋਂ ਰਿਹਾ ਹੋਕੇ ਜਦੋਂ ਦਾ ਆਪਣੇ ਘਰ ਗਿਆ ਸੀ ਉਦੋਂ ਦਾ ਇਸ ਗਰੁੱਪ ਦਾ ਪਹਿਲਾਂ ਨਾਲੋਂ ਵੀ ਮੰਦਾ ਹਾਲ ਹੋ ਗਿਆ ਸੀ। ਸੱਤਿਆਨਰੈਣ ਗਰੁੱਪ ਵਿਚੋਂ ਬਾਹਰ ਨਿੱਕਲਨ ਵਾਲੇ ਕੁਝ ਕਾਮਰੇਡਾਂ ਵਲੋਂ ਬਣਾਈ ਗਈ ਸੂਬਾਈ ਏਕਤਾ ਕਮੇਟੀ ਵਿਚੋਂ ਬਾਹਰ ਨਿੱਕਲੇ, ਕਈ ਸੁਲਝੇ-ਸਿਆਣੇ ਕਾਮਰੇਡ, ਸੱਤਿਆਜੀਤ ਹੋਰਾਂ ਨਾਲ ਆ ਮਿਲੇ ਸਨ। ਸੱਤਿਆਜੀਤ ਹੋਰਾਂ ਦਾ ਗਰੁੱਪ, ਪੁਰਾਣੀ ਸੀ. ਓ. ਸੀ. ਵਾਲਿਆਂ ਦੇ ਨਾਂ ਨਾਲ ਜਾਣਿਆ ਜਾਣ ਲੱਗ ਪਿਆ ਸੀ।

ਜਿਹਨਾਂ ਸਮਿਆਂ 'ਚ ਸੀ. ਓ. ਸੀ. ਫੁੱਟਾਂ ਟੁੱਟਾਂ ਦਾ ਸ਼ਿਕਾਰ ਹੋ ਰਹੀ ਸੀ ਉਹਨਾਂ ਸਮਿਆਂ 'ਚ ਫੁੱਟਾਂ-ਟੁੱਟਾ ਦਾ ਝੱਖੜ ਨਾਗਾਰੈਡੀ ਗਰੁੱਪ ਅੰਦਰ ਵੀ ਕਰਵਟ ਲੈ ਰਹਿਆ ਸੀ। ਉਹਨਾਂ ਸਮਿਆਂ 'ਚ ਹੀ ਦਨੇਸਰ ਇਸ ਗਰੁੱਪ ਨੂੰ ਅਲਵਿਦਾ ਆਖ ਗਿਆ ਸੀ। ਫੇਰ ਜਦ ਇਸ ਨਾਗਾਰੈਡੀ ਗਰੁੱਪ ਅੰਦਰ ਕਰਵਟ ਲੈ ਰਹੇ ਫੁੱਟਾਂ-ਟੁੱਟਾ ਦੇ ਝੱਖੜ ਨੇ ਵਿਰਾਟ ਰੂਪ ਧਾਰਨ ਕੀਤਾ ਤਾਂ ਫੇਰ ਇਹ ਗਰੁੱਪ, ਬਲਵੰਤ, ਅਜਮੇਰ, ਗਿਆਨ ਅਤੇ ਪ੍ਰੋ: ਸੱਜਣ ਹੋਰਾਂ ਜਿਹੇ ਗਰੁੱਪਾਂ ਦੀਆਂ ਸ਼ਕਲਾਂ 'ਚ, ਖਿੰਡਿਆ। ਉਸ ਸਮੇਂ ਉਜਾਗਰ ਮਾਹਮਦਪੁਰ, ਇਹਨਾਂ ਗਰੁੱਪਾਂ ਵਿੱਚੋਂ ਕਿਸੇ ਵੀ ਗਰੁੱਪ 'ਚ ਸ਼ਾਮਲ ਨਹੀਂ ਹੋਇਆ ਸੀ। ਉਹ ਤਕਰੀਬਨ ਕੁਝ ਸਮਾਂ ਪੁਰਾਣੇ ਨਾਗਾਰੈਡੀ ਗਰੁੱਪ 'ਚ ਰਹਿਣ ਬਾਅਦ ਫੇਰ "ਨਕਸਲਵਾੜੀ ਤੋਂ ਸੀ. ਓ. ਸੀ. ਦੇ ਅਰਸੇ ਦੇ ਕੁਝ ਸਬਕ" ਦਸਤਾਵੇਜ ਰਾਹੀਂ ਆਪਣੀ ਸਵੈਪੜਚੋਲ ਕਰਕੇ ਮੁੜ ਸੱਤਿਆਜੀਤ ਹੋਰਾਂ ਵਾਲੀ ਸੀ. ਓ. ਸੀ. 'ਚ ਜਾਅ

ਸ਼ਾਮਲ ਹੋਇਆ ਸੀ।

ਪ੍ਰੋ: ਸੱਜਣ ਵਾਲੇ ਨਾਗਾਰੈਡੀ ਗਰੁੱਪ ਨਾਲੋਂ ਅਲੱਗ ਹੋਇਆ ਬਲਵੰਤ, ਅਜਮੇਰ ਅਤੇ ਗਿਆਨ ਹੋਰਾਂ ਵਾਲਾ ਗਰੁੱਪ ਅਗਾਂਹਾ ਤਿੰਨ ਗਰੁੱਪਾਂ 'ਚ ਵੰਡਿਆ ਗਿਆ ਸੀ। ਉਹ ਗਰੁੱਪ ਸਨ ਜਿਵੇਂ, ਬਲਵੰਤ ਵਾਲੀ ਆਰ. ਸੀ. ਸੀ, ਅਜਮੇਰ ਵਾਲਾ ਪੈਗਾਮ ਗਰੁੱਪ ਅਤੇ ਗਿਆਨ ਗਰੁੱਪ। ਬਾਅਦ 'ਚ ਗਿਆਨ ਗਰੁੱਪ ਤੀਲਾ-ਤੀਲਾ ਹੋ ਕੇ ਖਿੰਡ ਗਿਆ। ਪੈਗਾਮ-ਗਰੁੱਪ ਖਾਲਿਸਤਾਨੀ ਲਹਿਰ ਦਾ ਹਮਾਇਤੀ ਬਣ ਗਿਆ ਸੀ। ਬਲਵੰਤ ਵਾਲੀ ਆਰ.ਸੀ.ਸੀ. ਇਨਕਲਾਬੀ ਕੈਂਪ 'ਚ ਰਹਿ ਕੇ ਆਪਣੇ ਆਪ ਨੂੰ ਸਰਗਰਮ ਰੱਖਣ ਦੇ ਰਾਹ ਤੁਰੀ।

ਜਦ 1982 ਵਿੱਚ ਸੱਤਿਆਜੀਤ ਹੋਰਾਂ ਵਾਲੀ ਸੀ. ਓ. ਸੀ. ਦੀ, ਬੰਗਾਲ-ਬਿਹਾਰ ਅਤੇ ਕਈ ਹੋਰ ਸੂਬਿਆਂ 'ਚ ਕੰਮ ਕਰਦੀ ਪਾਰਟੀ-ਯੂਨਟੀ ਨਾਂ ਦੀ ਕਮਿਊਨਿਸਟ ਇਨਕਲਾਬੀ ਜਥੇਬੰਦੀ ਨਾਲ ਏਕਤਾ ਹੋਈ ਤਾਂ ਸੀ. ਓ. ਸੀ. ਵਾਲੇ ਕਾਮਰੇਡਾਂ ਵਿੱਚ ਇੱਕ ਤਰ੍ਹਾਂ ਨਵੀਂ ਰੂਹ ਫੂਕੀ ਗਈ। ਉਹ ਪਹਿਲਾਂ ਨਾਲੋਂ ਵਧੇਰੇ ਉਤਸ਼ਾਹ ਨਾਲ ਕੰਮ ਕਰਨ ਲੱਗੇ।

ਸੀ.ਓ.ਸੀ. ਤੋਂ ਬਣੀ ਪਾਰਟੀ ਯੂਨਟੀ ਵਿੱਚ, ਖੱਖੜੀਆਂ-ਕਰੇਲੇ ਹੋਏ ਆਰ.ਪੀ ਸਰਾਫ ਦਾ ਕਾਫੀ ਕਾਡਰ ਆ ਸ਼ਾਮਲ ਹੋਇਆ। ਸੰਗਰਾਮ ਗਰੁੱਪ ਦਾ ਕਾਫੀ ਕਾਡਰ ਵੀ ਪਾਰਟੀ ਯੂਨਟੀ ਨਾਲ ਆ ਰਲਿਆ। ਪਾਰਟੀ ਯੂਨਟੀ ਦਾ, ਜਨਤਕ ਆਧਰ ਵਧਣ ਦੇ ਨਾਲ-ਨਾਲ, ਇਸ ਦੇ ਪੰਜਾਬੀ ਦੇ ਜਨਤਕ-ਸਿਆਸੀ ਪਰਚੇ ਦੀ ਗਿਣਤੀ ਵੀ ਹਜ਼ਾਰ ਦਾ ਅੰਕੜਾ ਪਾਰ ਕਰਨ ਲੱਗੀ। ਅੰਗਰੇਜ਼ੀ ਭਾਸ਼ਾ ਵਿਚ ਨਿਕਲਦੇ ਕੇਂਦਰੀ ਪਰਚੇ "ਪਾਰਟੀ ਯੂਨਟੀ ਦੀ ਗਿਣਤੀ 'ਚ ਵੀ ਵਾਧਾ ਹੋਇਆ। ਭਾਰਤ ਦੇ ਨਕਸਲੀ ਗਰੁੱਪਾਂ ਵਿਚ, ਪਾਰਟੀ ਯੂਨਟੀ ਨੇ, ਤੀਜੇ ਵੱਡੇ ਗਰੁੱਪ ਦੀ ਹੈਸੀਅਤ ਇਖਤਿਆਰ ਕੀਤੀ। ਪੀਪਲ-ਵਾਰ ਤੇ ਐਮ. ਸੀ. ਸੀ. ਭਾਰਤ ਦੇ ਦੋ ਹੋਰ ਵੱਡੇ ਨਕਸਲੀ ਗਰੁੱਪ ਸਨ। ਭਾਰਤ ਦੇ ਦੱਬੇ-ਕੁਚਲੇ ਲੋਕਾਂ ਦੇ ਕੁਝ ਸੂਝਵਾਨ ਹਿੱਸੇ ਜਿੱਥੇ ਇਹਨਾਂ ਨਕਸਲੀ ਗਰੁੱਪਾਂ ਨੂੰ ਆਪਣੀਆਂ ਸਿਆਸੀ ਪਾਰਟੀਆਂ ਸਮਝਣ ਲੱਗੇ ਪਏ ਸਨ ਉੱਥੇ ਇੱਥੋਂ ਦੀ ਕੇਂਦਰੀ ਸਰਕਾਰ ਤੇ ਕਈ ਸੂਬਾ ਸਰਕਾਰਾਂ, ਪਾਰਟੀ ਯੂਨਟੀ ਤੇ ਦੂਸਰੇ ਕਈ ਹੋਰ ਨਕਸਲੀ ਗਰੁੱਪਾਂ ਨੂੰ ਖਤਮ ਕਰਨ ਲਈ ਪਹਿਲਾਂ ਨਾਲੋਂ ਹੋਰ ਵਧੇਰੇ ਜਾਬਰ ਰੁਖ ਇਖਤਿਆਰ ਕਰਨ ਲੱਗ ਪਈਆਂ ਸਨ। ਇਹਨਾਂ ਗਰੁੱਪਾਂ ਦੇ ਕਿੰਨੇ ਹਮਦਰਦ ਤੇ ਕਾਰਕੁਨ ਝੂਠੇ-ਸੱਚੇ ਅਦਾਲਤੀ ਕੇਸਾਂ 'ਚ ਫਸਾਏ ਗਏ ਸਨ। ਕਿੰਨ੍ਹੇ ਜੇਲਾਂ 'ਚ ਤਾੜ ਰੱਖੇ ਸਨ। ਕਿੰਨ੍ਹੇ ਝੂਠੇ-ਸੱਚੇ ਪੁਲਿਸ ਮੁਕਾਬਲਿਆਂ 'ਚ ਮਾਰੇ ਜਾ ਰਹੇ ਸਨ। ਪਰ ਇਹ ਸਾਰਾ ਕੁਝ ਇਹਨਾਂ ਗਰੁੱਪਾਂ ਦੇ ਕੰਮ ਲਈ, ਅੱਗ 'ਤੇ ਪੈਣ ਵਾਲੇ ਪਟਰੌਲ ਵਾਲਾ ਕੰਮ ਕਰ ਰਿਹਾ ਸੀ। ਜਬੇ ਬਾਣ ਲਾਗੇ-ਤਬੇ ਰੋਸ ਜਾਗੇ, ਵਾਲੀ ਗੱਲ ਸਹੀ ਸਿੱਧ ਹੋ ਰਹੀ ਸੀ। ਇਹਨਾਂ ਨਕਸਲੀ ਗਰੁੱਪਾਂ ਦੇ ਲੜਾਕੂਆਂ ਦੀ ਗਿਣਤੀ ਜ਼ਰਬਾਂ ਖਾਣ ਲੱਗ ਪਈ ਸੀ। ਇਹਨਾਂ ਗਰੁੱਪਾਂ ਨੇ, ਜਗੀਰਦਾਰਾਂ ਦੀ ਮਾਲਕੀ ਹੇਠਲੀ ਲੱਖਾਂ ਏਕੜ ਜਮੀਨ ਜਬਤ ਕਰਕੇ, ਬੇਜਮੀਨੇ ਹਲ-ਵਾਹਕਾਂ 'ਚ ਵੰਡਣੀ ਸ਼ੁਰੂ ਕੀਤੀ ਹੋਈ ਸੀ। ਬੇਹੱਦ ਪਛੜੇ ਖਿੱਤਿਆਂ ਦੇ ਗਰੀਬ ਲੋਕਾਂ ਲਈ, ਸਿਹਤ ਤੇ ਵਿਦਿਅਕ ਕੇਂਦਰ ਚਾਲੂ ਕਰਨੇ ਸ਼ੁਰੂ ਕੀਤੇ ਹੋਏ ਸਨ। ਸਦੀਆਂ ਤੋਂ ਲੁੱਟ-ਖਸੁੱਟ ਤੇ-ਦਾਬੇ ਦਾ ਸ਼ਿਕਾਰ ਹੁੰਦੇ ਆ ਰਹੇ ਆਦਿਵਾਸੀਆਂ, ਦਲਿਤਾਂ ਤੇ ਹੋਰ ਪੀੜਤਾਂ ਨੂੰ ਇਨਸਾਫ ਮੁਹਾਈਆ ਕਰਨ ਲਈ, ਲੋਕ-ਅਦਾਲਤਾਂ ਲਾਉਣੀਆਂ ਸ਼ੁਰੂ ਕੀਤੀਆਂ ਹੋਈਆਂ ਸਨ। ਨਦੀਆਂ-ਨਾਲਿਆਂ 'ਤੇ



ਛੋਟੇ-ਛੋਟੇ ਪੁਲ ਉਸਾਰਨ ਤੇ ਪਰਜੈਕਟ ਲਾਉਣ ਦਾ ਅਮਲ ਸ਼ੁਰੂ ਕੀਤਾ ਹੋਇਆ ਸੀ। ਭਾਰਤ ਦੇ ਹਕੀਕਤ ਪਸੰਦ-ਬੁੱਧੀਜੀਵੀ ਲੋਕਾਂ ਨੂੰ, ਨਕਸਲੀ ਗਰੁੱਪਾਂ ਵੱਲੋਂ ਲੜੀ ਜਾ ਰਹੀ ਜਮਾਤੀ-ਜੱਦੋਜਹਿਦ, ਅਤੇ ਉਸਾਰਿਆ ਜਾ ਰਹਿਆ ਕਿਰਤੀਆ-ਪੱਖੀ ਸਮਾਜਿਕ-ਪ੍ਰਬੰਧ, ਹਨੇਰੀ-ਰਾਤ ਦੇ ਪਿਛਲੇ ਪਹਿਰ ਦੀ ਕੁੱਖ ਵਿੱਚੋਂ ਪੈਦਾ ਹੋਣ ਵਾਲੀ ਸੂਹੀ ਸਵੇਰ ਦੀ ਸ਼ਕਲ 'ਚ ਨਜ਼ਰ ਆਉਣ ਲੱਗ ਪਿਆ ਸੀ। ਸੱਭਿਆਚਾਰਕ ਕਾਮੇ ਇਸ ਸੂਹੀ ਸਵੇਰ ਨੂੰ ਆਪਣੀਆਂ ਕਿਰਤਾਂ ਦਾ ਵਿਸ਼ਾ ਬਨਾਉਣ ਲੱਗੇ ਹੋਏ ਸਨ।

ਸੱਤਿਆਜੀਤ ਤੇ ਕਮਲੇਸ਼ ਹੋਰੀਂ, ਕਿਰਤੀ ਲੋਕਾਂ-ਪੱਖੀ ਸਮਾਜਿਕ ਪ੍ਰਬੰਧ ਦਾ ਵਜੂਦ ਹੋਂਦ 'ਚ ਆਉਣ ਕਾਰਨ ਖੁਸ਼ ਸਨ। ਪਰ ਉਹਨਾਂ ਨੂੰ, ਐਮ. ਸੀ. ਸੀ. ਤੇ ਪਾਰਟੀ-ਯੂਨਿਟ ਦਰਮਿਆਨ ਸ਼ੁਰੂ ਹੋਈ, ਭਰਾ-ਮਾਰ ਜੰਗ ਪ੍ਰੇਸ਼ਾਨ ਵੀ ਕਰਦੀ ਸੀ। ਇਹਨਾਂ ਦੋਵਾਂ ਗਰੁੱਪਾਂ ਦੇ, ਹੇਠਲੀ ਪੱਧਰ ਦੇ ਕਾਰਕੁਨ, ਸਿਆਸੀ ਕੰਮ ਖੇਤਰਾਂ ਦੀ ਵੰਡ ਨੂੰ ਲੈਕੇ, ਇੱਕ-ਦੂਜੇ ਦੇ ਕਤਲ ਕਰ ਰਹੇ ਸਨ। ਸੱਤਿਆਜੀਤ ਨੇ ਇਕ ਮਿਲਣੀ ਦੌਰਾਨ, ਪਾਰਟੀ ਯੂਨਟੀ ਦੀ ਕੇਂਦਰੀ ਕਮੇਟੀ ਦੇ ਸੈਕਟਰੀ ਦਾਦਾ ਜੀ ਕੋਲ ਆਪਣਾ ਫਿਕਰ ਜ਼ਾਹਿਰ ਕੀਤਾ,

"ਦਾਦਾ ਜੀ! ਹਮਾਰੇ ਸੰਗਠਨ ਔਰ ਐਮ. ਸੀ. ਸੀ. ਕੇ ਸੰਗਠਨ ਮੇਂ ਚੱਲਤੀ ਆ ਰਹੀ ਕਤਲੋਗਾਰਤ ਕਾ ਜਲਦ ਸੇ ਜਲਦ ਕੋਈ ਹੱਲ ਨਿਕਾਲੋ।"

"ਸ਼ਰਮਾ ਜੀ! ਆਜ ਹੋਨੇ ਜਾ ਰਹੀ ਸੀ. ਓ. ਸੀ. ਕੀ ਮੀਟਿੰਗ ਮੇ ਯੇਹ ਅੰਜੰਡਾ ਲਗਾਇਆ ਜਾ ਰਹਾ ਹੈ "ਗੋਰੇ ਰੰਗ, ਚਮਕਦਾਰ ਅੱਖਾਂ, ਸੇਵ ਕੀਤੀ ਦਾੜ੍ਹੀ-ਮੁੱਛਾਂ, ਪਤਲੇ ਮੂੰਹ ਅਤੇ ਲੰਮੇ ਕੱਦ ਵਾਲੇ ਦਾਦਾ ਜੀ ਨੇ ਸੱਤਿਆਜੀਤ ਦੀ ਗੱਲ ਦਾ ਜਵਾਬ ਦੇਣ ਸਮੇਂ ਆਪਣੇ ਬਹੁਤੇ ਚਿੱਟੇ ਤੇ ਥੋੜੇ ਕਾਲੇ-ਕੱਟੇ ਵਾਲ਼ਾਂ ਦੀਆਂ ਬੋਦੀਆਂ ਵਿਚਦੀ ਹੱਥ ਦੀਆਂ ਲੰਮੀਆਂ ਉਂਗਲਾਂ ਕੰਘੇ ਵਾਂਙ ਫੇਰੀਆਂ। ਉਸ ਵੱਲੋਂ ਦਿੱਤੇ ਗਏ ਜਵਾਬ ਨਾਲ ਖੁਸ਼ ਹੋਏ ਸੱਤਿਆਜੀਤ ਨੇ ਕਿਹਾ,

"ਫੇਰ ਤੋ ਬਹੁਤ ਅੱਛੀ ਬਾਤ ਹੈ" ਸੱਤਿਆਜੀਤ ਬੋਲਦਾ-ਬੋਲਦਾ ਪਾਰਟੀ ਯੂਨਟੀ ਤੇ ਪੀਪਲ ਵਾਰ ਦਰਮਿਆਨ ਚੱਲ ਰਹੀ ਏਕਤਾ ਗੱਲ-ਬਾਤ ਬਾਰੇ, ਜਾਣਕਾਰੀ ਪ੍ਰਾਪਤ ਕਰਨ ਦੀ ਖਿੱਚ ਨਾਲ ਪੁੱਛਣ ਲੱਗਿਆ

"ਯੇਹ ਬਾਤ ਵੀ ਬਤਾਓ ਦਾਦਾ ਜੀ ਹਮਾਰੀ ਔਰ ਪੀ. ਡਬਲਯੂ ਜੀ ਕੀ ਚਲ ਰਹੀ ਯੂਨਟੀ-ਟਾਕ ਕਾ ਕਿਆ ਬਨਾ?"

"ਯੇਹ ਰਿਪੋਰਟਿੰਗ ਵੀ ਆਜ ਕੀ ਮੀਟਿੰਗ ਮੇ ਹੋਗੀ"

ਉਸੇ ਰਾਤ ਪਾਰਟੀ ਯੂਨਟੀ ਦੀ ਕੇਂਦਰੀ ਕਮੇਟੀ ਦੀ ਮੀਟਿੰਗ ਹੋਈ। ਸੈਕਟਰੀ ਨੇ ਪੀ ਡਬਲਯੂ. ਜੀ ਤੇ ਪਾਰਟੀ ਯੂਨਟੀ ਦਰਮਿਆਨ ਚੱਲ ਰਹੀ ਏਕਤਾ ਗੱਲ-ਬਾਤ ਦੀ ਰਿਪੋਰਟ ਕਰਦਿਆ ਦੱਸਿਆ ਕਿ ਜੋ ਦੋਵਾਂ ਗਰੁੱਪਾਂ ਦੇ ਆਗੂਆਂ ਦੀ ਸਾਂਝੀ ਕਮੇਟੀ ਬਣੀ ਹੋਈ ਹੈ, ਉਸ ਨੇ ਸਾਂਝੇ ਪ੍ਰੋਗਰਾਮ ਤੇ ਵਿਧਾਨ ਦਾ ਖਰੜਾ ਤਿਆਰ ਕਰ ਲਿਆ ਹੈ। ਉਸ ਸਾਂਝੇ ਖਰੜੇ ਨੂੰ ਲੈਕੇ ਜਲਦੀ ਦੋਵਾਂ ਗਰੁੱਪਾਂ ਦੀ ਏਕਤਾ ਹੋਣ ਜਾ ਰਹੀ ਹੈ। ਉਸ ਪ੍ਰੋਗਰਾਮ ਤੇ ਵਿਧਾਨ ਦੇ ਆਧਾਰ 'ਤੇ ਦੋਵੇਂ ਗਰੁੱਪ ਇੱਕ ਪਾਰਟੀ 'ਚ ਤਬਦੀਲ ਹੋ ਜਾਣਗੇ। ਇਸ ਅਜੰਡੇ ਬਾਰੇ ਸੰਖੇਪ ਜਾਣਕਾਰੀ ਦੇਣ ਬਾਅਦ ਕੇਂਦਰੀ ਕਮੇਟੀ ਦੇ ਮੈਂਬਰਾਂ ਦਰਮਿਆਨ ਐਮ. ਸੀ. ਸੀ. ਅਤੇ ਪਾਰਟੀ ਯੂਨਟੀ ਦੇ ਹੇਠਲੀ ਪੱਧਰ ਦੇ ਕਾਮਰੇਡਾਂ ਵਿਚਕਾਰ ਚੱਲ ਰਹੀ ਭਰਾ-ਮਾਰੂ ਜੰਗ ਨੂੰ ਲੈਕੇ ਗੰਭੀਰ ਵਿਚਾਰ-ਵਟਾਂਦਰਾਂ ਸ਼ੁਰੂ ਹੋਇਆ। ਲੰਮੇ ਸਮੇਂ ਦੇ ਵਿਚਾਰ ਵਟਾਂਦਰੇ ਬਾਅਦ ਉਹਨਾਂ ਨੇ ਇਸ ਜੰਗ ਨੂੰ

ਪਾਰਟੀ ਯੂਨਟੀ ਵਲੋਂ ਇਕ ਤਰਫਾ ਬੰਦ ਕਰਨ ਦਾ ਫੈਸਲਾ ਲਿਆ। ਇਹ ਫੈਸਲਾ ਮੀਟਿੰਗ ਸਮਾਪਤ ਹੋਣ ਤੋਂ ਕੁਝ ਦਿਨ ਮਗਰੋਂ ਪ੍ਰੈਸ 'ਚ ਵੀ ਐਲਾਨਿਆਂ ਗਿਆ। ਐਮ. ਸੀ. ਸੀ ਤੇ ਪਾਰਟੀ ਯੂਨਟੀ ਦਰਮਿਆਨ ਚੱਲ ਰਹੀ ਭਰਾ-ਮਾਰੂ ਜੰਗ ਬੰਦ ਕਰਵਾਉਣ ਲਈ, ਪੀ. ਡਬਲਯੂ. ਜੀ ਵੀ ਸਰਗਰਮ ਹੋਇਆ। ਪਰ ਉਸ ਸਮੇਂ ਪਾਰਟੀ ਯੂਨਟੀ ਅਤੇ ਪੀ. ਡਬਲਯੂ ਵੱਲੋਂ ਭਰਾਮਾਰੂ ਜੰਗ ਨੂੰ ਬੰਦ ਕਰਵਾਉਣ ਵਾਲੀਆਂ ਕੋਸ਼ਿਸ਼ਾਂ ਨੂੰ ਬੂਰ ਨਾ ਪਿਆ। ਜਿਹਨਾਂ ਸਮਿਆਂ 'ਚ ਇਹ ਸਾਰਾ ਕੁੱਝ ਚੱਲ ਰਹਿਆ ਸੀ ਤਾਂ ਉਹਨਾਂ ਸਮਿਆਂ 'ਚ ਖਾਲਿਸਤਾਨੀ ਲਹਿਰ ਆਪਣੀ ਮੌਤ ਮਰ ਰਹੀ ਸੀ ਅਤੇ ਇਸ ਲਹਿਰ ਦਾ ਹਮਾਇਤੀ, ਅਜਮੇਰ ਦਾ ਪੈਗਾਮ ਗਰੁੱਪ ਦਮ ਤੋੜ ਰਹਿਆ ਸੀ। ਅਜਿਹੀਆਂ ਸਿਆਸੀ ਹਾਲਤਾਂ ਦੌਰਾਨ ਉਜਾਗਰ ਮਾਹਮਦਪੁਰ, ਖਾਲਿਸਤਾਨੀ ਲਹਿਰ 'ਚ, ਪੰਜਾਬ ਦੇ ਨੌਜਵਾਨਾਂ ਦੇ ਡੁੱਲ੍ਹ ਰਹੇ ਲਹੂ ਨੂੰ ਲੈ ਕੇ ਭਾਵੁਕ ਹੋਣਾ ਸ਼ੁਰੂ ਹੋਇਆ ਸੀ। ਉਸ ਨੂੰ ਪੈਗਾਮ ਗਰੁੱਪ ਦੀ ਸਿਆਸੀ-ਲਾਇਨ ਠੀਕ ਲੱਗਣ ਲੱਗੀ। ਉਹ ਉਸ ਗਰੁੱਪ ਦੀ ਸਿਆਸੀ ਲਾਇਨ ਨੂੰ ਠੀਕ ਠਹਿਰਾਉਣ ਦੇ ਮਨੋਰਥ ਨਾਲ, ਸੱਤਿਆਜੀਤ, ਕਮਲੇਸ਼ ਅਤੇ ਦੂਸਰੇ ਹੋਰ ਕਾਮਰੇਡਾਂ ਨਾਲ ਬਹਿਸ ਕਰਨ ਲੱਗਿਆ ਅਤੇ ਦਿਨ ਪ੍ਰਤੀ ਦਿਨ ਉਹ ਇਸ ਰਾਹ ਅੱਗੇ ਹੀ ਅੱਗੇ ਵਧਣ ਲੱਗਿਆ।

ਸੱਤਿਆਜੀਤ ਅਤੇ ਕਮਲੇਸ਼, ਉਜਗਰ ਮਾਹਮਦਪੁਰ ਨੂੰ, ਪੈਗਾਮ ਗਰੁੱਪ ਦੀ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਨੂੰ ਰੱਦ ਕਰਨ ਵਾਲੀ ਸਿਆਸੀ ਲਾਇਨ ਬਾਰੇ ਚੌਕਸ ਕਰਨ ਦੀ ਕੋਸ਼ਿਸ਼ ਕਰਦੇ। ਉਹ ਉਸ ਨੂੰ ਸਮਝਾਉਣ ਲਈ ਕਾਮਰੇਡ ਲੈਨਿਨ ਵੱਲੋਂ ਕੌਮੀਅਤਾਂ ਦੇ ਸਵਾਲ ਬਾਰੇ ਪ੍ਰਗਟ ਕੀਤੀ ਗਈ ਸਮਝ ਮੁਤਾਬਿਕ, ਦਲੀਲਾਂ ਦਿੰਦੇ ਪਰ ਉਹਨਾਂ ਦੀਆਂ ਦਲੀਲਾਂ ਦਾ ਉਸ 'ਤੇ ਕੋਈ ਅਸਰ ਨਾ ਹੁੰਦਾ। ਉਸ ਦਾ ਝੁਕਾਅ ਦਿਨੋ-ਦਿਨ ਪੈਗਾਮ ਗਰੁੱਪ ਵਲ ਵਧਦਾ ਗਿਆ। ਆਖਰ ਉਜਾਗਰ ਮਾਹਮਦਪੁਰ ਨੇ ਮਨ ਹੀ ਮਨ 'ਚ ਪੈਗਾਮ ਗਰੁੱਪ ਵਿਚ ਸ਼ਾਮਲ ਹੋਣ ਦਾ ਫੈਸਲਾ ਲਿਆ। ਪਰ ਉਸ ਨੇ ਆਪਣਾ ਇਹ ਫੈਸਲਾ ਪਾਰਟੀ ਯੂਨਟੀ ਦੀ ਆ ਰਹੀ ਸੂਬਾ ਕਾਨਫਰੰਸ 'ਚ ਸੁਣਾਉਣਾ ਠੀਕ ਸਮਝਿਆ। ਕਿਉਂਕਿ ਉਸ ਨੂੰ ਆਸ ਸੀ ਕਿ ਜੇ ਉਹ ਆਪਣਾ ਇਹ ਫੈਸਲਾ ਸੂਬਾ ਕਾਨਫਰੰਸ ਵਿੱਚੋਂ ਸੁਣਾਏਗਾ ਅਤੇ ਪੈਗਾਮ ਗਰੁੱਪ ਦੀ ਲਾਇਨ 'ਤੇ ਖੜ ਕੇ ਬਹਿਸ ਕਰੇਗਾ ਤਾਂ ਹੋ ਸਕਦੈ ਕੁਝ ਨਾ ਕੁਝ ਡੈਲੀਗੇਟਾਂ ਨੂੰ ਉਹ ਆਪਣੇ ਨਾਲ ਸਹਿਮਤ ਕਰਕੇ, ਪੈਗਾਮ ਗਰੁੱਪ ਵਿਚ ਲੈ ਜਾਵੇਗਾ। ਪਰ ਉਹ ਪਾਰਟੀ ਯੂਨਟੀ ਦੀ ਸੂਬਾ ਕਾਨਫਰੰਸ ਦੀ ਉਡੀਕ ਨਾ ਕਰ ਸਕਿਆ। ਪਾਰਟੀ ਯੂਨਟੀ ਨੂੰ ਅਲਵਿਦਾ ਆਖ ਕੇ ਪੈਗਾਮ ਗਰੁੱਪ ਦੇ ਆਗੂ ਅਜ਼ਮੇਰ ਨੂੰ ਮਿਲਿਆ। ਅਜ਼ਮੇਰ ਨੇ ਆਪਣਾ ਗਰੁੱਪ ਖਿੰਡ ਜਾਣ ਕਾਰਨ ਉਸ ਨੂੰ ਕੁੱਝ ਸਮਾਂ ਘਰ ਚਲੇ ਜਾਣ ਦੀ ਸਲਾਹ ਦਿੱਤੀ। ਉਹ ਉਸ ਗਰੁੱਪ ਦੇ ਮੁੜ ਸਰਗਰਮ ਹੋਣ ਦੀ ਆਸ ਲੈ ਕੇ ਆਪਣੇ ਘਰ ਚਲਾ ਗਿਆ। ਸਰਕਾਰ ਵੱਲੋਂ ਵੀ ਕਈ ਦਹਾਕੇ ਗੁਪਤਵਾਸ ਰਹਿਣ ਬਾਅਦ ਘਰ ਮੁੜੇ ਉਜਾਗਰ ਮਾਹਮਦਪੁਰ ਖਿਲਾਫ ਕੋਈ ਕਾਰਵਾਈ ਨਾ ਕੀਤੀ ਗਈ।

ਪਾਰਟੀ ਯੂਨਟੀ ਦੀ ਸੂਬਾ ਕਾਨਫਰੰਸ, ਪੰਜਾਬ ਦੇ ਇੱਕ ਕਾਫੀ ਵੱਡੇ ਸ਼ਹਿਰ ਦੇ ਇੱਕ ਮੱਧਵਰਗੀ ਪਰਿਵਾਰ ਦੀ ਕੋਠੀ ਦੇ ਉਤਲੇ ਹਿੱਸੇ ਵਿਚਲੇ ਹਾਲ ਕਮਰੇ ਵਿਚ ਕਰਨੀ ਨਿਸਚਤ ਹੋਈ ਸੀ। ਆਖਰ ਕਾਨਫਰੰਸ ਵਾਲਾ ਦਿਨ ਆਇਆ। ਕਾਨਫਰੰਸ ਸ਼ੁਰੂ ਕਰਨ ਤੋਂ ਕੁਝ ਸਮਾਂ ਪਹਿਲਾਂ, ਸੈਕਟਰੀ ਦਾਦਾ ਜੀ ਤੇ ਸੱਤਿਆਜੀਤ ਹਾਲ ਕਮਰੇ ਦੇ ਨਾਲ ਵਾਲੇ ਦੂਸਰੇ ਕਮਰੇ ਵਿਚ ਬੈਠਕੇ, ਕਾਨਫਰੰਸ ਦਾ ਟਾਇਮਟੇਬਲ ਬਣਾਉਣ



ਲੱਗੇ। ਦੋ ਵਲੰਟੀਅਰ ਕਮਰਿਆਂ ਮੂਹਰਲੇ ਵਰਾਂਡੇ ਦੇ ਸੱਜੇ ਕੋਨੇ 'ਚ, ਘੈਂ...ਘੈਂ...ਕਰ ਰਹੀ ਗੈਸੀ ਭੱਠੀ 'ਤੇ, ਸ਼ਾਮ ਦਾ ਖਾਣਾ ਤਿਆਰ ਕਰਨ 'ਚ ਰੁਝੇ ਹੋਏ ਨਜ਼ਰ ਆ ਰਹੇ ਸਨ। ਦੋ ਵਲੰਟੀਅਰ ਹਾਲ ਕਮਰੇ ਦੀਆਂ ਅੰਦਰਲੀਆਂ ਅਤੇ ਸਫੈਦੀ ਕੀਤੀਆਂ ਕੰਧਾਂ ਨੂੰ ਮਾਰਕਸਵਾਦ-ਲੈਨਿਨਵਾਦ ਦੇ ਮੋਢੀਆਂ ਅਤੇ ਨਕਸਲਵਾੜੀ ਲਹਿਰ ਦੇ ਸ਼ਹੀਦਾਂ ਦੀਆਂ ਤਸਵੀਰਾਂ ਅਤੇ ਬੈਨਰਾਂ ਨਾਲ ਸਜਾਅ ਰਹੇ ਸਨ। ਕਾਨਫਰੰਸ ਵਾਲੇ ਹਾਲ ਕਮਰੇ ਦਾ ਨਾਂ "ਸ਼ਹੀਦ ਕਾ: ਦਿਆ ਸਿੰਘ ਯਾਦਗਾਰੀ-ਹਾਲ" ਰੱਖਿਆ ਹੋਇਆ ਸੀ।

ਸ਼ਾਮ ਦਾ ਖਾਣਾ ਖਾਣ ਪਿੱਛੋਂ, ਕਾਨਫਰੰਸ ਵਿਚ ਹਿੱਸਾ ਲੈਣ ਲਈ ਆਏ ਡੇਲੀਗੇਟਾਂ ਅਤੇ ਅਬਜਰਬਰਾਂ ਨੇ ਸ਼ਹੀਦ ਕਾ: ਦਿਆ ਸਿੰਘ ਯਾਦਗਾਰੀ ਹਾਲ ਦੀ ਫਰਸ਼ 'ਤੇ ਵਿਛੀ ਦਰੀ 'ਤੇ, ਆਪਣੀ-ਆਪਣੀ ਥਾਂ ਲਈ। ਸੱਤਿਆਜੀਤ, ਦਾਦਾ ਜੀ ਤੇ ਤਿੰਨ ਹੋਰ ਸੀਨੀਅਰ ਕਾਮਰੇਡਾਂ ਆਧਾਰਤ, ਪ੍ਰਧਾਨਗੀ ਮੰਡਲ, ਮਾਰਕਸ, ਲੈਨਿਨ, ਐਂਗਲਜ, ਸਟਾਲਿਨ ਤੇ ਮਾਉ-ਜੇ-ਤੁੰਗ ਹੋਰਾਂ ਦੀਆਂ ਤਸਵੀਰਾਂ ਵਾਲੀ ਕੰਧ ਵਾਲੇ ਪਾਸੇ ਬੈਠਾ। ਦੋ ਦਰਜ਼ਨ ਦੇ ਕਰੀਬ ਡੈਲਗੇਟ, ਪ੍ਰਧਾਨਗੀ ਮੰਡਲ ਦੇ ਸਾਹਮਣੇ ਬੈਠੇ ਹੋਏ ਸਨ। ਡੈਲੀਗੇਟਾਂ ਵਿੱਚੋਂ ਕਈ ਕੰਧ ਨਾਲ ਲੱਗੀ, ਕਾ: ਚਾਰੂ ਮਜੂਮਦਾਰ ਦੀ ਤਸਵੀਰ ਨੂੰ ਗਹੁ ਨਾਲ ਦੇਖੀ ਜਾ ਰਹੇ ਸਨ।

ਉਹਨਾਂ ਨੇ ਪੰਦਰਾਂ-ਸੋਲਾਂ ਮਿੰਟਾਂ 'ਚ ਕਾਨਫਰੰਸ ਦੀਆਂ ਸ਼ੁਰੂਆਤੀ ਰਸਮਾਂ ਮੁਕਾਈਆਂ। ਕਾਨਫਰੰਸ ਦੇ ਅਜੰਡਿਆਂ ਬਾਰੇ ਵਿਚਾਰ-ਚਰਚਾ ਸ਼ੁਰੂ ਹੋਈ। ਸੱਤਿਆਜੀਤ ਨੇ ਪ੍ਰਧਾਨਗੀ ਮੰਡਲ ਦੀ ਇਜਾਜ਼ਤ ਨਾਲ ਕੇਂਦਰੀ ਕਮੇਟੀ ਵੱਲੋਂ ਕੌਮੀਅਤਾਂ ਦੇ ਮਸਲੇ ਬਾਰੇ ਦਸਤਾਵੇਜ ਪੇਸ਼ ਕੀਤਾ। ਪੇਸ਼ ਕੀਤੇ ਗਏ ਦਸਤਾਵੇਜ਼ ਦੀ ਵਿਆਖਿਆ ਹੋਣ ਤੋਂ ਕੁਝ ਮਿੰਟ ਬਾਅਦ ਪੇਸ਼ ਹੋਏ ਦਸਤਾਵੇਜ 'ਤੇ ਬਹਿਸ ਸ਼ੁਰੂ ਹੋਈ। ਬਹਿਸ ਦੌਰਾਨ ਦੋ ਮੱਤ ਉਭਰਕੇ ਸਾਹਮਣੇ ਆਉਣੇ ਸ਼ੁਰੂ ਹੋਏ। ਪਹਿਲਾ ਮੱਤ ਸੱਤਿਆਜੀਤ ਅਤੇ ਕਾਫੀ ਡੈਲੀਗੇਟਾਂ ਦਾ ਸੀ। ਦੂਜਾ ਮੱਤ ਕਮਲੇਸ਼ ਅਤੇ ਕਈ ਹੋਰ ਡੈਲੀਗੇਟਾਂ ਦਾ ਸੀ। ਪਹਿਲਾ ਮੱਤ ਸੀ ਕਿ ਭਾਰਤ ਅੰਦਰਲੀਆਂ ਦੱਬੀਆਂ-ਕੁਚਲੀਆਂ ਕੌਮੀਅਤਾਂ ਦੀਆਂ ਸਮੱਸਿਆਵਾਂ ਤਾਂ ਮੌਜੂਦ ਹਨ ਪਰ ਇਨ੍ਹਾਂ ਸਮੱਸਿਆਵਾਂ ਦਾ ਹੱਲ ਮਾਰਕਸੀ-ਲੈਨਿਨੀ ਕਮਿਊਨਿਸਟ ਪਾਰਟੀ ਦੀ ਅਗਵਾਈ ਹੇਠ ਹੋਣ ਵਾਲੇ ਲੋਕ ਜਮਹੂਰੀ ਇਨਕਲਾਬ ਰਾਹੀਂ ਹੀ ਹੋਵੇਗਾ। ਇਸ ਲਈ ਪਾਰਟੀ ਨੂੰ ਲੜ ਰਹੀਆਂ ਕੌਮੀਅਤਾਂ ਦੀ ਪੜਚੋਲਵੀਂ ਹਮਾਇਤ ਕਰਨੀ ਚਾਹੀਦੀ ਹੈ। ਦੂਸਰਾ ਮੱਤ ਸੀ ਕਿ ਮਾਰਕਸੀ-ਲੈਨਿਨੀ ਕਮਿਊਨਿਸਟ ਪਾਰਟੀ ਨੂੰ ਲੜ ਰਹੀਆਂ ਕੌਮੀਅਤਾਂ ਦੀ ਸਿਰਫ਼ ਪੜਚੋਲਵੀਂ ਹਮਾਇਤ ਹੀ ਨਹੀਂ ਕਰਨੀ ਚਾਹੀਦੀ ਸਗੋਂ ਖੁਦ ਆਪ ਵੀ ਕੌਮੀਅਤਾਂ ਦੀਆਂ ਸਮੱਸਿਆਵਾਂ ਲੈਕੇ ਘੋਲ ਲਾਮਬੰਦ ਕਰਨੇ ਚਾਹੀਦੇ ਹਨ। ਇਹਨਾਂ ਦੋਵਾਂ ਮੱਤਾਂ ਵਾਲੀਆਂ ਧਿਰਾਂ 'ਚ ਚੱਲਦੀ ਬਹਿਸ ਭਖਦੀ-ਭਖਦੀ ਤਿੱਖਾ ਰੂਪ ਧਾਰਣ ਲੱਗੀ। ਸੱਤਿਆਜੀਤ ਅਤੇ ਕਮਲੇਸ਼ ਆਪਣੀ-ਆਪਣੀ ਧਿਰ ਦੇ ਮੱਤ ਨੂੰ ਠੀਕ ਠਹਿਰਾਉਣ ਲਈ ਦਲੀਲ 'ਤੇ ਦਲੀਲ ਦਿੰਦੇ ਆ ਰਹੇ ਸਨ। ਦੋਵਾਂ ਧਿਰ ਦਰਮਿਆਨ ਚੱਲਦੀ ਬਹਿਸ ਰਾਤ ਦੇ ਤਕਰੀਬਨ ਦੋ ਵਜੇ ਤੱਕ ਚੱਲਦੀ ਰਹੀ ਪਰ ਬਹਿਸ ਕਿਸੇ ਤਣ-ਪੱਤਣ ਲੱਗਣ 'ਚ ਨਹੀਂ ਆ ਰਹੀ ਸੀ। ਟਾਇਮ-ਟੇਬਲ ਮੁਤਾਬਿਕ ਡੈਲੀਗੇਟਾਂ ਦੇ ਅਰਾਮ ਕਰਨ ਦਾ ਟਾਇਮ ਹੋ-ਜਾਣ ਕਾਰਨ ਪ੍ਰਧਾਨਗੀ ਮੰਡਲ ਨੇ ਕਾਨਫੰਰਸ ਸਵੇਰ ਤੱਕ ਬਰਖਾਸਤ ਕੀਤੀ।

ਅਗਲੀ ਸਵੇਰ ਨਾਸ਼ਤਾ ਕਰਨ ਤੋਂ ਪਿੱਛੋਂ, ਫਿਰ ਸਾਰੇ ਆਪਣੀ-ਆਪਣੀ ਥਾਂ

'ਤੇ ਬਿਰਾਜਮਾਨ ਹੋਏ। ਰਾਤ ਜਿੱਥੋਂ ਸੱਤਿਆਜੀਤ ਤੇ ਕਮਲੇਸ਼ ਹੋਰਾਂ ਦੀਆਂ ਧਿਰਾਂ ਦਰਮਿਆਨ ਚਲਦੀ ਬਹਿਸ ਰੁਕੀ ਸੀ, ਫਿਰ ਬਹਿਸ ਉੱਥੋਂ ਹੀ ਸ਼ੁਰੂ ਹੋਈ। ਬਹਿਸ ਚਲਦੀ-ਚਲਦੀ ਕਮਲੇਸ਼ ਤੇ ਸੱਤਿਆਜੀਤ 'ਚ ਕੇਂਦਰਤ ਹੋ ਗਈ। ਉਹ ਇਕ-ਦੂਜੇ ਦੀ ਦਲੀਲ ਨੂੰ ਰੱਦ ਕਰਨ ਲਈ ਤੇ ਆਪਣੀ ਦਲੀਲ ਨੂੰ ਠੀਕ ਠਹਿਰਾਉਣ ਲਈ ਉੱਚੀ ਆਵਾਜ ਅਤੇ ਜੋਸ਼ੀਲੇ ਅੰਦਾਜ 'ਚ ਬੋਲ ਰਹੇ ਸਨ। ਉਹਨਾਂ ਨੂੰ ਉਸ ਸਮੇਂ ਚਿੱਤ-ਚੇਤੇ ਵੀ ਨਹੀਂ ਸੀ ਕਿ ਉਹ ਦੋਵੇਂ ਪਤੀ-ਪਤਨੀ ਵੀ ਹਨ। ਉਹ ਤਾਂ, ਮੈਦਾਨ 'ਚ ਉਤਰੀਆਂ ਵਿਰੋਧੀ ਟੀਮਾਂ ਦੇ ਕੈਪਟਨ ਵਾਂਗ, ਆਪਣੀ-ਆਪਣੀ ਥਾਂ 'ਤੇ ਇੱਕ-ਦੂਜੇ ਖਿਲਾਫ ਡਟੇ ਹੋਏ ਸਨ। ਦੋਵਾਂ 'ਚੋਂ ਪਿੱਛੇ ਹਟਣ ਨੂੰ ਕੋਈ ਤਿਆਰ ਨਹੀ ਸੀ। ਕਾਨਫੰਰਸ 'ਚ ਪਹਿਲੀ ਵਾਰ ਆਏ ਡੈਲੀਗੇਟਾਂ ਨੂੰ ਉਹ ਝਗੜਦੇ ਜਾਪ ਰਹੇ ਸਨ। ਬਹਿਸ ਰਾਹੀਂ ਮੁੱਦੇ ਦਾ ਨਿਤਾਰਾ ਨਾ ਹੁੰਦਾ ਦੇਖਕੇ, ਪ੍ਰਧਾਨਗੀ ਮੰਡਲ ਵੱਲੋਂ ਵੋਟਿੰਗ ਕਰਵਾਈ ਗਈ। ਸੱਤਿਆਜੀਤ ਦੀ ਧਿਰ ਕੁਝ ਵੋਟਾਂ ਦੇ ਫਰਕ ਨਾਲ, ਕਮਲੇਸ਼ ਦੀ ਧਿਰ ਨੂੰ ਹਰਾ-ਕੇ, ਜਿੱਤੀ।

ਕਾਨਫੰਰਸ 'ਚ ਦੁਪਹਿਰ ਦੇ ਖਾਣੇ ਲਈ ਕੁਝ ਸਮੇ ਦੀ ਛੁੱਟੀ ਕੀਤੀ ਗਈ। ਸਾਰੇ, ਖਾਣਾ ਖਾਣ ਲਈ ਵਰਾਂਡੇ 'ਚ ਵਿਛੇ ਤੱਪੜਾਂ 'ਤੇ ਬੈਠੇ। ਵਲੰਟੀਅਰ ਬਰਤਨ ਵੰਡਣ ਲੱਗੇ। ਕਮਲੇਸ਼ ਨੇ ਆਪਣੇ ਤੇ ਸੱਤਿਆਜੀਤ ਲਈ, ਥਾਲ, ਕੌਲੀ ਤੇ ਗਲਾਸ, ਲਏ। ਇਹਨਾਂ ਬਰਤਨਾਂ 'ਚ ਦੋਵਾਂ ਲਈ ਖਾਣਾ ਪਵਾਇਆ। ਸੱਤਿਆਜੀਤ ਟੂਟੀ ਤੋਂ ਹੱਥ ਸਾਫ ਕਰਕੇ ਆਇਆ ਅਤੇ ਕਮਲੇਸ਼ ਨਾਲ ਖਾਣਾ ਖਾਣ ਲੱਗਿਆ। ਉਹਨਾਂ ਦੇ ਖਾਣਾ ਖਾਂਦਿਆਂ ਦੇ ਚਿਹਰਿਆਂ 'ਤੇ ਇਲਾਹੀ ਅਨੰਦ ਸੀ। ਉਹ ਗੁਲਾਬ ਦੇ ਫੁੱਲ ਵਾਂਗ ਖਿੜੇ ਤੇ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ, ਹੱਸ ਰਹੇ ਸਨ। ਖਾਣਾ ਖਾਕੇ ਹਟੇ ਤੇ ਉਹਨਾਂ ਵਲ ਤਕਦੇ, ਗੋਰੇ ਰੰਗ, ਲੰਮੇ ਕੱਦ, ਪਤਲੇ ਸਰੀਰ, ਚਮਕਦਾਰ ਅੱਖਾਂ ਅਤੇ ਸਤਾਹਟ-ਅਠਾਹਟ ਸਾਲ ਦੀ ਉਮਰ ਨੂੰ ਢੁੱਕੇ ਬੰਗਾਲੀ ਦਾਦਾ ਜੀ ਸੈਕਟਰੀ ਨੂੰ, ਉਹ ਦੋਵੇਂ ਹੱਸ-ਹੱਸ ਗੱਲਾਂ ਕਰਦੇ ਬਹੁਤ ਪਿਆਰੇ ਨਜਰ ਆਏ। ਉਸ ਨੇ ਚਾਰਮਿਨਾਰ ਦੀ ਸਿਗਰਟ ਸੁਲਗਾਕੇ...ਸਿਗਰਟਾਂ ਵਾਲਾ ਪੈਕਟ ਤੇ ਲਾਈਟਰ, ਪਹਿਨੀ ਅੱਧੀਆਂ ਬਾਹਾਂ ਵਾਲੀ ਕਮੀਜ ਦੀ ਜੇਬ 'ਚ ਪਾਏ। ਫੇਰ ਉਹ ਲੰਮਾ ਕਸ਼ ਖਿਚਦਾ ਉਹਨਾਂ ਵਲ ਨੂੰ ਤੁਰਿਆ। ਉਹਨਾਂ ਕੋਲ ਰੁਕਕੇ, ਉਹ ਆਪਣੀ ਆਦਤ ਮੁਤਾਬਿਕ ਬੁੱਲ੍ਹਾਂ 'ਚ ਮੁਸਕਰਾਉਂਦਾ ਬੋਲਿਆ,

"ਕਾਮਰੇਡ! ਕੁਛ ਟਾਇਮ ਪਹਿਲੇ ਆਪ ਲੋਗ ਝਗੜਾ ਕਰ ਰਹੇ ਥੇ। ਅਬ ਮਿਲਕਰ ਖਾਨਾ ਖਾ ਰਹੇ ਹੈ। ਯੇਹ ਕੈਸੀ ਯੂਨਿਟੀ ਹੈ ਆਪਕੀ?"

"ਦਾਦਾ ਜੀ! ਵੋਹ ਝਗੜਾ ਔਰ ਥੀ-ਯੇਹ ਯੂਨਟੀ ਔਰ ਹੈ।" ਕਮਲੇਸ਼ ਨੇ ਤਟਫਟ ਜਵਾਬ ਦਿੱਤਾ। ਉਸ ਦੇ ਜਵਾਬ ਦੇਣ ਦੇ ਨਾਲ ਹੀ ਸੱਤਿਆਜੀਤ ਹੱਸਦਾ ਬੋਲਣ ਲੱਗਿਆ,

"ਹਮ ਲੋਗ ਡਿਸਕਸ਼ਨ ਕਰਤੇ ਵਕਤ ਸਿਆਸੀ ਵਿਰੋਧੀ ਥੇ ਔਰ ਅਬ ਜੀਵਨ-ਸਾਥੀ ਹੈ।" ਕਮਲੇਸ਼ ਤੇ ਸੱਤਿਆਜੀਤ ਹੋਰਾਂ ਵਲੋਂ ਦਿੱਤੇ ਗਏ ਤਟਫਟ ਜਵਾਬਾਂ ਨਾਲ ਵਰਾਂਡੇ 'ਚ ਹਾਸੇ ਦੀ ਛਣਕਾਰ ਖਿਲਰ ਗਈ ਸੀ। ਕਮਲੇਸ਼ ਤੇ ਸੱਤਿਆਜੀਤ ਆਪਣੇ ਪਤੀ-ਪਤਨੀ ਦੇ ਰਿਸ਼ਤੇ ਕਾਰਨ ਕਦੇ ਵੀ ਸਿਆਸੀ ਪੱਖੋਂ ਇੱਕ-ਦੂਜੇ ਸਬੰਧੀ ਉਦਾਰਵਾਦੀ ਰਵੱਈਆ ਧਾਰਨ ਕਰਨ ਦੇ ਆਦੀ ਨਹੀਂ ਸਨ।

ਦੁਪਹਿਰ ਦਾ ਖਾਣਾ ਖਾਣ ਲਈ ਕੀਤੀ ਛੁੱਟੀ ਖਤਮ ਹੋਈ। ਕਾਨਫਰੰਸ ਮੁੜ



ਸ਼ੁਰੂ ਹੋਈ। ਪੰਜਾਬ 'ਚ ਹਰੇ-ਚਿੱਟੇ ਇਨਕਲਾਬਾਂ ਕਾਰਨ ਆਰਥਕ, ਸਮਾਜਿਕ, ਰਾਜਨੀਤਕ ਅਤੇ ਸੱਭਿਆਚਾਰਕ ਖੇਤਰਾਂ 'ਚ ਹੋਈਆਂ ਤਬਦੀਲੀਆਂ ਨੂੰ ਸਮਝਣ, ਕੌਮੀਅਤਾਂ ਦੇ ਸਵਾਲ ਨੂੰ ਲੈ ਕੇ ਸਰਗਰਮੀਆਂ ਕਰਨ ਅਤੇ ਆਂਧਰਾ ਦੇ ਪੀਪਲਵਾਰ ਗਰੁੱਪ ਨਾਲ ਏਕਤਾ-ਗੱਲਬਾਤ ਸ਼ੁਰੂ ਕਰਨ ਜਿਹੇ ਅਜੰਡੇ ਵਿਚਾਰੇ ਗਏ। ਕਾਨਫਰੰਸ ਹੋਰ ਇਕ ਰਾਤ ਅਤੇ ਦਿਨ ਚੱਲੀ। ਵਿਚਾਰੇ ਅਜੰਡੇ ਬਹੁਸੰਮਤੀ ਨਾਲ ਪਾਸ ਕੀਤੇ ਗਏ। ਕਾਨਫਰੰਸ ਸਮਾਪਤ ਹੋਣ ਤੋਂ ਕੁੱਝ ਦਿਨ ਬਾਅਦ ਹੀ ਕੌਮੀਅਤ ਦੇ ਸਵਾਲ ਨੂੰ ਲੈ ਕੇ ਗੋਸ਼ਟੀਆਂ-ਸੈਮੀਨਰ ਕਰਨ ਦੀ ਮੁਹਿੰਮ ਸ਼ੁਰੂ ਕੀਤੀ ਗਈ। ਪੰਜਾਬ ਦਾ ਆਰਥਕ-ਸਮਾਜਿਕ ਵਿਸ਼ਲੇਸ਼ਣ ਕਰਨ ਲਈ ਬਣਾਈ ਟੀਮ ਵੱਲੋਂ ਆਪਣਾ ਕੰਮ ਸ਼ੁਰੂ ਕੀਤਾ ਗਿਆ। ਪੀਪਲਵਾਰ ਗਰੁੱਪ ਨਾਲ ਏਕਤਾ-ਗੱਲਬਾਤ ਕਰਨ ਵਾਲੀ ਟੀਮ ਨੇ ਆਪਣੀ ਕਾਰਵਾਈ ਸ਼ੁਰੂ ਕੀਤੀ। ਲੰਮਾ ਅਰਸਾ ਗੱਲ ਬਾਤ ਚੱਲਣ ਬਾਅਦ ਪਾਰਟੀ ਯੂਨਟੀ ਤੇ ਪੀ. ਡਬਲਯੂ. ਜੀ. ਦੀ ਏਕਤਾ ਹੋ-ਜਾਣ ਦੇ ਨਾਲ ਹੀ, ਸੀ. ਪੀ. ਆਈ. ਐਮ-ਐਲ (ਪੀਪਲ-ਵਾਰ ਪਾਰਟੀ) ਹੋਂਦ 'ਚ ਆਈ। ਪੰਜਾਬ 'ਚ ਸੱਤਿਆਜੀਤ ਤੇ ਕਮਲੇਸ਼ ਇਸ ਪਾਰਟੀ ਦੇ ਆਗੂਆਂ ਦੀ ਹੈਸੀਅਤ 'ਚ ਜਾਣੇ ਜਾਣ ਲੱਗੇ।

## ਇਕੱਤੀ

ਬਿਜਲੀ ਦੀਆਂ ਟਿਊਬਾਂ ਦੀ ਰੰਗੀਨ-ਰੋਸ਼ਨੀ ਨੇ, ਨਵੀਂ ਦਿੱਲੀ ਦਾ ਰੇਲਵੇ ਸਟੇਸ਼ਨ ਰੁਸ਼ਨਾਇਆ ਹੋਇਆ ਸੀ। ਤਿੰਨ ਨੰਬਰ ਪਲੇਟਫਾਰਮ 'ਤੇ ਖੜੀ ਮਾਲ ਗੱਡੀ ਦਾ ਇੰਜਣ, ਛਾਬੜੀਆਂ, ਰੇੜੀਆਂ ਤੇ ਕਨਟੀਨਾਂ ਵਾਲਿਆਂ ਦੀਆਂ ਵੰਨ-ਸਵੰਨੀਆਂ ਅਵਾਜ਼ਾਂ, ਕੰਨ ਪਈਆਂ ਵੀ ਨਹੀਂ ਸੁਣਨ ਦੇ ਰਹੀਆਂ ਸੀ। ਪੰਜਾਬ ਦੇ ਸੈਂਕੜੇ ਕਿਸਾਨ ਆਪਣੀ ਜਥੇਬੰਦੀ ਦੇ ਝੰਡੇ ਲਈ, ਟੋਲੀਆਂ ਦੀ ਸ਼ਕਲ 'ਚ ਬੈਂਚਾਂ ਅਤੇ ਫਰਸ਼ 'ਤੇ ਬੈਠੇ ਨਜ਼ਰ ਆ ਰਹੇ ਸਨ। ਲੌਂਗੋਵਾਲ ਵਾਲਾ ਬਚਨ ਤੇ ਰਾਧੇ ਰਾਮ ਆਪਣੇ-ਆਪਣੇ ਕੰਬਲ ਦੀ ਬੁਕਲ ਮਾਰੀ ਬੈਂਚ 'ਤੇ ਬੈਠੇ ਸਨ। ਉਹ ਖੁਸ਼ੀ ਭਰੇ ਰੌਂਅ 'ਚ ਨਿੱਕੀਆਂ-ਨਿੱਕੀਆਂ ਗੱਲਾਂ ਕਰੀ ਜਾ ਰਹੇ ਹਨ। ਉਹਨਾਂ ਦੀਆਂ ਗੱਲਾਂ ਦਾ ਵਿਸ਼ਾ, ਕਿਸਾਨੀ ਜਿਣਸਾਂ ਦੇ ਭਾਅ ਨੂੰ ਮਹਿੰਗਾਈ ਕੀਮਤ ਸੂਚਕ ਅੰਕ ਨਾਲ ਜੋੜਨ ਲਈ, ਦਿੱਲੀ 'ਚ ਕੀਤਾ ਗਿਆ ਭਾਰਤ ਪੱਧਰਾ ਰੋਸ-ਪ੍ਰਦਰਸ਼ਨ ਸੀ। ਉਹ ਉਸੇ ਰੋਸ-ਪ੍ਰਦਰਸ਼ਨ ਵਿਚੋਂ ਹਿੱਸਾ ਲੈਣ ਬਾਅਦ, ਦੂਸਰੇ ਕਿਸਾਨਾਂ ਨਾਲ ਕੁਝ ਮਿੰਟ ਪਹਿਲਾਂ ਹੀ ਸਟੇਸ਼ਨ 'ਤੇ ਆਏ ਸਨ।

ਪੰਜਾਬ ਮੇਲ ਨਾਂ ਦੀ ਰੇਲ ਗੱਡੀ ਚੀਕਾਂ ਮਾਰਦੀ ਰੇਲਵੇ ਸਟੇਸ਼ਨ ਦੀ ਜੂਹ 'ਚ ਦਾਖਲ ਹੋ ਰਹੀ ਸੀ। ਦੋ ਨੰਬਰ ਪਲੇਟਫਾਰਮ 'ਤੇ ਘਸਮਾਣ ਜਿਹਾ ਪੈਣਾ ਸ਼ੁਰੂ ਹੋਇਆ। ਕਿਉਂਕਿ ਪੰਜਾਬ ਮੇਲ ਨੇ ਇਸੇ ਹੀ ਪਲੇਟਫਾਰਮ 'ਤੇ ਲੱਗਣਾ ਸੀ। ਕਿਸਾਨ ਜਥੇਬੰਦੀ ਵਾਲੇ ਆਪਣਾ-ਆਪਣਾ ਸਮਾਨ ਚੁੱਕ, ਤਿਆਰ-ਬਰ-ਤਿਆਰ ਹੋ, ਉਠ ਖੜੇ ਹੋਏ। ਪੰਜਾਬ ਮੇਲ ਰੁਕਦੀ-ਰੁਕਦੀ ਰੁਕ ਗਈ। ਕਿਸਾਨ ਜਥੇਬੰਦੀ ਦੇ ਵਲੰਟੀਅਰ ਆਪਣੀ ਜਥੇਬੰਦੀ ਦੇ ਝੰਡੇ ਅਤੇ ਬੈਨਰ ਪੰਜਾਬ-ਮੇਲ ਦੇ ਦੋ ਡੱਬਿਆਂ ਦੇ ਬਾਹਰ ਫੁਰਤੀ ਨਾਲ ਬੰਨਣ 'ਚ ਜੁਟ ਗਏ ਸਨ, ਤਾਂ ਕਿ ਇਹਨਾਂ ਡੱਬਿਆਂ ਚ ਕਿਸਾਨ ਜਥੇਬੰਦੀ ਵਾਲਿਆਂ 'ਤੋਂ ਬਿਨਾਂ ਕੋਈ ਹੋਰ ਯਾਤਰੀ ਚੜ੍ਹਨ ਦੀ ਕੋਸ਼ਿਸ਼ ਨਾ ਕਰੇ। ਬਿਨਾਂ ਸ਼ੱਕ ਝੰਡੇ-ਬੈਨਰਾਂ ਵਾਲੇ ਡੱਬਿਆਂ ਵਿਚ ਸਿਰਫ ਕਿਸਾਨ-ਜਥੇਬੰਦੀ ਵਾਲੇ ਹੀ ਚੜ੍ਹ ਰਹੇ ਸਨ ਪਰ ਫੇਰ

ਵੀ ਉਹਨਾਂ ਡੱਬਿਆਂ 'ਚ ਚੜ੍ਹਨ ਵਾਲਿਆਂ ਵਿੱਚ ਇੱਕ-ਦੂਸਰੇ 'ਤੋਂ ਪਹਿਲਾਂ ਚੜ੍ਹਨ ਲਈ ਜੋਰ-ਅਜਮਾਈ ਹੋ ਰਹੀ ਸੀ। ਬਚਨ ਤੇ ਰਾਧੇ ਰਾਮ, ਸਾਰਿਆਂ 'ਤੋਂ ਪਿੱਛੇ ਖੜੇ, ਚੜ੍ਹਨ ਲਈ ਵਾਰੀ ਦੀ ਉਡੀਕ ਕਰ ਰਹੇ ਸਨ।

ਪੰਜਾਬ ਮੇਲ ਚੀਕਾਂ ਮਾਰਦੀ ਤੁਰੀ। ਬਚਨ ਤੇ ਰਾਧੇ ਰਾਮ, ਗੱਡੀ ਲੰਘਣ ਦੇ ਡਰੋਂ, ਰੇਸ ਫੜ ਰਹੀ ਪੰਜਾਬ ਮੇਲ ਦੇ ਰਿਜਰਵ ਡੱਬੇ ਦੀ ਖਿੜਕੀ ਨੂੰ ਕਾਹਲੀ-ਕਾਹਲੀ ਹੱਥ ਪਾਉਂਦੇ ਅਤੇ ਆਪਣੇ-ਆਪਣੇ ਦੂਸਰੇ ਹੱਥ ਵਿਚਲਾ ਸਮਾਨ ਘੁੱਟਕੇ ਫੜਦੇ, ਰਿਜਰਵ ਡੱਬੇ 'ਚ ਫੁਰਤੀ ਨਾਲ ਚੜ੍ਹੇ। ਰਿਜਰਵ ਡੱਬੇ ਦੀ ਖਿੜਕੀ ਨੇੜਲੀਆਂ ਸੀਟਾਂ ਵਾਲੇ ਮੁਸਾਫਰਾਂ 'ਚੋਂ ਕਈ ਉਹਨਾਂ ਵਲ ਇਉਂ ਤੱਕਣ ਲੱਗੇ, ਜਿਵੇ ਉਹ ਉਹਨਾਂ ਨੂੰ ਆਖ ਰਹੇ ਹੋਣ,

"ਬੇਵਕੂਫ ਪੇਂਡੂਉ! ਰਿਜਰਵੇਸ਼ਨ ਵਾਲੇ ਡੱਬੇ 'ਚ ਇਉਂ ਮੌਜ ਨਾਲ ਚੜ ਗਏ ਜਿਵੇ ਇਹ ਡੱਬਾ ਥੋਡੇ ਬਾਪ ਦਾ ਹੁੰਦੈ?" ਸ਼ਾਇਦ ਇਹ ਸ਼ਬਦ ਉਹ ਮੁਸਾਫਰ ਮੂੰਹੋਂ ਵੀ ਕੱਢ ਦਿੰਦੇ, ਜੇ ਉਹਨਾਂ ਨੂੰ ਰਾਧੇ ਰਾਮ ਅਤੇ ਬਚਨ ਹੋਰਾਂ ਦੀਆਂ ਜੇਬਾਂ 'ਤੇ ਲੱਗੇ ਕਿਸਾਨ ਜਥੇਬੰਦੀ ਦੇ ਬੈਜਾਂ ਤੇ ਹੱਥ 'ਚ ਫੜੇ ਝੰਡਿਆਂ ਦਾ ਸੇਕ ਨਾ ਮਾਰਦਾ।

ਪੰਜਾਬ ਮੇਲ ਦਿੱਲੀ ਦੀਆਂ ਅਕਾਸ਼ ਛੂੰਹਦੀਆਂ ਇਮਾਰਤਾਂ, ਰੰਗੀਨ-ਰੌਸ਼ਨੀਆਂ ਅਤੇ ਗੱਡੀ ਦੀਆਂ ਲਾਇਨਾਂ ਦੇ ਆਸੇ-ਪਾਸੇ ਪਏ ਗੰਦ ਦੀਆਂ ਬਦਬੂਆਂ ਨੂੰ ਪਿੱਛੇ ਛੱਡਣ ਲੱਗ ਪਈ ਸੀ। ਖਿੜਕੀਆਂ 'ਤੋਂ ਬਾਹਰਲਾ ਹਨੇਰਾ ਨਜ਼ਰ ਆਉਣਾ ਸ਼ੁਰੂ ਹੋ ਗਿਆ ਸੀ।

ਟੁਇਲਟ ਦੀ ਬਾਹਰਲੀ ਕੰਧ ਨਾਲ ਢੋਅ ਲਾਈ ਖੜੇ ਬਚਨ ਦੀ ਨਜ਼ਰ ਸੁਭਾਵਿਕ ਡੱਬੇ ਦੇ ਅੰਦਰ ਵਲ ਨੂੰ ਜਾ ਰਹੀ ਸੀ। ਇਉਂ ਡੱਬੇ ਦੇ ਅੰਦਰ ਵਲ ਨੂੰ ਤੱਕ ਰਹੇ ਬਚਨ ਨੂੰ ਡੱਬੇ ਦੇ ਅੰਦਰ ਵਲੋਂ ਆ ਰਿਹਾ, ਗੋਰੇ ਰੰਗ ਸੇਵ ਕੀਤੀ ਦਾੜ੍ਹੀ-ਮੁੱਛਾਂ ਵਾਲੇ ਮੂੰਹ, ਸਿਰ ਦੇ ਕੱਟੇ-ਧੌਲੇ ਵਾਲ੍ਹਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਅਤੇ ਚਮਕਦਾਰ ਅੱਖਾਂ ਵਾਲਾ ਸੱਤਿਆਜੀਤ ਆਉਂਦਾ ਦਿਸਿਆ। ਉਸ ਨੇ ਫਿੱਕੇ ਸੁਰਮਈ ਰੰਗ ਦਾ ਕਮੀਜ-ਪਜਾਮਾ ਤੇ ਬਿਸਕੁਟੀ ਰੰਗ ਦਾ ਬੰਦ ਗਲਮੇ ਵਾਲਾ ਕੋਟ ਪਹਿਨੇ ਹੋਏ ਸਨ। ਬਚਨ ਆ ਰਹੇ ਸੱਤਿਆਜੀਤ ਨੂੰ ਸਿਆਣਕੇ ਖੁਸ਼ ਹੋਇਆ। ਉਹ ਨੀਵੀਂ ਪਾਈ ਬੈਠੇ ਰਾਧੇਰਾਮ ਨੂੰ ਚਾਅ ਨਾਲ ਦੱਸਣ ਲੱਗਿਆ।

"ਔਹ ਸਾਹਮਣੇ ਦੇਖ ਉਏ ਪੰਡਤਾ! ਸੱਤਿਆਜੀਤ ਆ ਰਹਿਐ।"

"ਹੈਂ! ਇਹਨੇ ਪੀਰ ਨੇ ਅਚਾਨਕ ਕਿੱਧਰੋਂ ਕੰਨ ਕੱਢਲੇ ਬਚਨ ਸਿਆਂ?" ਸਾਹਮਣਿਉਂ ਆ ਰਹੇ ਸੱਤਿਆਜੀਤ ਨੂੰ ਦੇਖਕੇ ਰਾਧੇਰਾਮ ਦਾ ਸ਼ੇਵ ਕੀਤੀ ਦਾੜ੍ਹੀ-ਮੁੱਛਾਂ ਵਾਲਾ ਮੂੰਹ ਵੀ ਖਿੜ ਉੱਠਿਆ ਸੀ। ਉਹ ਇੱਕ-ਦੂਜੇ ਨੂੰ ਉੱਡਕੇ ਮਿਲੇ। ਉਹਨਾਂ ਦੇ ਪੁੱਛਣ 'ਤੇ ਉਸ ਨੇ ਉਹਨਾਂ ਨੂੰ ਆਪਣੇ ਤੇ ਕਮਲੇਸ਼ ਦੇ ਪਿੱਛੇ ਤੋਂ, ਕਲਕੱਤਿਉਂ ਆਉਣ ਬਾਰੇ ਦੱਸਿਆ। ਉਹਨਾਂ ਨੇ ਉਸ ਨੂੰ ਆਪਣੇ ਦਿੱਲੀ ਮੁਜ਼ਾਰੇ 'ਚ ਆਏ ਹੋਣ ਬਾਰੇ ਜਾਣਕਾਰੀ ਦਿੱਤੀ। ਟਾਇਲਟ ਜਾਕੇ ਵਾਪਿਸ ਆਇਆ ਸੱਤਿਆਜੀਤ ਬਚਨ ਤੇ ਰਾਧੇ ਰਾਮ ਨੂੰ ਆਪਣੇ ਅਤੇ ਕਮਲੇਸ਼ ਵਾਲੀ ਰਿਜ਼ਰਵ ਸੀਟ ਵੱਲ ਲੈਕੇ ਤੁਰਿਆ। ਕਮਲੇਸ਼ ਵੀ ਉਹਨਾਂ ਨੂੰ ਅਪਣੱਤ ਨਾਲ ਮਿਲੀ। ਸੱਤਿਆਜੀਤ ਨੇ ਉਹਨਾਂ ਕੋਲੋਂ ਉਹਨਾਂ ਦੇ ਝੰਡੇ ਤੇ ਥੈਲੇ ਫੜ ਕੇ ਆਪਣੇ ਵਾਲੀ ਉੱਤਲੀ ਸੀਟ 'ਤੇ ਰੱਖੇ। ਉਹ ਤਿੰਨੇ ਹੇਠਲੀ ਸੀਟ 'ਤੇ ਕਮਲੇਸ਼ ਕੋਲ ਬੈਠੇ। ਰਾਧੇ ਰਾਮ ਨੂੰ ਸੱਤਿਆਜੀਤ ਨਾਲ ਸਬੰਧਤ ਯਾਦਾਂ ਚੇਤੇ ਆਉਣੀਆਂ ਸ਼ੁਰੂ ਹੋਈਆਂ,



"ਤਾਏ ਭਗਵਾਨ ਸਿਉਂ ਦਾ ਤੇਰੇ ਨਾਲ ਜੀਤ ਸਿਆਂ ਮਿਲਾਪ ਨੀ ਹੋਣਾ ਤੀ। ਉਹਦੇ ਪੂਰਾ ਹੋਣ ਤੋਂ ਪਹਿਲਾਂ ਅਸੀਂ ਬੜੀ ਭਾਲ-ਟੋਲ ਕੀਤੀ ਤੇਰੀ।"

"ਰਾਧੇ ਰਾਮਾ ਉਹਨੀਂ ਦਿਨੀਂ ਮੈਂ ਪੰਜਾਬ 'ਚੋਂ ਬਾਹਰ ਤੀ।"

"ਬਸ ਫੇਰ ਤਾਹੀਂ ਨੀ ਤੇਰੀ ਬਿੜਕ ਲੱਗੀ" ਰਾਧੇ ਰਾਮ ਦੇ ਬੋਲਣੋਂ ਹਟਣ ਦੇ ਨਾਲ ਹੀ ਕਮਲੇਸ਼ ਉਹਨਾਂ ਦਰਮਿਆਨ ਸ਼ੁਰੂ ਹੋਏ ਵਾਰਤਾਲਾਪ ਵਿੱਚ ਸ਼ਾਮਲ ਹੁੰਦੀ ਬੋਲਣ ਲੱਗੀ,

"ਸੁਣਿਐ ਭਾਈ! ਆਖਰੀ ਸਮੇਂ ਬਾਪੂ ਵੱਡੇ ਨੂੰ ਕਾਫੀ ਮੰਦਾ ਬੋਲਦਾ ਰਹਿਆ ਸ਼ੀ?"

"ਏਹੋ ਗੱਲ ਤੀ ਮੈਡਮ ਜੀ..." ਰਾਧੇਰਾਮ, ਕਮਲੇਸ਼ ਦੇ ਸਵਾਲ ਦੇ ਜਵਾਬ 'ਚ ਬੋਲਦਾ ਦੱਸਣ ਲੱਗਿਆ "...ਅਖੀਰਲੇ ਸਮੇਂ ਤਾਂ ਤਾਇਆ ਪਛਮਣ ਨੂੰ ਮੱਥੇ ਵੀ ਨਹੀਂ ਲਾਉਣਾ ਚਾਹੁੰਦਾ ਤੀ"

"ਪੰਡਤਾ! ਜੀਤ ਦੇ ਹਿੱਸੇ ਦੀ ਪੈਲੀ ਤੇ ਮਕਾਨ ਹੜੱਪ ਕੇ ਪਛਮਣ ਨੇ ਕਿਹੜਾ ਭਦਰ-ਕਾਰਾ ਕੀਤਾ ਤੀ ਜੀਹਦੇ ਕਰਕੇ! ਤਾਏ ਨੂੰ ਪਛਮਣ ਦਾ ਹੇਜ ਆਉਂਦਾ।"

"ਸਾਥੀਉਂ! ਪੈਲੀ ਜਾਂ ਮਕਾਨ ਦਾ ਮੈਨੂੰ ਐਨਾ ਦੁੱਖ ਮਹਿਸੂਸ ਨਹੀਂ ਹੋਇਆ ਜਿੰਨਾ ਦੁੱਖ ਵੱਡੇ-ਭਾਈ ਪਛਮਣ 'ਚੋਂ ਖਤਮ ਹੋਈ ਇਨਸਾਨੀਅਤ ਦਾ ਹੋਇਐ।"

"ਯਾਰ ਜੀਤ ਤੇਰੀ ਤਾਂ ਝੋਟਿਆਂ ਵਾਲੇ ਘਰੋਂ ਲੱਸੀ ਭਾਲਣ ਵਾਲੀ ਗੱਲ ਐ। ਆਖਰ ਨੂੰ ਪਛਮਣ ਪੁਲਿਸੀਆ ਤੀ, ਫੇਰ ਵੀ.."

"ਐਸੀ ਗੱਲ ਨਹੀਂ ਭਾਈ ਬਚਨ ਸਿਆਂ! ਪੁਲਿਸ 'ਚ ਵੀ ਭਲੇ ਬੰਦੇ ਹੋ ਸਕਦੇ ਐ।"

"ਮੈਡਮ ਜੀ! ਪੁਲਿਸ 'ਚ ਭਲੇ ਬੰਦੇ ਆਟੇ 'ਚ ਲੂਣ ਵਾਂਗੂ ਨੇ" ਪੁਲਿਸ ਵਿਭਾਗ ਦੇ ਚਰਿੱਤਰ ਬਾਰੇ ਉਹਨਾਂ ਚਾਰਾਂ ਦਰਮਿਆਨ ਪੰਜ-ਛੇ ਮਿੰਟ ਗੱਲ ਚਲਦੀ ਰਹੀ। ਫੇਰ ਆਪ-ਮੁਹਾਰੇ ਉਹਨਾਂ 'ਚ ਚਲਦੀ ਗੱਲ ਨੇ ਅਗਾਂਹ ਪੁਲਾਂਘ ਪੁੱਟੀ।

"ਚੱਲ੍ਹ ਛੱਡ ਸਾਥੀ ਇਸ ਗੱਲ ਨੂੰ। ਤੂੰ ਲੌਂਗੋਵਾਲ ਦੀ ਕੋਈ ਗੱਲ ਸੁਣਾਅ।" ਸੱਤਿਆਜੀਤ ਦੀ ਗੱਲ ਸੁਣਕੇ, ਬਚਨ ਆਪਣਾ ਭੌਰੀਆਂ ਵਾਲੀਆਂ ਉਂਗਲਾਂ ਵਾਲਾ ਲੰਮਾ ਪੈਰ, ਕੰਬਲ ਦੀ ਮਾਰੀ ਬੁੱਕਲ ਦੇ ਹੇਠਲੇ ਲੜ ਨਾਲ ਢਕਕੇ ਤੇ ਸੱਤਿਆਜੀਤ ਵਲ ਮੁਸਕਰਾਕੇ ਦੇਖਦਾ, ਪੁੱਛਣ ਲੱਗਿਆ "ਬੋਲ ਬਈ ਜੀਤ! ਲੌਂਗੋਵਾਲ੍ਹ ਦੀ ਕਿਹੋ-ਜਿਹੀ ਗੱਲ ਸੁਣਨੀ ਐਂ?" ਬਚਨ ਦੀ ਮੁਸਕਰਾਹਟ ਦੇ ਅਰਥਾਂ ਦਾ ਸੱਤਿਆਜੀਤ ਤੋਂ ਬਿਨਾਂ ਹੋਰ ਕਿਸੇ ਨੂੰ ਕੋਈ ਭੇਤ ਨਹੀਂ ਸੀ। ਪਰ ਕਮਲੇਸ਼ ਤੇ ਰਾਧੇ ਰਾਮ ਨੂੰ ਮਨੋਂ-ਮਨੀਂ ਬਚਨ ਦੀ ਮੁਸਕਰਾਹਟ ਮਹਿਸੂਸ ਜ਼ਰੂਰ ਹੋਈ। ਪਰ ਉਹ ਮੂੰਹੋਂ ਕੁਝ ਨਾ ਬੋਲੇ। ਸੱਤਿਆਜੀਤ ਨੇ ਮੁਸਕਰਾਹਟ ਦਾ ਮੁਸਕਰਾਹਟ ਨਾਲ ਜਵਾਬ ਦਿੰਦਿਆਂ ਬਚਨ ਤੋਂ ਪੁੱਛਿਆ

"ਸੱਚ ਬਚਨ! ਥੋਡਾ ਉਹ ਪੁਰਾਣਾ ਮੁਸਲਮਾਨ ਪਰਜਾਪਤ ਸੀਰੀ ਹੈਗਾ ਜਾਂ ਮਰ ਗਿਆ?"

"ਪਿਛਲੇ ਵਰ੍ਹੇ ਮਰ ਗਿਆ ਉਹ ਤਾਂ ਵਿਚਾਰਾ.." ਬਚਨ ਦੇ ਮੂੰਹੋਂ ਬੇਗਮ ਦੇ ਭਰਾ ਦੀ ਮੌਤ ਬਾਰੇ ਸੁਣਕੇ ਸੱਤਿਆਜੀਤ ਨੂੰ ਦੁੱਖ ਜਿਹਾ ਮਹਿਸੂਸ ਹੋਇਆ। ਰਾਧੇ ਰਾਮ ਸੱਤਿਆਜੀਤ ਦੇ ਬੋਲਣ ਤੋਂ ਪਹਿਲਾਂ ਬੋਲਿਆ-

"ਭਾਈ ਮਰਨਾ ਹੀ ਸੀ ਵਿਚਾਰੇ ਨੇ..." ਰਾਧੇ ਰਾਮ ਕੰਬਲ ਦੀ ਮਾਰੀ ਬੁੱਕਲ ਦੇ

ਉਤਲੇ ਲੜ ਨਾਲ ਆਪਣੇ ਸਿਰ ਵਿਚਲਾ ਗੰਜ ਢਕਦਾ ਅਗਾਹਾਂ ਗੱਲ ਕਰਦਾ ਬੋਲਿਆ "ਉਹ ਆਪਣੀ ਭੈਣ ਬੇਗੋ ਤੋਂ ਤਾਂ ਕਈ ਵਰ੍ਹੇ ਵੱਡਾ ਤੀ। ਜਦੋਂ ਕਿ ਬੇਗੋ ਆਪਣੀ ਹਾਣਣ ਤੀ। ਹੁਣ ਸੱਤਰ-ਸੱਤਰ, ਪਚੱਤਰ-ਪਚੱਤਰ ਨੂੰ ਤਾਂ ਆਪਾਂ ਵੀ ਢੁੱਕੇ ਵੇ ਆਂ" ਰਾਧੇ ਰਾਮ ਦੀ ਗੱਲ ਅਣਗੌਲੀ ਕਰਦੇ ਬਚਨ ਨੇ ਸੱਤਿਆਜੀਤ ਤੋਂ ਪੁੱਛਿਆ,

"ਹੈ ਬਈ ਜੀਤ ਹੋ ਸਕਦੈ ਐ ਬੇਗਮ ਵੀ ਮਰ ਗਈ ਹੋਵੇ?" ਬੇਗਮ ਦੀਆਂ ਯਾਦਾਂ 'ਚ ਗੁਆਚੇ ਸੱਤਿਆਜੀਤ ਦੇ ਮੂੰਹੋਂ ਆਪ-ਮੁਹਾਰੇ ਇਹ ਸ਼ਬਦ ਨਿੱਕਲੇ।

"ਹੋ ਸਕਦੈ..."

"...ਜਿਵੇਂ ਸਿਆਣੇ ਕਹਿੰਦੇ ਐ-ਮਰਨਾ ਸੱਚ ਐ ਤੇ ਜੰਮਣਾ ਝੂਠ ਐ"

ਸੱਤਿਆਜੀਤ ਤੇ ਬਚਨ ਦਰਮਿਆਨ ਕੇਂਦਰਤ ਹੋ ਰਹੇ ਵਾਰਤਾਲਾਪ 'ਚ ਰਾਧੇ ਰਾਮ ਨੇ ਆਪਣੀ ਫਿਲਾਸਫੀ ਘੋਟੀ। ਉਹਨਾਂ ਤਿੰਨਾਂ ਦਰਮਿਆਨ ਚੱਲ ਰਹੀ ਗੱਲ, ਕਮਲੇਸ਼ ਲਈ ਇੱਕ ਤਰ੍ਹਾਂ ਗੈਰ-ਦਿਲਚਸਪ ਵਿਸ਼ਾ ਬਣ ਗਈ ਸੀ। ਇਸੇ ਲਈ ਕਮਲੇਸ਼ ਨੇ ਵਿਸ਼ਾ ਬਦਲਦੀ ਨੇ ਕਿਹਾ

"ਅੱਜ-ਕੱਲ੍ਹ ਉਜਾਗਰ ਮਾਹਮਦਪੁਰ ਕੀ ਕਰਦਾ ਹੁੰਦੈ ਭਾਈ ਰਾਧੇ ਰਾਮ?"

"ਸੰਗਰੂਰ ਵਾਲਾ ਮੈਂਗਲ, ਮਾਹਮਦਪੁਰ ਦਾ ਮੰਦਾ ਹਾਲ ਹੀ ਦਸਦਾ ਤੀ ਮੈਡਮ!"

"ਬਈ ਕੀ ਹੋਗਿਆ ਉਹਨੂੰ?" ਸੱਤਿਆਜੀਤ, ਕਮਲੇਸ਼ ਤੇ ਰਾਧੇ ਰਾਮ ਦਰਮਿਆਨ ਸ਼ੁਰੂ ਹੋਈ ਗੱਲ 'ਚ ਸਾਮਲ ਹੋਇਆ। ਰਾਧੇ ਰਾਮ ਉਸ ਦੇ ਸਵਾਲ ਦੇ ਜਵਾਬ 'ਚ ਬੋਲਿਆ,

"ਮਾਹਮਦਪੁਰ ਨੇ ਜੀਤ! ਅੱਖ ਦਾ ਅਪਰੇਸ਼ਨ ਕਰਵਾਇਆ ਤੀ। ਸਹੁਰਾ ਅਪਰੇਸ਼ਨ ਵਾਲਾ ਜ਼ਖ਼ਮ ਐਸਾ ਵੀਚਰਿਐ...ਠੀਕ ਹੋਣ ਦੀ ਬਜਾਏ ਵਧਦਾ ਹੀ ਜਾ ਰਹਿਐ ਦਿਨੋਂ-ਦਿਨ।"

"ਅਪਰੇਸ਼ਨ ਕਰਨ ਤੋਂ ਪਹਿਲਾਂ ਬਚਨ! ਡਾਕਟਰ ਨੇ ਸ਼ੂਗਰ ਨੀ ਸੀ ਚੈਕ ਕੀਤਾ ਉਹਦਾ?" ਸੱਤਿਆਜੀਤ ਬਚਨ ਦੇ ਜਵਾਬ ਦੀ ਉਡੀਕ ਕੀਤੇ ਬਿਨਾਂ ਅਗਾਹਾਂ ਬੋਲਿਆ "...ਸ਼ੂਗਰ ਤਾਂ ਪਹਿਲਾਂ ਤੋਂ ਉਸਨੂੰ ਖ਼ਾਸਾ ਜ਼ਿਆਦਾ ਰਹਿੰਦਾ ਤੀ"

"ਅੱਜ-ਕੱਲ ਦੇ ਡਾਕਟਰ ਚੈਕ-ਚੁਕ ਘੱਟ ਹੀ ਕਰਦੇ ਐ ਜੀਤ!.. ਬਸ ਬੰਦੇ ਨੂੰ ਵੱਢਣ ਦੀ ਕਰਦੇ ਐ" ਬਚਨ ਵਲੋਂ ਸਮੁੱਚੇ ਡਾਕਟਰਾਂ ਬਾਰੇ ਕੀਤੀ ਟਿੱਪਣੀ ਦਾ ਕਿਸੇ ਵਲੋਂ ਕੋਈ ਨੋਟਿਸ ਨਾ ਲਿਆ ਗਿਆ। ਰਾਧੇ ਰਾਮ ਉਜਾਗਰ ਮਾਹਮਦਪੁਰ ਦੇ ਜਜ਼ਬਾਤੀ ਸੁਭਾਅ ਬਾਰੇ ਬੋਲਣ ਲੱਗਿਆ,

"ਉਜਾਗਰ ਨੇ ਵੀ ਪਾਰਟੀ ਨਾਲੋਂ ਵੱਖ ਹੋ-ਕੇ ਕਮਲਪਣ ਹੀ ਕੁੱਟਿਆ। ਸਾਰੀ ਉਮਰ ਦੀ ਕੀਤੀ-ਕੱਤਰੀ ਖੂਹ 'ਚ ਪਾਲੀ।"

"ਫੈਸਲਾ ਲੈਣ ਸਮੇਂ ਭਾਈ ਰਾਧੇ ਰਾਮਾ! ਉਜਾਗਰ ਵਰਗੇ ਭਾਵੁਕ ਬੰਦੇ ਘੱਟ ਹੀ ਲੰਮੀ ਸੋਚਦੇ ਹੁੰਦੇ ਐ" ਕਮਲੇਸ਼ ਵਲੋਂ ਉਜਾਗਰ ਮਾਹਮਦਪੁਰ ਬਾਰੇ ਪਰਗਟ ਕੀਤੇ ਗਏ ਇਸ ਨਿਰਣੇ ਨੂੰ ਸੱਤਿਆਜੀਤ ਭਾਵੇਂ ਗਲਤ ਨਹੀ ਸਮਝਦਾ ਸੀ ਪਰ ਫੇਰ ਵੀ ਉਸ ਨੂੰ ਉਸ ਦਾ ਇਸ ਸਮੇਂ ਇਸ ਨਿਰਣੇ ਨੂੰ ਇਉਂ ਪਰਗਟ ਕਰਨਾ ਸਮੇਂ ਦੇ ਅਨੁਕੂਲ ਨਾ ਲੱਗਿਆ। ਕਿਉਂਕਿ ਇਸ ਸਮੇਂ ਉਹਨਾਂ ਦਰਮਿਆਨ ਉਜਾਗਰ ਮਾਹਮਦਪੁਰ ਦੀ ਗੰਭੀਰ ਹੋਈ ਸਰੀਰਕ ਹਾਲਤ ਬਾਰੇ ਗੱਲ ਚੱਲ ਰਹੀ ਸੀ। ਸੱਤਿਆਜੀਤ ਬਿਨਾਂ ਸ਼ੱਕ ਉਜਾਗਰ ਦੇ ਸਿਆਸੀ-ਸਟੈਂਡ ਨੂੰ ਠੀਕ ਨਹੀਂ ਸਮਝਦਾ ਸੀ ਪਰ ਫੇਰ ਵੀ ਉਹ ਉਸ ਵਲੋਂ ਪਿਛਲੇ ਸਮੇਂ ਦੌਰਾਨ ਇਨਕਲਾਬ ਲਈ ਕੀਤੇ ਕੰਮ ਨੂੰ ਮੁੱਖ ਰੱਖਕੇ ਉਸ ਦੇ



ਇਲਾਜ ਬਾਰੇ ਫਿਕਰਮੰਦ ਸੀ। ਇਸੇ ਲਈ ਉਸ ਨੇ ਬਚਨ ਤੇ ਰਾਧੇ ਰਾਮ ਨੂੰ ਤਾਕੀਦ ਕੀਤੀ,

"ਬਚਨ! ਤੂੰ ਤੇ ਰਾਧੇ ਰਾਮ ਨੇ ਜਾਂਦਿਆਂ ਹੀ ਉਸਨੂੰ ਜਸਵੀਰ ਕੋਲ ਲੈਕੇ ਜਾਣਾ। ਚੰਡੀਗੜ੍ਹ ਦੇ ਪੀ. ਜੀ. ਆਈ. ਹਸਪਤਾਲ ਦਾ ਇੱਕ ਐਕਸਪਰਟ ਡਾਕਟਰ ਜਸਵੀਰ ਦਾ ਖਾਸਾ ਵਾਕਿਫ ਐ" ਸੱਤਿਆਜੀਤ ਵੱਲੋਂ ਲਾਈ ਗਈ ਡਿਊਟੀ ਬਚਨ ਹੋਰਾਂ ਨੇ ਖੁਸ਼ੀ-ਖੁਸ਼ੀ ਪ੍ਰਵਾਨ ਕੀਤੀ। ਹਾਲੇ ਉਹਨਾਂ ਦਰਮਿਆਨ ਉਜਾਗਰ ਦੇ ਇਲਾਜ ਬਾਰੇ ਹੀ ਗੱਲ ਚੱਲ ਰਹੀ ਸੀ ਕਿ ਇੰਨੇ ਨੂੰ ਪੰਜਾਬ ਮੇਲ ਰੋਹਤਕ ਦੇ ਰੇਲਵੇ ਸਟੇਸ਼ਨ 'ਤੇ ਰੁਕੀ। ਉਤਰਨ ਵਾਲੇ ਉਤਰਨ ਤੇ ਚੜ੍ਹਨ ਵਾਲੇ ਚੜ੍ਹਨ ਲੱਗੇ। ਕੁਝ ਮਿੰਟ ਰੁਕਣ ਬਾਅਦ ਗੱਡੀ, ਟਿਊਬਾਂ ਦੀਆਂ ਰੋਸ਼ਨੀਆਂ ਤੇ ਰੌਲੇ-ਰੱਪੇ ਨੂੰ ਪਿੱਛੇ ਛੱਡਣ ਲੱਗੀ। ਫੇਰ ਖਿੜਕੀਆਂ ਰਾਹੀਂ ਸੰਘਣਾ ਹਨੇਰਾ ਦਿਖਾਈ ਦੇਣ ਲੱਗਿਆ। ਕਮਲੇਸ਼ ਨੀਂਦ ਲੈਣ ਦੀ ਲੋੜ ਮਹਿਸੂਸ ਕਰਦੀ ਹੋਈ, ਕੰਬਲ ਲੈ, ਉਤਲੀ ਸੀਟ 'ਤੇ ਜਾਕੇ ਲੇਟੀ। ਸੱਤਿਆਜੀਤ, ਬਚਨ ਤੇ ਰਾਧੇ ਰਾਮ ਹੋਰਾਂ ਦਰਮਿਆਨ ਚੱਲ ਰਿਹਾ ਵਾਰਤਾਲਾਪ ਅਗਾਂਹ ਵਧਿਆ।

"ਰਾਧੇ ਰਾਮਾ! ਆਪਣਾ ਪੁਰਾਣਾ ਆੜ੍ਹੀ ਨਾਜਮ ਮਕਾਊਂ ਵਾਲਾ ਕਦੇ ਮਿਲਿਐ ਕਿਤੇ?"

"ਕਈ ਵਰ੍ਹੇ ਹੋਗੇ ਜੀਤ! ਇਲੈਕਸ਼ਨਾਂ-ਟਾਇਮ ਮਿਲਿਆ ਤੀ ਉਹ।"

"ਲੱਗਦੈ ਉਦੋਂ ਮਿਲਿਆ ਹੋਊ ਜਦੋਂ ਉਹਨਾਂ ਦੀ ਪਾਰਟੀ ਵਾਲਿਆਂ ਨੇ ਐਮ. ਐਲ. ਏ. ਐਮ. ਪੀ. ਖੜ੍ਹੇ ਕੀਤੇ ਤੀ?"

"ਆਹੋ-ਆਹੋ ਜੀਤ!..." ਬਚਨ ਸੱਤਿਆਜੀਤ ਦੀ ਗੱਲ ਦਾ ਵਿਅੰਗ 'ਚ ਹੁੰਗਾਰਾ ਭਰਦਾ ਬੋਲਣ ਲੱਗਿਆ "...ਜਦੋਂ ਖਾਲਿਸਤਾਨੀਆਂ ਦੇ ਵੋਟ ਬਾਈਕਾਟ ਦਾ ਲਾਹਾ ਲੈਕੇ ਨਾਜਮ ਹੋਰਾਂ ਦੀ ਪਾਰਟੀ ਦਾ ਸਵਾ-ਲੱਖ ਉਮੀਦਵਾਰ, ਚੰਦ ਸਿਉਂ ਜਿੱਤਿਆ ਤੀ....ਪਰ ਜਿਹੜਾ ਬਾਅਦ 'ਚ, ਕਾਂਗਰਸ ਪਾਰਟੀ 'ਚ ਛਾਲ ਮਾਰਕੇ, ਨਵਾਂ ਚੰਦ ਚੜ੍ਹਾਅ ਗਿਆ ਤੀ।"

"ਬਚਨ ਸਿਉਂ ਜੀ! ਅਗਰ ਸਰਮਾਏਦਾਰਾ ਵੋਟ ਪ੍ਰਣਾਲੀ ਕਾਮਰੇਡਾਂ ਨੂੰ ਰਾਸ ਆਉਂਦੀ ਹੁੰਦੀ ਤਾਂ ਕਾਮਰੇਡ ਚਾਰੂ ਮਜ਼ੂਮਦਾਰ ਹੋਰਾਂ ਨੂੰ ਲੋਕ-ਯੁੱਧ ਦਾ ਝੰਡਾ ਕਾਹਨੂੰ ਚੱਕਣਾ ਪੈਂਦਾ।"

"ਇਸ ਸੱਚ ਨੂੰ ਤਾਂ ਭਾਈ! ਵਕਤ ਨੇ ਵੀ ਪ੍ਰਤੱਖ ਕਰ ਦਿਖਾਇਐ" ਸੱਤਿਆਜੀਤ ਸਵੈ-ਵਿਸ਼ਵਾਸ ਨਾਲ ਅਗਾਹਾਂ ਗੱਲ ਕਰਨ ਲੱਗਿਆ "...ਜਿੰਨੇ ਵੀ ਨਕਸਲੀ ਗਰੁੱਪਾਂ ਨੇ ਕਾਮਰੇਡ ਚਾਰੂ ਦੀ ਬੁਨਿਆਦੀ ਲਾਇਨ ਦੀ ਉਲਘਣਾ ਕੀਤੀ ਐ ਉਹ ਸਾਰੇ ਅਗੇਤੇ-ਪਛੇਤੇ ਆਪਣਾ ਇਨਕਲਾਬੀ ਚਰਿੱਤਰ ਗੁਆ ਬੈਠੇਐ..." ਸੱਤਿਆਜੀਤ ਬੋਲਦਾ ਦੱਸਣ ਲੱਗਿਆ "....ਜਿਸ ਕਾਨੂੰ ਸਨਿਆਲ ਦੇ ਨਾਂ ਦੀਆਂ ਓਦੋਂ ਧੁੰਮਾਂ ਪੈਂਦੀਆਂ ਹੁੰਦੀਆਂ ਤੀ ਜਦੋਂ ਉਹ ਠੀਕ ਲਾਇਨ ਨਾਲ ਤੀ ਪਰ ਅੱਜ ਜਦ ਉਹ ਗਲਤ ਲਾਇਨ ਦੇ ਢਾਹੇ ਚੜ੍ਹ ਗਿਆ ਤਾਂ ਦੇਖ ਲੋ ਉਹ ਵੀ ਹਾਲਤਾਂ ਦੀ ਧੂੜ 'ਚ ਰੁਲ ਗਿਆ। ਸੱਤਿਆਨਰੈਣ ਦੇ ਚੇਲੇ-ਬਾਲਕੇ ਇਨਕਲਾਬ ਕਰਦੇ-ਕਰਦੇ ਸੂਰਾਂ ਦੇ ਬਾੜੇ 'ਚ ਗੁੰਮ ਹੋਗੇ। ਸਰਾਫ ਮਾਰਕਸਵਾਦ ਲੈਨਿਨਵਾਦ ਤੋਂ ਹੀ ਭਗੌੜਾ ਹੋ ਗਿਆ।" ਉਹਨਾਂ ਦਰਮਿਆਨ ਅਜਿਹੀਆਂ ਗੱਲਾਂ ਚੱਲ ਰਹੀਆਂ ਸਨ।

ਪੰਜਾਬ ਮੇਲ ਰੇਲ ਗੱਡੀ ਅੰਦਰਲੀ ਕੰਟੀਨ ਵਾਲੇ ਡੱਬੇ ਵਿਚੋਂ, ਚਾਹ ਨਾਲ ਭਰੀ ਵੱਡੀ ਥਰਮੋਸ ਬੋਤਲ ਤੇ ਪਲਾਸਟਿਕ ਦੇ ਕੱਪ ਲੈਕੇ, ਚਾਹ ਵਾਲਾ ਉਹਨਾਂ ਵਾਲੇ ਡੱਬੇ

ਵਿਚ ਆਇਆ ਅਤੇ ਹੋਕਾ ਦੇਣ ਲੱਗਿਆ, "ਚਾਏ ਗਰਮ ਚਾਏ....ਮਸਾਲੇਦਾਰ ਚਾਏ...."

ਚਾਹ ਵਾਲੇ ਦੇ ਹੋਕੇ ਨੇ ਡੱਬੇ 'ਚ ਹਿਲਜੁਲ ਜਿਹੀ ਪੈਦਾ ਕਰ ਦਿੱਤੀ ਸੀ। ਜੋ ਯਾਤਰੀ ਹਾਲੇ ਵੀ ਕੰਬਲਾਂ ਵਗੈਰਾ 'ਚ ਪਏ ਸਨ, ਉਹਨਾਂ ਵਿਚੋਂ ਕਈ ਉਸਲਵੱਟੇ ਲੈਣ ਲੱਗ ਪਏ ਸਨ। ਕਈ ਆਪਣੀ-ਆਪਣੀ ਸੀਟ 'ਤੇ ਬੈਠ-ਕੇ ਅੱਖਾਂ ਮਲਣ ਲੱਗ ਪਏ ਸਨ। ਕਈ ਉਸ ਕੋਲੋਂ ਚਾਹ ਲੈਕੇ ਪੀਣ ਲੱਗ ਪਏ ਸਨ। ਸੱਤਿਆਜੀਤ ਹੋਰਾਂ ਨੇ ਆਪਣੇ ਤਿੰਨਾਂ ਲਈ ਚਾਹ ਲੈਣ ਸਮੇਂ, ਕਮਲੇਸ਼ ਲਈ ਚਾਹ ਨਾ ਲਈ, ਕਿਉਂਕਿ ਉਹ ਉਸਦੀ ਗੂੜ੍ਹੀ ਨੀਂਦ ਖਰਾਬ ਨਹੀਂ ਕਰਨੀ ਚਾਹੁੰਦੇ ਸਨ।

ਸੱਤਿਆਜੀਤ ਗੱਡੀ ਦੇ ਡੱਬੇ ਦੀ ਸ਼ੀਸ਼ੇ ਵਾਲੀ ਖਿੜਕੀ ਨੇੜੇ ਬੈਠਾ ਸੀ। ਉਸ ਨੇ ਚਾਹ ਵਾਲੇ ਜੂਠੇ ਪਲਾਸਟਿਕ ਦੇ ਕੱਪ ਬਾਹਰ ਸਿੱਟਣ ਲਈ ਖਿੜਕੀ ਦਾ ਸ਼ੀਸ਼ਾ ਉਪਰ ਚੁੱਕਿਆ। ਗੜੇ ਵਰਗੀ ਠੰਢੀ ਸੀਤ ਹਵਾ ਦਾ ਬੁੱਲ੍ਹਾ ਯਕ-ਲਖਤ ਡੱਬੇ ਦੇ ਅੰਦਰ ਆਇਆ। ਉਸ ਨੇ ਛੇਤੀ-ਛੇਤੀ ਪਲਾਸਟ੍ਰਿਕ ਦੇ ਚਾਹ ਵਾਲੇ ਜੂਠੇ ਕੱਪ ਖਿੜਕੀ ਦੀਆਂ ਸਲਾਖਾਂ ਦੇ ਸੰਨ ਵਿਚਦੀ ਬਾਹਰ ਸੁੱਟੇ। ਸ਼ੀਸ਼ਾ ਮੁੜ ਹੇਠਾਂ ਕੀਤਾ। ਕੱਪ ਬਾਹਰ ਸਿੱਟਣ ਸਮੇਂ ਸੱਤਿਆਜੀਤ ਨੂੰ ਰਾਤ ਦੇ ਪਿਛਲੇ ਪਹਿਰ ਦਾ ਹਨੇਰਾ ਪਤਲਾ ਪਿਆ ਸਾਫ਼ ਨਜ਼ਰ ਆਇਆ ਸੀ। ਗੱਡੀ ਦੀ ਲਾਇਨ ਨੇੜਲੇ ਖੇਤ, ਖੇਤਾਂ ਵਿਚਲੀ ਖੱਟੇ ਫੁੱਲਾਂ ਵਾਲੀ ਸਰੋਂ, ਹੋਰ ਫਸਲਾਂ, ਰੁੱਖ ਤੇ ਮਕਾਨ ਵਗੈਰਾ ਦਿਸਣੇ ਸ਼ੁਰੂ ਹੋ ਗਏ ਸਨ।

"ਵੀਹ-ਪੱਚੀ ਮਿੰਟਾਂ ਤੱਕ ਥੋਡਾ ਜਾਖਲ ਸਟੇਸ਼ਨ ਵੀ ਆਉਣ ਵਾਲੇ ਬਚਨ ਸਿਆਂ!"

"ਫੇਰ ਤਾਂ ਉਤਰਨ ਦੀ ਤਿਆਰੀ ਕਰੀਏ!"

"ਤਿਆਰੀ ਕਰਨ ਨੂੰ ਕੀ ਪੰਡਤਾ! ਆਪਾਂ ਘੋੜੇ ਪੀੜਨੇ ਐਂ। ਥੈਲੇ ਤੇ ਝੰਡੇ ਹੀ ਨੇ। ਇਹ ਮੌਕੇ 'ਤੇ ਚੱਕਲਾਂਗੇ" ਰਾਧੇ ਰਾਮ ਦਾ ਜਵਾਬ ਦੇਕੇ ਬਚਨ ਨੇ ਆਪਣੀ ਕੰਬਲ ਦੀ ਬੁੱਕਲ ਠੀਕ ਕੀਤੀ। ਪੰਜਾਬ ਮੇਲ ਹਵਾ ਨੂੰ ਗੰਢਾ ਦਿੰਦੀ ਅੱਗੇ ਵਧਦੀ ਗਈ। ਜਾਖਲ ਤੋਂ ਬਾਹਰਲੇ ਮਕਾਨ ਵਗੈਰਾ ਆਉਣ ਸ਼ੁਰੂ ਹੋ ਗਏ ਸਨ। ਕਮਲੇਸ਼ ਜਾਗ ਕੇ, ਉਠ ਬੈਠੀ ਸੀ। ਰਾਧੇ ਰਾਮ ਸੀਟ 'ਤੋਂ ਉਠਕੇ ਖੜ੍ਹਾ ਹੋਇਆ। ਬਚਨ ਨੇ ਉਠਕੇ ਖੜ੍ਹਾ ਹੁੰਦੇ ਨੇ, ਸੱਤਿਆਜੀਤ ਤੋਂ ਪੁੱਛਿਆ,

"ਹੁਣ ਸਾਡੇ ਕੋਲ ਜੀਤ ਕਦੋਂ ਗੇੜਾ ਮਾਰੇਗਾ?"

"ਦੋ-ਢਾਈ ਮਹੀਨਿਆਂ ਤਕ! ਭੂਆ ਦੇ ਪਰਿਵਾਰ ਨੂੰ ਵੀ ਮਿਲਣ ਨੂੰ ਦਿਲ ਕਰਦੈ ਬਚਨ!" ਸੱਤਿਆਜੀਤ ਵੀ ਉਠਕੇ ਖੜ੍ਹਾ ਹੋ ਗਿਆ ਸੀ। ਰਾਧੇ ਰਾਮ ਨੇ ਉਤਲੀ ਸੀਟ 'ਤੇ ਬੈਠੀ ਕਮਲੇਸ਼ ਕੋਲੋਂ ਝੰਡੇ ਤੇ ਥੈਲੇ ਫੜਦਿਆਂ ਕਿਹਾ

"ਮੈਡਮ ਜੀ! ਤੁਸੀ ਵੀ ਆਇਉ ਕਾਮਰੇਡ ਨਾਲ।"

"ਕਾਮਰੇਡ ਲੈਕੇ ਆਊਗਾ ਤਾਂ ਰਾਧੇ ਰਾਮ ਜੀ! ਅਵੱਸ਼ ਆਊਂਗੀ।"

"ਕਾਮਰੇਡ ਨੇ ਮੈਡਮ! ਥੋਨੂੰ ਕਿਹੜਾ ਮੋਢਿਆਂ 'ਤੇ ਬਿਠਾਕੇ ਲਿਆਉਣੈ" ਬਚਨ ਰਾਧੇ ਰਾਮ ਕੋਲੋਂ ਆਪਣਾ ਝੰਡਾ ਤੇ ਥੈਲਾ ਫੜਕੇ ਮਖੌਲੀਆ ਅੰਦਾਜ਼ 'ਚ ਹੱਸਿਆ। ਕਮਲੇਸ਼, ਸੱਤਿਆਜੀਤ ਅਤੇ ਰਾਧੇ ਰਾਮ ਹੋਰੀਂ ਵੀ ਹੱਸੇ। ਇੱਕ ਯਾਤਰੀ ਜੋ ਉਤਰਨ ਲਈ ਉਹਨਾਂ ਕੋਲ ਦੀ ਖਿੜਕੀ ਵੱਲ ਜਾ ਰਿਹਾ ਸੀ, ਉਹ ਵੀ ਹੱਸੇ ਬਿਨਾਂ ਨਾ ਰਹਿ ਸਕਿਆ।

ਪੰਜਾਬ ਮੇਲ ਜਾਖਲ ਦੇ ਰੇਲਵੇ ਸਟੇਸ਼ਨ 'ਤੇ ਪਹੁੰਚਕੇ ਰੁਕੀ। ਬਚਨ ਨੇ ਕੰਬਲ



ਦੀ ਬੁੱਕਲ 'ਚੋਂ ਹੱਥ ਬਾਹਰ ਕੱਢਕੇ, ਸੱਤਿਆਜੀਤ ਦੇ ਹੱਥ ਨਾਲ ਮਿਲਾਇਆ। ਰਾਧੇ ਰਾਮ ਨੇ-ਕੰਬਲ ਦੀ ਬੁੱਕਲ ਦੇ ਉਤਲੇ ਪੱਲੇ ਨਾਲ ਸਿਰ ਦਾ ਗੰਜ ਢਕ-ਕੇ, ਦੂਸਰਾ ਵਿਹਲਾ ਹੱਥ ਸੱਤਿਆਜੀਤ ਨਾਲ ਮਿਲਾਇਆ। ਉਹਨਾਂ ਦੋਵਾਂ ਨੇ ਕਮਲੇਸ਼ ਨੂੰ ਨਮਸਕਾਰ ਕਹੀ ਤੇ ਡੱਬੇ 'ਚੋਂ ਹੇਠਾਂ ਉਤਰ ਗਏ। ਖਿੜਕੀ 'ਚ ਖੜ੍ਹੇ ਤੇ ਬਾਹਰ ਸਟੇਸ਼ਨ ਵੱਲ ਦੇਖ ਰਹੇ ਸੱਤਿਆਜੀਤ ਨੂੰ, ਝੰਡਿਆਂ ਵਾਲੇ ਸੈਂਕੜੇ ਕਿਸਾਨਾਂ ਦਾ ਕਾਫ਼ਲਾ ਨਾਹਰੇ ਲਾਉਂਦਾ ਸਾਫ਼ ਨਜ਼ਰ ਆ ਰਿਹਾ ਸੀ। ਕਾਫ਼ਲਾ ਨਾਹਰੇ ਲਾ ਰਿਹਾ ਸੀ- "ਖੇਤੀ ਜਿਣਸਾਂ ਦੇ ਭਾਅ!...ਮਹਿੰਗਾਈ ਕੀਮਤ ਸੂਚਕ ਅੰਕ ਨਾਲ ਜੋੜੋ...." ਸੱਤਿਆਜੀਤ ਮੁੜ ਆਪਣੀ ਸੀਟ 'ਤੇ ਆਕੇ ਬੈਠਾ। ਕਮਲੇਸ਼ ਉਤਲੀ ਸੀਟ 'ਤੋਂ ਉਤਰਕੇ ਹੇਠਾਂ ਉਸ ਕੋਲ ਆਕੇ ਬੈਠੀ। ਇੰਨੇ ਨੂੰ ਚਾਲੀ-ਪੰਤਾਲੀ ਸਾਲ ਦੀ ਉਮਰ ਦਾ ਨਜ਼ਰ ਆ ਰਹਿਆ ਬੰਦਾ, ਜਿਸ ਨੇ, ਕਬਾੜੀਏ ਤੋਂ ਖਰੀਦਕੇ ਕਾਲਾ ਕੋਟ ਪਹਿਨਿਆ ਹੋਇਆ ਸੀ, ਆਕੇ, ਸੱਤਿਆਜੀਤ ਹੋਰਾਂ ਦੀ ਸੀਟ ਨੇੜੇ ਖਾਲੀ ਹੋਈ ਸੀਟ 'ਤੇ ਬੈਠਾ। ਉਸ ਨੇ ਆਪਣਾ ਖਾਣੇ ਵਾਲਾ ਸਿਲਵਰ ਦਾ ਟਿਫਨ ਆਪਣੇ ਕੋਲ ਰੱਖਿਆ ਤੇ ਪਹਿਨੀ ਕਾਲੀ ਪੈਂਟ ਦੀ ਪਿਛਲੀ ਜੇਬ, 'ਚੋਂ ਕੰਘਾ ਕੱਢਕੇ, ਤੇਲ ਨਾਲ ਚੋਪੜੀਆਂ ਬੋਦੀਆਂ 'ਚ ਫੇਰਨ ਲੱਗਿਆ। ਗੱਡੀ ਤੁਰੀ ਅਤੇ ਤੁਰਦੀ-ਤੁਰਦੀ ਸਪੀਡ ਫੜਨ ਲੱਗੀ। ਪੇਂਡੂ-ਮਜਦੂਰ ਦੀ ਦਿੱਖ ਤੇ ਪੀਲੀਆਂ ਮੁੱਛਾਂ ਵਾਲਾ ਇਕ ਆਦਮੀ, ਸੱਤਿਆਜੀਤ ਹੋਰਾਂ ਵਾਲੇ ਡੱਬੇ ਦੀ ਖਿੜਕੀ ਨੂੰ ਹੱਥ ਪਾਕੇ ਮਸਾਂ ਡੱਬੇ 'ਚ ਚੜ੍ਹਿਆ। ਉਹ ਆਪਣਾ ਕੱਪੜੇ ਦਾ ਮੈਲਾ ਜਿਹਾ ਝੋਲਾ ਆਪਣੇ ਕੋਲ ਰੱਖ ਕੇ ਸਿਲਵਰ ਦੇ ਟਿਫਨ ਵਾਲੇ ਬਾਬੂ ਕੋਲ ਬੈਠਾ। ਉਹ ਬੈਠਦਿਆਂ ਹੀ ਬੀੜੀ ਦੇ ਧੂੰਏ ਨਾਲ ਪੀਲੀਆਂ ਹੋਈਆਂ ਮੁੱਛਾਂ ਉਤਦੀ ਆਪਣਾ ਅੱਟਣਾਂ ਵਾਲਾ ਹੱਥ ਸੁਭਾਵਿਕ ਫੇਰਦਾ ਆਪ-ਮੁਹਾਰਾ ਬੋਲਣ ਲੱਗਿਆ,

"ਹਜ਼ਾਰ ਨੂੰ ਕੁਆਟਲ ਕਣਕ ਹੋਈ ਪਈਐ, ਹਾਲੇ ਵੀ ਏਸ ਜੁਟਵਾਦ ਦਾ ਢਿੱਡ ਨੀ ਭਰਦਾ। ਭਲੇਮਾਣਸਾਂ ਨੂੰ ਪੁੱਛਣ ਵਾਲਾ ਹੋਵੇ ਵਈ ਜਿਨ੍ਹਾਂ ਨੇ ਮੁੱਲ ਲੈਕੇ ਖਾਣੀਐ ਉਹ ਕਿਹੜੇ ਖੂਹ 'ਚ ਡਿੱਗਣ। ਦਿਹਾੜੀ ਵਧਾਉਂਦਿਆਂ ਦੀ ਜਾਨ ਨਿੱਕਲਦੀ ਐ। ਝੱਟ ਬਾਈਕਾਟ ਕਰ ਦਿੰਦੇ ਐ।" ਉਸ ਦੀ ਇਸ ਗੱਲ ਨੇ ਨੇੜੇ ਬੈਠਿਆਂ ਦਾ ਧਿਆਨ ਖਿੱਚਿਆ। ਕਮਲੇਸ਼ ਉਸ ਦੀ ਗੱਲ ਦਾ ਮੋੜ ਦੇਣ ਲਈ ਬੋਲਣ ਹੀ ਲੱਗੀ ਸੀ ਕਿ ਇੰਨੇ ਨੂੰ ਸੱਤਿਆਜੀਤ ਵਲੋਂ ਕੀਤਾ, ਚੁੱਪ ਰਹਿਣ ਦਾ ਇਸ਼ਾਰਾ ਸਮਝਕੇ, ਉਹ ਬੋਲਣੋ ਰੁਕ ਗਈ। ਸਿਲਵਰ ਦੇ ਟਿਫ਼ਨ ਵਾਲਾ ਬਾਬੂ ਪੀਲੀਆਂ ਮੁੱਛਾਂ ਵਾਲੇ ਦੀ ਸੁਰ ਨਾਲ ਸੁਰ ਮਿਲਾਉਂਦਾ ਆਪਣਾ ਰੋਣਾ ਰੋਣ ਲੱਗਿਆ,

"ਬਜ਼ੁਰਗਾ! ਥੋਨੂੰ ਪਿੰਡਾਂ 'ਚ ਲੱਕੜ-ਬਾਲਣ, ਦੁੱਧ-ਵਾਧ ਤੇ ਸਾਗ-ਸੱਤੂ ਦੀ ਸਹੂਲਤ ਤਾਂ ਹੈ। ਸਾਨੂੰ ਸ਼ਹਿਰੀਆਂ ਨੂੰ ਤਾਂ ਹਰੇਕ ਚੀਜ-ਵਸਤ ਮੁੱਲ ਲੈਣੀ ਪੈਂਦੀ ਏ।"

"ਉਏ ਭਾਈ! ਉਹ ਮਾਂ ਮਰਗੀ ਜਿਹੜੀ ਦਹੀਂ-ਨਾ ਟੁੱਕ ਦਿੰਦੀ ਤੀ ਹੁਣ ਤਾਂ ਬਾਣੀਆਂ ਦੇ ਵੀ ਪਿਉ ਬਣੇ ਵੇ ਨੇ ਏਹ ਜੱਟ। ਭਲੇ ਵੇਲਿਆਂ 'ਚ ਗਰੀਬ-ਗੁਰਬਾ ਪਸ਼ੂ ਢਾਂਡਾ ਰੱਖ ਲੈਂਦਾ ਸੀ - ਹੁਣ ਤਾਂ ਅਗਲੇ ਰਾਹਾਂ-ਖੇੜਿਆਂ ਤੇ ਵੱਟਾਂ-ਡੌਲਾਂ 'ਤੇ ਵੀ ਕੱਖ-ਕੰਢਾ ਮਾਰਨ ਆਲੀ ਦਵਾਈ ਛਿੜਕਨ ਲੱਗਗੇ। ਪਿੰਡਾਂ ਦੇ ਗਰੀਬਾਂ ਦੀ ਜੂਨ ਤਾਂ ਥੋਡੇ ਸ਼ਹਿਰ ਆਲੇ ਗਰੀਬਾਂ ਨਾਲੋਂ ਬਾਹਲੀ ਔਖੀ ਐ ਭਾਈ।"

ਇਨ੍ਹਾਂ ਦੋਵਾਂ ਸਵਾਰੀਆਂ ਦਰਮਿਆਨ ਸ਼ੁਰੂ ਹੋਏ ਵਾਰਤਾਲਾਪ 'ਚ ਇਕ ਪੜ੍ਹਿਆ-ਲਿਖਿਆ ਪੇਂਡੂ ਕਿਸਾਨ ਸ਼ਾਮਲ ਹੋਇਆ। ਉਸ ਨੇ ਪੀਲੀਆਂ ਮੁੱਛਾਂ ਵਾਲੇ ਵਲ, ਥੋੜੀ ਔਖ ਭਰੀ ਨਜ਼ਰ ਨਾਲ ਤੱਕਦਿਆ ਕਿਹਾ- "ਉਏ! ਤੁਸੀਂ ਸਾਡੇ ਜੱਟਾਂ ਨਾਲੋਂ ਫੇਰ

ਵੀ ਸੌ ਗੁਣੇ ਚੰਗੇਓਂ ਜਿਹੜੇ ਦਿਹਾੜੀ ਕਰਕੇ ਚਾਰ ਛਿੱਲੜ ਤਾਂ ਕਮਾਅ ਲੈਨੇਓਂ। ਅਸੀਂ ਤਾਂ ਸ਼ਰਮ ਦੇ ਮਾਰੇ ਦਿਹਾੜੀ ਜਾਣ ਜੋਗਰੇ ਵੀ ਨਹੀਂ।"

ਉਹਨਾਂ ਤਿੰਨਾਂ ਦਰਮਿਆਨ ਜਿਦ-ਜਦਾਈ ਵਰਗੀ ਚਰਚਾ ਸ਼ੁਰੂ ਹੋ-ਚੁੱਕੀ ਸੀ। ਸੱਤਿਆਜੀਤ ਤੇ ਕਮਲੇਸ਼ ਦਾ ਧਿਆਨ, ਉਹਨਾਂ ਤਿੰਨਾਂ ਦਰਮਿਆਨ ਚੱਲ ਰਹੀ ਚਰਚਾ ਵੱਲ ਪੂਰੀ ਤਰ੍ਹਾਂ ਕੇਂਦਰਤ ਸੀ। ਉਹ ਤਿੰਨੇ ਆਪਣੀ-ਆਪਣੀ ਥਾਂ 'ਤੇ ਆਪਣੀ-ਆਪਣੀ ਜ਼ਿੰਦਗੀ ਨੂੰ ਇੱਕ-ਦੂਜੇ ਦੀ ਜ਼ਿੰਦਗੀ ਨਾਲੋਂ ਵਧੇਰੇ ਤੰਗੀਆਂ-ਤੁਰਛੀਆਂ ਵਾਲੀ ਸਿੱਧ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਉਹਨਾਂ 'ਚ ਚੱਲ ਰਹੀ ਚਰਚਾ ਤੋਂ ਬੇਖ਼ਬਰ, ਪੰਜਾਬ ਮੇਲ ਪੂਰੀ ਸਪੀਡ 'ਤੇ ਜਾ ਰਹੀ ਸੀ। ਪੀਲੀਆਂ ਮੁੱਛਾਂ ਵਾਲਾ ਦਲਿਤ ਮਜ਼ਦੂਰ ਅਤੇ ਪੜ੍ਹਿਆ-ਲਿਖਿਆ ਕਿਸਾਨ, ਬੁਢਲਾਡੇ ਦੇ ਰੇਲਵੇ ਸਟੇਸ਼ਨ 'ਤੇ ਰੁਕੀ ਪੰਜਾਬ ਮੇਲ 'ਚੋਂ ਉਤਰੇ। ਉਹਨਾਂ ਦੇ ਉਤਰ ਜਾਣ ਕਾਰਨ ਚਰਚਾ ਖ਼ਤਮ ਹੋ ਗਈ। ਗੱਡੀ ਫੇਰ ਚੱਲੀ।

ਸੱਤਿਆਜੀਤ ਤੇ ਕਮਲੇਸ਼, ਕਾ: ਮਾਓ-ਜੇ-ਤੁੰਗ ਦੀ ਸਿੱਖਿਆ-ਲੋਕਾਂ ਤੋਂ ਸਿੱਖੋ ਅਤੇ ਫੇਰ ਲੋਕਾਂ ਨੂੰ ਸਿਖਾਉ-ਮੁਤਾਬਿਕ, ਕੁਝ ਮਿੰਟ ਪਹਿਲਾਂ ਪੀਲੀਆਂ ਮੁੱਛਾਂ ਵਾਲੇ ਪੇਂਡੂ ਦਲਿਤ ਮਜ਼ਦੂਰ ਅਤੇ ਪੜ੍ਹੇ-ਲਿਖੇ ਗਰੀਬ ਕਿਸਾਨ ਦਰਮਿਆਨ ਹੋਈ ਚਰਚਾ ਦਾ ਵਿਸ਼ਲੇਸ਼ਣ ਕਰਨ ਲੱਗ ਪਏ ਸਨ। ਉਹ ਵਿਸ਼ਲੇਸ਼ਣ ਕਰਦੇ-ਕਰਦੇ ਇਸ ਨਤੀਜੇ 'ਤੇ ਪਹੁੰਚੇ ਕਿ ਸਾਮਰਾਜੀਆਂ ਦੀਆਂ ਦਲਾਲ ਭਾਰਤੀ ਹਾਕਮ ਜਮਾਤਾਂ ਨੇ ਹਰੇ ਇਨਕਲਾਬ ਦੇ ਨਾਂ ਹੇਠ, ਪੰਜਾਬ ਦੀ ਖੇਤੀ ਦਾ ਜੋ ਆਧੁਨਿਕੀਕਰਨ ਕੀਤਾ ਹੈ, ਉਸ ਨਾਲ ਪੰਜਾਬ ਦੇ ਜਮਾਤੀ ਸਮਾਜ 'ਚ, ਦੂਸਰੇ ਸੂਬਿਆਂ ਦੇ ਜਮਾਤੀ ਸਮਾਜਾਂ ਨਾਲੋਂ ਕਾਫ਼ੀ ਜ਼ਿਆਦਾ ਟੁੱਟ-ਭੱਜ ਹੋਈ ਹੈ। ਇਸ ਲਈ ਆਰਥਕ, ਰਾਜਨੀਤਕ ਅਤੇ ਸਮਾਜਿਕ ਪੱਖੋਂ ਪੰਜਾਬ 'ਚ ਹੋਈਆਂ ਵੱਡੀਆਂ ਤਬਦੀਲੀਆਂ ਦਾ ਪਾਰਟੀ ਵੱਲੋਂ ਵਿਸ਼ਲੇਸ਼ਣ ਕਰਨਾ ਬਹੁਤ ਜ਼ਰੂਰੀ ਹੈ। ਫੇਰ ਹੀ ਪੰਜਾਬ 'ਚ ਪਾਰਟੀ ਪ੍ਰੋਗਰਾਮ ਸਹੀ ਰੂਪ 'ਚ ਲਾਗੂ ਕੀਤਾ ਜਾ ਸਕਦਾ ਹੈ ਅਤੇ ਪੰਜਾਬ 'ਚ ਪਾਰਟੀ ਦਾ ਕੰਮ ਵਿਕਾਸ ਕਰ ਸਕਦਾ ਹੈ। ਪੰਜਾਬ ਮੇਲ ਮਾਨਸਾ ਦੇ ਰੇਲਵੇ ਸਟੇਸ਼ਨ ਵੱਲ ਵਧ ਰਹੀ ਸੀ। ਕੁਝ ਹੀ ਮਿੰਟਾਂ 'ਚ ਸੱਤਿਆਜੀਤ ਨੂੰ ਖਿੜਕੀ ਦੇ ਸ਼ੀਸ਼ੇ ਵਿਚਦੀ, ਲਾਇਨ ਦੇ ਨਾਲ ਵਾਲੇ ਕੱਚੇ ਰਾਹੇ-ਰਾਹ ਮਾਨਸਾ ਸ਼ਹਿਰ ਦੇ ਕੁਝ ਸ਼ਹਿਰੀ ਸੈਰ ਲਈ ਜਾਂਦੇ ਨਜ਼ਰ ਆਉਣ ਲੱਗੇ।

"ਸਟੇਸ਼ਨ ਆਉਣ ਵਾਲੈ ਐ ਕਮਲੇਸ਼ ਆਪਣਾ ਵੀ"

"ਅੱਛਾ!" ਕਮਲੇਸ਼ ਕੁਝ ਯਾਦ ਆਉਣ 'ਤੇ ਬੋਲਣ ਲੱਗੀ "ਜ਼ਾਬਤੇ ਪੱਖੋਂ ਮੇਰਾ ਤੁਹਾਡੇ ਨਾਲ ਮੀਟਿੰਗ ਵਾਲੀ ਜਗ੍ਹਾ 'ਤੇ ਜਾਣਾ ਤਾਂ ਠੀਕ ਨਹੀਂ ਰਹੇਗਾ। ਦੂਸਰੇ ਗਰੁੱਪਾਂ ਦੇ ਨਮਾਇੰਦੇ ਮਾਈਂਡ ਕਰਨਗੇ" ਕਮਲੇਸ਼ ਦੀ ਇਹ ਗੱਲ ਸੱਤਿਆਜੀਤ ਨੂੰ ਵੀ ਦਰੁਸਤ ਲੱਗੀ। ਸੱਤਿਆਜੀਤ ਕਮਿਊਨਿਸਟ ਇਨਕਲਾਬੀ ਗਰੁੱਪਾਂ ਦੇ ਨੁਮਾਇੰਦਿਆਂ ਦੀ, ਸਾਂਝੀ ਕਿਸਾਨ-ਫਰੈਕਸ਼ਨ ਦੀ ਮੀਟਿੰਗ 'ਚ ਜਾ ਰਹਿਆ ਸੀ। ਮੀਟਿੰਗ 'ਚ ਗਰੁੱਪਾਂ ਵਲੋਂ ਭੇਜੇ ਗਏ ਨਮਾਇੰਦੇ ਹੀ ਸ਼ਾਮਲ ਹੋ ਸਕਦੇ ਸਨ। ਇਸ ਲਈ ਸੱਤਿਆਜੀਤ ਨੂੰ ਕਮਲੇਸ਼ ਦੇ ਇਕੱਲੀ ਰਹਿਣ ਦਾ ਫ਼ਿਕਰ ਲੱਗਿਆ,

"ਫੇਰ ਇੰਨਾ ਸਮਾਂ ਤੁਸੀਂ ਇਕੱਲੇ ਕਿੱਥੇ ਠਹਿਰੋਗੇ?"

"ਐਮ ਫਿਲ ਕਰਨ ਸਮੇਂ ਦੀ, ਮੇਰੀ ਇੱਕ ਸਹੇਲੀ ਹਰਮੀਤ ਇਸੇ ਸ਼ਹਿਰ ਵਿਆਹੀ ਹੋਈ ਐ। ਮੈਂ ਉਸਦੇ ਘਰ ਪਹਿਲਾਂ ਵੀ ਇੱਕ-ਦੋ ਵਾਰ ਗਈ ਆਂ। ਮੈਂ ਉਸ ਦੇ ਘਰ



ਚਲੀ ਜਾਵਾਂਗੀ, ਬੜੀ ਅੱਛੀ ਨੇਚਰ ਐ ਉਸਦੀ" ਸੱਤਿਆਜੀਤ ਨੂੰ ਵੀ ਕਮਲੇਸ਼ ਦੀ ਗੱਲ ਠੀਕ ਲੱਗੀ। ਉਹਨਾਂ ਨੇ ਮੁੜ ਸ਼ਾਮ ਦੇ ਚਾਰ ਵਜੇ, ਮਾਨਸਾ ਦੇ ਬਸ ਸਟੈਂਡ 'ਤੇ ਮਿਲਣ ਦਾ ਸਮਾਂ ਨਿਸਚਤ ਕੀਤਾ ਅਤੇ ਫੇਰ ਉਹ ਦੋਵੇਂ ਰੇਲਵੇ ਸਟੇਸ਼ਨ 'ਤੇ ਗੱਡੀਉਂ ਉਤਰਕੇ ਆਪੋ ਆਪਣੇ ਰਾਹ ਤੁਰ ਗਏ।

ਫਿਰ ਸ਼ਾਮ ਨੂੰ ਚਾਰ ਵਜੇ, ਮਿਥੇ ਸਮੇਂ 'ਤੇ ਉਹ ਬਸ ਅੱਡੇ 'ਤੇ ਇੱਕ-ਦੂਜੇ ਨੂੰ ਮਿਲੇ। ਉੱਥੋਂ ਉਹਨਾਂ ਨੇ ਕਿਸੇ ਨੇੜਲੇ ਪਿੰਡ ਜਾਣ ਲਈ ਤਿੰਨ ਪਹੀਆਂ ਵਾਲਾ ਟੈਂਪੂ ਫੜਿਆ। ਟੈਂਪੂ 'ਚ ਔਰਤ-ਸਵਾਰੀਆਂ ਨੂੰ ਤਾਂ ਬੈਠਣ ਲਈ ਸੀਟਾਂ ਮਿਲ ਗਈਆਂ ਸਨ। ਪਰ ਮਰਦ-ਸਵਾਰੀਆਂ ਟੈਂਪੂ ਦੀ ਛੱਤ 'ਤੇ ਬੈਠਣ ਦੇ ਨਾਲ-ਨਾਲ ਟੈਂਪੂ ਦੀ ਪਿਛਲੀ ਅਤੇ ਆਸੇ-ਪਾਸੇ ਵਾਲੀ ਥਾਂ 'ਤੇ ਲਮਕਣ ਦੀ ਹਾਲਤ 'ਚ ਖੜ੍ਹੀਆਂ ਸਨ। ਖੜਨ ਲਈ ਥਾਂ ਥੋੜੀ ਮਿਲ੍ਹਣ ਕਾਰਨ, ਸੱਤਿਆਜੀਤ ਖੱਬਾ ਪੈਰ ਆਪਣੇ ਸੱਜੇ ਪੈਰ 'ਤੇ ਰੱਖਿਆ ਹੋਣ ਕਾਰਨ ਇੱਕ-ਤਰ੍ਹਾਂ ਇੱਕ ਪੈਰ ਦੇ ਭਾਰ ਹੀ ਖੜ੍ਹਾ ਸੀ। ਮੁਸ਼ਕਲ ਨਾਲ ਖੜੇ ਸੱਤਿਆਜੀਤ ਨੂੰ ਸੁਖ ਦਾ ਸਾਹ ਉਦੋਂ ਮਿਲਿਆ ਜਦ ਟੈਂਪੂ ਰੁਕਿਆ ਅਤੇ ਉਹ ਟੈਂਪੂ 'ਤੋਂ ਹੇਠਾਂ ਉਤਰਿਆ। ਉਹ ਤੇ ਕਮਲੇਸ਼ ਡੇਢ-ਕੁ ਮੀਲ ਦੀ ਵਿੱਥ 'ਤੇ ਨਜ਼ਰ ਆ ਰਹੇ ਪਿੰਡ ਪਹੁੰਚਣ ਲਈ, ਗੋਡੇ-ਗੋਡੇ ਉੱਚੀ ਤਾਰੇ-ਮੀਰੇ ਦੀ ਫਸਲ ਵਿਚਦੀ ਜਾਂਦੀ ਡੰਡੀ-ਡੰਡੀ ਤੁਰੇ। ਕਮਲੇਸ਼ ਨੇ ਆਪਣੇ ਸੱਜੇ ਹੱਥ ਵਿਚਲਾ ਭਾਰਾ ਬੈਗ, ਖੱਬੇ ਹੱਥ 'ਚ ਲੈਂਦੀ ਨੇ ਸੱਤਿਆਜੀਤ ਕੋਲੋਂ ਪੁੱਛਿਆ,

"ਅੱਛਾ-ਕਾਮਰੇਡ! ਫੇਰ ਅੱਜ ਦੀ ਮੀਟਿੰਗ ਕਿਵੇਂ ਰਹੀ?"

"ਅੱਜ ਦੀ ਮੀਟਿੰਗ 'ਚ ਕਮਲੇਸ਼ ਜੀ! ਕਿਸਾਨ ਲਹਿਰ ਨੂੰ ਨਵ ਜਮਹੂਰੀ ਇਨਕਲਾਬ ਦੀ ਸੇਵਾ 'ਚ ਭੁਗਤਾਉਣ ਦਾ ਅਜੰਡਾ ਖਾਸਾ ਜ਼ਿਆਦਾ ਡਿਸਕਸ ਹੋਇਆ।"

"ਜੇ ਕਿਸਾਨ-ਲਹਿਰ, ਪਾਰਟੀ ਲੋਕ-ਸੈਨਾ ਤੇ ਸਾਂਝੇ ਮੋਰਚੇ ਨੂੰ ਮਜ਼ਬੂਤ ਕਰਨ 'ਚ ਸਹਾਈ ਹੋਵੇ ਤਾਂ ਫੇਰ ਈ ਠੀਕ ਐ"

"ਇਕੱਲੀ ਕਿਸਾਨ ਲਹਿਰ ਦਾ ਸਵਾਲ ਨਹੀਂ ਬਿਮਲ! ਜੇ ਕੋਈ ਵੀ ਲੋਕ-ਲਹਿਰ ਏਹਨਾਂ ਤਿੰਨੇ ਜਾਦੂਮਈ ਹਥਿਆਰਾਂ ਨੂੰ ਪੈਦਾ ਕਰਨ ਤੇ ਮਜ਼ਬੂਤ ਕਰਨ 'ਚ ਸਹਾਈ ਨਹੀਂ ਹੁੰਦੀ ਤਾਂ ਉਹ ਲਹਿਰ ਦਾ ਨਤੀਜਾ ਆਟੋਮੈਟੀਕਲੀ ਨਿਰੋਲ ਆਰਥਕਵਾਦ 'ਚ ਹੀ ਨਿੱਕਲਦੇ ਐ।"

"ਕਮਿਊਨਿਸਟ ਇਨਕਲਾਬੀ ਤਾਂ ਜਨਤਕ-ਜਥੇਬੰਦੀਆਂ ਬਣਾਉਂਦੇ ਹੀ ਇਹਨਾਂ ਤਿੰਨੇ ਜਾਦੂਮਈ ਹਥਿਆਰਾਂ ਦੀ ਸੇਵਾ ਲਈ ਐ।"

"ਪਰ ਸ਼ਰਮਾ ਜੀ! ਮੈਨੂੰ ਤਾਂ ਅੱਜ ਪੰਜਾਬ ਦੇ ਕਈ ਕਮਿਊਨਿਸਟ ਇਨਕਲਾਬੀ ਗਰੁੱਪਾਂ ਦੀਆਂ ਜਨਤਕ-ਜਥੇਬੰਦੀਆਂ ਦਾ ਰੋਲ ਵੀ ਆਰਥਕਵਾਦੀ ਲੱਗ ਰਹਿਐ?"

"ਤੁਸੀਂ ਸਹੀ ਆਖ ਰਹੇ ਹੋ, ਪਰ ਕਈਆਂ ਦਾ ਨਹੀਂ ਤਕਰੀਬਨ ਸਾਰੇ ਇਨਕਲਾਬੀ ਗਰੁੱਪਾਂ ਨੂੰ ਉਨੀ-ਇੱਕੀ ਦੇ ਫਰਕ ਨਾਲ ਆਰਥਕਵਾਦੀ-ਰੁਝਾਨ ਦਾ ਸਾਹਮਣਾ ਕਰਨਾ ਪਏ ਰਹਿਐ। ਮੈਨੂੰ ਤਾਂ ਅੱਜ ਆਪਣੀ ਪੀੜ੍ਹੀ ਥੱਲੇ ਵੀ ਸੋਟਾ ਫੇਰਨ ਦੀ ਜ਼ਰੂਰਤ ਮਹਿਸੂਸ ਹੋ ਰਹੀਐ।"

ਉਹ ਦੋਵੇਂ ਅਜਿਹੀਆਂ ਗੱਲਾਂ ਕਰਦੇ-ਕਰਦੇ ਤਾਰੇ ਮੀਰੇ ਦੇ ਖੇਤ ਵਿਚਲੀ ਡੰਡੀ-ਡੰਡੀ ਤੁਰੇ ਜਾ ਰਹੇ ਸਨ। ਤਾਰੇਮੀਰੇ ਦੀਆਂ ਫਲੀਆਂ ਵਿਚਲੇ ਕੱਚੇ ਦਾਣਿਆਂ ਦੀ ਕੜੱਤਣ, ਚਾਰੇ ਪਾਸੇ ਪਸਰ ਰਹੇ ਹਨੇਰੇ ਅੰਦਰ ਰੁਮਕਦੀ ਹਵਾ 'ਚ ਘੁਲੀ ਹੋਈ ਸੀ

ਅਤੇ ਉਹ ਕੜੱਤਣ ਬੇਮਲੂਮੀ ਉਹਨਾਂ ਦੀਆਂ ਅੱਖਾਂ ਨੂੰ ਵੀ ਮਹਿਸੂਸ ਹੋ ਰਹੀ ਸੀ।

## ਬੱਤੀ

"ਔਹ, ਸਾਮ੍ਹਣੀਆਂ ਕੋਠੀਆਂ ਵਾਲੀ ਜਗਾਅ ਦੇ ਪਿਛਲੇ ਪਾਸੇ ਨੂੰ, ਆਪਣਾ ਅੰਗੂਰਾਂ ਦਾ ਬਾਗ ਹੁੰਦਾ ਤੀ। ਓਦੋਂ ਤਾਂ ਕੋਠੀਆਂ ਵਾਲੀ ਜਗ੍ਹਾ 'ਤੇ ਝਾੜ ਬੂਟ ਹੀ ਹੁੰਦੀ ਤੀ। ਚਾਲੀ-ਪੰਤਾਲੀ ਵਰ੍ਹੇ ਪਹਿਲਾਂ ਦੀਆਂ ਗੱਲਾਂ ਨੇ।"

ਸੱਤਿਆਜੀਤ ਨੇ, ਮੂੰਹ-ਹਨੇਰਾ ਹੋਣ ਕਾਰਨ ਰੇਲਵੇ ਲਾਇਨ ਧਿਆਨ ਨਾਲ ਪਾਰ ਕਰਦਿਆਂ ਅਤੇ ਬਿਜਲੀ ਦੀ ਰੋਸ਼ਨੀ ਨਾਲ ਜਗ-ਮਗਾਅ ਰਹੀਆਂ ਕੋਠੀਆਂ ਵੱਲ ਮੁਸਕਰਾਕੇ ਤਕਦਿਆਂ, ਆਪਣੇ ਬਰਾਬਰ ਤੁਰ ਰਹੀ ਕਮਲੇਸ਼ ਨੂੰ ਦੱਸਿਆ। ਮੋੜਵੇਂ ਰੂਪ 'ਚ ਮਸਕਰਾਉਂਦੀ ਕਮਲੇਸ਼ ਮਖੌਲੀਆ ਅੰਦਾਜ਼ 'ਚ ਪੁੱਛਣ ਲੱਗੀ,

"ਫੇਰ ਤਾਂ ਮਾਲੀ ਦੇ ਤੁਰ ਜਾਣ ਬਾਅਦ ਬਾਗ ਵੀ ਉਜੜ ਗਿਆ ਹੋਊ?" ਕਮਲੇਸ਼ ਦੇ ਮਖੌਲੀਆਂ ਸਵਾਲ ਦੇ ਜਵਾਬ 'ਚ ਸੱਤਿਆਜੀਤ ਹਕੀਕਤ-ਭਰਪੂਰ ਜਵਾਬ ਦਿੰਦਾ ਬੋਲਣ ਲੱਗਿਆ,

"ਮਾਲੀ ਨੇ ਤੁਰ-ਕੇ ਜੋ ਬੂਟੇ ਲਾਏ ਨੇ। ਉਹਨਾਂ ਬੂਟਿਆਂ ਦੇ ਫੁੱਲਾਂ ਦੀ ਖੁਸ਼ਬੋ ਅੱਜ ਮਾਲੀ ਦੇ ਨਾਲ-ਨਾਲ ਤੁਰੀ ਜਾ ਰਹੀ ਐ।"

ਉਸਦਾ ਇਹ ਜਵਾਬ ਸੁਣਕੇ ਕਮਲੇਸ਼ ਮਨ ਹੀ ਮਨ 'ਚ ਖੁਸ਼ ਹੋਈ। ਉਹ ਖੁਸ਼ੀ ਵਾਲੇ ਰੌਅ 'ਚ, ਮਨ ਆਈਆਂ ਗੱਲਾਂ ਕਰਦੇ, ਮਧਵਰਗੀ ਲੋਕਾਂ ਦੀ ਬਸਤੀ ਵਿਚਦੀ ਲੰਘਣ ਲੱਗੇ। ਗੁਪਤਤਾ ਨੂੰ ਧਿਆਨ 'ਚ ਰੱਖਦਿਆਂ, ਉਹ ਰਾਧੇ ਰਾਮ ਕੇ ਘਰ ਨੂੰ ਸਿੱਧੇ ਜਾਣ ਦੀ ਬਿਜਾਏ ਦੋ-ਢਾਈ ਸੌ ਕਰਮਾਂ ਦਾ ਵਿੰਗ ਪਾ ਕੇ, ਉਹਨਾਂ ਦੇ ਘਰ ਪਹੁੰਚੇ।

ਰਾਧੇ ਰਾਮ ਤੇ ਉਸ ਦਾ ਸਾਰਾ ਪਰਿਵਾਰ, ਉਹਨਾਂ ਨੂੰ ਖੁਸ਼ੀ-ਖੁਸ਼ੀ ਮਿਲੇ। ਰਾਧੇ ਰਾਮ ਦੀ ਪਤਨੀ ਸਵਿੱਤਰੀ ਨੇ ਆਪਣੀ ਸਾਲ-ਸਵਾ ਸਾਲ ਦੀ ਪੋਤਰੀ ਗੋਦੀ ਚੁੱਕੀ ਹੋਈ ਸੀ। ਉਸ ਨੇ ਝਟਪਟ ਪੋਤੀ, ਰੋਟੀਆਂ ਪਕਾ ਰਹੀ ਆਪਣੀ ਨੂੰਹ ਦੀ ਬੁਕਲ 'ਚ ਪਾਈ। ਉਹ ਆਪ ਸੱਤਿਆਜੀਤ ਤੇ ਕਮਲੇਸ਼ ਨੂੰ, ਆਪਣੇ ਵਾਲੇ ਕਮਰੇ 'ਚ ਲੈਕੇ ਗਈ। ਰਾਧੇ ਰਾਮ ਵੀ ਉਹਨਾਂ ਕੋਲ ਆ-ਕੇ ਬੈਠ ਗਿਆ। ਉਹਨਾਂ ਚਾਰਾਂ ਦਰਮਿਆਨ ਸੱਤਿਆਜੀਤ ਕੇ ਪਰਿਵਾਰ ਬਾਰੇ ਗੱਲਾਂ ਹੋਣ ਲੱਗੀਆਂ। ਗੱਲ ਦਾ ਵਿਸ਼ਾ ਸੱਤਿਆਜੀਤ ਦਾ ਭਰਾ ਪਛਮਣ ਬਣਿਆ ਹੋਇਆ ਸੀ। ਸਵਿੱਤਰੀ ਨੇ ਉਹਨਾਂ ਨੂੰ ਦੱਸਿਆ ਕਿ ਪਛਮਣ ਨੇ ਬਾਪੂ ਭਗਵਾਨ ਸਿੰਘ ਦੇ ਬੁਢਾਪੇ ਦਾ ਲਾਹਾ ਲੈਕੇ, ਜਦੋਂ ਦਾ ਸੱਤਿਆਜੀਤ ਦਾ ਘਰ ਤੇ ਜ਼ਮੀਨ ਵਿਚੋਂ ਬਣਦਾ ਹਿੱਸਾ, ਆਪਣੇ ਨਾਂ ਕਰਵਾਉਣ ਦੀ ਕਰਤੂਤ ਕੀਤੀ ਹੈ ਉਦੋਂ ਤੋਂ ਮੁਹੱਲੇ ਦੇ ਬਹੁਤੇ ਲੋਕ ਪਛਮਣ ਨੂੰ ਘ੍ਰਿਣਾ ਦੀ ਨਜ਼ਰ ਨਾਲ ਦੇਖਣ ਲੱਗ ਪਏ ਹਨ। ਉਹਨਾਂ ਦਰਮਿਆਨ ਹਾਲੇ ਪਛਮਣ ਬਾਰੇ ਹੀ ਗਲ ਚੱਲ ਰਹੀ ਸੀ ਕਿ ਇੰਨੇ ਨੂੰ ਰਾਧੇ ਰਾਮ ਵੀ ਉਹਨਾਂ ਦਰਮਿਆਨ ਚੱਲ ਰਹੀ ਗਲ 'ਚ ਆ ਸ਼ਾਮਲ ਹੋਇਆ। ਚੱਲਦੀ ਗੱਲ ਦਾ ਵਿਸ਼ਾ ਬਦਲਦੀ ਸਵਿੱਤਰੀ ਨੇ ਸੱਤਿਆਜੀਤ ਤੋਂ ਪੁੱਛਿਆ,

"ਸੱਚ ਜੀਤ! ਬਠਿੰਡੇ ਵਾਲੇ ਪਰੋਫੈਸਰ ਸੱਜਣ ਦਾ ਕੀ ਹਾਲ ਐ ਅੱਜ ਕੱਲ?"

"ਵਧੀਆ ਹਾਲ ਐ ਉਹਦਾ ਸਵਿੱਤਰੀ! ਨਾਗਾਰੈਡੀ ਗਰੁੱਪ ਸੱਜਣ ਹੋਰਾਂ ਦਾ



ਹੀ ਐ..." ਉਹਨਾਂ ਦਰਮਿਆਨ ਪ੍ਰੋ: ਸੱਜਣ ਬਾਰੇ ਸ਼ੁਰੂ ਹੋਈ ਗੱਲ ਹੋਰ ਦੋ-ਢਾਈ ਚੱਲਦੀ ਰਹੀ। ਫੇਰ ਸਵਿੱਤਰੀ ਸੱਤਿਆਜੀਤ ਕੋਲੋਂ ਬੰਤ ਰਾਏਪੁਰ ਬਾਰੇ ਪੁੱਛਣ ਲੱ ਕਿਉਂਕਿ ਬੰਤ ਰਾਏਪੁਰ ਸ਼ੁਰੂ ਸ਼ੁਰੂ 'ਚ ਪ੍ਰੋ: ਸੱਜਣ ਹੋਰਾਂ ਨਾਲ ਉਹਨਾਂ ਦੇ ਘਰ ਆਉਂਦਾ ਰਹਿਆ ਸੀ। ਪੁਰਾਣੇ ਕਾਮਰੇਡਾਂ ਬਾਰੇ ਜਾਣਕਾਰੀ ਲੈਣ ਲਈ ਸਵਿੱਤਰੀ ਵਧੇਰੇ ਰੁਚਿਤ ਸੀ। ਰੁਚਿਤ ਕਿਉਂ ਸੀ? ਇਸ ਦਾ ਸਵਿੱਤਰੀ ਨੂੰ ਆਪ ਵੀ ਪਤਾ ਨਹੀਂ ਸੀ। ਸੱਤਿਆਜੀਤ ਨੇ ਜਦ ਉਸਦੇ ਸਵਾਲ ਦੇ ਜਵਾਬ 'ਚ ਦੱਸਿਆ ਕਿ ਬੰਤ ਰਾਇਪੁਰੀ ਤਾਂ ਖਾਲਿਸਤਾਨੀਆਂ ਹੱਥੋਂ ਕਈ ਵਰ੍ਹੇ ਪਹਿਲਾਂ ਮਾਰਿਆ ਗਿਆ ਸੀ ਤਾਂ ਇਹ ਸੁਣਕੇ ਸਵਿੱਤਰੀ ਦੇ ਝੁਰੜੀਆਂ ਵਾਲੇ ਮੂੰਹ 'ਤੇ ਅਤੇ ਐਨਕ ਹੇਠਲੀਆਂ ਅੱਖਾਂ 'ਚ ਦੁੱਖ ਝਲਕ ਆਇਆ ਸੀ। ਉਹ ਹਾਲੇ ਬੰਤ ਰਾਏਪਰ ਬਾਰੇ ਗੱਲ ਕਰ ਹੀ ਰਹੇ ਸਨ ਕਿ ਇੰਨੇ ਨੂੰ ਸਵਿੱਤਰੀ ਦੀ ਨੂੰਹ ਖਾਣਾ ਲੈਕੇ ਆਈ। ਉਹਨਾਂ ਸਾਰਿਆਂ ਨੇ ਇਕੱਠਿਆਂ ਖਾਣਾ ਖਾਧਾ। ਰਾਧੇ ਰਾਮ ਨੇ ਆਪਣੇ ਪੁੱਤਰ ਨੂੰ ਆਵਾਜ਼ ਮਾਰਦਿਆਂ ਕਿਹਾ, "ਬੇਟਾ ਰਾਮ! ਕਾਰ ਤਾਂ ਬਾਹਰ ਕੱਢ" ਉਸ ਦੀ ਇਹ ਗੱਲ ਸੁਣ ਕੇ ਸਵਿੱਤਰੀ ਨੇ ਪੁੱਛਿਆ "ਕਿਵੇਂ ਕਿਤੇ ਜਾਣੈ?" "ਹਾਂ! ਮੈਂ ਤੇ ਜੀਤ ਨੇ ਅਗਾਂਹਾ ਕੰਮ ਜਾਕੇ ਆਉਣਾ।"

"ਜੀਤ ਤੇ ਕਮਲੇਸ਼ ਨੂੰ ਤਾਂ ਮੈ ਜਾਣ ਨੀ ਦਿੰਦੀ। ਐਨੇ ਚਿਰ ਮਗਰੋਂ ਆਏ ਨੇ ਏਹ" ਸਵਿੱਤਰੀ ਦੇ ਜਵਾਬ 'ਚ ਬੋਲਦੇ ਸੱਤਿਆਜੀਤ ਨੇ ਕਿਹਾ,

"ਬਈ-ਸਵਿੱਤਰੀ! ਤੇਰੇ ਕੋਲੇ ਕਮਲੇਸ਼ ਰਹੂਗੀ।"

"ਤੁਸੀਂ ਨੀ ਰਹਿਣਾ?"

"ਫੇਰ ਕਿਤੇ ਰਹੂੰਗਾ। ਤੂੰ ਤੇ ਕਮਲੇਸ਼ ਕਰੋ ਅੱਜ ਰਾਤ ਨੂੰ ਦਿਲ ਖੋਲ੍ਹਕੇ ਗੱਲਾਂ-ਬਾਤਾਂ।"

ਰਾਮ ਨੇ ਕਾਰ ਬਾਹਰ ਕੱਢ ਲਈ ਸੀ। ਰਾਧੇ ਰਾਮ ਤੇ ਸੱਤਿਆਜੀਤ ਕਾਰ 'ਚ ਬੈਠੇ। ਰਾਮ ਨੇ ਸਟਾਰਟ ਖੜੀ ਕਾਰ ਗੇਅਰ 'ਚ ਪਾ-ਕੇ ਤੋਰੀ। ਕੁਝ ਮਿੰਟਾਂ 'ਚ ਹੀ ਕਾਰ ਸ਼ਹਿਰ ਦੀਆਂ ਰੋਸ਼ਨੀਆਂ ਨੂੰ ਪਿੱਛੇ ਛੱਡ ਕੇ, ਜੀ ਟੀ ਰੋਡ 'ਤੇ ਚੜ੍ਹੀ। ਤਕਰੀਬਨ ਪੌਣੇ ਘੰਟੇ 'ਚ ਕਾਰ, ਲੌਂਗੋਵਾਲ ਪਿੰਡ ਦੀ ਫਿਰਨੀ 'ਤੇ ਜਾ-ਕੇ ਰੁਕੀ। ਸੱਤਿਆਜੀਤ ਤੇ ਰਾਧੇ ਰਾਮ ਕਾਰ 'ਚੋਂ ਹੇਠਾਂ ਉਤਰੇ। ਰਾਮ ਨੇ ਕਾਰ ਵਾਪਿਸ ਮੋੜੀ। ਉਹ ਦੋਵੇਂ ਹਨੇਰੇ ਨਾਲ ਭਰੀ ਬੀਹੀ ਵਿਚਦੀ ਤੁਰਦੇ, ਬਚਨ ਕੇ ਬੀਹੀ ਉਤਲੇ ਬੂਹੇ ਦੇ ਗੇਟ ਮੂਹਰੇ ਪਹੁੰਚੇ। ਰਾਧੇ ਰਾਮ ਨੇ ਗੇਟ ਨੂੰ ਥੋੜ੍ਹਾ ਜਿਹਾ ਅੰਦਰ ਨੂੰ ਧਕਿਆ। ਅੰਦਰੋਂ ਬੰਦ ਕਰਨ ਦੀ ਥਾਂ ਉਂਝ ਭੇੜਿਆ ਹੋਇਆ ਗੇਟ ਖੁੱਲ੍ਹਿਆ। ਉਹ ਅੰਦਰ ਲੰਘੇ। ਰਾਧੇ ਰਾਮ ਨੇ ਮੁੜ ਗੇਟ ਬੰਦ ਕਰਕੇ ਗੇਟ ਦਾ ਅਰਲ ਅੜਾਇਆ। ਘਰ ਦੇ ਖੁਲ੍ਹੇ-ਡੁਲ੍ਹੇ ਵਿਹੜੇ, ਰਸੋਈ ਤੇ ਚੁਬਾਰੇ ਦੀਆਂ ਲਾਇਟਾਂ ਜਗ ਰਹੀਆਂ ਸਨ। ਪਰ ਘਰ 'ਚ ਚੁਪ ਪਸਰੀ ਹੋਈ ਸੀ ਕਿਉਂਕਿ ਬਚਨ ਦੇ ਦੋਵੇਂ ਪੁੱਤਰ, ਨੂੰਹਾਂ ਤੇ ਪੋਤਰੇ-ਪੋਤਰੀਆਂ ਵਰਾਂਡੇ 'ਚ ਲਾਇਨ-ਵਾਰ ਡਹੇ ਮੰਜਿਆਂ 'ਤੇ ਪਏ ਸਨ। ਜਿਨ੍ਹਾਂ ਵਿਚੋਂ ਕਈ ਸੌਂ ਚੁੱਕੇ ਸਨ ਤੇ ਕਈ ਅਧ-ਸੁੱਤੇ ਪਏ ਸਨ। ਬਚਨ ਤੇ ਬਚਨ ਦੀ ਪਤਨੀ ਬਸੰਤ ਕੁਰ ਰਸੋਈ 'ਚ ਬੈਠੇ, ਸੱਤਿਆਜੀਤ ਹੋਰਾਂ ਦੀ ਉਡੀਕ ਕਰ ਰਹੇ ਸਨ। ਗੇਟ ਖੜਕਣ ਦੇ ਨਾਲ ਹੀ ਬਚਨ ਉਠਕੇ ਬਾਹਰ ਆ ਗਿਆ ਸੀ। ਬਸੰਤ ਕੁਰ ਰਸੋਈ ਦੇ ਬੂਹੇ 'ਚ ਖੜ੍ਹ ਗਈ ਸੀ। ਵਿਹੜੇ 'ਚ ਖੜੇ ਫੋਰਡ ਟਰੈਕਟਰ-ਟਰਾਲੀ ਕੋਲ ਆਏ, ਸੱਤਿਆਜੀਤ ਅਤੇ ਰਾਧੇ ਰਾਮ ਹੋਰਾਂ ਨੂੰ ਬਚਨ ਅਪਣੱਤ ਨਾਲ ਮਿਲਿਆ। ਉਸ ਨੇ ਸੱਤਿਆਜੀਤ ਨਾਲ ਹੱਥ ਮਿਲਾਉਂਦੇ ਨੇ ਰਸੋਈ ਦੇ ਬੂਹੇ 'ਚ ਖੜੀ ਆਪਣੀ ਪਤਨੀ ਬਸੰਤ ਕੁਰ ਨੂੰ ਕਿਹਾ,

"ਲੈ ਆਗਿਆ!...ਨਿੱਤ ਪੁੱਛਦੀ ਰਹਿੰਦੀ ਤੀ ਕਦੋਂ ਆਊਗਾ ਜੀਤ-ਕਦੋਂ ਆਊਗਾ ਜੀਤ। ਚੋਲਾ ਤੇਲ-ਤੂਲ ਹੁਣ।"

"ਏਹ ਤਾਂ ਉਈਂ ਕਿਸੇ ਭੌਰੇ 'ਚ ਉਤਰ ਗਿਆ।"

"ਜਨਤਾ ਦਾ ਜੰਗਲ ਬਸੰਤ ਕੁਰੇ ਬੜਾ ਸੰਘਣੈਂ" ਸੱਤਿਆਜੀਤ ਨੇ ਬਸੰਤ ਕੁਰ ਵਲੋਂ ਬੁਲਾਈ "ਸਾਸਰੀਕਾਲ" ਦਾ ਜਵਾਬ ਸਤਿ ਸ੍ਰੀ ਅਕਾਲ 'ਚ ਦਿੱਤਾ। ਰਾਧੇ ਰਾਮ ਚੁਬਾਰੇ 'ਚ ਜਾਣ ਲਈ-ਪੌੜੀ ਵੱਲ ਜਾਂਦਾ ਬੋਲਿਆ,

"ਚੰਗਾ! ਭਾਈ! ਜੀਤ ਸਿਆਂ! ਕਰ-ਲੈ ਭਰਜਾਈ ਨਾਲ ਚੋਹਲ-ਮੋਹਲ। ਬਾਹਲੇ ਚਿਰ ਪਿੱਛੋਂ ਮਿਲੇਓਂ ਨਾ ਤੁਸੀਂ ਦੋਵੇਂ ਦਿਉਰ-ਭਰਜਾਈ।"

"ਪੰਡਤਾ! ਪ੍ਰਸਾਦੇ ਛਕ-ਕੇ ਵਗਜੀਂ 'ਤਾਹਾਂ।"

"ਅਸੀਂ ਤਾਂ ਪ੍ਰਸ਼ਾਦੇ ਛਕਕੇ ਆਏ ਆਂ ਬਚਨ" ਪੌੜੀਆਂ ਚੜ੍ਹਦੇ ਰਾਧੇ ਰਾਮ ਨੇ ਜਵਾਬ ਦਿੱਤਾ। ਬਚਨ ਤੇ ਬਸੰਤ ਕੁਰ ਸੱਤਿਆਜੀਤ ਨੂੰ ਰਸੋਈ 'ਚ ਲੈਕੇ ਗਏ। ਉਹ ਰਸੋਈ 'ਚ ਪਈਆਂ ਲੱਕੜ ਦੀਆਂ ਪਟੜੀਆਂ 'ਤੇ ਬੈਠੇ। ਬਸੰਤ ਕੁਰ ਨੇ ਦੁੱਧ ਵਾਲਾ ਗਲਾਸ ਸੱਤਿਆਜੀਤ ਨੂੰ ਫੜਾਉਂਦੀ ਨੇ ਪੁੱਛਿਆ, "ਹੋਰ ਜੀਤ ਸਿਆਂ! ਦੇਹ ਤਾਂ ਤੰਦਰੁਸਤ ਰਹਿੰਦੀ ਐ ਤੇਰੀ?"

"ਬਸ ਬਸੰਤ ਕੁਰੇ! ਜੀਤ ਸਿਉਂ ਨੂੰ, ਥੋੜਾ ਜਾ ਉੱਚਾ ਸੁਣਨ ਲੱਗ ਗਿਆ...ਥੋੜਾ-ਜੀ ਨਿਗ੍ਹਾ ਘਟਗੀ। ਥੋੜੀ-ਜੀ ਗੋਡਿਆਂ ਦੀ ਤਕਲੀਫ ਰਹਿੰਦੀ ਐ..." ਬਚਨ ਮਖੌਲੀਆ ਅੰਦਾਜ਼ 'ਚ ਬੋਲਦਾ-ਬੋਲਦਾ ਬੋਲਿਆ..."ਹੈ-ਊਂ ਜੀਤ ਸਿਉਂ ਫੇਰ ਵੀ ਘੋੜੇ ਵਰਗਾ" ਬਚਨ ਦੀ ਇਸ ਮਖੌਲੀਆ ਗੱਲ ਦੇ ਜਵਾਬ 'ਚ ਸੱਤਿਆਜੀਤ ਦੇ ਬੋਲਣ ਤੋਂ ਪਹਿਲਾਂ ਬਸੰਤ ਕੁਰ ਨੇ ਬੋਲਣਾ ਸ਼ੁਰੂ ਕੀਤਾ, "ਮੁੱਕਣ ਆਲੀ ਦਰਸ਼ਨਾ ਵਿਚਾਰੇ ਜੀਤ ਸਿਉਂ ਨੂੰ ਘੋੜੇ ਵਰਗਾ ਕਿੱਥੇ ਛੱਡਕੇ ਗਈ ਐ।"

"ਬਸੰਤ ਕੁਰੇ! ਬਚਨ ਤਾਂ ਮਖੌਲ ਕਰਦੈ। ਉਚਾ ਜ਼ਰੂਰ ਸੁਣਨ ਲੱਗ ਗਿਆ। ਗੋਡਿਆਂ-ਨਿਗ੍ਹਾ ਦੀ ਕੋਈ ਤਕਲੀਫ਼ ਨਹੀਂ..."ਸੱਤਿਆਜੀਤ ਗੱਲ ਨੂੰ ਮੋੜਾ ਦਿੰਦਾ ਬਸੰਤ ਕੁਰ ਕੋਲੋਂ ਪੁੱਛਣ ਲੱਗਿਆ..."ਦਰਸ਼ਨਾ ਦਾ ਪਿਉ ਜਿਉਂਦੈ ਜਾਂ ਮਰ ਗਿਆ?"

"ਉਹਨੂੰ ਗੁਜਰੇ ਨੂੰ ਤਾਂ ਕਈ ਵਰ੍ਹੇ ਹੋਗੇ ਹੋਣਗੇ..." ਬਸੰਤ ਕੁਰ ਬੋਲਦੀ-ਬੋਲਦੀ ਅਗਾਹਾਂ ਦਰਸ਼ਨਾ ਕੇ ਪਰਿਵਾਰ ਬਾਰੇ ਦੱਸਣ ਲੱਗ ਪਈ ਸੀ। ਸੱਤਿਆਜੀਤ ਦੁੱਧ ਪੀਣ ਦੇ ਨਾਲ-ਨਾਲ, ਦਰਸ਼ਨਾਂ ਦੀਆਂ ਗੱਲਾਂ ਦਿਲਚਸਪੀ ਨਾਲ ਸੁਣ ਰਿਹਾ ਸੀ। ਬਚਨ ਦੁੱਧ ਚੁਬਾਰੇ 'ਚ ਲਿਜਾਣ ਲਈ, ਜੱਗ 'ਚ ਪਾਉਣ ਲੱਗ ਪਿਆ ਸੀ। ਉਹਨਾਂ ਨੇ ਸਮੇਂ ਦਾ ਖਿਆਲ ਕਰਦਿਆਂ ਬਸੰਤ ਕੁਰ ਕੋਲੋਂ ਛੁੱਟੀ ਲਈ। ਬਚਨ ਨੇ ਦੁੱਧ ਵਾਲਾ ਜੱਗ ਚੁਕਿਆ। ਸੱਤਿਆਜੀਤ ਨੇ ਚਾਰ-ਪੰਜ ਖਾਲੀ ਗਲਾਸ ਚੁੱਕੇ ਤੇ ਫੇਰ ਉਹ ਚੁਬਾਰੇ 'ਚ ਜਾਣ ਲਈ ਤੁਰੇ।

ਅਗਾਹਾਂ ਚੁਬਾਰੇ 'ਚ ਡਹੇ ਮੰਜਿਆਂ 'ਤੇ, ਗੁਰਜੀਤ, ਮੋਹਨ ਤੇ ਜਸਵੀਰ ਹੋਰੀਂ ਬੈਠੇ ਬਚਨ ਅਤੇ ਸੱਤਿਆਜੀਤ ਦਾ ਇੰਤਜ਼ਾਰ ਕਰ ਰਹੇ ਸਨ। ਬਚਨ ਨਾਲ ਚੁਬਾਰੇ ਵਿੱਚ ਪਹੁੰਚੇ ਸੱਤਿਆਜੀਤ ਨੂੰ, ਉਹ ਤਿੰਨੇ ਸਤਿਕਾਰ ਭਰੇ ਅੰਦਾਜ਼ 'ਚ ਮਿਲੇ। ਸੱਤਿਆਜੀਤ ਉਹਨਾਂ ਨਾਲ ਹੱਥ ਮਿਲਾਕੇ, ਗੁਰਜੀਤ ਕੋਲ ਮੰਜੇ 'ਤੇ ਬੈਠਾ। ਬਚਨ ਨੇ ਉਹਨਾਂ ਚਾਰਾਂ ਨੂੰ, ਜੱਗ 'ਚੋਂ ਗਲਾਸਾਂ 'ਚ ਦੁੱਧ ਪਾਕੇ, ਫੜਾਇਆ। ਦੁੱਧ ਪੀਣ ਦੇ ਨਾਲ-ਨਾਲ ਉਹਨਾਂ ਦਰਮਿਆਨ ਗੈਰ-ਰਸਮੀ ਨਿੱਕੀਆਂ-ਨਿੱਕੀਆਂ ਗੱਲਾਂ ਚਲਦੀਆਂ ਰਹੀਆਂ। ਫੇਰ ਉਹ ਆਪਣੀ ਪਾਰਟੀ ਦੇ ਕਿਸਾਨ ਫਰੈਕਸ਼ਨ ਦੀ ਮੀਟਿੰਗ ਸ਼ੁਰੂ ਕਰਨ



ਲਈ, ਦੋ ਮੰਜਿਆਂ 'ਤੇ ਨੇੜੇ-ਨੇੜੇ ਹੋ-ਕੇ ਬੈਠੇ। ਮੋਹਨ, ਜਿਸ ਦਾ ਰੰਗ ਸਉਲਾ, ਕੱਦ ਲੰਬਾ, ਸਰੀਰ ਭਰਵਾਂ, ਕਾਲੀ-ਕੱਟਵੀਂ ਦਾੜੀ ਅਤੇ ਸਿਰ ਦੇ ਕੱਟੇ ਹੋਏ ਕਾਲੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਸਨ, ਕਿਸਾਨ ਫਰੈਕਸ਼ਨ ਦਾ ਸੈਕਟਰੀ ਹੋਣ ਦੀ ਹੈਸੀਅਤ 'ਚ, ਆਪਣੇ ਹੈਂਡ ਬੈਗ ਵਿੱਚੋਂ ਮਿੰਟ-ਬੁੱਕ ਕੱਢਕੇ, ਸੱਤਿਆਜੀਤ ਵੱਲ ਤੱਕਦਾ ਬੋਲਿਆ,

"ਅੱਜ ਦੀ ਮੀਟਿੰਗ ਦੇ ਅਜੰਡੇ ਨੋਟ ਕਰਵਾਉ ਕਾਮਰੇਡ ਜੀ!

"ਹਾਂ-ਬਈ-ਸਾਥੀਉ! ਅੱਜ ਦੀ ਮੀਟਿੰਗ ਦਾ ਪਹਿਲਾ ਅਜੰਡਾ ਹੈ-ਨਵ ਜਮਹੂਰੀ ਇਨਕਲਾਬ ਤੇ ਦਲਿਤ ਸਵਾਲ...." ਸੱਤਿਆਜੀਤ ਆਪਣੇ ਥੈਲੇ ਵਿੱਚੋਂ ਕੱਢੀ ਨੋਟ-ਬੁੱਕ ਦੇ ਖੋਲ੍ਹੇ ਪੰਨੇ 'ਤੇ ਲਿਖੇ ਅਜੰਡੇ ਲਿਖਵਾਉਣ ਲੱਗ ਪਿਆ ਸੀ। ਪਹਿਲਾ ਅਜੰਡਾ ਲਿਖਵਾਉਣ ਬਾਅਦ ਉਸ ਨੇ ਅਗਲੇ ਅਜੰਡੇ ਲਿਖਵਾਉਣੇ ਸ਼ੁਰੂ ਕੀਤੇ।" "...ਦੂਸਰਾ ਅਜੰਡਾ ਹੈ-ਪਾਰਟੀ ਲਾਇਨ ਤੇ ਕਿਸਾਨ ਫਰੰਟ। ਤੀਸਰਾ ਅਜੰਡਾ ਹੈ-ਪਾਰਟੀ-ਲਿਟਰੇਚਰ ਦੀ ਵੰਡ ਅਤੇ ਆਖਰੀ ਅਜੰਡਾ ਹੈ ਫੁਟਕਲ, ਜੇ ਕਿਸੇ ਸਾਥੀ ਦਾ ਹੋਵੇ ਤਾਂ"

"ਫੁਟਕਲ ਅਜੰਡਾ ਆਪਣਾ ਤਾਂ ਕੋਈ ਹੈਨੀ...." ਗੁਰਜੀਤ ਨੇ ਕਿਹਾ "ਜੇ ਕਿਸੇ ਹੋਰ ਸਾਥੀ ਦਾ ਹੈਗਾ ਤਾਂ ਉਹ ਲਿਖਵਾ ਸਕਦੈ।" ਪਰ ਉਹਨਾਂ ਵਿੱਚੋਂ ਫੁਟਕਲ ਅਜੰਡਾ ਕਿਸੇ ਹੋਰ ਨੇ ਵੀ ਨਾ ਲਿਖਵਾਇਆ। ਸੱਤਿਆਜੀਤ ਪਹਿਲੇ ਅਜੰਡੇ ਦੀ ਵਿਆਖਿਆ ਕਰਨ ਲੱਗਿਆ,

"ਸਾਥੀਉ! ਆਪਾਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਆਪਣੀ ਪਾਰਟੀ ਦਾ ਹਿੰਦੋਸਤਾਨ 'ਚ ਨਵ ਲੋਕ ਜਮਹੂਰੀ ਇਨਕਲਾਬ ਕਰਨ ਦਾ ਪ੍ਰੋਗਰਾਮ ਹੈ। ਇਸ ਇਨਕਲਾਬ ਦਾ ਧੁਰਾ ਪੇਂਡੂ-ਸ਼ਹਿਰੀ ਮਜ਼ਦੂਰਾਂ ਤੇ ਗਰੀਬ ਕਿਸਾਨਾਂ ਦੀ ਏਕਤਾ ਹੁੰਦੀ ਹੈ। ਦਰਮਿਆਨੇ ਕਿਸਾਨ ਤੇ ਦਰਮਿਆਨੇ ਸ਼ਹਿਰੀ ਲੋਕ ਇਸ ਧੁਰੇ ਦੇ ਪੱਕੇ ਹਮਾਇਤੀ ਹੁੰਦੇ ਹਨ। ਨਿੱਕੀ ਸਰਮਾਏਦਾਰੀ ਔਰ ਧਨੀ ਕਿਸਾਨਾਂ ਦਾ ਇੱਕ ਹਿੱਸਾ ਡਾਵਾਂ ਡੋਲ ਹਮਾਇਤੀ ਹੁੰਦਾ ਹੈ। ਨਵ ਜਮਹੂਰੀ ਇਨਕਲਾਬ, ਸਾਮਰਾਜ ਅਤੇ ਇਸ ਦੇ ਦਲਾਲ ਵੱਡੇ ਭੂਮੀਪਤੀਆਂ, ਜਗੀਰਦਾਰਾਂ, ਨੌਕਰਸ਼ਾਹ ਸਰਮਾਏਦਾਰਾਂ ਦੇ ਖਿਲਾਫ਼ ਹੁੰਦਾ ਹੈ...।" ਅਜੰਡੇ ਦੀ ਵਿਆਖਿਆ ਕਰ ਰਿਹਾ ਸੱਤਿਆਜੀਤ ਉਹਨਾਂ ਵਲ ਸੁਭਾਵਿਕ ਤਕਦਾ ਬੋਲਿਆ "...ਪਾਰਟੀ ਇਹ ਵੀ ਸਮਝਦੀ ਐ ਕਿ ਨਵ ਜਮਹੂਰੀ ਇਨਕਲਾਬ ਦਾ ਧੁਰਾ ਬਣਨ ਵਾਲੀਆਂ ਜਮਾਤਾਂ ਦਾ ਖਾਸਾ ਜ਼ਿਆਦਾ ਵੱਡਾ ਹਿੱਸਾ, ਪੱਕੇ ਹਮਾਇਤੀਆਂ ਦਾ ਤਕੜਾ ਹਿੱਸਾ ਔਰ ਡਾਵਾਂ-ਡੋਲ ਹਮਾਇਤੀਆਂ ਦਾ ਬਹੁਤ ਛੋਟਾ ਹਿੱਸਾ, ਦਲਿਤ ਜਾਤੀਆਂ 'ਚ ਬੈਠਾ ਹੈ। ਦਲਿਤ ਜਾਤੀਆਂ 'ਚ, ਨਵ ਜਮਹੂਰੀ ਇਨਕਲਾਬ ਦੇ ਵਿਰੋਧੀ, ਬਸ ਆਟੇ ਵਿਚਲੇ ਲੂਣ ਦੇ ਬਰਾਬਰ ਹਨ। ਇਸੇ ਲਈ ਪਾਰਟੀ ਦਲਿਤ ਸਵਾਲ ਨੂੰ, ਨਵ ਜਮਹੂਰੀ ਇਨਕਲਾਬ ਦੀ ਨੁਕਤਾ-ਨਜ਼ਰ 'ਤੋਂ ਬਹੁਤ ਹੀ ਅਹਿਮ ਸਵਾਲ ਸਮਝਦੀ ਹੈ ਅਤੇ ਇਸ ਦੇ ਨਾਲ ਹੀ ਇਹ ਵੀ ਸਮਝਦੀ ਹੈ ਕਿ ਇਸ ਸਵਾਲ ਨੂੰ ਸੰਬੋਧਤ ਹੋਣ ਦੀ ਮੌਜੂਦਾ ਸਮੇਂ 'ਚ ਬੇਹੱਦ ਜ਼ਰੂਰਤ ਹੈ ਕਿਉਂਕਿ ਸਦੀਆਂ 'ਤੋਂ ਲੁੱਟੇ-ਲਿਤਾੜੇ ਆ ਰਹੇ ਦਲਿਤਾਂ ਨੂੰ ਨਾਲ ਲੈਕੇ ਹੀ ਪਾਰਟੀ ਨਵ ਜਮਹੂਰੀ ਇਨਕਲਾਬ ਨੂੰ ਨੇਪਰੇ ਚਾੜ੍ਹ ਸਕਦੀ ਹੈ।" ਸੱਤਿਆਜੀਤ ਬੋਲਦਾ-ਬੋਲਦਾ ਰੁਕਿਆ। ਰਾਧੇ ਰਾਮ ਬੋਲਣ ਲੱਗਿਆ,

"ਕਾਮਰੇਡ ਜੀ! ਸਹੁਰੀ ਜਾਤ-ਪਾਤ ਤਾਂ ਮਜ਼ਦੂਰਾਂ-ਕਿਸਾਨਾਂ ਨੂੰ ਇੱਕ-ਦੂਜੇ ਦੇ

ਨੇੜੇ ਵੀ ਨਹੀਂ ਹੋਣ ਦੇ ਰਹੀ।" ਰਾਧੇ ਰਾਮ ਦੀ ਇਸ ਗੱਲ 'ਤੇ ਬਚਨ ਵਿਅੰਗ ਕਸਦਾ ਬੋਲਿਆ,

"ਉਏ-ਪੰਡਤਾ! ਜਾਤ-ਪਾਤ ਵੀ ਥੋਡੇ ਵੱਡੇ ਬੁੜਿਆਂ ਦੀ ਪੈਦਾ ਕੀਤੀ ਹੋਈ ਐ।"

"ਬਚਨ ਸਿਆਂ! ਸਾਡੇ ਬੁੜ੍ਹੇ ਤਾਂ ਸ਼ੁਰੂ ਤੋਂ ਕਾਮਰੇਡ ਤੀ।"

"ਤਾਹੀਂ ਤਾਂ ਜਾਤ-ਪਾਤ ਖ਼ਤਮ ਨਹੀਂ ਹੋਈ ਪੰਡਤਾਂ!...ਜੇ ਕਾਮਰੇਡੀ ਥੋਡੇ ਬੁੜਿਆਂ ਵਰਗੇ ਕਾਮਰੇਡਾਂ ਦੇ ਕਾਬਜ 'ਚ ਰਹੀ ਐ।"

ਬਚਨ ਤੇ ਰਾਧੇ ਰਾਮ 'ਚ ਸ਼ੁਰੂ ਹੋਈ ਨੋਕ-ਝੋਕ 'ਤੇ ਗੁਰਜੀਤ, ਮੋਹਨ ਤੇ ਜਸਵੀਰ ਹੋਰੀਂ ਹੱਸਣ ਲੱਗੇ। ਸੱਤਿਆਜੀਤ, ਗੱਲ ਅਜੰਡੇ 'ਤੇ ਕੇਂਦਰਤ ਕਰਨ ਦੇ ਮਨ ਨਾਲ ਬੋਲਣ ਲੱਗਿਆ,

"ਬਚਨ! ਜਾਤ-ਪਾਤ ਕਿਸ ਨੇ ਪੈਦਾ ਕੀਤੀ? ਇਹ ਅਲੱਗ ਸਵਾਲ ਐ। ਇਸ ਬਾਰੇ ਫੇਰ ਕਿਤੇ ਢੁਕਵੇਂ ਸਮੇਂ 'ਤੇ ਬਹਿਸ ਕਰਾਂਗੇ। ਹੁਣ ਤਾਂ ਆਪਾਂ ਨਵ ਜਮਹੂਰੀ ਇਨਕਲਾਬ ਪੱਖੀ ਲੋਕਾਂ ਨੂੰ, ਇਸ ਇਨਕਲਾਬ ਵਿਰੋਧੀ ਲੁਟੇਰੀਆਂ-ਜਾਬਰ ਜਮਾਤਾਂ ਖਿਲਾਫ ਇੱਕ-ਮੁੱਠ ਕਰਨ ਦਾ ਅਜੰਡਾ ਵਿਚਾਰ ਰਹੇ ਆਂ। ਸਾਰੇ ਸਾਥੀਆਂ ਨੂੰ ਇਸ ਅਜੰਡੇ ਬਾਰੇ ਹੀ ਆਪਣੇ-ਆਪਣੇ ਵਿਚਾਰ ਰੱਖਣੇ ਚਾਹੀਦੇ ਐ।"

"ਸਾਥੀ-ਜੀਤ! ਆਪਾਂ ਨੂੰ ਆਪਣੀਆਂ ਜਨਤਕ ਜਥੇਬੰਦੀਆਂ ਦੇ ਪ੍ਰੋਗਰਾਮ ਐਸੇ ਨਿਰਧਾਰਤ ਕਰਨੇ ਚਾਹੀਦੇ ਨੇ ਜਿਹੜੇ ਪੇਂਡੂ-ਸ਼ਹਿਰੀ ਮਜਦੂਰਾਂ, ਗਰੀਬ ਕਿਸਾਨਾਂ ਤੇ ਸ਼ਹਿਰੀ ਗਰੀਬਾਂ ਨੂੰ ਇਕਮੁੱਠ ਕਰਨ ਵਾਲੇ ਹੋਣ ਤੇ ਇਨਕਲਾਬ-ਵਿਰੋਧੀ ਜਮਾਤਾਂ ਦੇ ਖਿਲਾਫ ਜਾਂਦੇ ਹੋਣ।" ਰਾਧੇ ਰਾਮ ਦੀ ਇਸ ਗੱਲ ਤੇ ਮੁਸਕਰਾਉਂਦਾ ਜਸਵੀਰ ਬੋਲਣ ਲੱਗਿਆ,

"ਦੇਵਤਾ ਜੀ! ਆਪਣੇ ਕਿਰਸਾਨ ਫਰੰਟ ਦੀਆਂ ਬਹੁਤੀਆਂ ਮੰਗਾਂ ਤਾਂ ਸਿਰਫ਼ ਗਰੀਬ ਕਿਰਸਾਨੀ ਤੇ ਦਰਮਿਆਨੀ ਕਿਰਸਾਨੀ ਨੂੰ ਤਾਂ ਬਸ ਮਾਮੂਲੀ ਰਾਹਤ ਦੇਣ ਵਾਲੀਐਂ ਪਰ ਇਹ ਮੰਗਾਂ ਵੱਡੇ ਕਿਰਸਾਨਾਂ 'ਤੇ ਜਗੀਰਦਾਰਾਂ ਨੂੰ ਵੱਡੇ-ਵੱਡੇ ਗੱਫੇ ਦਿੰਦੀਆਂ ਐ।"

"ਬਾਈ-ਜਸਵੀਰ ਦੀ ਗੱਲ ਕਾਮਰੇਡਾ! ਬਿਲਕੁੱਲ ਸਹੀਐ..." ਮੋਹਨ ਹੱਸਦਾ ਬੋਲਣ ਲੱਗਿਆ" ਖਾਣ-ਪੀਣ ਨੂੰ ਬਾਂਦਰੀ ਤੇ ਸੋਟੇ ਖਾਣ ਨੂੰ ਰਿੱਛ। ਪੁਲਿਸ ਦੀਆਂ ਡਾਗਾਂ ਵਿਚਾਰੇ ਗਰੀਬ ਤੇ ਛੋਟੇ ਕਿਰਸਾਨ ਖਾਂਦੇ ਰਹਿ ਜਾਂਦੇਐ ਪਰ ਜਿਣਸਾਂ ਦੇ ਵਧੇ ਭਾਵਾਂ ਨਾਲ ਨਵਾਂ ਵਾਰ ਵੱਡੇ ਜਿਮੀਂਦਾਰਾਂ ਤੇ ਜਗੀਰਦਾਰਾਂ ਦੀਆਂ ਤਜੌਰੀਆਂ ਨੂੰ ਆ ਜਾਂਦੈ।"

"ਜ਼ਿਆਦਾ ਫੈਦਾ ਤਾਂ ਫੇਰ ਉਹਨਾਂ ਨੂੰ ਹੀ ਹੋਊ ਜਿਹਨਾਂ ਕੋਲੇ ਜ਼ਿਆਦਾ ਜ਼ਮੀਨ ਹੋਊ ਜਿਹੜੇ ਜ਼ਿਆਦਾ ਰੇਹ, ਤੇਲ, ਸਪਰੇਅ ਮਸ਼ੀਨਰੀ ਵਗੈਰਾ ਵਰਤੂ।"

"ਫੇਰ ਤਾਂ ਬਚਨ ਸਿਆਂ! ਪੱਥਰ 'ਤੇ ਲਕੀਰ ਐ ਆਪਣਾ ਕਿਸਾਨ ਫਰੰਟ ਕਦੰਤ ਨਵ ਜਮਹੂਰੀ ਇਨਕਲਾਬ ਦੇ ਹੱਕ 'ਚ ਨਹੀਂ ਜਾ ਸਕਦਾ, ਜੇ ਇਸ ਦਾ ਮੰਗ ਚਾਰਟਰ ਇਹੋ ਜਿਣਸਾਂ ਦੇ ਭਾਵਾਂ ਨੂੰ ਵਧਾਉਣ ਵਾਲਾ ਰਹਿਆ ਫੇਰ ਤਾਂ ਭਰੇ ਹੋਰ ਭਰਦੇ ਰਹਿਣਗੇ ਤੇ ਖਾਲੀ ਜੇਬਾਂ ਵਾਲੇ ਗਰੀਬਾਂ ਦੇ ਸਿਰਾਂ ਉਤਲੀ ਕਰਜ਼ੇ ਦੀ ਪੰਡ ਹੋਰ ਭਾਰੀ ਹੁੰਦੀ ਰਹੇਗੀ?"

ਰਾਧੇ ਰਾਮ, ਬਚਨ ਅਤੇ ਜਗਰੂਪ ਹੋਰਾਂ ਦਰਮਿਆਨ ਚੱਲ ਰਹੀ ਬਹਿਸ 'ਚ ਰਾਧੇ



ਰਾਮ ਵਲੋਂ ਦਿੱਤੀ ਗਈ ਦਲੀਲ ਸੁਣਕੇ, ਸੱਤਿਆਜੀਤ ਨੂੰ ਪੰਜਾਬ ਮੇਲ 'ਚ ਮਿਲੇ ਪੀਲੀਆਂ ਮੁੱਛਾਂ ਤੇ ਸਿਲਵਰ ਦੇ ਟਿਫ਼ਨ ਵਾਲੇ ਮਜਦੂਰ ਵਲੋਂ, ਕਿਸਾਨ ਯੂਨੀਅਨਾਂ ਦੀਆਂ ਮੰਗਾਂ ਬਾਰੇ ਕੀਤੀਆਂ ਗਈਆਂ ਟਿੱਪਣੀਆਂ, ਆਪ-ਮੁਹਾਰੀਆਂ ਯਾਦ ਆ ਗਈਆਂ ਸਨ। ਸੱਤਿਆਜੀਤ ਦੀ ਦਲੀਲ ਨੂੰ ਹੋਰ ਵਧੇਰੇ ਸਾਫ ਕਰਨ ਦੇ ਮਨ ਨਾਲ ਰਾਧੇ ਰਾਮ ਬੋਲਣ ਲੱਗਿਆ,

"ਜੀਤ ਸਿਆਂ! ਵਿਚਾਰੇ ਨਾਈਆਂ ਦੀ ਵੱਛੀ ਤਾਂ ਤਿਹਾਈ ਮਰਨੀ-ਹੀ-ਮਰਨੀਐਂ। ਕਿਉਂਕਿ ਵਿਚਾਰੇ ਛੋਟੇ ਕਿਸਾਨਾਂ ਨੇ ਤਾਂ ਮਸਾਂ ਦਸ-ਵੀਹ ਕੁਵਾਂਟਲ ਜਿਣਸ ਵੇਚਣੀ ਹੁੰਦੀ ਐ ਅਤੇ ਵੱਡੇ-ਭੂਮੀ ਪਤੀਆਂ ਤੇ ਜਗੀਰਦਾਰਾਂ ਨੇ ਹਜ਼ਾਰਾਂ-ਹਜ਼ਾਰਾਂ ਕੁਵਾਂਟਲ ਜਿਣਸ ਵੇਚਣੀ ਹੁੰਦੀ ਐ।"

"ਤਾਂ ਫੇਰ ਰਾਧੇ ਰਾਮਾ!...." ਗੁਰਜੀਤ ਰਾਧੇ ਰਾਮ ਵਲ ਔਖ ਨਾਲ ਤਕਦਾ ਪੁੱਛਣ ਲੱਗਿਆ, "...ਗਰੀਬ ਕਿਸਾਨਾਂ ਨੂੰ ਜਿਣਸਾਂ ਦੇ ਭਾਅ ਮਹਿੰਗਾਈ ਕੀਮਤ ਸੂਚਕ ਅੰਕ ਨਾਲ ਜੋੜਨ ਦੀ ਮੰਗ ਨਹੀਂ ਕਰਨੀ ਚਾਹੀਦੀ?" ਗੁਰਜੀਤ ਦੇ ਇਸ ਸਵਾਲ ਦੇ ਜਵਾਬ 'ਚ ਰਾਧੇ ਰਾਮ ਦੇ ਬੋਲਣ ਤੋਂ ਪਹਿਲਾਂ, ਮੋਹਨ ਬੋਲਣ ਲੱਗਿਆ, "ਗੁਰਜੀਤ! ਕਿਸਾਨੀ ਦੇ ਲੇਬਲ ਹੇਠ, ਇਨਕਲਾਬ ਦੇ ਦੁਸ਼ਮਣ ਵੱਡੇ-ਭੂਮੀਪਤੀਆਂ ਦੀਆਂ ਤਜੌਰੀਆਂ ਨੂੰ ਨਵੇਂ ਤੋਂ ਨਵਾਂ ਵਾਰ ਆਵੇ ਅਤੇ ਗਰੀਬ-ਦਰਮਿਆਨੇ ਕਿਸਾਨ ਕਰਜਈ ਹੋਈ ਜਾਣ ਇਹ ਗੱਲ ਕਦਾਚਿਤ ਵੀ ਠੀਕ ਨਹੀਂ।" ਮੋਹਨ ਦੀ ਗਲ ਪੂਰੀ ਹੋਣ ਦੇ ਨਾਲ ਹੀ ਸੱਤਿਆਜੀਤ ਚਲਦੀ ਬਹਿਸ ਨੂੰ ਕੇਂਦਰਤ ਕਰਨ ਲਈ ਦਲੀਲ ਦੇਣ ਲੱਗਿਆ'

"ਸਾਥੀਓ! ਇਹ ਗੱਲ ਸੌ ਫੀਸਦੀ ਦਰੁਸਤ ਐ ਕਿ ਸਾਨੂੰ-ਗਰੀਬ ਕਿਸਾਨਾਂ ਔਰ ਦਰਮਿਆਨੇ ਕਿਸਾਨਾਂ ਦੀਆਂ ਵਿਸ਼ੇਸ਼ ਮੰਗਾਂ ਦੇ ਆਧਾਰ 'ਤੇ ਹੀ ਮੰਗ-ਚਾਰਟਰ ਤਿਆਰ ਕਰਨਾ ਚਾਹੀਦਾ ਹੈ। ਇਹ ਫੇਰ ਹੀ ਸੰਭਵ ਹੋ ਸਕਦੈ ਜੇ ਕਿਸਾਨ ਫਰੰਟ, ਧਨੀ ਕਿਸਾਨਾਂ ਔਰ ਵੱਡੇ-ਭੂਮੀਪਤੀਆਂ ਦੀ ਲੀਡਰਸ਼ਿਪ ਤੋਂ ਮੁਕਤ ਹੋਵੇਗਾ। ਐਸੇ ਕਿਸਾਨ ਫਰੰਟ ਦੀ ਹੀ, ਪੇਂਡੂ-ਸ਼ਹਿਰੀ ਮਜਦੂਰਾਂ ਨਾਲ ਏਕਤਾ ਹੋ ਸਕਦੀ ਐ...ਇਨਕਲਾਬ-ਵਿਰੋਧੀਆਂ ਨਾਲੋਂ ਨਿਖੇੜਾ ਹੋ ਸਕਦੈ।"

ਸੱਤਿਆਜੀਤ ਦੀ ਇਸ ਦਲੀਲ ਨੂੰ ਲੈਕੇ, ਉਹਨਾਂ ਦਰਮਿਆਨ ਚਲਦੀ ਬਹਿਸ, ਭਖੀ। ਰਾਧੇ ਰਾਮ, ਜਸਵੀਰ ਤੇ ਮੋਹਨ ਸੱਤਿਆਜੀਤ ਦੀ ਦਲੀਲ ਦੇ ਪੱਖ 'ਚ ਸਨ। ਗੁਰਜੀਤ ਗਰੀਬ ਤੇ ਦਰਮਿਆਨੇ ਕਿਸਾਨਾਂ ਦੀ ਵੱਖਰੀ ਜਥੇਬੰਦੀ ਬਨਾਉਣ ਦੇ ਪੱਖ 'ਚ ਨਹੀਂ ਸੀ। ਬਚਨ ਦਾ ਕੋਈ ਸਪੱਸ਼ਟ ਸਟੈਂਡ ਨਹੀਂ ਸੀ। ਬਹੁਸੰਮਤੀ ਦਾ ਫੈਸਲਾ, ਗੁਰਜੀਤ ਤੇ ਬਚਨ ਨੂੰ, ਨਾ ਚਾਹੁੰਦਿਆਂ ਵੀ ਮੰਨਣਾ ਪਿਆ। ਆਖਰ ਉਹਨਾਂ ਨੇ ਬੇਜਮੀਨੇ-ਗਰੀਬ ਤੇ ਦਰਮਿਆਨੇ ਕਿਸਾਨਾਂ ਦੀ ਵੱਖਰੀ ਜਥੇਬੰਦੀ ਬਨਾਉਣ ਦਾ ਫੈਸਲਾ ਲਿਆ। ਇਸ ਫੈਸਲੇ ਨੂੰ ਅਮਲੀ ਰੂਪ ਦੇਣ ਦੀ ਨੀਤੀ ਅਧੀਨ, ਪਹਿਲਾਂ ਚਲਦੀ ਆ ਰਹੀ, ਗਰੀਬ-ਦਰਮਿਆਨੇ-ਧਨੀ ਕਿਸਾਨਾਂ ਅਤੇ ਵੱਡੇ ਭੂਮੀਪਤੀਆਂ ਦੀ ਸਾਂਝੀ ਕਿਸਾਨ-ਜਥੇਬੰਦੀ ਵਿੱਚ ਫਰੈਕਸ਼ਨ-ਕੰਮ ਕਰਨ ਲਈ ਸਮਾਂ ਨਿਸ਼ਚਤ ਕੀਤਾ ਗਿਆ। ਗੁਰਜੀਤ, ਮੋਹਨ, ਰਾਧੇ ਰਾਮ, ਜਸਵੀਰ ਤੇ ਬਚਨ ਹੋਰਾਂ ਦੀ, ਫਰੈਕਸਨਲ ਕੰਮ ਕਰਨ ਦੀ ਅਤੇ ਨਿਸਚਤ ਸਮੇਂ ਦੇ ਅੰਦਰ-ਅੰਦਰ ਗਰੀਬ ਤੇ ਦਰਮਿਆਨੇ ਕਿਸਾਨਾਂ ਦੀਆਂ ਮੰਗਾਂ ਅਤੇ ਉਹਨਾਂ ਦੀ ਏਕਤਾ ਮਜਬੂਤ ਕਰਨ ਆਧਾਰਤ ਵੱਖਰੀ ਕਿਸਾਨ-ਜਥੇਬੰਦੀ ਬਨਾਉਣ ਦੀ ਜੁੰਮੇਵਾਰੀ ਲਾਈ ਗਈ। ਇਹ ਜੁੰਮੇਵਾਰੀ ਉਹਨਾਂ

ਵੱਲੋਂ ਕਬੂਲ ਕੀਤੀ ਗਈ।

ਅਗਲੇ ਕੰਮਾਂ ਦੇ ਅਜੰਡੇ ਨੂੰ ਵਿਚਾਰਦਿਆਂ, ਉਹਨਾਂ ਨੇ ਗਰੀਬ-ਦਰਮਿਆਨੇ ਕਿਸਾਨਾਂ ਦੀਆਂ ਮੰਗਾਂ ਆਧਾਰਤ ਵੱਖਰੀ ਕਿਸਾਨ-ਜਥੇਬੰਦੀ ਬਨਾਉਣ,[2] ਮਜਦੂਰਾਂ ਦੀਆਂ ਮੰਗਾਂ ਦੇ ਨਾਲ-ਨਾਲ ਜਾਤੀ-ਪਾਤੀ ਦਾਬੇ, ਵਿਤਕਰੇ ਤੇ ਜਬਰ ਖਿਲਾਫ਼ ਸੰਘਰਸ਼ ਕਰਨ ਅਤੇ ਮਜਦੂਰਾਂ ਅਤੇ ਬੇਜਮੀਨੇ - ਗਰੀਬ ਕਿਸਾਨਾਂ ਨੂੰ ਇੱਕਮੁਠ ਕਰਨ ਲਈ ਕੁਝ ਠੋਸ ਕੰਮ ਵਿਉਂਤੇ। ਪਾਰਟੀ-ਸਾਹਿਤ ਦੀ ਵੰਡ ਕੀਤੀ ਅਤੇ ਫੰਡ ਦਾ ਹਿਸਾਬ-ਕਿਤਾਬ ਨਬੇੜਕੇ, ਤਕਰੀਬਨ ਰਾਤ ਦੇ ਚਾਰ ਵਜੇ ਦੇ ਲਗਭਗ ਮੀਟਿੰਗ ਸਮਾਪਤ ਕੀਤੀ।

ਮੀਟਿੰਗ ਦੀ ਸਮਾਪਤੀ ਤੋਂ ਕੁਝ ਮਿੰਟ ਬਾਅਦ, ਸੱਤਿਆਜੀਤ ਰਾਧੇ ਰਾਮ ਨੂੰ ਨਾਲ ਲੈਕੇ, ਆਪਣੀ ਭੂਆ ਦੇ ਘਰ ਵਲ ਨੂੰ ਤੁਰਿਆ। ਲੌਂਗੋਵਾਲ ਦੇ ਗੁਰਦਵਾਰੇ ਵਿਚਲੇ ਮਾਇਕ ਵਿੱਚੋਂ ਸਿੱਖ ਦੀ ਆਉਣੀ ਸ਼ੁਰੂ ਹੋਈ ਆਵਾਜ਼ ਰਾਤ ਦੇ ਹਨੇਰੇ 'ਚ ਪਸਰੀ ਚੁੱਪ ਨੂੰ ਤੋੜਨ ਲੱਗ ਪਈ ਸੀ। ਉਸ ਨੂੰ ਭੂਆ ਦਾ ਕਰੜ-ਵਰੜੀ ਦਾੜੀ ਵਾਲਾ ਪੁੱਤਰ ਅਤੇ ਸੱਠ-ਪੈਂਹਟ ਸਾਲ ਦੀ ਉਮਰ ਦੀ ਭੂਆ ਦੀ ਨੂੰਹ ਜਿਹੜੇ ਸਿੱਖ ਬੋਲਣ ਦੇ ਨਾਲ ਹੀ ਆਪਣੇ ਰੋਜ਼ਾਨਾ ਦੇ ਘਰੇਲੂ ਕੰਮ ਕਰਨ ਲਈ ਉੱਠੇ ਹੋਏ ਸਨ, ਚਾਅ ਨਾਲ ਮਿਲੇ। ਭੂਆ ਦਾ ਪੁੱਤਰ ਉਹਨਾਂ ਨੂੰ ਵਰਾਂਡੇ ਵਿਚਲੀ ਅਤੇ ਸੱਜੇ ਪਾਸੇ ਵੱਲ ਦੀ ਬੈਠਕ 'ਚ ਲੈ ਕੇ ਗਿਆ। ਭੂਆ ਦੀ ਨੂੰਹ ਉਹਨਾਂ ਦੀ ਟਹਿਲ-ਸੇਵਾ ਕਰਨ ਦੇ ਮਨ ਨਾਲ, ਉਹਨਾਂ ਕੋਲੋਂ ਤੁਰ ਕੇ ਰਸੋਈ ਵਲ ਨੂੰ ਗਈ। ਉਹ ਸਾਰੇ ਬੈਠਕ ਵਿਚਲੇ ਸੋਫੇ 'ਤੇ ਬੈਠੇ ਸਨ। ਕੁਝ ਮਿੰਟਾਂ 'ਚ ਹੀ ਭੂਆ ਦੀ ਨੂੰਹ, ਦੁੱਧ ਦੇ ਗਲਾਸ ਤੇ ਦੇਸੀ ਘਿਉ ਨਾਲ ਬਣਾਈ ਪੰਜੀਰੀ ਲੈਕੇ ਆਈ। ਉਸ ਨੇ ਦੁੱਧ ਵਾਲੇ ਗਲਾਸ ਅਤੇ ਪੰਜੀਰੀ ਵਾਲਾ ਕਾਂਸੀ ਦਾ ਛੰਨਾ, ਮੇਜ 'ਤੇ ਰੱਖੇ। ਉਹ ਗੱਲਾਂ ਕਰਨ ਦੇ ਨਾਲ-ਨਾਲ, ਦੁੱਧ ਵਾਲੇ ਗਲਾਸ ਚੁੱਕ, ਚਮਚੇ ਲੈ, ਕਾਂਸੀ ਦੇ ਛੰਨੇ ਵਿਚਲੀ ਪੰਜੀਰੀ ਖਾਣ ਅਤੇ ਦੁੱਧ ਪੀਣ ਲੱਗੇ। ਉਹਨਾਂ 'ਚ ਚੱਲ ਰਹੀ ਗੱਲ ਦਾ ਵਿਸ਼ਾ ਕਈ ਮਹੀਨੇ ਪਹਿਲਾਂ ਮਰੀ ਭੂਆ ਨਾਲ ਸਬੰਧਤ ਯਾਦਾਂ ਸਨ। ਫੇਰ ਕੁਝ ਮਿੰਟਾਂ ਪਿੱਛੋਂ, ਭੂਆ ਦੀ ਨੂੰਹ ਚਲਦੀ ਗੱਲ 'ਚੋਂ ਉਠ-ਕੇ, ਵਰਾਂਡਿਆਂ ਪਿਛਲੇ ਕਮਰਿਆਂ ਦੀ ਲਾਇਨ ਦੇ, ਖੱਬੇ ਪਾਸੇ ਵਾਲੇ ਕਮਰੇ 'ਚ ਗਈ। ਉਸ ਨੇ ਬਾਬੇ ਨਾਨਕ ਦੀ ਅਧ-ਮਿਟੀ ਫੋਟੋ ਵਾਲੇ ਅਤੇ ਕਮਰੇ ਦੀ ਛੱਤ ਨੂੰ ਛੂਹਦੇ ਛੇਜੇ ਵਾਲੇ ਸੰਦੂਕ ਨੂੰ ਖੋਲ੍ਹਿਆ। ਸੰਦੂਕ 'ਚੋਂ ਖਾਕੀ ਰੂੰ ਦੇ ਸੂਤ ਦੇ ਘਰੇ ਬੁਣੇ ਖੱਦਰ ਦਾ, ਡੱਬਿਆਂ ਵਾਲਾ ਖੇਸ ਕੱਢਿਆ ਅਤੇ ਖੇਸ ਦੀ ਤੈਹ ਵਿਚਲਾ ਸੌ ਰੁਪਏ ਦਾ ਨੋਟ ਕੱਢ ਕੇ ਮੁੱਠੀ 'ਚ ਲਿਆ। ਉਹ ਇਹ ਦੋਵੇਂ ਚੀਜ਼ਾਂ ਲੈ ਕੇ ਮੁੜ ਉਹਨਾਂ ਕੋਲ ਆਈ। ਭੂਆ ਦੀ ਨੂੰਹ ਦੇ ਹੱਥ ਵਿਚਲਾ ਖੇਸ ਤੇ ਸੌ ਦਾ ਨੋਟ ਦੇਖਕੇ, ਸੱਤਿਆਜੀਤ ਹੱਸਿਆ। ਉਸ ਨੂੰ ਹੱਸਦਾ ਦੇਖਕੇ ਭੂਆ ਦਾ ਪੁੱਤਰ ਬੋਲਿਆ,

"ਵੱਡੇ-ਭਾਈ! ਇਹ ਖੇਸ ਤੇ ਪੈਸੇ, ਬੇਬੇ ਮਰਨ 'ਤੋਂ ਕੋਈ ਮਹੀਨਾ-ਸਵਾ ਮਹੀਨਾ ਪਹਿਲਾਂ ਤੇਰੀ ਨਮਿਤ ਰੱਖਗੀ ਤੀ। ਬੇਬੇ ਦੇ ਜਿਉਂਦੀ-ਜਿਉਂਦੀ 'ਤੋਂ ਤੇਰਾ ਗੇੜਾ ਨੀ ਵੱਜਿਆ।"

"ਭਾਈ!...ਚਾਚੀ ਜੀਤ ਨੂੰ ਮੋਹ ਹੀ ਜ਼ਿਆਦਾ ਕਰਦੀ ਤੀ।"

"ਦੇਵਤਾ ਜੀ! ਬੁੜੀਆਂ ਤਾਂ ਅੰਤਲੇ ਸਵਾਸਾਂ ਤੱਕ ਵੀ ਪੇਕਿਆਂ ਦੇ ਖੇੜੇ ਦੀ ਸੁੱਖ ਮੰਗਦੀਆਂ ਰਹਿੰਦੀ ਐਂ" ਭੂਆ ਦੀ ਨੂੰਹ ਨੇ ਬੋਲਣ ਦੇ ਨਾਲ-ਨਾਲ ਖੇਸ ਤੇ ਸੌ ਰੁਪਈਆ ਸੱਤਿਆਜੀਤ ਦੇ ਥੈਲੇ 'ਚ ਪਾਇਆ। ਮੋਈ ਭੂਆ ਦੀਆਂ ਭਾਵਨਾਵਾਂ



ਨੂੰ ਮਹਿਸੂਸ ਕਰਨ ਕਾਰਨ, ਸੱਤਿਆਜੀਤ ਭੂਆ ਦੀ ਨੂੰਹ ਨੂੰ, ਖੇਸ ਤੇ ਸੌ ਦਾ ਨੋਟ ਆਪਣੇ ਥੈਲੇ 'ਚ ਪਾਉਣੋਂ ਰੋਕ ਨਾ ਸਕਿਆ। ਸੱਤਿਆਜੀਤ ਤੇ ਰਾਧੇ ਰਾਮ ਠੀਕ ਪੌਣੇ ਪੰਜ ਵਜੇ ਦੇ ਕਰੀਬ ਵਾਪਸ ਜਾਣ ਲਈ ਸੋਫੇ ਤੋਂ ਉਠ ਕੇ ਖੜੇ ਹੋਏ। ਉਹਨਾਂ ਨੂੰ ਵਿਦਾ ਕਰਨ ਲਈ ਉਹਨਾਂ ਨਾਲ ਤੁਰਦੇ ਸੱਤਿਆਜੀਤ ਦੀ ਭੂਆ ਦੇ ਪੁੱਤਰ ਨੇ ਕਿਹਾ,

"ਵੱਡੇ-ਭਾਈ! ਗੇੜਾ ਮਾਰਦਾ ਰਿਹਾ ਕਰ। ਬਸ ਤੇਰੇ ਨਾਲ ਈ ਨਾਨਕੇ ਨੇ ਹੁਣ ਤਾਂ।"

"ਵਕਤ ਮਿਲਣ 'ਤੇ ਅਵੱਸ਼ ਆਇਆ ਕਰੂ ਛੋਟੇ-ਭਾਈ!"

ਉਹਨਾਂ ਨੂੰ ਵਿਦਾ ਕਰਨ ਆਈ, ਭੂਆ ਦੀ ਨੂੰਹ ਨੇਂ ਅਪਣੱਤ ਨਾਲ ਸੱਤਿਆਜੀਤ ਨੂੰ ਕਿਹਾ,

"ਭਾਈ-ਜੀ! ਜੇ ਬੁੜੀ ਮੁੱਕਗੀ ਤਾਂ ਕੀ ਹੋ ਗਿਆ, ਸੁੱਖ ਨਾਲ ਬੁੜੀ ਦਾ ਆਰ-ਪਰਿਵਾਰ ਤਾਂ ਹੈ।"

ਅਜਿਹੀਆਂ ਗੱਲਾਂ ਕਰਦਿਆਂ ਉਹ ਲਟੈਣਾਂ ਵਾਲੇ ਵੱਡੇ ਦਰਵਾਜੇ ਦੀ ਥਾਂ, ਦੋਵੀਂ ਪਾਸੀਂ ਬਣਾਈਆਂ ਗਈਆਂ ਬੈਠਕਾਂ ਦੇ ਸੰਨ੍ਹ ਵਿਚਕਾਰਲੀ ਗੈਲਰੀ ਲੰਘੇ। ਉਹਨਾਂ ਨੂੰ ਵਿਦਾ ਕਰਕੇ ਭੂਆ ਦਾ ਪੁੱਤਰ ਤੇ ਨੂੰਹ ਵਾਪਿਸ ਮੁੜੇ। ਸੱਤਿਆਜੀਤ ਤੇ ਰਾਧੇ ਰਾਮ ਭੂਆ ਕੇ ਘਰ ਵਿਚੋਂ ਬਾਹਰ ਨਿੱਕਲਕੇ, ਮੂੰਹ-ਹਨੇਰੇ ਨਾਲ ਭਰੀ ਬੀਹੀ-ਬੀਹੀ ਤੁਰੇ। ਤੁਰੇ ਜਾ ਰਹੇ ਸੱਤਿਆਜੀਤ ਦੇ ਅਚੇਤ ਮਨ 'ਚੋਂ ਬੇਗਮ ਦਾ ਅਕਾਰ ਆਪ-ਮੁਹਾਰੇ ਸੁਚੇਤ ਮਨ 'ਚ ਸਕਾਰ ਹੋਇਆ। ਬੇਗਮ ਸਬੰਧੀ ਯਾਦਾਂ ਨਾਲ ਵਿਚਰਦੇ ਜਾ ਰਹੇ ਸੱਤਿਆਜੀਤ ਦੀ ਨਜ਼ਰ, ਬੇਗਮ ਕੇ ਘਰ ਵਾਲੀ ਥਾਂ ਲੱਭਣ ਲਈ, ਬੀਹੀ ਉਤਲੇ ਘਰਾਂ ਵਾਲੀ ਥਾਂ ਨੂੰ ਪੜਤਾਲ ਦੀ ਰਹੀ। ਪਰ ਬੇਗਮ ਕੇ ਘਰ ਵਾਲੀ ਥਾਂ 'ਤੇ ਕਿਸੇ ਦੀ ਕੋਠੀ ਉਸਰੀ ਹੋਣ ਕਾਰਨ, ਸੱਤਿਆਜੀਤ ਦੀ ਨਜ਼ਰ ਕੋਲੋਂ ਬੇਗਮ ਕੇ ਘਰ ਵਾਲੀ ਥਾਂ ਸਿਆਣੀ ਨਾ ਗਈ। ਉਹ ਤੇ ਰਾਧੇ ਰਾਮ ਲੌਂਗੋਵਾਲ ਦੀ ਫਿਰਨੀ ਦੀ ਉਸੇ ਥਾਂ 'ਤੇ ਪਹੁੰਚੇ, ਜਿਸ ਥਾਂ 'ਤੇ ਕੱਲ੍ਹ ਮੂੰਹ-ਹਨੇਰੇ ਉਹ ਕਾਰ 'ਚੋਂ ਉਤਰੇ ਸਨ। ਉਸ ਥਾਂ 'ਤੇ ਰਾਮ ਪਹਿਲਾਂ ਹੀ ਕਾਰ ਲਈ ਖੜ੍ਹਾ ਸੀ। ਰਾਧੇ ਰਾਮ ਦੇ ਕਾਰ 'ਚ ਚੜ੍ਹਨ 'ਤੋਂ ਪਿੱਛੋਂ ਸੱਤਿਆਜੀਤ ਆਪਣਾ ਥੈਲਾ ਲੈਕੇ, ਕਾਰ 'ਚ ਚੜ੍ਹਿਆ। ਰਾਮ ਨੇ ਕਾਰ ਜੀ. ਟੀ. ਰੋਡ 'ਤੇ ਚਾੜ੍ਹੀ। ਕਾਰ ਪੂਰੀ ਸਪੀਡ ਨਾਲ ਰਾਧੇ ਰਾਮ ਕੇ ਘਰ ਨੂੰ ਰਵਾਨਾ ਹੋਈ।

ਸੱਤਿਆਜੀਤ, ਰਾਧੇਰਾਮ, ਕਮਲੇਸ਼ ਤੇ ਸਵਿੱਤਰੀ ਹੋਰੀਂ ਹਾਲੇ, ਖਾਖੀ ਖੇਸ ਤੇ ਸੌ ਰੁਪਏ ਦੀ ਗਲ ਨੂੰ ਲੈ ਕੇ ਹੱਸਦੇ, ਭੂਆ ਬਾਰੇ ਗੱਲਾਂ ਹੀ ਕਰੀ ਜਾ ਰਹੇ ਸਨ ਕਿ ਇਨੇ ਨੂੰ ਇੱਕ ਹੋਰ ਕਾਰ ਰਾਧੇ ਰਾਮ ਕੇ ਗੇਟ ਮੂਹਰੇ ਆਕੇ ਰੁਕੀ। ਉਹ ਚਲਦੀ ਗੱਲ ਵਿੱਚੇ ਛੱਡਕੇ, ਆਕੇ ਖੜ੍ਹੀ ਕਾਰ ਵੱਲ ਹੈਰਾਨੀ ਨਾਲ ਦੇਖਣ ਲੱਗੇ। ਗੋਰੇ-ਰੰਗ, ਕਾਲੀ-ਕੱਟਵੀਂ ਗੋਲ ਦਾੜੀ, ਸਿਰ ਦੇ ਕੱਟੇ-ਕਾਲੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ ਬੋਦੀਆਂ, ਚਮਕਦਾਰ ਅੱਖਾਂ, ਦਰਮਿਆਨੇ ਕੱਦ ਤੇ ਭਰਵੇਂ ਸਰੀਰ ਵਾਲਾ, ਜਸਵੀਰ ਕਾਰ 'ਚੋਂ ਉਤਰਿਆ। ਜਸਵੀਰ ਦੇ ਮੂੰਹ 'ਤੇ ਪਹਿਲਾਂ ਵਾਲੀ ਹੱਸਮੁਖਤਾ ਨਹੀਂ ਸੀ। ਉਸ ਨੇ ਉਹਨਾਂ ਨਾਲ ਢਿੱਲੇ ਜਿਹੇ ਅੰਦਾਜ 'ਚ ਹੱਥ ਮਿਲਾਏ। ਕਮਲੇਸ਼ ਤੇ ਸਵਿੱਤਰੀ ਨੂੰ ਨਮਸਕਾਰ ਆਖੀ। ਸੱਤਿਆਜੀਤ ਨੇ ਜਸਵੀਰ ਨੂੰ ਪੁੱਛਿਆ,

"ਉਂ-ਤਾਂ ਸੁੱਖ ਐ ਭਾਈ-ਸੀਰਿਆ?"

"ਸ਼ਰਮਾ ਜੀ! ਮਾਹਮਦਪੁਰ ਵਾਲਾ ਸਾਥੀ ਉਜਾਗਰ ਸਿਉਂ ਚਲਾਣਾ ਕਰ ਗਿਆ"

"ਕਦੋਂ ਭਾਈ?"

"ਰਾਤ ਗਿਆਰਾਂ-ਸਵਾ ਗਿਆਰਾਂ ਵਜੇ ਮੈਨੂੰ ਵੀ ਸਵੇਰੇ ਘਰ ਪਹੁੰਚੇ ਨੂੰ ਮਾਹਮਦਪੁਰੋਂ ਆਏ ਫੋਨ ਤੋਂ ਪਤਾ ਲੱਗਿਆ।" ਜਸਵੀਰ ਨੇ ਸਵਿੱਤਰੀ ਦੇ ਸਵਾਲ ਦਾ ਜਵਾਬ ਦਿੱਤਾ। ਸੱਤਿਆਜੀਤ ਅਫਸੋਸੀ ਜਿਹੀ ਅਵਾਜ਼ 'ਚ ਬੋਲਿਆ,

"ਸਾਥੀ ਦਾ ਸ਼ੂਗਰ ਆਊਟ ਆਫ ਕੰਟਰੋਲ ਹੋ ਗਿਆ ਹੋਵੇਗਾ।"

ਉਹਨਾਂ ਸਾਰਿਆਂ ਨੂੰ ਉਜਾਗਰ ਮਾਹਮਦਪੁਰ ਦੀ ਮੌਤ ਨੇ ਝੰਜੋੜ ਜਿਹਾ ਦਿੱਤਾ ਸੀ। ਉਹਨਾਂ ਦੇ ਚਿਹਰਿਆਂ ਅਤੇ ਗੱਲਾਂ ਕਰਨ ਦਾ ਅੰਦਾਜ਼, ਸੱਥਰ 'ਤੇ ਬੈਠੇ ਮਰਦ-ਔਰਤਾਂ ਦੇ ਚਿਹਰਿਆਂ ਅਤੇ ਗੱਲਾਂ ਕਰਨ ਦੇ ਅੰਦਾਜ਼ ਵਰਗਾ ਬਣ ਗਿਆ ਸੀ। ਜਸਵੀਰ ਉਹਨਾਂ ਨਾਲ ਕੁਝ ਮਿੰਟ ਹੋਰ ਗੱਲਾਂ ਕਰਨ ਬਾਅਦ, ਉਹਨਾਂ ਨੂੰ ਉਜਾਗਰ ਮਾਹਮਦਪੁਰ ਦੇ ਸਸਕਾਰ 'ਤੇ ਸਮੇਂ-ਸਿਰ ਪਹੁੰਚਣ ਬਾਰੇ ਆਖਕੇ, ਅਗਾਂਹ ਸੁਨੇਹੇ ਲਉਣ ਲਈ, ਕਾਰ ਸਟਾਰਟ ਕਰ ਰਵਾਨਾ ਹੋਇਆ। ਸੱਤਿਆਜੀਤ ਨੇ ਰਾਧੇ ਰਾਮ ਨੂੰ ਕਿਹਾ,

"ਰਾਧੇ ਰਾਮ! ਸਸਕਾਰ 'ਤੇ ਇੰਟੈਲੀਜੈਂਸੀ ਵਾਲੇ ਅਵੱਸ਼ ਆਉਣਗੇ। ਇਸ ਲਈ ਮੇਰਾ ਤੇ ਕਮਲੇਸ਼ ਦਾ ਸਸਕਾਰ 'ਤੇ ਜਾਣਾ ਠੀਕ-ਨੀ। ਤੂੰ ਹੁਣੇ ਹੀ ਬਚਨ, ਜਗਰੂਪ, ਮੋਹਨ, ਮੈਂਗਲ, ਗੁਰਜੀਤ ਤੇ ਹੋਰਾਂ ਸਾਥੀਆਂ ਨੂੰ ਫੋਨ ਕਰਦੇ ਉਹ ਸਾਥੀ ਵੀ ਸਮੇਂ-ਸਿਰ ਸਸਕਾਰ 'ਤੇ ਪਹੁੰਚ ਜਾਣਗੇ। ਤੂੰ ਤੇ ਸਵਿੱਤਰੀ ਛੇਤੀ-ਛੇਤੀ ਵਗ ਜਿਉ। ਥੋੜਾ ਛੇਤੀ ਜਾਣਾ ਜ਼ਰੂਰੀ ਐ।"

"ਠੀਕ ਐ ਜੀਤ!"

ਰਾਧੇ ਰਾਮ ਨੇ ਫਟਾ ਫਟ ਫੋਨ ਲਗਾਕੇ, ਬਚਨ ਅਤੇ ਦੂਸਰਿਆਂ ਸਾਥੀਆਂ ਨੂੰ ਉਜਾਗਰ ਮਾਹਮਦਪੁਰ ਦੀ ਮੌਤ ਬਾਰੇ ਦੱਸਦਿਆਂ ਉਹਨਾਂ ਨੂੰ ਉਸ ਦੇ ਸਸਕਾਰ 'ਤੇ ਸਮੇਂ-ਸਿਰ ਪਹੁੰਚਣ ਦਾ ਸੁਨੇਹਾ ਲਾਇਆ। ਰਾਧੇ ਰਾਮ ਤੇ ਸਵਿੱਤਰੀ ਜਾਣ ਲਈ ਤਿਆਰ ਹੋਏ। ਸੱਤਿਆਜੀਤ ਤੇ ਕਮਲੇਸ਼ ਅਗਾਂਹ ਕਿਸੇ ਤਾਲਮੇਲ 'ਤੇ ਸਮੇਂ-ਸਿਰ ਪਹੁੰਚਣ ਲਈ ਤੁਰੇ। ਉਹਨਾਂ ਦੇ ਤੁਰਨ ਤੋਂ ਕੁਝ ਮਿੰਟ ਪਿੱਛੋ, ਰਾਧੇ ਰਾਮ ਤੇ ਸਵਿੱਤਰੀ, ਰਾਮ ਵਲੋਂ ਸਟਾਰਟ ਕੀਤੀ ਕਾਰ 'ਚ ਸਵਾਰ ਹੋ ਕੇ ਮਾਹਮਦਪੁਰ ਨੂੰ ਰਵਾਨਾ ਹੋਏ।

ਸਸਕਾਰ ਤੋਂ ਮਗਰੋਂ, ਸਸਕਾਰ 'ਤੇ ਪਹੁੰਚਣ ਵਾਲਿਆਂ ਵਲੋਂ "ਉਜਾਗਰ ਸਿੰਘ ਮਾਹਮਦਪੁਰ ਸ਼ਰਧਾਂਜਲੀ ਕਮੇਟੀ" ਨਾਂ ਦੀ ਕਮੇਟੀ ਬਣਾਈ ਗਈ। ਕਾਮਰੇਡ ਉਜਾਗਰ ਮਾਹਮਦਪੁਰ ਦੇ ਭਤੀਜੇ ਨੇ, ਉਸ ਦੀ ਸੰਖੇਪ ਸਵੈ-ਜੀਵਨੀ ਵਾਲੀਆਂ ਕਾਪੀਆਂ ਤੇ ਜੀਵਨੀ ਨੂੰ ਛਪਵਾਉਣ ਲਈ ਪੈਸੇ, ਸ਼ਰਧਾਂਜਲੀ ਕਮੇਟੀ ਦੇ ਪ੍ਰਧਾਨ ਲਾਲ ਸਿੰਘ ਨੂੰ ਦਿੱਤੇ। ਪਰ ਸ਼ਰਧਾਂਜਲੀ ਕਮੇਟੀ, ਉਸ ਦੀ ਜੀਵਨੀ ਨੂੰ ਸ਼ਰਧਾਂਜਲੀ ਸਮਾਗਮ ਵਾਲੇ ਦਿਨ ਤੱਕ ਤਾਂ ਕੀ ਬਾਅਦ 'ਚ ਵੀ ਛਪਵਾਅ ਨਾ ਸਕੀ। ਸੱਤਿਆਜੀਤ ਨੂੰ ਉਜਾਗਰ ਮਾਹਮਦਪੁਰ ਦੀ ਜੀਵਨੀ ਨਾ ਛਪਣ ਦਾ ਅਫਸੋਸ ਮਹਿਸੂਸ ਹੋਇਆ ਸੀ। ਅਫਸੋਸ 'ਤੋਂ ਅਗਾਂਹ ਇਸ ਗੱਲ ਦਾ ਦੁੱਖ ਵੀ ਹੋਇਆ ਸੀ ਕਿ ਉਹ ਉਸ ਦੀ ਜੀਵਨੀ ਦੇ ਕੱਚੇ ਖਰੜੇ ਨੂੰ ਪੜ੍ਹ ਵੀ ਨਹੀਂ ਸਕਿਆ ਸੀ, ਕਿਉਂਕਿ ਕੁਝ ਸਮੇਂ ਮਗਰੋਂ ਹੀ ਸ਼ਰਧਾਂਜਲੀ ਕਮੇਟੀ ਦੇ ਪ੍ਰਧਾਨ ਲਾਲ ਸਿੰਘ ਦੀ ਮੌਤ ਹੋ ਗਈ ਸੀ। ਮ੍ਰਿਤਕ ਲਾਲ ਸਿੰਘ ਕੇ ਘਰੋਂ ਸੰਖੇਪ ਜੀਵਨੀ ਵਾਲੀਆਂ ਕਾਪੀਆਂ ਤੇ ਪੈਸੇ, ਸ਼ਰਧਾਂਜਲੀ ਕਮੇਟੀ ਦਾ ਮੈਂਬਰ ਹਰਜੀਤ ਬੀਹਲਾ ਲੈ ਗਿਆ ਸੀ। ਅਗਾਂਹਾ ਕੁਝ ਦਿਨਾਂ ਪਿੱਛੋਂ ਹੀ ਹਾਰਟ-ਅਟੈਕ ਨਾਲ ਹਰਜੀਤ ਬੀਹਲੇ ਦੀ ਵੀ ਮੌਤ ਹੋ ਗਈ ਸੀ। ਸੰਖੇਪ ਜੀਵਨੀ ਵਾਲੀਆਂ ਕਾਪੀਆਂ ਤੇ ਪੈਸੇ



ਅਗਾਂਹਾ ਤੁਰਦੇ-ਤੁਰਦੇ ਲਾਪਤਾ ਹੋਣ ਦੀ ਹਾਲਤ 'ਚ ਚਲੇ ਗਏ ਸਨ। ਬਾਅਦ 'ਚ ਸੱਤਿਆਜੀਤ ਵੱਲੋਂ ਭਾਵੇਂ ਸੰਖੇਪ ਜੀਵਨੀ ਵਾਲੀਆਂ ਕਾਪੀਆਂ ਤੇ ਪੈਸਿਆਂ ਨੂੰ ਭਾਲਣ ਦੀ ਜ਼ੁਮੇਵਾਰੀ ਜਸਵੀਰ ਦੀ ਲਾਈ ਗਈ ਸੀ ਪਰ ਜਸਵੀਰ ਨੂੰ ਵੀ ਜੀਵਨੀ ਵਾਲੀਆਂ ਕਾਪੀਆਂ ਤੇ ਪੈਸਿਆਂ ਦੀ ਵਿੜਕ ਲੱਗਣ 'ਚ ਨਹੀਂ ਆ ਰਹੀ ਸੀ।

## ਤੇਤੀ

ਦੇਸੀ ਮਹੀਨਾ ਕੱਤਾ ਚੜ੍ਹਨ ਦੇ ਨਾਲ ਹੀ, ਜਿਵੇਂ ਪੰਜਾਬ ਦੇ ਪੇਂਡੂ-ਕਾਮਿਆਂ ਦੇ ਕੰਮਾਂ 'ਚ ਵਾਧਾ ਹੋ ਜਾਂਦਾ ਹੈ, ਓਵੇਂ ਹੀ ਪਾਰਟੀ-ਯੂਨਟੀ ਅਤੇ ਪੀਪਲ-ਵਾਰ ਦੀ ਏਕਤਾ ਹੋਣ ਤੋਂ ਮਗਰੋਂ, ਕਮਲੇਸ਼ ਦੇ ਕੰਮ 'ਚ ਵਾਧਾ ਹੋ ਗਿਆ ਸੀ। ਕਿਉਂਕਿ ਦੋਵਾਂ ਗਰੁੱਪਾਂ ਦੇ ਇੱਕ ਹੋ ਜਾਣ ਨਾਲ ਬਣੀ ਸੀ. ਪੀ. ਆਈ. ਐਮ. ਐਲ. (ਪੀਪਲਵਾਰ ਪਾਰਟੀ) ਦੇ ਅੰਗਰੇਜ਼ੀ ਭਾਸ਼ਾ ਵਿਚਲੇ ਦਸਤਾਵੇਜ ਜੋ ਪੰਜਾਬੀ-ਭਾਸ਼ਾ 'ਚ ਅਨੁਵਾਦ ਕਰਨੇ ਸਨ, ਉਹਨਾਂ ਦੀ ਕਮਲੇਸ਼ ਕੋਲ ਚਿਣਤੀ ਲੱਗ ਗਈ ਸੀ।

ਕਮਲੇਸ਼ ਦਸਤਾਵੇਜ਼ਾਂ ਦੇ ਅਨੁਵਾਦ ਕਰਨ ਦੇ ਕੰਮ ਨੂੰ ਸਮੇਂ ਸਿਰ ਮੁਕਾਉਣ ਲਈ, ਆਲ੍ਹਣਾ ਬਨਾਉਣ 'ਚ ਰੁੱਝੇ ਬਿਜੜੇ ਵਾਂਗੂੰ ਹਰ ਸਮੇਂ ਅਨੁਵਾਦ ਦੇ ਕੰਮ 'ਚ ਰੁੱਝੀ ਦਿਸਦੀ। ਉਹ ਅਕਸਰ ਹੀ ਵੇਲੇ ਸਿਰ ਖਾਣ-ਪੀਣ, ਅਰਾਮ ਕਰਨ, ਪਖਾਨੇ ਜਾਣ ਅਤੇ ਨਹਾਉਣ-ਧੋਣ ਜਿਹੇ ਜ਼ਰੂਰੀ ਕੰਮ ਵੇਲੇ ਸਿਰ ਕਰਨ ਤੋਂ ਘੋਲ ਕਰ ਜਾਂਦੀ। ਬਸ, ਮਸ਼ੀਨ ਵਾਂਗ ਅਨੁਵਾਦ ਦੇ ਕੰਮ 'ਚ ਜੁੱਟੀ ਰਹਿੰਦੀ । ਜਦ ਸੱਤਿਆਜੀਤ ਉਸ ਨੂੰ ਵੇਲੇ ਸਿਰ ਖਾਣ-ਪੀਣ, ਅਰਾਮ ਕਰਨ ਅਤੇ ਨਹਾਉਣ ਧੋਣ ਲਈ ਕਹਿੰਦਾ ਤਾ ਉਹ ਅਕਸਰ ਇਹੋ ਜਵਾਬ ਦਿੰਦੀ-"ਕੋਈ ਗੱਲ ਨੀ ਸ਼ਰਮਾ ਜੀ! ਬਸ, ਆਹ ਅਨੁਵਾਦ ਦੇ ਚਾਰ ਕੁ ਸਫੇ ਕਰਲਾਂ ਫੇਰ.....।"

ਦਿਨ-ਰਾਤ ਮਸ਼ੀਨ ਵਾਂਗ ਕੰਮ ਕਰਨ ਕਾਰਨ, ਕਮਲੇਸ਼ ਬਿਮਾਰ ਹੋ ਗਈ ਸੀ। ਬੁਖਾਰ 'ਚ ਵੀ ਕੰਮ ਕਰਦੀ ਰਹਿਣ ਕਰਕੇ ਬੁਖਾਰ ਟਾਈਫਾਈਡ 'ਚ ਬਦਲ ਗਿਆ ਸੀ। ਕਈ ਦਿਨਾਂ ਬਾਅਦ ਜਦ ਸੱਤਿਆਜੀਤ ਹੈੱਡਕੁਆਟਰ 'ਤੇ ਵਾਪਿਸ ਆਇਆ ਸੀ ਤਾਂ ਉਹ ਕਮਲੇਸ਼ ਦੀਆਂ ਅੱਖਾਂ ਵਿਚਲੇ ਅਤੇ ਮੂੰਹ ਉਤਲੇ ਪੀਲੇਪਣ ਨੂੰ ਦੇਖਕੇ ਘਬਰਾਅ ਗਿਆ ਸੀ। ਉਸ ਨੇ ਤੁਰੰਤ ਡਾਕਟਰ ਨੂੰ ਬੁਲਾਕੇ ਕਮਲੇਸ਼ ਨੂੰ ਦਿਖਾਇਆ। ਡਾਕਟਰ ਨੇ ਕਮਲੇਸ਼ ਨੂੰ ਟਾਈਫਾਈਡ ਦੌਰਾਨ ਪੀਲੀਏ ਦੇ ਹੋਏ ਹਮਲੇ ਬਾਰੇ, ਸੱਤਿਆਜੀਤ ਨੂੰ ਜਾਣਕਾਰੀ ਦਿੱਤੀ। ਸੱਤਿਆਜੀਤ ਨੇ ਤੁਰੰਤ ਕਮਲੇਸ਼ ਉਸ ਡਾਕਟਰ ਦੇ ਹਸਪਤਾਲ 'ਚ ਦਾਖਲ ਕਰਵਾਈ। ਉਹ ਮਨ ਹੀ ਮਨ 'ਚ, ਉਸ ਵਲੋਂ ਆਪਣੀ ਸਿਹਤ ਦਾ ਖਿਆਲ ਰੱਖਣ 'ਚ ਵਰਤੀ ਗਈ ਲਾਪ੍ਰਵਾਹੀ 'ਤੇ ਦੁੱਖੀ ਹੁੰਦਾ, ਉਸ ਦਾ ਇਲਾਜ ਕਰਵਾਉਣ ਲੱਗਿਆ। ਡਾਕਟਰ ਸੱਤਿਆਜੀਤ ਹੋਰਾਂ ਦਾ ਸ਼ੁਭਚਿੰਤਕ ਹੋਣ ਕਾਰਨ, ਕਮਲੇਸ਼ ਦਾ ਇਲਾਜ ਪੂਰੇ ਮਨ ਨਾਲ ਕਰਨ ਲੱਗਿਆ। ਸੱਤਿਆਜੀਤ ਅਤੇ ਜਸਵੀਰ ਦੀ ਪਤਨੀ ਸਵਿੰਦਰ ਉਸ ਦੀ ਸਾਂਭ-ਸੰਭਾਲ ਕਰਨ ਵਲੋਂ ਪਲ ਭਰ ਲਈ ਵੀ ਬੇਧਿਆਨੇ ਨਾ ਹੁੰਦੇ। ਦਿਨਾਂ 'ਚ ਹੀ ਉਸ ਦੀ ਬਿਮਾਰੀ ਨੂੰ ਮੋੜ ਪੈਣਾ ਸ਼ੁਰੂ ਹੋਇਆ। ਕਮਲੇਸ਼ ਦੀ ਹਾਲਤ 'ਚ ਕੁਝ ਸੁਧਾਰ ਹੋਣ ਮਗਰੋਂ, ਸਵਿੰਦਰ ਆਪਣੇ ਘਰ ਚਲੀ ਗਈ। ਸੱਤਿਆਜੀਤ ਪਹਿਲਾਂ ਦੀ ਤਰ੍ਹਾਂ ਧਿਆਨ ਨਾਲ ਉਸ ਦੀ ਸਾਂਭ-ਸੰਭਾਲ ਕਰਦਾ ਰਿਹਾ। ਕੁਝ ਦਿਨਾਂ ਬਾਅਦ ਕਮਲੇਸ਼ ਹਸਪਤਾਲੋਂ ਛੁੱਟੀ ਹੋਣ ਬਾਅਦ ਪਾਰਟੀ ਹੈੱਡਕੁਆਟਰ

'ਚ ਲਿਆਂਦੀ ਗਈ।

ਉਹ ਦੋਵੇਂ ਜੀਵਨ ਸਾਥੀ, ਇੱਕ ਰਾਤ ਹੈੱਡਕੁਆਟਰ ਦੇ ਭੀੜੇ ਜਿਹੇ ਕਮਰੇ 'ਚ ਕੋਲ-ਕੋਲ ਡਹੇ ਮੰਜਿਆਂ 'ਤੇ ਬੈਠੇ ਸਨ। ਕਮਰੇ ਦੀ ਟਿਊਬ ਦੀ ਰੌਸ਼ਨੀ 'ਚ, ਕਮਲੇਸ਼ ਦੇ ਸਿਰ ਦੇ ਧੌਲੇ ਅਤੇ ਲਿੱਸਾ ਮੂੰਹ ਪ੍ਰਤੱਖ ਨਜ਼ਰ ਆ ਰਹੇ ਸਨ। ਸੱਤਿਆਜੀਤ ਨੇ ਕਮਲੇਸ਼ ਨੂੰ ਦਵਾਈ ਦੇਣ ਮਗਰੋਂ, ਦਵਾਈ ਵਾਲੀ ਸ਼ੀਸ਼ੀ, ਮੰਜਿਆਂ ਦੇ ਸੰਨ੍ਹ 'ਚ ਪਏ ਮੇਜ 'ਤੇ ਧਰਦਿਆਂ ਹਲੀਮੀ ਨਾਲ ਪੁੱਛਿਆ,

"ਬਿਮਲ ਜੀ! ਕੱਲ ਨੂੰ ਇੱਕ ਐਮ-ਐਲ ਗਰੁੱਪ ਦੇ ਸਾਥੀਆਂ ਨਾਲ ਯੂਨਟੀ-ਟਾਕ ਦਾ ਟਾਇਮ ਰੱਖਿਆ ਹੋਇਐ।....ਜੇ ਤੁਸੀਂ ਕਹੋਗੇ ਤਾਂ ਮੈਂ ਜਾ ਆਊਗਾ? ਨਹੀਂ ਜਸਵੀਰ ਇਕੱਲਾ ਜਾ ਆਊ।"

"ਨਹੀਂ, ਤੁਸੀਂ ਦੋਵੇਂ ਜਾਣੇ ਜਾਇਉ....ਮੈਂ ਹੁਣ ਪਝੱਤਰ ਪ੍ਰਤੀਸ਼ਤ ਠੀਕ ਆ।"

ਸੱਤਿਆਜੀਤ ਦੂਸਰੇ ਦਿਨ ਪਹੁਫੁਟਾਲੇ ਨਾਲ ਹੀ ਉਠਿਆ। ਉਸ ਨੇ ਬੈਡ-ਟੀ ਬਾਅਦ, ਚੌਲਾਂ-ਮੂੰਗੀ ਦੀ ਖਿਚੜੀ ਬਣਾਕੇ ਅਤੇ ਟਿਫ਼ਨ 'ਚ ਪਾਕੇ, ਟਿਫ਼ਨ ਕਮਲੇਸ਼ ਦੇ ਮੰਜੇ ਨੇੜਲੇ ਮੇਜ 'ਤੇ ਰੱਖਿਆ। ਦਿਨੇ ਲੈਣ ਵਾਲੀ ਦਵਾਈ ਵਾਲੀਆਂ ਗੋਲੀਆਂ ਤੇ ਸ਼ੀਸ਼ੀ ਵੀ ਮੇਜ਼ 'ਤੇ ਰੱਖੀਆਂ। ਸਮੇਂ ਸਿਰ ਖਿਚੜੀ ਖਾਣ ਅਤੇ ਦਵਾਈ ਲੈਣ ਦੀ ਤਕੀਦ ਕੀਤੀ। ਫੇਰ ਉਹ ਕਮਲੇਸ਼ ਦੀ ਫਿੱਕੀ ਜਿਹੀ ਮੁਸਕਰਾਹਟ ਨਾਲ ਆਪਣੀ ਮੁਸਕਰਾਹਟ ਸਾਂਝੀ ਕਰਦਾ ਅਤੇ ਥੈਲਾ ਹੱਥ ਲੈਂਦਾ, ਹੈਡਕੁਆਟਰ ਵਿੱਚੋਂ ਤੁਰਿਆ।

ਉਹ ਜਦ ਬਸ-ਅੱਡੇ 'ਤੇ ਪਹੁੰਚਿਆ, ਓਦੋਂ ਕਈ ਮਾਸਟਰ-ਮਾਸਟਰਨੀਆਂ ਜੋ ਨੇੜਲੇ ਪਿੰਡਾਂ ਵਿੱਚ ਪੜ੍ਹਾਉਣ ਜਾਂਦੇ ਸਨ, ਉਹ ਵੀ ਬਸ-ਅੱਡੇ 'ਤੇ ਪਹੁੰਚ ਚੁੱਕੇ ਸਨ। ਸੱਤਿਆਜੀਤ, ਜਸਵੀਰ ਦੇ ਪਿੰਡ ਵਲ ਨੂੰ ਜਾਣ ਵਾਲੀ ਬਸ 'ਚ ਬੈਠਿਆ। ਸੱਤਿਆਜੀਤ ਉਸ ਦੇ ਪਿੰਡ ਵਲ ਨੂੰ ਇਸ ਲਈ ਜਾ ਰਿਹਾ ਸੀ ਕਿਉਂਕਿ ਉਸਨੇ ਇੱਕ ਐਮ-ਐਲ ਦੇ ਗਰੁੱਪ ਵਾਲੇ ਕਾਮਰੇਡਾਂ ਨਾਲ ਏਕਤਾ ਲਈ ਚੱਲਣ ਵਾਲੀ ਗੱਲ-ਬਾਤ 'ਚ ਸ਼ਾਮਲ ਕਰਨ ਲਈ, ਜਸਵੀਰ ਨੂੰ ਨਾਲ ਲੈ ਕੇ ਜਾਣਾ ਸੀ। ਦੂਜਾ, ਉਸ ਨੇ ਉਸ ਕੋਲੋਂ ਮਾਹਮਦਪੁਰ ਦੀ ਜੀਵਨੀ ਵਾਲੀਆਂ ਕਾਪੀਆਂ ਦਾ ਪਤਾ-ਸੁਤਾ ਕਰਨਾ ਸੀ।

ਜਦ ਬਸ ਜਸਵੀਰ ਦੇ ਪਿੰਡ ਦੇ ਬਸ-ਅੱਡੇ 'ਤੇ ਜਾਕੇ ਖੜ੍ਹੀ, ਓਦੋਂ ਮਿਆਂ-ਮਿਆਂ ਕਰਦੀਆਂ ਭੇਡਾਂ ਦਾ ਇੱਜੜ ਧੂੜ ਉਡਾਉਂਦਾ, ਚਰਨ ਲਈ ਚਰਾਂਦਾਂ ਵਲ ਜਾ ਰਹਿਆ ਸੀ। ਆਜੜੀ ਭੇਡਾਂ ਨੂੰ ਬੱਸ ਦੇ ਮੂਹਰੇ ਆਉਣ ਤੋਂ ਬਚਾਉਣ ਦੀ ਕਾਹਲ੍ਹ ਨਾਲ ਭੇਡਾਂ ਨੂੰ ਸੋਟੀ ਨਾਲ ਪਾਸੇ ਕਰਦਾ ਨਜ਼ਰ ਆ ਰਹਿਆ ਸੀ। ਸੱਤਿਆਜੀਤ ਬਸੋਂ ਉਤਰਕੇ, ਉੱਡ ਰਹੀ ਧੂੜ ਤੋਂ ਬਚਾਅ ਕਰਦਾ, ਜਸਵੀਰ ਕੇ ਘਰ ਨੂੰ ਤੁਰਿਆ ਜਾ ਰਹਿਆ ਸੀ।

ਅਗਾਹਾਂ ਜਸਵੀਰ ਦੀ ਪਤਨੀ ਸਵਿੰਦਰ, ਘਰ ਦੇ ਵਿਹੜੇ 'ਚ ਡਹੇ ਮੰਜੇ 'ਤੇ ਬੈਠੀ ਕੋਈ ਕਿਤਾਬ ਪੜ੍ਹੀ ਜਾ ਰਹੀ ਸੀ। ਉਹਨਾਂ ਦੇ ਬੱਚੇ ਸਕੂਲ ਪੜ੍ਹਨ ਗਏ ਹੋਏ ਸਨ। ਉਹ ਕਿਤਾਬ ਪੜ੍ਹਨੀ ਬੰਦ ਕਰਕੇ ਸੱਤਿਆਜੀਤ ਨੂੰ ਸਤਿਕਾਰ ਨਾਲ ਮਿਲੀ। ਉਸ ਨੇ ਪਿਤਰੀ-ਮੋਹ ਨਾਲ ਸਵਿੰਦਰ ਦਾ ਸਿਰ ਪਲੋਸਿਆ। ਫੇਰ ਉਹ ਉਸ ਕੋਲੋਂ ਜਸਵੀਰ ਦੇ ਘਰੇ ਹੋਣ ਬਾਰੇ ਪਤਾ ਕਰਕੇ ਜਸਵੀਰ ਦੇ ਕਮਰੇ ਵੱਲ ਨੂੰ ਤੁਰਿਆ। ਅਗਾਹਾਂ ਕਮਰੇ ਅੰਦਰਲੇ ਸੋਫੇ 'ਤੇ, ਜਸਵੀਰ, ਮੋਹਨ ਅਤੇ ਗੁਰਜੀਤ ਹੋਰੀਂ ਅਫਸੋਸੇ ਜਿਹੇ ਬੈਠੇ ਸਨ। ਉਹਨਾਂ ਤਿੰਨਾਂ ਦਰਮਿਆਨ ਕੋਈ ਗੱਲ ਚੱਲ ਰਹੀ ਸੀ। ਮੋਹਨ ਨੇ



ਸੱਤਿਆਜੀਤ ਨੂੰ ਦੇਖਦਿਆਂ ਅਤੇ ਕੁਝ ਰਾਹਤ ਮਹਿਸੂਸ ਕਰਦਿਆਂ ਅਤੇ ਉਸਨੂੰ ਸਿੱਧਾ ਮੁਖ਼ਾਤਬ ਹੁੰਦਿਆਂ ਕਿਹਾ,

"ਚੰਗਾ ਹੋਗਿਆ ਕਾਮਰੇਡ ਜੀ! ਤੁਸੀਂ ਆਗੇ"

"ਕਿਵੇਂ? ਸੁੱਖ ਤਾਂ ਹੈ ਭਾਈ-ਮੋਹਨ ਸਿਆਂ!" ਸੱਤਿਆਜੀਤ ਆਪਣਾ ਹੱਥ ਵਿਚਲਾ ਕੱਪੜੇ ਦਾ ਥੈਲਾ ਮੇਜ਼ 'ਤੇ ਰੱਖਕੇ, ਉਹਨਾਂ ਕੋਲ ਸੋਫੇ 'ਤੇ ਬੈਠਾ। ਸੱਤਿਆਜੀਤ ਦੇ ਸਵਾਲ ਦੇ ਜਵਾਬ 'ਚ, ਮੋਹਨ ਦੇ ਬੋਲਣ ਤੋਂ ਪਹਿਲਾਂ, ਜਸਵੀਰ ਦੁੱਖੀ ਅਵਾਜ਼ 'ਚ ਬੋਲਿਆ,

"ਸੁੱਖ ਤਾਂ ਕਾਹਦੀ ਐ, ਕੁਛ ਦਿਨਾਂ ਨੂੰ ਗੁਰਜੀਤ ਅਮਰੀਕਾ ਜਾ ਰਹਿਐ!" ਜਸਵੀਰ ਵੱਲੋਂ ਕੱਛ 'ਚੋਂ ਕੱਢਕੇ ਮਾਰੇ ਮੁਗਲੇ ਨਾਲ, ਸੱਤਿਆਜੀਤ ਦੇ, ਚਿਹਰੇ ਦੀ ਪਕਰੋੜ ਚਮੜੀ 'ਚੋਂ ਹੈਰਾਨੀ, ਬੱਦਲਾਂ ਹੇਠੋਂ ਬਾਹਰ ਆਏ, ਹਾੜ ਮਹੀਨੇ ਦੇ ਸੂਰਜ ਦੀ ਧੁੱਪ ਵਾਂਗ ਚਮਕੀ। ਉਸ ਦੇ ਸਿਰ ਉੱਤਲੇ ਧੌਲੇ ਤੇ ਕੱਟੇ ਹੋਏ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ ਅਤੇ ਵਿਰਲੀਆਂ-ਵਿਰਲੀਆਂ ਬੋਦੀਆਂ ਦੇ ਵਾਲ, ਉੱਗ ਰਹੀ ਕਣਕ ਦੀਆਂ ਤੂਈਆਂ ਵਾਂਗ, ਉਪਰ ਨੂੰ ਸਿੱਧੇ ਖੜ੍ਹੇ ਹੋ ਗਏ ਸਨ।

"ਹੈਂ! ਬਈ-ਗੁਰਜੀਤ!! ਜਸਵੀਰ ਕੀ ਆਖ ਰਹਿਐ?"

"ਜਸਵੀਰ ਠੀਕ ਹੀ ਆਖ ਰਹਿਐ ਜੀ!..." ਗੁਰਜੀਤ ਭਰੇ ਫੋੜੇ ਵਾਂਗ ਫਿੱਸਣਾ ਸ਼ੁਰੂ ਹੋਇਆ "ਤੁਹਾਨੂੰ ਤਾਂ ਪਤਾ-ਈ-ਐ ਜੀ!..ਮੇਰੇ ਬੇਟੇ ਦੀ ਡੈਥ ਤੋਂ ਮਗਰੋਂ ਸਾਡਾ ਖੇਤੀ ਦਾ ਧੰਦਾ ਠੱਪ ਹੋਇਆ ਪਿਐ...ਬੈਂਕ ਤੇ ਆੜ੍ਹਤੀਏ ਦਾ ਕਰਜਾ ਵਧੀ ਜਾ ਰਹਿਐ...ਅੱਜ ਹਾਲਾਤ ਇਹ ਬਣੇ ਪਏ ਨੇ ਕਿ ਮੈਨੂੰ ਆਪਣੇ ਪੋਤਿਆਂ ਦੇ ਸਕੂਲ ਦੀਆਂ ਫੀਸਾਂ ਭਰਨੀਆਂ ਵੀ ਔਖੀਆਂ ਹੋਈਆਂ ਪਈਐਂ।" ਉਸ ਦੀ ਗੱਲ ਦੇ ਜਵਾਬ 'ਚ ਜਸਵੀਰ ਬੋਲਿਆ,

"ਯਾਰ! ਗੁਰਜੀਤ! ਪੋਤੇ ਸਰਕਾਰੀ ਸਕੂਲ 'ਚ ਨੀ ਪੜ੍ਹਨ ਲਾਈਦੇ?"

"ਸਰਕਾਰੀ ਸਕੂਲਾਂ 'ਚ ਤਾਂ ਭਾਈ ਅੱਜ-ਕੱਲ੍ਹ! ਮਜ਼ਦੂਰਾਂ ਦੇ ਬੱਚੇ ਹੀ ਪੜ੍ਹਦੇ ਐ" ਮੋਹਨ ਨੇ ਜਸਵੀਰ ਦੀ ਗੱਲ ਨੂੰ ਲੈਕੇ ਗੁਰਜੀਤ 'ਤੇ ਵਿਅੰਗ ਕੱਸਿਆ ਸੀ। ਉਸਦੇ ਵਿਅੰਗ ਨੂੰ ਨਾ ਸਮਝਦਾ ਜਸਵੀਰ ਆਪਣੀ ਗੱਲ ਨੂੰ ਠੀਕ ਠਹਿਰਾਉਣ ਲਈ ਬੋਲਿਆ,

"ਏਹ ਗੱਲ ਨਹੀਂ ਮੋਹਨ! ਗਰੀਬ ਕਿਸਾਨਾਂ ਅਤੇ ਕੁਛ ਦਰਮਿਆਨੇ ਕਿਸਾਨਾਂ ਦੇ ਬੱਚੇ ਵੀ ਤਾਂ ਪੜ੍ਹਦੇ ਐ ਸਰਕਾਰੀ ਸਕੂਲਾਂ 'ਚ।"

"ਫੇਰ ਯਾਰ! ਗੁਰਜੀਤ ਹੋਰਾਂ ਵਰਗੇ ਕਾਮਰੇਡਾਂ ਦੇ ਬੱਚੇ ਤਾਂ ਨਹੀਂ ਪੜ੍ਹਦੇ ਜਿਹੜੇ ਆਪਣੇ ਬੱਚਿਆਂ ਦੇ ਭਵਿੱਖ ਲਈ ਕੁਛ ਜ਼ਿਆਦਾ ਹੀ ਫਿਕਰਮੰਦ ਨੇ।" ਮੋਹਨ ਦੀ ਇਸ ਗੱਲ ਵਿਚਲਾ ਵਿਅੰਗ ਸੱਤਿਆਜੀਤ ਨੂੰ ਸਮੇਂ ਮੁਤਾਬਿਕ ਅਢੁੱਕਵਾਂ ਲੱਗਿਆ। ਉਹ ਜਿਹੇ ਸਮੇਂ ਗੁਰਜੀਤ ਨੂੰ ਹਮਦਰਦੀ ਨਾਲ ਸਮਝਾਉਣ ਠੀਕ ਸਮਝਦਾ ਸੀ, ਕਿਉਂਕਿ ਉਹ ਮਰੀਜ ਨੂੰ ਮੌਤ ਵਲ ਧੱਕਣ ਦੀ ਬਿਜਾਏ ਮਰੀਜ ਦਾ ਇਲਾਜ ਕਰਨਾ ਠੀਕ ਸਮਝਦਾ ਸੀ। ਆਪਣੀ ਇਸੇ ਚਾਹਤ ਨਾਲ ਉਸ ਨੇ ਗੁਰਜੀਤ ਨੂੰ ਹੌਸਲਾ ਦੇਣਾ ਸ਼ੁਰੂ ਕੀਤਾ,

"ਭਾਈ-ਗੁਰਜੀਤ ਸਿਆਂ! ਤੂੰ ਤਾਂ ਖੁਦ ਕੁਰਬਾਨੀ ਵਾਲਾ ਸਮਝਦਾਰ ਸਾਥੀ ਐਂ। ਤੈਨੂੰ ਪਤਾ ਐ ਐਸੀਆਂ ਮੰਦੀਆਂ ਹਾਲਤਾਂ ਨਾਲ ਟੱਕਰ ਲੈਂਦਿਆਂ, ਬੰਦੇ ਨੂੰ ਇਨਕਲਾਬ ਦੇ ਰਾਹ ਅੱਗੇ ਵਧਣਾ ਚਾਹੀਦੈ...ਇਨਕਲਾਬ ਤੋਂ ਵਗੈਰ ਐਸੀਆਂ ਦੁੱਖਦਾਈ ਹਾਲਤਾਂ

ਦਾ ਕੋਈ ਹੋਰ ਪੱਕਾ ਹੱਲ ਹੈ ਨਹੀਂ।" ਸੱਤਿਆਜੀਤ ਦੀ ਗੱਲ ਪੂਰੀ ਹੋਣ ਦੇ ਨਾਲ ਗੁਰਜੀਤ ਨੇ ਖਿਝ-ਭਰੀ ਅਵਾਜ਼ 'ਚ ਬੋਲਣਾ ਸ਼ੁਰੂ ਕੀਤਾ,

"ਤੁਸੀਂ ਸਾਰੇ ਸਾਥੀ ਇਉਂ ਗੱਲਾਂ ਕਰ ਰਹੇ ਹੋਂ ਜਿਵੇ ਮੈਂ ਇਹ ਸਾਰਾ ਕੁਛ ਆਪਣੀ ਮਰਜੀ ਨਾਲ ਕਰ ਰਹਿਆ ਹੁੰਨੈਂ?" ਗੁਰਜੀਤ ਭਰਿਆ-ਪੀਤਾ, ਆਪਣੇ ਵਲੋਂ ਖੜੇ ਕੀਤੇ ਸਵਾਲ ਦਾ ਆਪੇ ਹੀ ਜਵਾਬ ਦੇਣ ਲੱਗਿਆਂ- "...ਪਤਨੀ ਅਮਰੀਕਾ 'ਚੋਂ ਰੋਜ਼ ਫੋਨ-ਤੇ-ਫੋਨ ਕਰੀ ਜਾਂਦੀ ਐ-ਅਮਰੀਕਾ ਆਜਾ...ਅਮਰੀਕਾ ਆਜਾ ਮੇਰੀ ਚੱਕੀ ਦੇ ਪੁੜਾਂ ਦੇ ਸੰਨ੍ਹ 'ਚ ਜਾਨ ਆਈ ਪਈ ਐ।"

"ਸਾਥੀ! ਤੈਨੂੰ ਖੁਦ ਸੋਚਣਾ ਚਾਹੀਦੈ ਕਿ ਉਹ ਕਿਸਾਨ ਕੀ ਸੋਚਣਗੇ ਜਿਨ੍ਹਾਂ ਨੂੰ ਤੂੰ ਹੁਣ ਤੱਕ ਸਟੇਜਾਂ 'ਤੋਂ ਇਹ ਹੋਕਰੇ ਮਾਰਦਾ ਰਿਹੈਂ-ਕਿਸਾਨ ਭਰਾਵੋ! ਕਰਜੇ ਵਗੈਰਾ ਦਾ ਇੱਕੋ-ਇਕ ਹੱਲ ਜਥੇਬੰਦੀ ਤੇ ਸੰਘਰਸ਼ ਹੈ।"

"ਇਹ ਤਾਂ ਪੱਕੀ ਗੱਲ ਐ ਜਸਵੀਰ! ਜੇ ਗੁਰਜੀਤ ਨੇ ਆਪਣਾ ਇਹ ਫੈਸਲਾ ਨਾ ਬਦਲਿਆ ਤਾਂ 'ਕੱਲੇ ਕਿਸਾਨਾਂ 'ਚ ਹੀ ਨਹੀਂ ਸਗੋਂ ਆਮ ਲੋਕਾਂ 'ਚ ਵੀ ਲੀਡਰਸ਼ਿਪ ਬਾਰੇ ਲਾਜਮੀ ਬੇਵਿਸ਼ਵਾਸੀ ਫੈਲੇਗੀ। ਲੋਕਾਂ ਦੇ ਵਿਸ਼ਵਾਸ ਨੂੰ ਢਾਹ ਲੱਗੇਗੀ। ਜਿਹੜਾ ਵਿਸ਼ਵਾਸ ਇਸ ਸਾਥੀ ਨੇ, ਜਗੀਰਦਾਰਾਂ ਦੇ ਐਕਸ਼ਨ ਮੌਕੇ, ਅੰਮ੍ਰਿਤਸਰ ਦੇ ਬੁੱਚੜਖਾਨੇ 'ਚ ਅਣਮਨੁੱਖੀ ਤਸੀਹੇ ਜਰ ਕੇ ਜਿਤਿਆ ਸੀ।" ਮੋਹਨ ਨੇ ਜਸਵੀਰ ਦੇ ਵਿਚਾਰ ਦੀ ਪ੍ਰੌੜਤਾ ਕੀਤੀ। ਸੱਤਿਆਜੀਤ ਗੁਰਜੀਤ ਨੂੰ ਨਿੱਜ ਖਿਲਾਫ਼ ਲੜਨ ਲਈ ਹਲੀਮੀ ਨਾਲ ਪ੍ਰੇਰਨ ਲੱਗਿਆ,

"ਕਾਮਰੇਡ-ਗੁਰਜੀਤ ਸਿਆਂ! ਤੇਰਾ ਇਤਿਹਾਸਕ ਪਿਛੋਕੜ ਇਨਕਲਾਬੀ ਐ। ਉਸ ਵਕਤ ਨੂੰ ਯਾਦ ਕਰ, ਜਦ ਤੂੰ ਜਗੀਰਦਾਰਾਂ ਦੇ ਐਕਸ਼ਨਾਂ ਵਕਤ ਅਤੇ ਅੰਮ੍ਰਿਤਸਰ ਦੇ ਇੰਟੈਰੋਗੇਸ਼ਨ ਸੈਂਟਰ 'ਚ ਆਪਣੇ ਇਨਕਲਾਬੀਪਣ ਨੂੰ ਆਂਚ ਨਹੀਂ ਆਉਣ ਦਿੱਤੀ ਸੀ। ਨਿੱਜ ਖਿਲਾਫ਼, ਕੁਰਬਾਨੀ ਭਰੇ ਜਜ਼ਬੇ ਨਾਲ ਲੜਿਆ ਸੀ।..."

"ਕਾਮਰੇਡ! ਜੇ ਪੰਜਾਬ 'ਚ ਪਾਰਟੀ ਦਾ ਕੰਮ ਪਹਿਲੇ ਹਿਸਾਬ ਨਾਲ ਚਲਦਾ ਹੁੰਦਾ ਤਾਂ ਸ਼ਾਇਦ ਮੈਂ ਵੀ ਅਮਰੀਕਾ ਜਾਣ ਦਾ ਫੈਸਲਾ ਨਾ ਕਰਦਾ।..."

"ਲਹਿਰਾਂ 'ਚ ਸਾਥੀ! ਉਤਰਾਅ-ਚੜ੍ਹਾਅ ਆਉਂਦੇ ਰਹਿੰਦੇ ਐ, ਇਤਿਹਾਸ ਨੱਕ ਦੀ ਸੇਧ ਅਗਾਹਾਂ ਨਹੀਂ ਵਧਦਾ....ਹਾਰਾਂ-ਜਿੱਤਾਂ ਹੁੰਦੀਆਂ ਰਹਿੰਦੀਐਂ। ਪਰ ਇੱਕ ਮਾਰਕਸਵਾਦੀ-ਲੈਨਿਨਵਾਦੀ ਦਾ ਇਨਕਲਾਬ 'ਤੋਂ ਨਿਹਚਾ ਨਹੀਂ ਡੋਲਣਾ ਚਾਹੀਦਾ। ਜਿੱਤਾਂ ਵਕਤ ਹੰਕਾਰ ਔਰ ਹਾਰਾਂ ਵਕਤ ਨਿਰਾਸ਼ਤਾ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਹਾਰਾਂ ਦੇ ਕਾਰਨਾਂ ਨੂੰ ਲੱਭਣ ਤੇ ਦੂਰ ਕਰਨ ਖਾਤਰ ਅਵੱਸ਼ ਯਤਨਸ਼ੀਲ ਹੋਣਾ ਚਾਹੀਦੈ...।"

ਉਹ ਹਾਲੇ ਗੁਰਜੀਤ ਨੂੰ ਅਮਰੀਕਾ ਜਾਣ ਤੋਂ ਰੋਕਣ ਲਈ ਦਲੀਲਾਂ ਹੀ ਦੇ ਰਹੇ ਸਨ ਕਿ ਇਨੇ ਨੂੰ ਨਾਲ ਦੇ ਕਮਰੇ 'ਚੋਂ ਟੈਲੀਵਿਜਨ ਦੀ ਅਵਾਜ਼ ਆਉਣੀ ਸ਼ੁਰੂ ਹੋਈ। ਆ ਰਹੀ ਅਵਾਜ਼ 'ਚ ਨਸਰ ਹੋ ਰਹੀ ਖਬਰ ਦਾ ਤੱਤ ਕੁਝ ਇਸ ਤਰ੍ਹਾਂ ਦਾ ਸੀ,

ਪੀਪਲ-ਵਾਰ ਪਾਰਟੀ ਦੇ ਸੈਕੜੇ ਹਥਿਆਰਬੰਦ ਗੁਰੀਲਿਆਂ ਵਲੋਂ ਉੜੀਸਾ ਸੂਬੇ ਦੇ ਕੋਰਾਪੁੱਟ ਸ਼ਹਿਰ 'ਤੇ ਜਬਰਦਸਤ ਹਮਲਾ।...ਹਮਲਾਵਰਾਂ 'ਚ ਔਰਤਾਂ ਵੀ ਸ਼ਾਮਲ....। ਇਸ ਤੱਤ ਵਾਲੀ ਖਬਰ ਕੰਨੀਂ ਪੈਂਦਿਆਂ ਹੀ ਉਹਨਾਂ ਦਰਮਿਆਨ ਚੱਲ ਰਹੀ ਗੱਲ ਦੀ ਲੜੀ ਆਪ-ਮੁਹਾਰੀ ਟੁੱਟੀ। ਖਬਰ ਸੁਣਨ ਦੀ ਖਿੱਚ 'ਚ ਉਹ ਤੁਰੰਤ ਉਠ-ਕੇ ਟੈਲੀਵੀਜਨ ਵਾਲੇ ਕਮਰੇ 'ਚ ਗਏ। ਖ਼ਬਰਾਂ ਸੁਣ ਰਹੀ ਸਵਿੰਦਰ, ਉਹਨਾਂ ਦੇ ਬੈਠਣ



ਲਈ ਥਾਂ ਛੱਡਣ ਦੇ ਮਨ ਨਾਲ ਬੈਡ 'ਤੋਂ ਉੱਠ ਕੇ ਨੇੜੇ ਪਈ ਕੁਰਸੀ 'ਤੇ ਬੈਠੀ। ਉਹ ਚਾਰੇ ਜਾਣੇ ਚੁਪ-ਚਾਪ ਬੈਡ 'ਤੇ ਬੈਠੇ। ਕਾਲੀ ਦਾੜੀ ਤੇ ਲਾਲ ਪੱਗ ਵਾਲੇ ਅਨਾਉਂਸਰ ਵਲੋਂ ਬੋਲੀ ਜਾ ਰਹੀ ਖ਼ਬਰ ਦਾ ਤੱਤ ਕੁਝ ਅਜਿਹਾ ਸੀ-...ਗੁਰੀਲਿਆਂ ਦੀਆਂ ਅਲੱਗ-ਅਲੱਗ ਟੁਕੜੀਆਂ ਵਲੋਂ ਇੱਕੋ ਸਮੇ ਕੋਰਾਪੁੱਟ ਦੇ ਥਾਣਿਆਂ, ਪੁਲਿਸ-ਸਿਵਲ ਪ੍ਰਸਾਸ਼ਨ ਦੇ ਹੈਡਕੁਆਟਰਾਂ, ਬੈਕਾਂ 'ਤੇ ਹਮਲਾ ਕੀਤਾ ਗਿਆ। ਜੇਲ ਦੇ ਫਾਟਕ ਖੋਲ੍ਹੇ ਜਾਣ ਕਾਰਨ ਉਹ ਸਾਰੇ ਕੈਦੀ ਦੌੜ ਗਏ ਜੋ ਦੌੜਨਾ ਚਾਹੁੰਦੇ ਸਨ। ਨਕਸਲੀ ਗੁਰੀਲੇ ਪੈਸਾ, ਗੋਲੀ-ਛਿੱਕਾ-ਬਰੂਦ ਤੇ ਹਥਿਆਰ ਵੱਡੀ ਗਿਣਤੀ 'ਚ ਲੈਕੇ ਅਰਾਮ ਨਾਲ ਚਲੇ ਗਏ। ਲੁੱਟਿਆ ਸਮਾਨ ਲੈਕੇ ਜਾਣ ਲਈ ਉਹ ਵਾਹਨ ਵੀ ਨਾਲ ਲੈਕੇ ਆਏ ਸਨ। ਨਕਸਲੀ-ਹਮਲਾ ਜਿੰਨਾ ਸਮਾਂ ਜਾਰੀ ਰਿਹਾ। ਉਨ੍ਹਾਂ ਸਮਾਂ ਕੋਈ ਵੀ ਪ੍ਰਸ਼ਾਸਨਕ ਅਧਿਕਾਰੀ ਮੌਕੇ 'ਤੇ ਨਾ ਪਹੁੰਚਿਆ। ਕੋਰਾਪੁੱਟ ਦਾ ਇਹ ਹਮਲਾ, ਪਹਿਲੇ ਹੋਏ ਨਕਸਲੀ ਹਮਲਿਆਂ ਨਾਲੋਂ ਜਬਰਦਸਤ ਅਤੇ ਵੱਡਾ ਹਮਲਾ ਸੀ।...

ਇਹ ਖਬਰ ਸੁਣਕੇ ਸੱਤਿਆਜੀਤ, ਮੋਹਨ ਤੇ ਜਸਵੀਰ ਹੋਰਾਂ ਦੇ ਚਿਹਰਿਆਂ ਉੱਤਲੇ ਅਫਸੋਸ ਦਾ ਪ੍ਰਛਾਵਾਂ ਆਪ-ਮੁਹਾਰੇ ਉਡ-ਪੁਡ ਗਿਆ ਸੀ। ਖੁਸ਼ੀ ਦੀ ਧੁੱਪ ਚਮਕਣ ਲੱਗ ਪਈ ਸੀ। ਗੁਰਜੀਤ ਦੇ ਮੂੰਹ ਉਤਲੀ ਉਦਾਸੀ ਵੀ ਕੁਝ-ਨਾ-ਕੁਝ ਘਟ ਗਈ ਸੀ। ਸਵਿੰਦਰ ਦਾ ਚਿਹਰਾ ਟਹਿਕ 'ਚ ਸੀ। ਉਹ ਕੋਰਾਪੁੱਟ ਵਾਲੀ ਖਬਰ ਨੂੰ ਲੈਕੇ ਕੁਝ ਮਿੰਟ ਹੱਸ-ਹੱਸ ਗੱਲਾਂ ਕਰਦੇ ਰਹੇ। ਫੇਰ ਸਵਿੰਦਰ ਚਾਹ ਬਨਾਉਣ ਲਈ ਰਸੋਈ 'ਚ ਗਈ। ਉਹ ਪਹਿਲੇ ਕਮਰੇ 'ਚ ਮੁੜ ਬੈਡ 'ਤੇ ਬੈਠੇ। ਕੋਰਾਪੁੱਟ ਵਾਲੀ ਖਬਰ ਨੂੰ ਲੈਕੇ ਉਹ ਗੁਰਜੀਤ ਦੀ ਮਾਨਸਿਕ-ਹਾਲਤ ਨੂੰ ਉਵੇਂ ਹੌਸਲੇ ਦਾ ਟੀਕਾ ਲਾਉਣ ਲੱਗੇ, ਜਿਵੇਂ ਡਾਕਟਰ ਮਰੀਜ ਨੂੰ ਠੀਕ ਕਰਨ ਲਈ ਆਕਸੀਜਨ ਦਿੰਦਾ ਹੈ। ਖੈਰ, ਉਹਨਾਂ ਵਲੋਂ ਦਿੱਤੀ ਗਈ ਆਕਸੀਜਨ ਨਾਲ ਗੁਰਜੀਤ ਦੇ ਮਨ ਨੂੰ ਕੁਝ-ਕੁਝ ਰਾਹਤ ਵੀ ਮਿਲੀ। ਉਸ ਨੇ ਆਪਣੇ ਅਮਰੀਕਾ ਜਾਣ ਦੇ ਫੈਸਲੇ ਨੂੰ ਮੁੜ ਵਿਚਾਰਨ ਲਈ ਇਕ ਹਫ਼ਤੇ ਦਾ ਸਮਾਂ ਲਿਆ।

ਸਵਿੰਦਰ ਚਾਹ ਲੈਕੇ ਆਈ। ਉਹਨਾਂ ਚਾਰਾਂ ਨੇ ਸਵਿੰਦਰ ਦੇ ਹੱਥਾਂ ਵਿਚਲੀ ਟਰੇਅ 'ਚੋਂ ਆਪਣੇ ਲਈ ਚਾਹ ਵਾਲਾ ਕੱਪ-ਕੱਪ ਚੁੱਕਿਆ। ਉਸ ਨੇ ਟਰੇਅ ਮੇਜ 'ਤੇ ਰੱਖੀ ਟਰੇਅ 'ਚ ਬਚਿਆ ਚਾਹ ਵਾਲਾ ਕੱਪ ਆਪਣੇ ਪੀਣ ਲਈ ਲੈਕੇ, ਉਹ ਉਹਨਾਂ ਕੋਲ ਕੁਰਸੀ 'ਤੇ ਬੈਠੀ। ਉਹਨੇ ਚਾਹ ਦੀ ਘੁੱਟ ਭਰਕੇ ਸੱਤਿਆਜੀਤ ਕੋਲੋਂ ਪੁੱਛਿਆ,

"ਅੰਕਲ ਜੀ! ਆਂਟੀ ਦਾ ਕੀ ਹਾਲ ਐ?" ਸਵਿੰਦਰ ਦਾ ਆਂਟੀ ਤੋਂ ਭਾਵ ਕਮਲੇਸ਼ ਤੋਂ ਸੀ। ਕਮਲੇਸ਼ ਦੇ ਪੀਲੀਏ ਦੀ ਬਿਮਾਰੀ ਦੀ ਸ਼ਿਕਾਰ ਹੋਣ ਦੀ ਖਬਰ, ਹੇਠਾਂ ਆਮ ਕਾਡਰ ਤੱਕ ਫੈਲਣ ਦੇ ਡਰੋਂ ਗੁਪਤ ਰੱਖੀ ਗਈ ਸੀ ਕਿਉਂਕਿ ਜੇ ਉਹ ਖਬਰ ਹੇਠਾਂ ਆਮ ਕਾਡਰ 'ਚ ਫੈਲਦੀ ਸੀ ਤਾਂ ਉਸ ਖਬਰ ਦਾ ਇੰਟੈਲੀਜੈਂਸੀ ਤੱਕ ਪਹੁੰਚ ਜਾਣ ਦਾ ਡਰ ਸੀ। ਇਸ ਡਰ ਦੀ ਸੰਭਾਵਨਾ ਕਰਕੇ ਉਸ ਦੀ ਪੀਲੀਏ ਦੀ ਬਿਮਾਰੀ ਦੀ ਖਬਰ ਗੁਪਤ ਰੱਖੀ ਗਈ ਸੀ। ਇਸ ਖਬਰ ਦਾ ਸਵਿੰਦਰ ਨੂੰ ਵੀ ਇਸ ਕਰਕੇ ਪਤਾ ਸੀ, ਕਿਉਂਕਿ ਉਹ ਪਾਰਟੀ-ਫੈਸਲੇ ਮੁਤਾਬਿਕ ਕਮਲੇਸ਼ ਦੀ ਦੇਖਭਾਲ ਲਈ ਕੁਝ ਦਿਨ ਹਸਪਤਾਲ 'ਚ ਰਹੀ ਸੀ। ਸਵਿੰਦਰ ਦੇ ਸਵਾਲ ਦੇ ਜਵਾਬ 'ਚ ਬੋਲਦੇ ਸੱਤਿਅਜੀਤ ਨੇ ਦੱਸਿਆ,

"ਹੁਣ ਤਾਂ ਭਾਈ! ਕੁਛ-ਨਾ-ਕਛ ਪਹਿਲਾਂ ਨਾਲੋਂ ਠੀਕ ਐ..." ਸੱਤਿਆਜੀਤ ਥੋੜ੍ਹੀ ਗਿਲ੍ਹੇ ਭਰੀ ਮੁਸਕਰਾਹਟ ਵਿਖੇਰਦਾ ਬੋਲਿਆ, "ਲੇਕਿਨ ਕੁੜੇ ਥੋਡੀ ਆਂਟੀ

ਡਾਕਟਰ ਦੇ ਮਨ੍ਹਾ ਕਰਨ ਦੇ ਬਾਵਜੂਦ ਵੀ ਰੈਸਟ ਨਹੀਂ ਕਰਦੀ। ਸਾਰਾ ਦਿਨ ਕੁਛ-ਨਾ-ਕੁਛ ਲਿਖੀ-ਪੜ੍ਹੀ ਹੀ ਜਾਂਦੀ ਐ"

"ਮਿਹਨਤੀ ਬੰਦੇ ਲਈ ਵਿਹਲਾ ਬੈਠਣਾ ਵੀ ਮੁਸ਼ਕਲ ਹੁੰਦੈ ਅੰਕਲ!"

ਸਵਿੰਦਰ ਚਾਹ ਵਾਲੇ ਜੂਠੇ ਕੱਪ ਟਰੇਅ 'ਚ ਰੱਖਕੇ ਤੇ ਟਰੇ ਹੱਥ ਲੈ ਕੇ ਕਮਰੇ 'ਚੋਂ ਰਸੋਈ ਨੂੰ ਤੁਰੀ। ਸੱਤਿਆਜੀਤ ਨੇ ਜਸਵੀਰ ਕੋਲੋਂ ਉਜਾਗਰ ਮਾਹਮਦਪੁਰ ਦੀ ਸੰਖੇਪ-ਜੀਵਨੀ ਦਾ ਕੋਈ ਥੋਹ-ਪਤਾ ਲੱਗਣ ਬਾਰੇ ਪੁੱਛਿਆ। ਉਸ ਨੇ ਦੱਸਿਆ,

"ਕਾਮਰੇਡ ਜੀ! ਸਾਥੀ ਦੀ ਜੀਵਨੀ ਤੇ ਪੈਸੇ ਸ਼ਾਇਦ ਇਸ ਹਫਤੇ ਮਿਲ ਜਾਣ"

"ਬਈ! ਹਾਲੇ ਵੀ ਸ਼ਾਇਦ ਐ?"

"ਜੀ-ਹਾਂ!...." ਜਸਵੀਰ ਬੋਲਿਆ "...ਹਾਲੇ ਇਹੋ ਪਤਾ ਲੱਗਿਐ ਕਿ ਇਹ ਦੋਵੇਂ ਚੀਜਾਂ ਇੱਕ ਸਾਥੀ ਕੋਲ-ਨੇ। ਜੇ ਉਸ ਕੋਲ ਹੋਈਆਂ ਤਾਂ ਜ਼ਰੂਰ ਮਿਲ ਜਾਣਗੀਆਂ।"

ਅਜਿਹੀਆਂ ਗੱਲਾਂ ਕਰਨ ਦੇ ਨਾਲ-ਨਾਲ ਉਹ ਸਾਰੇ ਜਾਣ ਲਈ ਤਿਆਰ ਹੋਣ ਲੱਗੇ। ਮੋਹਨ ਅਤੇ ਗੁਰਜੀਤ ਨੇ ਉਹਨਾਂ ਦੋਵਾਂ ਨਾਲ ਹੱਥ ਮਿਲਾਉਣ ਬਾਅਦ, ਸਕੂਟਰ ਸਟਾਰਟ ਕਰਕੇ ਅਤੇ ਉਸ 'ਤੇ ਸਵਾਰ ਹੋਕੇ, ਸਕੂਟਰ ਆਪਣੇ ਟਿਕਾਣੇ ਵਲ ਜਾਂਦੇ ਰਾਹ ਭਜਾਇਆ। ਸੱਤਿਆਜੀਤ ਸਵਿੰਦਰ ਦਾ ਸਿਰ ਪਲੋਸਣ ਮਗਰੋਂ, ਸਟਾਰਟ ਕੀਤੇ ਹੋਏ ਮੋਟਰ ਸਾਇਕਲ 'ਤੇ, ਜਸਵੀਰ ਦੇ ਪਿੱਛੇ ਬੈਠ ਗਿਆ ਸੀ।

ਉਹਨਾਂ ਦਾ ਮੋਟਰ ਸਾਇਕਲ, ਤਕਰੀਬਨ ਘੰਟਾ-ਸਵਾ-ਘੰਟਾ ਲਿੰਕ ਰੋਡ 'ਤੇ ਚਲਦਾ-ਚਲਾਂਦਾ ਇੱਕ ਪਿੰਡ ਦੇ ਬਾਹਰ-ਬਾਹਰ, ਝੋਨੇ ਦੇ ਖੇਤ ਨੇੜਲੇ ਟਿਊਬਵੈਲ ਵਾਲੇ ਕੋਠੇ ਕੋਲ ਪਹੁੰਚਿਆ। ਟਿਊਬਵੈਲ ਦੇ ਪਾਣੀ ਦੀ ਮੋਟੀ ਧਾਰ, ਡਿੱਗੀ 'ਚ ਧੈਐਂ ਧੈਐਂ ਕਰਕੇ ਡਿੱਗਦੀ, ਡਿੱਗੀ 'ਚ ਚਿੱਟੀ ਝੱਗ ਪੈਦਾ ਕਰ ਰਹੀ ਸੀ। ਪਾਣੀ ਡਿੱਗੀ ਵਿੱਚੋਂ ਪੱਕੇ ਖਾਲ਼ ਰਾਹੀਂ, ਝੋਨੇ ਦੇ ਖੇਤ 'ਚ ਜਾ ਰਹਿਆ ਸੀ। ਖਾਲ਼ ਵਿਚਦੀ ਵਗ ਰਹਿਆ ਪਾਣੀ, ਸੂਰਜ ਦੀ ਧੁੱਪ ਨਾਲ ਚਮਕਣ ਕਾਰਨ, ਚਾਂਦੀ ਰੰਗਾ ਨਜ਼ਰ ਆ ਰਹਿਆ ਸੀ।

ਜਸਵੀਰ ਦੇ ਮੋਟਰ ਸਾਇਕਲ ਟਿਊਬਵੈਲ ਨੇੜਲੀ ਬਕਰੈਣ ਹੇਠ ਖੜ੍ਹਾਉਣ ਦੇ ਨਾਲ ਹੀ, ਗੋਰੇ ਰੰਗ, ਲੰਬੇ ਕੱਦ, ਭਰਵੇਂ ਸਰੀਰ, ਸੰਘਣੀ ਅਤੇ ਕਰੜ-ਬਰੜੀ ਦਾੜ੍ਹੀ ਵਾਲਾ ਕਿਸਾਨ ਕੋਠੇ ਵਿੱਚੋਂ ਬਾਹਰ ਆਇਆ। ਉਸਨੇ ਉਹਨਾਂ ਨਾਲ ਹੱਥ ਮਿਲਾਉਣ ਦੇ ਨਾਲ ਹੀ ਪਹਿਲਾਂ ਉਹਨਾਂ ਨੂੰ ਮੋਟਰ ਸਾਇਕਲ ਕੋਠੇ ਦੇ ਨਾਲ ਲੱਗਵੇਂ ਛਤੜੇ 'ਚ ਖੜ੍ਹਾਉਣ ਲਈ ਕਿਹਾ। ਫੇਰ ਉਸ ਨੇ ਝੋਨੇ ਨੂੰ ਪਾਣੀ ਲਾ ਰਹੇ ਖੇਤ ਮਜਦੂਰ ਨੂੰ ਆਪਣੇ ਕੋਲ ਬੁਲਾਉਣ ਲਈ ਆਵਾਜ਼ ਮਾਰੀ। ਜਸਵੀਰ ਦੇ ਮੋਟਰ ਸਾਇਕਲ ਛਤੜੇ 'ਚ ਖੜ੍ਹਾਉਂਦਿਆਂ-ਖੜ੍ਹਾਉਂਦਿਆਂ, ਕਹੀ ਮੋਢੇ 'ਤੇ ਰੱਖੀ ਮਾੜੂਏ ਜੇ ਸਰੀਰ ਵਾਲਾ ਖੇਤ ਮਜਦੂਰ ਉਹਨਾਂ ਕੋਲ ਆਇਆ। ਕਿਸਾਨ ਨੇ ਉਸ ਨੂੰ ਦੋ ਮੰਜੇ ਛਤੜੇ 'ਚ ਡਹਾਉਣ ਦਾ ਹੁਕਮ ਦਿੱਤਾ। ਉਸ ਨੇ ਮੋਢੇ ਉਤਲੀ ਕਹੀ, ਕੋਠੇ ਦੀ ਕੰਧ ਕੋਲ ਰੱਖਣ ਮਗਰੋਂ, ਕੋਠੇ 'ਚੋਂ ਮੰਜੇ ਕੱਢਕੇ ਛਤੜੇ 'ਚ ਡਾਹੇ। ਉਹ ਮੁੜ ਕਹੀ ਮੋਢੇ ਰੱਖ, ਪਾਣੀ ਝੋਨੇ ਦੇ ਅਗਲੇ ਕਿਆਰੇ 'ਚ ਵੱਢਣ ਲਈ ਤੁਰਿਆ। ਕਿਸਾਨ ਨੇ ਬੈਠੇ-ਬੈਠੇ ਨੇ ਸੱਤਿਆਜੀਤ ਅਤੇ ਜਸਵੀਰ ਨਾਲ, ਪਿਛਲੇ ਦਿਨੀਂ ਯੂਰੀਆ ਖਾਦ ਦੀ ਕੀਮਤ 'ਚ ਹੋਏ ਵਾਧੇ ਦਾ ਦੁੱਖ ਸਾਂਝਾ ਕਰਨਾ ਸ਼ੁਰੂ ਕੀਤਾ। ਕਿਸਾਨ ਦੀਆਂ ਦੁੱਖ-ਭਰੀਆਂ ਗੱਲਾਂ ਨੂੰ ਭਾਵੇਂ ਉਹ ਧਿਆਨ ਨਾਲ ਸੁਣ ਰਹੇ ਸਨ ਪਰ ਫੇਰ ਵੀ ਉਹਨਾਂ ਦੀ ਨਿਗ੍ਹਾ, ਲਿੰਕ ਰੋਡ ਕੋਲੋਂ, ਝੋਨਿਆਂ ਦੇ ਖੇਤਾਂ ਵਿਚਕਾਰ ਦੀ ਆਉਂਦੀ ਭੀੜੀ ਅਤੇ ਰੜ੍ਹੀ ਪਹੀ ਵਲ ਜਾ ਰਹੀ



ਸੀ ਕਿਉਂਕਿ ਉਸੇ ਪਹੀ ਉਹਨਾਂ ਕਾਮਰੇਡਾਂ ਨੇ ਆਉਣਾ ਸੀ ਜਿਨ੍ਹਾਂ ਨੂੰ ਉਹ ਉਡੀਕ ਰਹੇ ਸਨ।

ਜਿਹੜੇ ਕਾਮਰੇਡਾਂ ਨੂੰ ਉਹ ਉਡੀਕ ਰਹੇ ਸਨ, ਉਹਨਾ ਦਾ ਪਿੱਛਾ ਪ੍ਰੋ: ਸੱਜਣ ਹੋਰਾਂ ਦੇ ਨਾਗਾਰੈਡੀ ਗਰੁੱਪ ਨਾਲ ਸਬੰਧਤ ਰਹਿਆ ਸੀ। ਜਿਨ੍ਹਾਂ ਸਮਿਆਂ 'ਚ ਨਾਗਾਰੈਡੀ ਗਰੁੱਪ 'ਤੇ ਫੁੱਟ-ਟੁੱਟ ਦੀ ਬਿਜਲੀ ਡਿੱਗੀ ਸੀ, ਉਹਨਾਂ ਸਮਿਆਂ 'ਚ ਉਹ ਕਾਮਰੇਡ, ਬਲਵੰਤ, ਗਿਆਨ ਤੇ ਅਜਮੇਰ ਹੋਰਾਂ ਦੇ ਗਰੁੱਪ ਨਾਲ ਆ ਗਏ ਸਨ। ਫੇਰ ਜਦ ਬਲਵੰਤ, ਗਿਆਨ ਅਤੇ ਅਜਮੇਰ ਹੋਰਾਂ ਦਾ ਗਰੁੱਪ ਵੀ ਤਿੰਨ ਧਿਰਾਂ 'ਚ ਵੰਡਿਆ ਗਿਆ ਸੀ ਤਾਂ ਉਹ ਆਉਣ ਵਾਲੇ ਕਾਮਰੇਡ ਇੱਕ ਚੌਥੇ ਗਰੁੱਪ 'ਚ ਜਥੇਬੰਦ ਹੋ ਗਏ ਸਨ। ਪਿਛਲੇ ਕੁਝ ਅਰਸੇ ਤੋਂ ਉਹਨਾਂ ਨੇ ਸੀ. ਪੀ. ਆਈ. (ਪੀਪਲ ਵਾਰ ਪਾਰਟੀ) ਨਾਲ ਏਕਤਾ ਕਰਨ ਦੇ ਮਨੋਰਥ ਨਾਲ, ਗੱਲ-ਬਾਤ ਕਰਨੀ ਸ਼ੁਰੂ ਕੀਤੀ ਹੋਈ ਸੀ। ਉਹਨਾਂ ਦੀਆਂ ਪੀਪਲ-ਵਾਰ ਪਾਰਟੀ ਦੇ ਨੁਮਾਇੰਦਿਆਂ ਨਾਲ, ਪਹਿਲਾਂ ਵੀ ਕਈ ਮੀਟਿੰਗਾਂ ਹੋ ਚੁੱਕੀਆਂ ਸਨ। ਉਹ ਹੋਈਆਂ ਮੀਟਿੰਗਾਂ ਦੌਰਾਨ ਆਪਣੇ ਕੁਝ ਦਾਅ-ਪੇਚਾਂ ਅਤੇ ਦੇਸ਼ ਦੇ ਨਿਰਣੇ ਸਬੰਧੀ ਮੱਤਭੇਦਾਂ ਦੇ ਬਾਵਜੂਦ, ਪੀਪਲ-ਵਾਰ ਪਾਰਟੀ ਦੀ ਬੁਨਿਆਦੀ ਲਾਇਨ ਨਾਲ ਸਹਿਮਤੀ ਪ੍ਰਗਟਾਅ ਚੁੱਕੇ ਸਨ। ਪੀਪਲ-ਵਾਰ ਪਾਰਟੀ ਵਾਲੀਆਂ ਨੇ ਉਹਨਾਂ ਕਾਮਰੇਡਾਂ ਨੂੰ ਆਪਣੇ ਗੈਰ ਬੁਨਿਆਦੀ ਮੱਤਭੇਦਾਂ ਨੂੰ ਲੈਕੇ ਜਾਬਤੇ ਅੰਦਰ ਰਹਿੰਦਿਆਂ ਪਾਰਟੀ ਅੰਦਰ ਸੰਘਰਸ਼ ਚਲਾਉਣ ਦੀ ਸਹਿਮਤੀ ਦੇ ਦਿੱਤੀ ਸੀ। ਪਰ ਇਸ ਸਹਿਮਤੀ ਦੇ ਬਾਵਜੂਦ ਵੀ ਹਾਲੇ ਉਹਨਾਂ ਦੋਵਾਂ ਧਿਰਾਂ ਦਰਮਿਆਨ, ਸੀ. ਪੀ. ਆਈ. ਐਮ. ਐਲ ਦੇ ਬਣਨ ਦੇ ਸਵਾਲ ਨੂੰ ਲੈਕੇ ਮੱਤਭੇਦ ਮੌਜੂਦ ਸਨ। ਪੀਪਲ-ਵਾਰ ਪਾਰਟੀ, ਉਸ ਪਾਰਟੀ ਦੇ ਬਨਣ ਨੂੰ ਠੀਕ ਮੰਨਦੀ ਸੀ। ਪਰ ਆਉਣ ਵਾਲੇ ਕਾਮਰੇਡਾਂ ਦਾ ਗਰੁੱਪ, ਉਸ ਪਾਰਟੀ ਨੂੰ ਬਣਾਉਣ ਲਈ ਵਰਤੋਂ 'ਚ ਲਿਆਂਦੇ ਗਏ ਢੰਗ ਨੂੰ ਗਲਤ ਮੰਨਦਾ ਸੀ। ਅੱਜ ਇਸੇ ਮੱਤਭੇਦ ਨੂੰ ਦੂਰ ਕਰਨ ਦੇ ਇਰਾਦੇ ਨਾਲ ਉਹਨਾਂ ਦੋਵਾਂ ਧਿਰਾਂ ਦੇ ਨਮਾਇੰਦੇ, ਇਸ ਟਿਊਬਵੈਲ ਵਾਲੇ ਛਤੜੇ 'ਚ ਮੀਟਿੰਗ ਕਰਨ ਲਈ ਮਿਲ ਰਹੇ ਸਨ।

ਕੁਝ ਮਿੰਟਾਂ ਦੀ ਉਡੀਕ ਬਾਅਦ, ਉਹਨਾਂ ਨੂੰ ਲਿੰਕ-ਰੋਡ ਤੋਂ ਉਤਰਕੇ ਪਹੀ ਮੁੜਿਆ ਸਕੂਟਰ ਆਉਂਦਾ ਦਿਸਿਆ। ਕੱਟਵੀਂ ਅਤੇ ਕਲਫ ਕਰੀ ਦਾੜ੍ਹੀ-ਮੁੱਛਾਂ ਵਾਲਾ ਕਾਮਰੇਡ, ਸਕੂਟਰ ਚਲਾਅ ਰਹਿਆ ਸੀ। ਜਿਹੜਾ ਦਰਮਿਆਨੇ ਕੱਦ ਅਤੇ ਪਿਚਕਵੇਂ ਢੰਗ ਨਾਲ ਬੰਨੀ ਪੱਗ ਵਾਲਾ ਸੀ। ਦੂਸਰਾ ਅੱਧੇ ਧੌਲਿਆਂ ਅਤੇ ਅੱਧੇ ਕਾਲੇ ਵਾਲਾਂ ਵਾਲੀ ਕੱਟਵੀ ਦਾੜ੍ਹੀ ਅਤੇ ਮੁੱਛਾਂ ਵਾਲਾ ਕਾਮਰੇਡ, ਸਕੂਟਰ ਦੀ ਪਿਛਲੇ ਸੀਟ 'ਤੇ ਬੈਠਾ ਸੀ। ਉਸ ਦੇ ਵਿਰਲੇ ਅਤੇ ਰੁਖੜ ਵਾਲਾਂ ਦੀਆਂ ਵੱਡੀਆਂ-ਵੱਡੀਆਂ ਬੋਦੀਆਂ ਅਣਵਾਹੀਆਂ ਨਜ਼ਰ ਆ ਰਹੀਆਂ ਸਨ।

ਉਹਨਾਂ ਨੇ ਆਉਂਦਿਆਂ ਹੀ, ਸਕੂਟਰ, ਛਤੜੇ 'ਚ ਖੜੇ ਮੋਟਰ ਸਾਇਕਲ ਕੋਲ ਖੜ੍ਹਾ ਕੀਤਾ। ਉਹ ਸੱਤਿਆਜੀਤ, ਜਸਵੀਰ ਅਤੇ ਕਿਸਾਨ ਨੂੰ ਗਰਮ-ਜੋਸ਼ੀ ਨਾਲ ਮਿਲਣ ਬਾਅਦ, ਕਿਸਾਨ ਵਾਲੇ ਮੰਜੇ 'ਤੇ ਬੈਠੇ। ਕੁਝ ਸਮਾਂ ਉਹਨਾਂ 'ਚ ਇੱਕ-ਦੂਜੇ ਦਾ ਹਾਲ-ਚਾਲ ਜਾਨਣ 'ਚ ਗੁਜਰਿਆ। ਫੇਰ ਸੱਤਿਆਜੀਤ ਨੇ ਸਮੇਂ ਦਾ ਖਿਆਲ ਕਰਦਿਆ, ਕਿਸਾਨ ਨੂੰ ਚਾਹ ਲਿਆਉਣ ਦੇ ਬਹਾਨੇ ਪਿੰਡ ਨੂੰ ਤੋਰਿਆ। ਕਿਸਾਨ ਦੇ ਚਲੇ ਜਾਣ ਬਾਅਦ ਉਸਨੇ ਕਾਮਰੇਡਾਂ ਨੂੰ ਗੱਲ-ਬਾਤ ਸ਼ੁਰੂ ਕਰਨ ਦਾ ਸੁਝਾਅ ਦਿੱਤਾ। ਉਸ ਦੇ ਸੁਝਾਅ ਨੂੰ ਗੰਭੀਰਤਾ ਨਾਲ ਲੈਂਦੇ ਉਹ ਵੀ ਗੱਲ-ਬਾਤ ਸ਼ੁਰੂ ਕਰਨ

ਦੇ ਰੌਅ 'ਚ ਆਏ। ਜਸਵੀਰ ਨੇ ਕਿਹਾ,

"ਮੇਰਾ ਖਿਆਲ ਐ ਅੱਜ ਆਪਾਂ! ਸੀ. ਪੀ. ਆਈ. ਐਮ. ਐਲ 'ਚ ਆਏ ਖਿੰਡਾਅ ਦਾ ਨੁਕਤਾ ਡਿਸਕਸ ਕਰਨੈ"

"ਹਾਂ! ਇਹੋ ਨੁਕਤਾ ਡਿਸਕਸ ਕਰਨੈ" ਵਿਰਲੇ ਵਾਲਾਂ ਦੀਆਂ ਰੁੱਖੜ ਬੋਦੀਆਂ ਵਾਲੇ ਕਾਮਰੇਡ ਨੇ ਜਸਵੀਰ ਦਾ ਖਿਆਲ ਠੀਕ ਠਹਿਰਾਇਆ। ਪਿਚਕੀ ਪੱਗ ਵਾਲਾ ਕਾਮਰੇਡ ਸੱਤਿਆਜੀਤ ਵਲ ਸਤਿਕਾਰਤ ਨਜ਼ਰ ਨਾਲ ਝਾਕਦਾ ਵਿਚਾਰ ਚਰਚਾ ਦੀ ਸ਼ੁਰੂਆਤ ਕਰਨ ਲੱਗਿਆ,

"ਸਾਥੀਓ! ਸਾਡੀ ਆਰਗੇਨਾਈਜੇਸ਼ਨ ਦਾ ਮਤ ਐ....ਜੇ ਕਾਮਰੇਡ ਚਾਰੂ ਮਜ਼ੂਮਦਾਰ ਹੋਰੀਂ ਸੀ. ਪੀ. ਆਈ. ਐਮ. ਐਲ ਬਨਾਉਣ ਸਮੇਂ ਕਾਹਲ ਤੋਂ ਕੰਮ ਨਾ ਲੈਂਦੇ ਤਾਂ ਨਾਗਾਰੈਡੀ ਤੇ ਦੱਖਣ ਦੇਸ਼ ਗਰੁੱਪ ਵਰਗੇ, ਰੈਵਿਊਲੇਸ਼ਨਰੀ ਗਰੁੱਪ ਉਸ ਸਮੇਂ ਬਣੀ ਪਾਰਟੀ ਤੋਂ ਬਾਹਰ ਨਾ ਰਹਿੰਦੇ ਅਤੇ ਫੁੱਟਾਂ-ਟੁੱਟਾਂ ਦੇ ਵਰਤਾਰੇ ਦੀ ਸ਼ੁਰੂਆਤ ਨਾ ਹੁੰਦੀ...." ਉਸ ਦੀ ਗੱਲ ਪੂਰੀ ਹੋਣ ਦੇ ਨਾਲ ਹੀ, ਸੱਤਿਆਜੀਤ ਨੇ ਠਰ੍ਹੰਮੇ ਅਤੇ ਹਲੀਮੀ ਨਾਲ, ਪਿਚਕੀ ਪੱਗ ਵਾਲੇ ਕਾਮਰੇਡ ਦੀ ਦਲੀਲ ਬਾਰੇ ਟਿੱਪਣੀ ਕਰਨੀ ਸ਼ੁਰੂ ਕੀਤੀ,

"ਤੁਹਾਡਾ ਇਹ ਮਤ ਸਾਥੀ ਜੀ! ਫੁੱਟਾਂ-ਟੁੱਟਾਂ ਦੇ ਆਧਾਰ ਨੂੰ ਸਹੀ ਦਰਸਾਉਣ ਵਾਲਾ ਮਤ ਨਹੀਂ ਕਿਉਂਕਿ ਪਹਿਲੀ ਬਾਤ, ਕਾਮਰੇਡ ਸੀ. ਐਮ. ਹੋਰਾਂ ਤਰਫੋ ਪਾਰਟੀ ਆਰਗੇਨਾਈਜ ਕਰਨ ਲਈ ਕਾਹਲ ਨਹੀਂ ਕੀਤੀ ਗਈ ਤੀ। ਉਹਨਾਂ ਸਾਥੀਆਂ ਨੇ ਤਾਂ ਪਹਿਲਾਂ, ਸੰਸਾਰ ਲੈਬਲ 'ਤੇ ਰੂਸੀ ਕਮਿਊਨਿਸਟ ਪਾਰਟੀ ਪੱਖੀ ਧਿਰ ਔਰ ਕਾ: ਮਾਉ-ਜੇ-ਤੁੰਗ ਦੀ ਅਗਵਾਈ ਹੇਠਲੀ ਚੀਨ ਕਮਿਊਨਿਸਟ ਪਾਰਟੀ ਪੱਖੀ ਧਿਰਾਂ ਦਰਮਿਆਨ ਹੋਈ ਮਹਾਨ ਬਹਿਸ ਦੀ ਰੋਸ਼ਨੀ 'ਚ ਸੀ. ਪੀ. ਆਈ. ਐਮ. ਅੰਦਰ ਰਹਿੰਦਿਆਂ ਉਸ ਖਿਲਾਫ਼ ਵਿਚਾਰਧਾਰਕ ਰਾਜਨੀਤਕ ਲੜਾਈ ਦਿੱਤੀ। ਉਹਨਾਂ ਸਮਿਆਂ 'ਚ ਹੀ ਕਾ: ਸੀ. ਐਮ ਨੇ ਅਠ ਦਸਤਾਵੇਜ ਲਿਖੇ ਜਿਹਨਾਂ ਦੀ ਰੋਸ਼ਨੀ ਵਿੱਚ ਨਕਸਲਬਾੜੀ ਦੀ ਬਗਾਵਤ ਹੋਂਦ 'ਚ ਲਿਆਂਦੀ ਗਈ। ਫੇਰ ਕੁਆਰਡੀਨੇਸ਼ਨ ਕਮੇਟੀਆਂ ਬਣਾਈਆਂ ਗਈਆਂ। ਫੇਰ ਕਿਤੇ ਜਾਕੇ, ਸੀ. ਪੀ. ਆਈ. ਐਮ-ਐਲ ਆਰਗੇਨਾਈਜ ਕੀਤੀ...." ਸੱਤਿਆਜੀਤ ਬੋਲਦਾ-ਬੋਲਦਾ ਦੂਸਰੀ ਤਰਕ ਦੇਣ ਲੱਗਿਆ "....ਦੂਸਰੀ ਬਾਤ ਰਹੀ ਟੀ. ਨਾਗਾਰੈਡੀ ਗਰੁੱਪ ਜਾਂ ਕੁੱਝ ਹੋਰ ਕਮਿਊਨਿਸਟ ਇਨਕਲਾਬੀਆਂ ਦੀ ਪਾਰਟੀ ਤੋਂ ਬਾਹਰ ਰਹਿਣ ਦੀ। ਕਾ: ਸੀ. ਐਮ. ਹੋਰਾਂ ਤਰਫੋ ਪਾਰਟੀ ਜਿਸ ਵਿਚਾਰਧਾਰਕ ਰਾਜਨੀਤਿਕ ਅਧਾਰ 'ਤੇ ਬਣਾਈ ਗਈ ਉਸ ਆਧਾਰ ਨੂੰ ਪਾਰਟੀ ਤੋਂ ਬਾਹਰ ਰਹਿਣ ਵਾਲੇ ਗਰੁੱਪ ਅਤੇ ਕੁੱਝ ਹੋਰ ਸਾਥੀ ਬੁਨਿਆਦੀ ਤੌਰ 'ਤੇ ਠੀਕ ਮੰਨਦੇ ਸਨ। ਉਹ ਆਧਾਰ ਤੀ ਜਿਵੇਂ ਭਾਰਤ ਅਰਧ ਬਸਤੀਵਾਦੀ ਅਰਧ ਜਗੀਰੂ ਦੇਸ਼ ਹੈ.... ਭਾਰਤ 'ਚ ਨਵ ਜਮਹੂਰੀ ਇਨਕਲਾਬ ਦੀ ਸਟੇਜ ਹੈ।....ਨਵ ਜਮਹੂਰੀ ਇਨਕਲਾਬ ਲੋਕ-ਯੁੱਧ ਦੇ ਰਸਤੇ ਅਗਾਹਾਂ ਵਧੇਗਾ।....ਬੁਰਜੂਆ ਪਾਰਲੀਮੈਂਟਰੀ ਅਦਾਰਿਆਂ 'ਚ ਹਿੱਸਾ ਲੈਣ ਦਾ ਦਾਅ-ਪੇਚ ਇਸਤੇਮਾਲ ਨਹੀਂ ਕੀਤਾ ਜਾ ਸਕਦਾ।....ਰੂਸ ਸਮਾਜਿਕ ਸਾਮਰਾਜੀ ਕੰਟਰੀ 'ਚ ਤਬਦੀਲ ਹੋ ਚੁੱਕਿਆ ਹੈ...." ਸੱਤਿਆਜੀਤ ਪਹਿਲਾਂ ਨਾਲੋਂ ਹੋਰ ਵਧੇਰੇ ਠਰ੍ਹੰਮੇ ਅਤੇ ਹਲੇਮੀ ਨਾਲ ਬੋਲਣ ਲੱਗਿਆ। "...ਲੇਕਿਨ ਸਾਥੀ ਜੀ! ਪਾਰਟੀ ਬਣਨ ਦੇ ਇਸ ਆਧਾਰ ਬਾਰੇ ਕਾ: ਟੀ. ਨਾਗਾਰੈਡੀ ਹੋਰੀਂ ਉਸ ਸਮੇਂ ਦਰਅਸਲ ਦੁਚਿਤੀ 'ਚ ਤੀ।...." ਸੱਤਿਆਜੀਤ ਦੀ ਚਲਦੀ ਗੱਲ



'ਚ ਬੋਲਦੇ....ਵਿਰਲੇ ਵਾਲਾਂ ਦੀਆਂ ਰੁਖੜ ਬੋਦੀਆਂ ਵਾਲੇ ਕਾਮਰੇਡ ਨੇ ਕਿਹਾ,

"ਕਾ: ਟੀ. ਨਾਗਾਰੈਡੀ ਹੋਰੀ ਤਾਂ ਸ਼ਰਮਾ ਜੀ! ਖੁਦ ਆਪ ਇਸ ਬੇਸ ਨਾਲ ਸਹਿਮਤ ਸੀ। ਉਹਨਾਂ ਦੀ ਲੌਜਿਕ ਤਾਂ ਸਿਰਫ਼ ਇਹੋ ਸੀ ਕਿ ਸਾਨੂੰ ਬੁਰਜੂਆ ਪਾਰਲੀਮਾਨੀ ਅਦਾਰਿਆਂ 'ਚ ਕੁਝ ਸਮਾਂ ਹੋਰ ਰਹਿਣਾ ਚਾਹੀਦੈ।....ਰੂਸ ਹਾਲੇ ਸਮਾਜਿਕ ਸਾਮਰਾਜੀ ਬਣ ਰਹਿਐ।....ਲੋਕ-ਯੁੱਧ ਤੁਰੰਤ ਸ਼ੁਰੂ ਕਰਨ ਦੀ ਥਾਂ ਕੁਝ ਸਮਾਂ ਹੋਰ ਜਨਤਾ ਦੇ ਆਰਥਕ ਮੰਗਾਂ-ਮਸਲਿਆਂ ਦੀ ਲੜਾਈ 'ਤੇ ਜੋਰ ਦੇਣਾ ਚਾਹੀਦੈ। ਪਾਰਟੀ ਤੁਰੰਤ ਬਣਾਉਣ ਦੀ ਬਿਜਾਏ ਘੋਲਾਂ ਵਿੱਚੋਂ ਉਸਾਰਨੀ ਚਾਹੀਦੀ ਐ...."

"ਬਈ-ਕਾਮਰੇਡਾ! ਇਹੋ ਤਾਂ ਨਾਗਾਰੈਡੀ ਹੋਰਾਂ ਦੀ ਦੁਚਿੱਤੀ ਸੀ।...." ਜਸਵੀਰ, ਵਿਰਲੇ ਵਾਲਾਂ ਦੀਆਂ ਰੁੱਖੜ ਬੋਦੀਆਂ ਵਾਲੇ ਕਾਮਰੇਡ ਵਲੋਂ ਪੇਸ਼ ਕੀਤੇ ਗਏ ਤੱਥਾਂ ਨੂੰ ਲੈਕੇ ਹੀ, ਉਸਦੀ ਦਲੀਲ ਨੂੰ ਕੱਟਣ ਲੱਗ ਪਿਆ ਸੀ...."...ਜਿਹੜੇ ਇੱਕ ਪਾਸੇ ਤਾਂ ਉਹ ਸੀ. ਪੀ. ਆਈ. ਐਮ. ਐਲ. ਦੇ ਇਸ ਬੇਸ ਨੂੰ ਦਰੁਸਤ ਮੰਨਦੇ ਸੀ ਪਰ ਦੂਸਰੇ ਪਾਸੇ ਉਸ ਬੇਸ 'ਤੇ ਪਾਰਟੀ ਉਸਾਰਨ 'ਚ ਰਿਐਤਾਂ ਮੰਗਦੇ ਸੀ।" ਜਸਵੀਰ ਦੀ ਦਲੀਲ ਸੁਣਕੇ ਉਹ ਕਾਮਰੇਡ ਥੋੜਾ ਭਾਵੁਕ ਹੁੰਦਾ ਬੋਲਿਆ...."ਫੇਰ ਤਾਂ ਥੋਡੇ ਮੁਜਬ, ਨਾਗਾਰੈਡੀ ਗਰੁੱਪ ਨੂੰ ਸੀ. ਪੀ. ਆਈ. ਐਮ. ਐਲ. 'ਚੋਂ ਬਾਹਰ ਰੱਖਣਾ, ਠੀਕ ਹੀ ਬਣਦੈ?" ਉਸ ਵਲੋਂ ਟੇਢੇ ਢੰਗ ਨਾਲ ਕੀਤੇ ਸਵਾਲ ਦਾ ਜਵਾਬ ਦੇਣ ਦੀ ਥਾਂ ਜਸਵੀਰ ਨੇ ਮੋੜਵਾਂ ਸਵਾਲ ਕੀਤਾ,

"ਤਾਂ ਫੇਰ ਨਾਗਾਰੈਡੀ ਹੋਰਾਂ ਦਾ ਬਹੁਸੰਮਤੀ ਦੇ ਫੈਸਲਿਆਂ ਨੂੰ ਮੰਨਣ ਦੀ ਬਿਜਾਏ ਆਪਣੀ ਘੱਟ ਗਿਣਤੀ ਦੇ ਫੈਸਲਿਆਂ 'ਤੇ ਅੜੇ ਰਹਿਣਾ ਠੀਕ ਸੀ?"

ਉਹਨਾਂ ਦੋਵਾਂ ਦੇ ਬਹਿਸ ਕਰਨ ਦੇ ਢੰਗ 'ਚ ਪੈਦਾ ਹੋਈ ਕੜੱਤਣ ਨੂੰ ਮਹਿਸੂਸ ਕਰਦੇ ਸੱਤਿਆਜੀਤ ਨੇ ਚਲਦੀ ਬਹਿਸ 'ਚ ਦਖਲ ਦੇਣਾ ਠੀਕ ਸਮਝਿਆ,

"ਕਾਮਰੇਡ ਸੀ. ਐਮ. ਹੋਰਾਂ ਨੇ ਠੀਕ ਕੀਤਾ? ਜਾਂ ਕਾਮਰੇਡ ਨਾਗਾਰੈਡੀ ਹੋਰਾਂ ਨੇ ਠੀਕ ਕੀਤਾ? ਤੁਸੀਂ ਦੋਵੇਂ ਸਾਥੀ ਹਾਲ ਦੀ ਘੜੀ ਇਸ ਗੱਲ ਨੂੰ ਛੱਡੋ।....ਹੁਣ ਆਪਾਂ ਏਹ ਵੇਖੀਏ ਕਿ ਮਾਰਕਸਵਾਦ-ਲੈਨਿਨਵਾਦ ਮੁਤਾਬਿਕ ਠੀਕ ਕੀ ਐ...." ਸੱਤਿਆਜੀਤ ਆਪਣੀ ਗੱਲ ਜ਼ਾਰੀ ਰੱਖਦਾ ਬੋਲਿਆ...."...ਮਾਰਕਸਵਾਦ-ਲੈਨਿਨਵਾਦ ਮੁਤਾਬਿਕ ਘੱਟ ਸੰਮਤੀ ਬਹੁਸੰਮਤੀ ਦੇ ਫੈਸਲਿਆਂ ਨੂੰ ਲਾਗੂ ਕਰਨ ਲਈ ਪਾਬੰਧ ਹੁੰਦੀ ਐ ਅਤੇ ਪਾਰਟੀ ਜਾਬਤੇ ਅੰਦਰ ਰਹਿਕੇ, ਬਹੁਸੰਮਤੀ ਦੇ ਖਿਲਾਫ਼ ਵਿਚਾਰਧਾਰਕ-ਰਾਜਨੀਤਕ ਲੜਾਈ ਦੇਣ ਦਾ ਜਮਹੂਰੀ ਅਧਿਕਾਰ ਰੱਖਦੀ ਹੁੰਦੀ ਐ....।" ਸੱਤਿਆਜੀਤ ਇਸ ਮਾਰਕਸੀ ਲੈਨਿਨੀ ਸਿਧਾਂਤ ਨੂੰ ਬਹਿਸ-ਅਧੀਨ ਮੁੱਦੇ 'ਤੇ ਢੁਕਾਉਂਦਾ ਬੋਲਿਆ, "...ਮੰਨ ਲਉ ਜੇ ਸਾਥੀ ਨਾਗਾਰੈਡੀ ਹੋਰਾਂ ਨੂੰ ਇਉਂ ਲੱਗਦਾ ਤੀ ਕਿ ਕਾ: ਚਾਰੂ ਮਜੂਮਦਾਰ ਹੋਰੀ ਪਾਰਟੀ ਬਨਾਉਣ ਲਈ ਕਾਹਲੇ ਤੇ ਕੱਟੜ ਨੇ ਤਾਂ ਉਹਨਾਂ ਸਾਥੀਆਂ ਨੂੰ ਬੁਰਜੂਆ-ਪਾਰਲੀਮੈਂਟਰੀ ਅਦਾਰਿਆਂ ਵਿੱਚੋਂ ਅਸਤੀਫੇ ਦੇਕੇ, ਉਹਨਾਂ ਦੀ ਕਾਹਲ ਅਤੇ ਕੱਟੜਤਾ ਦੇ ਖਿਲਾਫ਼ ਅੰਦਰੂਨੀ ਸੰਘਰਸ਼ ਕਰਨਾ ਚਾਹੀਦਾ ਤੀ, ਕਿਉਂਕਿ ਸਾਥੀ ਚਾਰੂ ਹੋਰੀ ਬਹੁਸੰਮਤੀ 'ਚ ਤੀ ਤੇ ਉਹ ਸਾਥੀ ਆਪ ਘੱਟ-ਸੰਮਤੀ 'ਚ ਤੀ...." ਸੱਤਿਆਜੀਤ ਦੀ ਚੱਲਦੀ ਗੱਲ ਦੇ ਵਿਚਦੀ ਬੋਲਦੇ ਪਿਚਕੀ-ਪੱਗ ਵਾਲੇ ਕਾਮਰੇਡ ਨੇ ਵਿਅੰਗਮਈ ਅੰਦਾਜ਼ 'ਚ ਮੁਸਕਰਾਉਂਦਾ ਬੋਲਿਆ,

"ਫੇਰ ਤਾਂ ਕਾਮਰੇਡ ਜੀ! ਆਪਣਾ ਸੀ. ਪੀ. ਆਈ. ਐਮ. 'ਚੋਂ ਬਾਹਰ ਨਿੱਕਲਣਾ ਵੀ ਗਲਤ ਬਣਦੈ?"

"ਉਸ 'ਚੋਂ ਬਾਹਰ ਆਉਣਾ ਗਲਤ ਨਹੀਂ ਤੀ। ਕਿਉਂਕਿ ਸੀ. ਪੀ. ਆਈ. ਐਮ. ਵਾਲਿਆਂ ਦੀ ਸਿਆਸੀ-ਲਾਇਨ ਨਾਲੋਂ ਆਪਣੀ ਬਾਹਰ ਨਿੱਕਲ ਵਾਲਿਆਂ ਦੀ ਸਿਆਸੀ ਲਾਇਨ ਦਾ ਬੁਨਿਆਦੀ ਅੰਤਰ ਤੀ। ਲੇਕਿਨ ਕਾ: ਨਾਗਾਰੈਡੀ ਹੋਰਾਂ ਦੀ ਸਿਆਸੀ ਲਾਇਨ ਦਾ ਸੀ. ਪੀ. ਆਈ. ਐਮ. ਐਲ. ਨਾਲੋਂ ਬੁਨਿਆਦੀ ਅੰਤਰ ਨਹੀਂ ਤੀ...." ਸੱਤਿਆਜੀਤ ਬੋਲਦਾ-ਬੋਲਦਾ, ਸੀ. ਪੀ. ਆਈ. ਐਮ. ਐਲ. ਅਤੇ ਨਾਗਾਰੈਡੀ ਅਤੇ ਕਈ ਹੋਰ ਸਿਆਸੀ ਜਥੇਬੰਦੀਆਂ 'ਚ ਪਈਆਂ ਫੁੱਟਾਂ-ਟੁੱਟਾਂ ਬਾਰੇ ਸੰਖੇਪ 'ਚ ਗੱਲ ਕਰਨ ਲੱਗ ਪਿਆ ਸੀ। ਉਹ ਗੱਲ ਕਰਦਾ-ਕਰਦਾ ਕਮਿਊਨਿਸਟ ਇਨਕਲਾਬੀ ਕੈਂਪ ਅੰਦਰ ਚੱਲਦੇ ਆ ਰਹੇ ਟੁੱਟਾਂ-ਫੁੱਟਾਂ ਦੇ ਵਰਤਾਰੇ ਦਾ ਮੂਲ ਕਾਰਨ, ਜਮਹੂਰੀ-ਕੇਂਦਰੀਵਾਦ ਦੇ ਸਿਧਾਂਤ ਨੂੰ ਠੀਕ-ਢੰਗ ਨਾਲ ਲਾਗੂ ਨਾ ਹੋਣ ਨੂੰ ਦਰਸਾਉਣ ਲੱਗ ਪਿਆ ਸੀ। ਉਸ ਨੇ ਆਪਣੀ ਇਹ ਗੱਲ ਉਸ ਸਮੇਂ ਸਮੇਟਣੀ ਸ਼ੁਰੂ ਕੀਤੀ ਜਦ ਉਸ ਨੂੰ ਪਹੀ-ਪਹੀ ਚਾਹ ਲਈ ਆਉਂਦਾ ਕਿਸਾਨ ਦਿਸਿਆ। ਕਿਸਾਨ ਝੋਨੇ ਨੂੰ ਪਾਣੀ ਲਾ ਰਹੇ ਖੇਤ ਮਜ਼ਦੂਰ ਦੇ ਕੌਲੇ 'ਚ ਚਾਹ ਪਾ ਕੇ ਅਤੇ ਬਾਕੀ ਚਾਹ ਲੈਕੇ ਛਤੜੇ ਵੱਲ ਨੂੰ ਤੁਰ ਪਿਆ ਸੀ। ਖੇਤ ਮਜ਼ਦੂਰ ਚਾਹ ਪੀਣ ਤੋਂ ਪਹਿਲਾਂ ਝੋਨੇ ਦੇ ਸੁੱਕੇ ਕਿਆਰੇ 'ਚ ਪਾਣੀ ਵੱਡਣ ਲਈ ਕੋਡਾ ਹੋਇਆ ਉਹ ਹਾਲੇ ਕਹੀ ਚਲਾਅ ਹੀ ਰਹਿਆ ਸੀ ਕਿ ਇਨੇਂ ਨੂੰ ਮੂੰਹੋਂ ਨੇੜਲੇ ਘਾਹ ਫੂਸ ਹੇਠਲੀ ਖੱਡ ਵਿਚਲੇ ਕੌਡੀਆਂ ਰੰਗੇ ਸੱਪ ਨੇ, ਖੁੱਡ ਵਿੱਚੋਂ ਆਪਣੀ ਸਿਰੀ ਬਾਹਰ ਕੱਢਕੇ, ਮੂਹਾਂ ਵੱਢਣ 'ਚ ਰੁਝੇ ਖੇਤ ਮਜ਼ਦੂਰ ਦੇ ਗਿੱਟੇ 'ਤੇ ਡੰਗ ਮਾਰਿਆ। ਡੰਗ ਮਾਰਕੇ ਸੱਪ ਮੁੜ ਖੁੱਡ 'ਚ ਲੁਕ ਗਿਆ। ਖੇਤ ਮਜ਼ਦੂਰ ਸੱਪ ਨੂੰ ਲੱਭਣ ਦੇ ਨਾਲ-ਨਾਲ, ਰੋਣ ਹੱਕੀ ਆਵਾਜ਼ 'ਚ ਉੱਚੀ-ਉੱਚੀ ਕਰਲ੍ਹਾਉਣ ਲੱਗਿਆ,

"ਬਚਾਓ ਉਏ ਸਰਦਾਰੋ।....ਖਾਲਿਆ ਸੱਪ ਨੇ.... ਮੇਰੇ ਤਾਂ ਨਿੱਕੇ-ਨਿਕੇ ਨਿਆਣੇ ਐ....ਉਹਨਾਂ ਦਾ ਕੀ ਬਣੂ....ਬਚਾਅ ਲਉ....ਬਚਾਅ ਲਉ....।"

ਜਿਉਂ ਹੀ ਸੀਰੀ ਦੇ ਮੂੰਹੋਂ ਨਿੱਕਲਿਆ "ਸੱਪ" ਸ਼ਬਦ ਛਤੜੇ 'ਚ ਚਾਹ ਪੀ ਰਹੇ ਕਾਮਰੇਡਾਂ ਦੇ ਕੰਨੀਂ ਪਿਆ। ਉਹ ਓਦੋਂ ਹੀ ਭੈ-ਭੀਤ ਹੋਏ ਚਾਹ ਪੀਣੀ ਛੱਡ ਕੇ ਖੇਤ ਮਜ਼ਦੂਰ ਵੱਲ ਨੂੰ ਭੱਜੇ।....

ਖੇਤ ਮਜ਼ਦੂਰ ਨੂੰ ਬੇਹੋਸ਼ ਹੁੰਦਾ ਦੇਖ, ਉਹਨਾਂ ਦੀ ਘਬਰਾਹਟ 'ਚ ਹੋਰ ਵਾਧਾ ਹੋਇਆ। ਜਸਵੀਰ ਭੱਜਕੇ ਛਤੜੇ ਹੇਠ ਖੜਾ ਮੋਟਰਸਾਇਕਲ ਸਟਾਰਟ ਕਰਕੇ ਲਿਆਇਆ। ਉਹਨਾਂ ਨੇ ਹੱਥੋਂ-ਹੱਥੀਂ ਉਸਨੂੰ ਜਸਵੀਰ ਮਗਰ ਮੋਟਰ ਸਾਇਕਲ 'ਤੇ ਬਿਠਾਇਆ। ਕਾਮਰੇਡ ਕਿਸਾਨ, ਖੇਤ ਮਜਦੂਰ ਨੂੰ ਡਿਗਣੋਂ ਬਚਾਉਣ ਲਈ ਉਸ ਦੇ ਪਿੱਛੇ ਬੈਠਾ। ਮੋਟਰ ਸਾਇਕਲ ਤੁਰਨ ਦੇ ਨਾਲ ਹੀ, ਚੇਤਾ ਆਉਣ 'ਤੇ ਕਾਮਰੇਡ ਕਿਸਾਨ ਨੇ ਉਹਨਾਂ ਨੂੰ ਟਿਊਬਵੈਲ ਦੀ ਮੋਟਰ ਬੰਦ ਕਰਨ ਦੀ ਤਾਕੀਦ ਕੀਤੀ। ਪਿਚਕੀ ਪੱਗ ਵਾਲੇ ਨੇ ਮੋਟਰ ਬੰਦ ਕੀਤੀ। ਰੁੱਖੜ ਦਾੜ੍ਹੀ ਵਾਲੇ ਨੇ ਗਲਾਸਾਂ ਵਿਚਲੀ ਚਾਹ ਠੰਡੀ ਹੋਣ ਕਾਰਨ ਡੋਲ੍ਹੀ ਅਤੇ ਗਲਾਸ ਧੋ ਕੇ ਰੱਖੇ। ਫਿਰ ਉਹ ਤਿੰਨੇ ਛਤੜੇ ਹੇਠਲੇ ਮੰਜਿਆਂ 'ਤੇ ਬੈਠੇ।

ਖੇਤ-ਮਜ਼ਦੂਰ ਦੀ ਤਰਸਯੋਗ ਹਾਲਤ ਬਾਰੇ, ਉਹ ਤਿੰਨੇ ਕੁੱਝ ਸਮਾਂ ਗੱਲਾਂ ਕਰਦੇ ਰਹੇ। ਫਿਰ ਉਹ ਆਪਣੀ ਅਧੂਰੀ ਰਹੀ ਏਕਤਾ-ਗੱਲਬਾਤ ਮੁੜ ਕਰਨ ਲੱਗੇ। ਅੱਧੇ-ਪੌਣੇ ਘੰਟੇ ਦੀ ਵਿਚਾਰ-ਚਰਚਾ ਬਾਅਦ ਪਿਚਕੀ ਪੱਗ ਵਾਲਾ ਅਤੇ ਰੁੱਖੜ ਦਾੜ੍ਹੀ ਵਾਲਾ, ਜਮਹੂਰੀ-ਕੇਂਦਰਵਾਦ ਦੇ ਤਾਲਮੇਲ 'ਚ ਰਹੀ ਘਾਟ ਨੂੰ ਕਮਿਉਨਿਸਟ ਇਨਕਲਾਬੀ



ਕੈਂਪ ਅੰਦਰਲੀਆਂ ਫੁੱਟਾਂ-ਟੁੱਟਾਂ ਦਾ ਕਾਰਨ ਤਾਂ ਮੰਨਣ ਲੱਗੇ, ਪਰ ਇਸ ਕਾਰਨ ਨੂੰ ਮੁੱਖ ਕਾਰਨ ਮੰਨਣੋਂ ਫੇਰ ਵੀ ਇਨਕਾਰੀ ਰਹੇ। ਸੱਤਿਆਜੀਤ ਨੇ ਆਪਣੀ ਪਾਰਟੀ ਦੀ ਸਮਝ ਮੁਤਾਬਿਕ ਇਸ ਵਿਰੋਧ ਨੂੰ ਪਾਰਟੀ ਦੇ ਅੰਦਰੂਨੀ ਘੋਲ ਦਾ ਮੁੱਦਾ ਬਣਾਉਣ ਦਾ ਉਹਨਾਂ ਨੂੰ ਵਾਅਦਾ ਦਿੱਤਾ। ਫਿਰ ਉਹਨਾਂ ਦਰਮਿਆਨ, ਹਰੇ-ਚਿੱਟੇ ਇਨਕਲਾਬਾਂ ਵਾਲੇ ਖਿਤਿਆਂ 'ਚ ਹੋਈਆਂ ਸਰਮਾਏਦਾਰਾਂ ਤਬਦੀਲੀਆਂ ਦੇ ਮੁੱਦੇ ਬਾਰੇ ਚਰਚਾ ਸ਼ੁਰੂ ਹੋਈ। ਚਰਚਾ ਕਰ ਰਹੀਆਂ ਦੋਵੇਂ ਧਿਰਾਂ ਇਸ 'ਤੇ ਤਾਂ ਇੱਕ-ਮੱਤ ਸਨ ਕਿ ਹਰੇ-ਚਿੱਟੇ ਇਨਕਲਾਬਾਂ ਦੇ ਨਾਂ ਹੇਠ ਅਤੇ ਇਹਨਾਂ ਤੋਂ ਇਲਾਵਾ ਖੇਤੀ-ਖੇਤਰ 'ਚ ਸਿੱਧੇ ਦਾਖਲ ਹੁੰਦੇ ਆ ਰਹੇ ਸਾਮਰਾਜੀ-ਸਰਮਾਏ, ਤਕਨੀਕ ਅਤੇ ਸਨਅਤੀ-ਮਾਲ ਨੇ ਧਨਾਢ ਕਿਸਾਨਾਂ ਅਤੇ ਵੱਡੇ ਭੂਮੀਪਤੀਆਂ ਨੂੰ ਹੋਰ ਮਾਲੋ-ਮਾਲ ਕੀਤਾ ਹੈ। ਦਰਮਿਆਨੀ ਕਿਸਾਨੀ ਕਰਜ਼ਾਈ ਕੀਤੀ ਹੈ। ਗਰੀਬ ਕਿਸਾਨੀ ਮਜ਼ਦੂਰ ਬਣਾਈ ਹੈ। ਬੇਜਮੀਨੇ ਕਿਸਾਨਾਂ ਦੇ ਨੱਬੇ ਪ੍ਰਤੀਸ਼ਤ ਹਿੱਸੇ ਨੂੰ ਖੇਤ-ਮਜ਼ਦੂਰਾਂ, ਭੱਠਾ-ਮਜ਼ਦੂਰਾਂ, ਪੱਲੇਦਾਰਾਂ, ਰਾਈਸ ਮਿੱਲ ਮਜ਼ਦੂਰਾਂ, ਛੋਟੀ ਪੱਧਰ ਦੀਆਂ ਫੈਕਟਰੀਆਂ ਦੇ ਮਜ਼ਦੂਰਾਂ ਅਤੇ ਜੂਨ-ਗੁਜਾਰਾ ਕਰਨ ਲਈ ਹੋਰ ਛੋਟੀ-ਪੱਧਰ ਦੇ ਧੰਦੇ ਕਰਨ ਵਾਲੇ ਕਿਰਤੀਆਂ 'ਚ ਤਬਦੀਲ ਕੀਤਾ ਹੈ। ਪਰ ਇਸ ਤਬਦੀਲੀ ਨੂੰ ਉਹ ਦੋਵੇਂ ਧਿਰਾਂ ਨਾਂ ਅਲਗ-ਅਲਗ ਦੇ ਰਹੀਆਂ ਸਨ। ਪਿਚਕੀ ਪੱਗ ਵਾਲਾ ਕਾਮਰੇਡ ਅਤੇ ਰੁੱਖੜ ਦਾੜ੍ਹੀ ਵਾਲਾ ਕਾਮਰੇਡ ਇਸ ਤਬਦੀਲੀ ਨੂੰ ਸਰਮਾਏਦਾਰੀ ਦੇ ਭਾਰੂ ਹੋਣ ਦੀ ਹੈਸੀਅਤ 'ਚ ਦੇਖ ਰਹੇ ਸਨ। ਸੱਤਿਆਜੀਤ ਅਤੇ ਉਸਦੀ ਪਾਰਟੀ ਇਹਨਾਂ ਤਬਦੀਲੀਆਂ ਨੂੰ ਮਹੱਤਵਪੂਰਨ ਤਬਦੀਲੀਆਂ ਦਾ ਨਾਂ ਤਾਂ ਦਿੰਦੀ ਆ ਰਹੀ ਸੀ ਪਰ ਇਹਨਾਂ ਨੂੰ ਮੁੱਖ ਸਰਮਾਏਦਾਰਾਂ ਤਬਦੀਲੀਆਂ ਨਹੀਂ ਮੰਨ ਰਹੀ ਸੀ। ਮੱਤਭੇਦ ਦਾ ਇਹ ਨੁਕਤਾ ਉਹਨਾਂ ਦੀ ਬਹਿਸ ਦਾ ਕੇਂਦਰ-ਬਿੰਦੂ ਬਣਿਆ ਹੋਇਆ ਸੀ।

"ਤੁਹਾਡੀ ਪੁਜ਼ੀਸ਼ਨ ਮੁਤਾਬਕ ਤਾਂ ਅੱਜ ਵੀ ਜਮੀਨ ਹਲ਼ ਵਾਹਕ ਦਾ ਸਲੋਗਨ ਠੀਕ ਐ?"

"ਬਈ, ਹਾਂ!...ਕਿਉਂਕਿ ਜਮੀਨ-ਪ੍ਰੌਬਲਮ ਹਾਲੇ ਮੁੱਖ ਬਣੀ ਹੋਈ ਐ....ਕਿਸਾਨ-ਆਰਗੇਨਾਈਜੇਸ਼ਨਾਂ ਨੂੰ ਸਾਮਰਾਜੀਆਂ ਦੀਆਂ ਦੇਸੀ-ਵਿਦੇਸ਼ੀ ਕੰਪਨੀਆਂ ਤੋਂ ਜਮੀਨ ਬਚਾਉਣ ਲਈ ਲੜਨਾ ਪੈ ਰਹਿਐ। ਖੇਤ-ਮਜ਼ਦੂਰਾਂ ਨੂੰ ਬਿਗਾਨੇ ਖੇਤਾਂ 'ਚ ਕੰਮ ਕਰਦਿਆਂ ਮਰਨਾ ਪੈ ਰਹਿਐ।" ਸੱਤਿਆਜੀਤ ਵੱਲੋਂ ਪਿਚਕੀ ਪੱਗ ਵਾਲੇ ਦੀ ਦਲੀਲ ਨੂੰ ਕੱਟਣ ਲਈ ਪਹਿਲਾਂ ਰੁੱਖੜ ਦਾੜ੍ਹੀ ਵਾਲਾ ਅਤੇ ਫੇਰ ਪਿਚਕੀ ਪੱਗ ਵਾਲਾ ਬੋਲੇ।

"ਕਿਸਾਨ ਜੱਥੇਬੰਦੀਆਂ ਤਾਂ ਕਾਮਰੇਡ ਜੀ, ਰੇਹ, ਤੇਲ, ਸਪਰੇਅ, ਬਿਜਲੀ ਤੇ ਜਿਣਸਾਂ ਦੇ ਭਾਵਾਂ ਲਈ ਵੀ ਲੜ ਰਹੀਐ।"

"ਸਾਥੀ ਜੀ! ਜਮੀਨ ਸਮੱਸਿਆ ਕੁਆਪਰੇਟਵ-ਖੇਤੀ ਫਾਰਮਾਂ ਰਾਹੀਂ ਵੀ ਹੱਲ ਕੀਤੀ ਜਾ ਸਕਦੀ ਐ।"

"ਭਾਈ! ਰੇਹ, ਤੇਲ, ਸਪਰੇਅ, ਬਿਜਲੀ ਵਗੈਰਾ ਦੀ ਲੜਾਈ, ਖੇਤੀ ਖੇਤਰ 'ਚ ਹੋਈਆਂ ਸਰਮਾਏਦਾਰਾਂ ਤਬਦੀਲੀਆਂ ਦੀ ਦੇਣ ਐ, ਜੋ ਲੜਨੀ ਜਰੂਰੀ ਐ, ਲੇਕਿਨ ਫੇਰ ਵੀ ਇਹ ਲੜਾਈ, ਜਮੀਨੀ ਲੜਾਈ ਦੀ ਮੁੱਖ ਥਾਂ ਨਹੀ ਲੈ ਸਕਦੀ।"... ਸੱਤਿਆਜੀਤ ਰੁੱਖੜ ਦਾੜ੍ਹੀ ਵਾਲੇ ਦੀ ਦਲੀਲ ਦਾ ਜਵਾਬ ਦੇਣ ਤੋਂ ਬਾਅਦ ਪਿਚਕੀ ਪੱਗ ਵਾਲੇ ਕਾਮਰੇਡ ਦੀ ਦਲੀਲ ਨੂੰ ਕੱਟਣ ਲੱਗਿਆ-"...ਬਾਕੀ ਰਹੀ ਗੱਲ ਕੁਆਪਰੇਟਵ ਖੇਤੀ-ਫਾਰਮ ਬਣਾਉਣ ਦੀ। ਏਹ ਫਾਰਮ ਨਵ-ਜਮਹੂਰੀ ਇਨਕਲਾਬੀ

ਚੇਤਨਾ ਦੇ ਅਧਾਰ 'ਤੇ ਹੀ ਹੋਂਦ 'ਚ ਲਿਆਂਦੇ ਜਾ ਸਕਦੇ ਐ। ਨਿੱਜੀ ਜਮੀਨ ਮਾਲਕ ਲਈ ਲੜੀਆਂ ਜਾ ਰਹੀਆਂ ਲੜਾਈਆਂ ਦੇ ਇਤਿਹਾਸਕ ਦੌਰ 'ਚ ਕੁਆਪਰੇਟਵ ਖੇਤੀ-ਫਾਰਮ ਹੋਂਦ 'ਚ ਨਹੀਂ ਲਿਆਂਦੇ ਜਾ ਸਕਦੇ।"

ਉਹ ਦੋਵੇਂ ਧਿਰਾਂ ਆਪਣੇ-ਆਪਣੇ ਸਟੈਂਡ 'ਤੇ ਖੜ ਕੇ ਬਹਿਸ ਕਰਦੀਆਂ ਰਹੀਆਂ। ਬਹਿਸ ਕਿਸੇ ਤਣ-ਪਤਣ ਲੱਗਣ 'ਚ ਨਹੀਂ ਆ ਰਹੀ ਸੀ। ਸੂਰਜ, ਦੂਸਰੇ ਦਿਨ ਫੇਰ ਨਿੱਕਲਣ ਲਈ ਪੱਛਮ ਦੀ ਬੁੱਕਲ੍ਹ 'ਚ ਜਾਣ ਨੇੜੇ ਪਹੁੰਚ ਰਹਿਆ ਸੀ। ਚੋਗ ਚੁਗਕੇ ਪੰਛੀ ਆਲ੍ਹਣਿਆਂ ਨੂੰ ਪਰਤਣ ਲੱਗ ਪਏ ਸਨ। ਖੇਤਾਂ 'ਚ ਕੰਮ ਕਰਦੇ ਕਾਮੇ ਘਰਾਂ ਨੂੰ ਮੁੜਨ ਦੀ ਤਿਆਰੀ ਕਰਨ ਲੱਗੇ ਸਨ। ਉਹਨਾਂ ਤਿੰਨਾਂ ਨੇ ਬਹਿਸ ਤਣ-ਪਤਣ ਨਾਂ ਲੱਗਦੀ ਦੇਖ, ਏਕਤਾ ਗੱਲਬਾਤ ਲਈ ਅਗਲੀ ਮੀਟਿੰਗ ਦਾ ਸਮਾਂ-ਸਥਾਨ ਤੈਹ ਕੀਤਾ। ਪਿਚਕੀ ਪੱਗ ਵਾਲਾ ਕਾਮਰੇਡ ਅਤੇ ਰੁੱਖੜ ਦਾੜ੍ਹੀ ਵਾਲਾ ਕਾਮਰੇਡ ਸਤਿਕਾਰਤ ਅੰਦਾਜ਼ 'ਚ ਸੱਤਿਆਜੀਤ ਨਾਲ ਹੱਥ ਮਿਲਾਉਣ ਮਗਰੋਂ ਸਕੂਟਰ 'ਤੇ ਸਵਾਰ ਹੋ ਕੇ ਵਿਦਾ ਹੋਏ। ਉਥੇ ਇਕੱਲਾ ਰਹਿਆ ਸੱਤਿਆਜੀਤ, ਜਸਵੀਰ ਦੀ ਉਡੀਕ ਕਰਨ ਲੱਗਿਆ। ਪਰ ਕੁੱਝ ਸਮਾਂ ਉਡੀਕ ਕਰਨ ਪਿੱਛੋਂ ਉਸਨੂੰ ਆਪਣਾ ਵੇਹਲਾ ਬੈਠਣਾ ਰੜਕਿਆ। ਉਸ ਨੇ ਆਪਣੇ ਥੈਲੇ ਵਿਚੋਂ ਐਨਕ ਅਤੇ ਕਾ: ਲੈਨਿਨ ਦੀ ਪੁਸਤਕ "ਸਾਮਰਾਜ ਸਰਮਾਏਦਾਰੀ ਦੀ ਅੰਤਮ ਅਵਸਥਾ" ਕੱਢੀ। ਐਨਕ ਅੱਖਾਂ 'ਤੇ ਲਾਈ। ਪੁਸਤਕ ਉਸ ਪੰਨੇ 'ਤੋਂ ਖੋਲ੍ਹੀ ਜਿਸ ਪੰਨੇ 'ਤੋਂ ਉਸ ਨੇ ਪੁਸਤਕ ਪੜ੍ਹਨੀ ਸੀ। ਉਹ ਜਸਵੀਰ ਦੀ ਉਡੀਕ ਕਰਨ ਦੇ ਨਾਲ-ਨਾਲ ਪੁਸਤਕ ਪੜ੍ਹਨ 'ਚ ਲੀਨ ਹੋਇਆ।

✪✪✪

ਬਾਰੂ ਸਤਵਰਗ

ਨਾਵਲ ਦੇ ਨਾਇਕ ਦਾ ਬਹੁਤਾ ਕੁਝ ਭਾਵੇਂ ਕਾ. ਜਗਜੀਤ ਸਿੰਘ ਸੋਹਲ ਦੇ ਪਰਿਵਾਰਕ ਪਿਛੋਕੜ ਅਤੇ ਜੀਵਨ ਸਫ਼ਰ ਨਾਲ ਮਿਲਦਾ ਹੈ, ਪਰ ਫਿਰ ਵੀ ਮੈਂ ਨਾਇਕ ਦਾ ਅਸਲੀ ਨਊਂ ਨਹੀਂ ਰੱਖਿਆ। ਕਲਪਨਿਕ ਨਊਂ ਸੱਤਿਆਜੀਤ ਰੱਖਿਆ ਹੈ। ਕਲਪਨਿਕ ਨਊਂ ਰੱਖਣ ਦੇ ਕੁਝ ਕਾਰਨ ਹਨ। ਪਹਿਲਾ ਕਾਰਨ ਹੈ ਕਿ ਮੈਂ ਖੁਦ ਸੋਹਲ ਨਾਲ ਮੁਲਾਕਾਤ ਨਹੀਂ ਕਰ ਸਕਿਆ ਸੀ। ਦੂਸਰਾ ਕਾਰਨ ਹੈ ਕਿ ਨਾਵਲ ਲਿਖਣ ਦੌਰਾਨ ਕੁਝ ਕਲਪਨਾ ਦਾ ਸਹਾਰਾ ਲੈਣਾ ਪਿਆ ਹੈ। ਇਹਨਾਂ ਦੋਵਾਂ ਕਾਰਨਾਂ ਕਰਕੇ ਤੱਥਾਂ ਨੂੰ ਸਕਾਰ ਕਰਨ 'ਚ ਫਰਕ ਰਹਿਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ ਸੀ। ਪਰ ਫਿਰ ਵੀ ਇਹ ਕਿਹਾ ਜਾ ਸਕਦਾ ਹੈ ਕਿ ਨਾਵਲ ਦੇ ਨਾਇਕ ਸੱਤਿਆਜੀਤ ਦੇ ਪਰਿਵਾਰ ਦਾ ਪਿਛੋਕੜ ਕਾਫੀ ਹੱਦ ਤੱਕ ਸੋਹਲ ਦੇ ਪਰਿਵਾਰਕ ਪਿਛੋਕੜ ਨਾਲ ਮੇਲ ਖਾਂਦਾ ਹੈ। ਸੱਤਿਆਜੀਤ ਦੇ ਜੀਵਨ ਦਾ ਸਫਰ ਉੱਨੀ-ਇੱਕੀ ਦੇ ਫਰਕ ਨਾਲ ਸੋਹਲ ਦੇ ਜੀਵਨ-ਸਫਰ ਨਾਲ ਮਿਲਦਾ-ਜੁਲਦਾ ਹੈ। ਉਜਾਗਰ ਮਾਹਮਦਪੁਰ ਅਤੇ ਕਈ ਹੋਰ ਪਾਤਰਾਂ ਦੇ ਨਾਮ ਇਸ ਕਰਕੇ ਅਸਲੀ ਵਰਤੇ ਗਏ ਹਨ, ਕਿਉਂਕਿ ਮੈਂ ਉਹਨਾਂ ਨਾਲ ਖੁਦ ਆਪ ਲੰਮੀਆਂ ਮੁਲਾਕਾਤਾਂ ਕਰ ਸਕਿਆ ਸੀ। ਕੁਲ ਮਿਲਾ ਕੇ ਮੈਂ ਇਹ ਆਖ ਸਕਦਾ ਹਾਂ ਕਿ ਮੇਰਾ ਇਹ ਨਾਵਲ ਭਾਰਤੀ ਇਤਿਹਾਸ ਦੇ ਅਟੁੱਟ ਅੰਗ, ਕਮਿਊਨਿਸਟ ਲਹਿਰ ਦੀ ਨਿਰੰਤਰਤਾ ਇੱਕ ਪੰਨੇ, ਅਰਥਾਤ ਨਕਸਲਵਾੜੀ-ਲਹਿਰ ਦਾ ਇਤਿਹਾਸਿਕ ਪਿਛੋਕੜ, ਬਾਹਰੀ ਹਾਲਤ, ਅੰਦਰੂਨੀ ਖਿੰਡਾਅ, ਖੱਬੇ-ਸੱਜੇ ਰੁਝਾਨਾ ਦੇ ਬਾਵਜੂਦ ਭਾਰਤ ਵਿਚਲੇ ਮੌਜੂਦਾ ਵਿਚਾਰਧਾਰਕ-ਰਾਜਨੀਤਿਕ ਖੇਤਰ ਦੀਆਂ ਸ਼ਕਤੀਆਂ ਵਿੱਚੋਂ ਬਣਦੀ ਸਕਾਰਤਮਕ ਸ਼ਕਤੀ ਦੇ ਦਰਸ਼ਨ ਕਰਵਾਉਣ 'ਚ ਕਿਸੇ ਨਾ ਕਿਸੇ ਹੱਦ ਤੱਕ ਜ਼ਰੂਰ ਸਹਾਈ ਸਿੱਧ ਹੋਵੇਗਾ।

ਇਨਕਲਾਬੀ ਸੁਭ ਇੱਛਾਵਾਂ ਨਾਲ

- ਬਾਰੂ ਸਤਵਰਗ

**TARAK BHARTI PARKASHAN**
Purani Sabji Mandi, K. C. Road,
Barnala-148101 (Pb.)
Ph. 01679-233244, 241744
Email : tarksheel@gmail.com